# ਸ੍ਰੀ ਗੁਰ ਪੰਥ ਪ੍ਰਕਾਸ਼

ਕ੍ਰਿਤ

ਸ. ਰਤਨ ਸਿੰਘ ਭੰਗੂ





ਸੰਪਾਦਕ

ਡਾ. ਬਲਵੰਤ ਸਿੰਘ ਢਿੱਲੋਂ

# ਸ੍ਰੀ ਗੁਰ ਪੰਥ ਪ੍ਰਕਾਸ਼

ਕ੍ਰਿਤ

## ਸ. ਰਤਨ ਸਿੰਘ ਭੰਗੂ

ਸੰਪਾਦਕ :
ਡਾ. ਬਲਵੰਤ ਸਿੰਘ ਢਿੱਲੋਂ





ਸਿੰਘ ਬ੍ਰਦਰਜ਼
ਅੰਮ੍ਰਿਤਸਰ

 

SRI GUR PANTH PRAKASH
[A Source-book on Sikh History]
*by*
S. RATTAN SINGH BHANGU
(1782 (?) – 1846 A.D.)

*Edited by*
Dr. BALWANT SINGH DHILLON
PROFESSOR & HEAD, DEPTT. OF GURU NANAK STUDIES,
GURU NANAK DEV UNIVERSITY, AMRITSAR

ISBN 81-7205-321-5

ਪਹਿਲੀ ਵਾਰ ਅਪ੍ਰੈਲ 2004

ਮੁੱਲ : 500-00 ਰੁਪਏ (ਡੀਲਕਸ ਸੰਸਕਰਣ)

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ


— ਭੂਮਿਕਾ ਡਾ: ਬਲਵੰਤ ਸਿੰਘ ਢਿੱਲੋਂ

| | *ਸਾਖੀਆਂ ਦੇ ਨਾਮ* | *ਛੰਦ* | *ਪੰਨਾ* |
|---|---|---|---|
| ੧ | ਸਾਖੀ ਸ੍ਰੀ ਖਾਲਸੇ ਕੀ ਉਤੋਂਪਤੀ ਕੀ | ੩੨ | ੧ |
| ੨ | ਦੂਜੋ ਪ੍ਰਸੰਗ ਤੁਰਯੋ (ਪੁਸਤਕ ਦੇ ਰਚਣ ਦਾ ਕਾਰਨ) | ੪੩ | ੪ |
| ੩.੧ | ਸਾਖੀ ਸ੍ਰੀ ਜਨਕ ਜੀ ਕੀ | ੧੭ | ੮ |
| ੩.੨ | ਆਗੇ ਔਰ ਭਾਵ ਤੁਰਾ (ਸ੍ਰੀ ਜਨਕ ਕੋ ਪ੍ਰਸੰਗ) | ੭ | ੯ |
| ੪ | ਪੈਹਲੇ ਮਹਲੇ ਕੀ ਜਨਮ ਸਾਖੀ | ੬੭ | ੧੦ |
| ੫ | ਕਲਜੁਗ ਔ ਬਾਬੇ ਕੀ ਗੋਸਟ ਕਾ ਪ੍ਰਸੰਗ | ੫ | ੧੬ |
| ੬ | ਦਖਨ ਕੋ ਪ੍ਰਸੰਗ | ੪ | ੧੬ |
| ੭ | ਪੂਰਬ ਕੌ ਪ੍ਰਸੰਗ | ੧੬ | ੧੬ |
| ੮ | ਪਸਚਮ ਕੋ ਪ੍ਰਸੰਗ | ੨੪ | ੧੮ |
| ੯ | ਕਾਰੂੰ ਕੀ ਸਾਖੀ | ੬ | ੨੦ |
| ੧੦ | ਸਾਖੀ ਦਿੱਲੀ ਕੇ ਪਾਤਸ਼ਾਹਿ ਕੀ | ੪ | ੨੧ |
| ੧੧ | ਉੱਤਰ ਕੋ ਪ੍ਰਸੰਗ | ੮ | ੨੧ |
| ੧੨ | ਸਾਖੀ ਸਤਿਗੁਰ ਕੀ ਬੰਸਾਵਲੀ ਕੀ | ੯ | ੨੨ |
| ੧੩ | ਔਰ ਪ੍ਰਸੰਗ ਤੁਰਾ (ਸ੍ਰੀ ਗੁਰੂ ਤੇਗ ਬਹਾਦਰ ਬੈਕੁੰਠ ਪਧਾਰੇ) | ੫੮ | ੨੩ |
| ੧੪ | ਪ੍ਰਸੰਗ ਦਸਵੇਂ ਪਾਤਸ਼ਾਹਿ ਕੋ | ੧੩ | ੨੯ |
| ੧੫ | ਆਗੇ ਔਰ ਪ੍ਰਸੰਗ ਤੁਰਯੋ (ਖ਼ਾਲਸਾ ਕਿਉਂ ਸਾਜਿਆ) | ੩੮ | ੩੦ |
| ੧੬ | ਸਾਖੀ ਕੇਸਗੜ੍ਹ ਸ੍ਰੀ ਖਾਲਸੇ ਕੋ ਪੰਥ ਕੀ ਉਤਪਤੀ ਕੀ | ੨੨ | ੩੩ |
| ੧੭ | ਖਾਲਸੇ ਕੇ ਪਸਾਰੇ ਕੋ ਪ੍ਰਸੰਗ | ੬੭ | ੩੬ |
| ੧੮.੧ | ਅਨੰਦਪੁਰ ਕੌ ਪ੍ਰਸੰਗ—੧ | ੧੮ | ੪੧ |
| ੧੮.੨ | ਅਨੰਦਪੁਰ ਕੋ ਪ੍ਰਸੰਗ—੨ (ਅਨੰਦਪੁਰ ਜੰਗ) | ੫੮ | ੪੩ |
| ੧੯.੧ | ਚਮਕੌਰ ਕੌ ਪ੍ਰਸੰਗ ਔ ਸਾਹਿਬਜਾਦਯੋ ਕੇ ਸ਼ਹੀਦ ਹੋਣੇ ਕੀ ਸਾਖੀ | ੩੦ | ੪੮ |
| ੧੯.੨ | ਚਮਕੌਰ ਕੋ ਪ੍ਰਸੰਗ (ਚਮਕੌਰ ਦਾ ਹੋਰ ਹਾਲ) | ੨੧ | ੫੧ |
| ੨੦ | ਸਾਖੀ ਮਾਛੀਵਾੜੇ ਕੀ | ੨੧ | ੫੨ |
| ੨੧.੧ | ਸਾਖੀ ਕਾਂਗੜ ਤਪੇ ਦੀਨੇ ਕਿਆਂ ਕੀ—੧ | ੩੪ | ੫੪ |
| ੨੧.੨ | ਸਾਖੀ ਕਾਂਗੜ ਤਪੇ ਦੀਨੇ ਕਿਆਂ ਕੀ—੨ (ਸਾਖੀ ਜ਼ਫ਼ਰਨਾਮਾ) | ੨੧ | ੫੮ |
| ੨੨ | ਬਿਰਾੜਨਿ ਕੋ ਪ੍ਰਸੰਗ | ੨੩ | ੬੦ |
| ੨੩ | ਸਾਖੀ ਮੁਕਤਸਰ ਜੀ ਕੀ | ੪੧ | ੬੨ |
| ੨੪.੧ | ਪ੍ਰਸੰਗ ਸਾਬੋ ਕੋ—੧ | ੨੪ | ੬੫ |

| | | | |
|---|---|---|---|
| ੨੪.੨ | ਪ੍ਰਸੰਗ ਸਾਕੋ ਕੋ—੨ (ਬਰਖਾ ਔ ਮਾਲਵੇ ਕੀ ਸਾਖੀ) | ੬ | ੬੭ |
| ੨੫ | ਦੱਖਣ ਕੋ ਤੁਰਨੈ ਕੋ ਪ੍ਰਸੰਗ | ੧੭ | ੬੮ |
| ੨੬ | ਪ੍ਰਿਥਮ ਬੰਦੈ ਪ੍ਰਸੰਗ ਕੀ ਸਾਖੀ | ੧੮ | ੬੯ |
| ੨੭ | ਦਾਦੂ ਦੁਵਾਰ ਕੈ ਪ੍ਰਚੈ ਕੀ ਬੰਦੈ ਕੀ ਸਾਖੀ ਕੋ ਦੂਜੋ ਪ੍ਰਸੰਗ | ੪੧ | ੭੧ |
| ੨੮ | ਸ੍ਰੀ ਸਤਿਗੁਰ ਔਰ ਬੰਦੇ ਜੀ ਕੋ ਪ੍ਰਸੰਗ ਮਿਲਾਪ ਕੋ | ੧੭ | ੭੫ |
| ੨੯ | ਪ੍ਰਸੰਗ ਬੰਦੇ ਜੀ ਉਪਰ ਮਿਹਰ ਭਈ | ੩੬ | ੭੬ |
| ੩੦ | ਬੰਦੇ ਜੀ ਕੇ ਨਿਸਚੇ ਕੋ ਪ੍ਰਸੰਗ | ੧੩ | ੭੯ |
| ੩੧ | ਬੰਦੇ ਜੀ ਕੈ ਪ੍ਰਚੈ ਕੋ ਪ੍ਰਸੰਗ | ੩੧ | ੮੦ |
| ੩੨ | ਪ੍ਰਸੰਗ ਸੇਹਰ ਖੰਡੇ ਕੋ | ੧੭ | ੮੨ |
| ੩੩ | ਪ੍ਰਸੰਗ ਸਲੌਦੀ ਕੇ ਸਿੰਘਾਂ ਕਾ | ੧੯ | ੮੪ |
| ੩੪ | ਪ੍ਰਸੰਗ ਸ਼ਹਿਰ ਸਮਾਣੋ ਮਾਰਨੇ ਕਾ | ੧੨ | ੮੬ |
| ੩੫ | ਸਹਰ ਸਢੌਰੈ ਕੋ ਪ੍ਰਸੰਗ | ੧੧ | ੮੭ |
| ੩੬ | ਬਜੀਰੈ ਦੇ ਮਾਰਨਿ ਕੋ ਪ੍ਰਸੰਗਿ | ੧੬ | ੮੮ |
| ੩੭ | ਪ੍ਰਸੰਗ ਮਲੇਰੀਯੇ ਪਠਾਣਿ ਅਖਵਾਜਿ ਖਿਦਰ ਮਰਦੂਦ ਔਰ ਦੁਇ ਭਾਈ ਮਰਨੈ ਕੈ ਜੰਗ ਕੌ | ੧੬ | ੮੯ |
| ੩੮ | ਪ੍ਰਸੰਗ ਦੋਊ ਤਰਫ ਫੌਜ ਕੀ ਤਿਆਰੀ ਭਈ | ੮ | ੯੧ |
| ੩੯ | ਪ੍ਰਸੰਗ ਬਜੀਰੇ ਬਧੇ ਕੋ | ੩੪ | ੯੨ |
| ੪੦ | ਪ੍ਰਸੰਗ ਬੰਦੇ ਸਹਰਿ ਦਾਖਲਿ ਹੋਣੇ ਕੋ | ੯ | ੯੫ |
| ੪੧ | ਰਾਮਰਈਅਨ ਔ ਭੁਜੰਗੀਅਨ ਕੀ ਸਾਖੀ | ੮ | ੯੬ |
| ੪੨ | ਪ੍ਰਸੰਗ ਮਲੇਰ ਕੋ | ੧੬ | ੯੬ |
| ੪੩ | ਪ੍ਰਸੰਗ ਦੁਆਬੇ ਕੋ | ੨੪ | ੯੮ |
| ੪੪ | ਪ੍ਰਸੰਗ ਸਲੌਦੀ ਵਾਲਿਆਂ ਕਾ | ੯ | ੧੦੦ |
| ੪੫ | ਦੀਪ ਸਿੰਘ ਕੋ ਦੰਦ ਦੇਨੇ ਕੋ ਪ੍ਰਸੰਗ | ੫ | ੧੦੧ |
| ੪੬ | ਸੂਬੇ ਤੇ ਤੁਰਕਾਂ ਨੂੰ ਬੰਦੇ ਦਾ ਡਰ | ੬ | ੧੦੧ |
| ੪੭ | ਪ੍ਰਸੰਗ ਪ੍ਰਬਤਿ ਕੌ | ੬੫ | ੧੦੨ |
| ੪੮ | ਕਹਲੂਰ ਬਧਨ ਕੋ ਪ੍ਰਸੰਗ | ੩੩ | ੧੦੭ |
| ੪੯ | ਸਾਖੀ ਮੰਡੀ ਕੀ | ੨੪ | ੧੧੦ |
| ੫੦ | ਸਾਖੀ ਕੁੱਲੂ ਕੀ | ੨੬ | ੧੧੨ |
| ੫੧ | ਸਾਖੀ ਚੰਬੇ ਕੀ | ੧੩ | ੧੧੪ |
| ੫੨ | ਔਰ ਪ੍ਰਸੰਗ ਤੁਰਯੋ (ਸਾਖੀ ਚੰਬੇ ਕੀ ਹੋਰ ਤੁਰੀ) | ੪ | ੧੧੫ |
| ੫੩ | ਬੰਦੈ ਕੋ ਔ ਬਹਾਦਰ ਸ਼ਾਹ ਕੋ ਪ੍ਰਸੰਗ ਕੀ ਸਾਖੀ | ੭੧ | ੧੧੫ |
| ੫੪ | ਫ਼ਰੁੱਖਸੀਯਰ ਦਾ ਰਾਜ | ੮ | ੧੨੨ |
| ੫੫ | ਔਰ ਪ੍ਰਸੰਗ ਲਿਖਯਤੇ (ਚੁਗ਼ਲਾਂ ਨੇ ਚੁਗ਼ਲੀ ਲਾਈ) | ੨ | ੧੨੨ |
| ੫੬ | ਪ੍ਰਸੰਗ ਜਾਲੀ ਦੀਨ ਖਪਨੇ ਕਾ | ੧੫ | ੧੨੩ |
| ੫੭ | ਪ੍ਰਸੰਗ ਸ਼ੰਮਸ ਖਾਨ ਔਰ ਬਜੀਦ ਖਾਨ ਬਧਨੇ ਕੋ | ੨੭ | ੧੨੪ |

| | | | |
|---|---|---|---|
| ੫੮.੧ | ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੧ | ੨੨ | ੧੨੬ |
| ੫੮.੨ | ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੨ (ਬੰਦੇ ਦਾ ਤੇ ਤੱਤ ਖਾਲਸੇ ਦਾ ਅੱਡ-ਅੱਡ ਹੋਣਾ) | ੭੭ | ੧੨੮ |
| ੫੮.੩ | ਬੰਦੇ ਜੀ ਕੋ ਆਖਰੀ ਕੋ ਪ੍ਰਸੰਗ—੩ (ਤੁਰਕਾਂ ਦੀ ਤੱਤ ਖਾਲਸੇ ਨਾਲ ਮੇਲ ਦੀ ਕੋਸ਼ਿਸ਼) | ੨੪ | ੧੩੪ |
| ੫੮.੪ | ਬੰਦੇ ਜੀ ਕੋ ਆਖਰੀ ਕੋ ਪ੍ਰਸੰਗ—੪ (ਤੁਰਕਾਂ ਨੇ ਵਿਸਾਹ ਕੇ ਘੇਰਾ ਪਾਉਣਾ) | ੨੨ | ੧੩੬ |
| ੫੮.੫ | ਬੰਦੇ ਜੀ ਕੋ ਆਖਰੀ ਕੋ ਪ੍ਰਸੰਗ—੫ (ਤੁਰਕਾਂ ਨੇ ਘੇਰੇ ਵਿੱਚ ਬੰਦੇ ਨੂੰ ਤੰਗ ਕਰਨਾ) | ੧੮ | ੧੩੮ |
| ੫੮.੬ | ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੬ (ਬੰਦਈਆਂ ਦੀ ਅਰਦਾਸ ਤੇ ਬੰਦੇ ਦਾ ਉੱਤਰ) | ੧੬ | ੧੩੯ |
| ੫੯ | ਪ੍ਰਸੰਗ ਬੰਦੇ ਕੀ ਕਹੀ ਮਾਰੀ ਕੋ | ੩੧ | ੧੪੦ |
| ੬੦.੧ | ਪ੍ਰਸੰਗ ਤੁਰਕਨ ਕੈ ਹੱਲੇ ਕੀਯੋ ਕੋ—੧ | ੧੭ | ੧੪੨ |
| ੬੦.੨ | ਪ੍ਰਸੰਗ ਤੁਰਕਨ ਕੈ ਹੱਲੇ ਕੀਯੋ ਕੋ—੨ (ਇਸੇ ਘਮਸਾਨ ਦਾ ਹੋਰ ਹਾਲ) | ੪੩ | ੧੪੪ |
| ੬੧ | ਪ੍ਰਸੰਗ ਕਾਲੀ ਕੇ ਭੱਛ ਕੋ | ੩੭ | ੧੪੭ |
| ੬੨ | ਪ੍ਰਸੰਗ ਬੰਦੇ ਕੈ ਪਕਿੜਨੇ ਕੋ | ੨੯ | ੧੫੦ |
| ੬੩ | ਪ੍ਰਸੰਗ ਬੰਦੈ ਕੈ ਮਰਨੇ ਕੋ | ੧੭ | ੧੫੨ |
| ੬੪ | ਬੰਦੇ ਦੇ ਲੋਪ ਹੋਣ ਬਾਬਤ ਪ੍ਰਸੰਗ | ੧੮ | ੧੫੩ |
| ੬੫ | ਬੰਦੇ ਦੀ ਸੰਤਾਨ | ੧੧ | ੧੫੫ |
| ੬੬ | ਪ੍ਰਸੰਗ ਫਰਕਸੇਰਿ ਸਾਹ ਪਤਿਸਾਹ ਮਰਨੈ ਕੋ | ੧੩ | ੧੫੬ |
| ੬੭ | ਪ੍ਰਸੰਗ ਖਾਲਸੈ ਕੈ ਪੰਥ ਕੋ | ੮ | ੧੫੭ |
| ੬੮ | ਪ੍ਰਸੰਗ ਜੰਗ ਭੁਜੰਗੀਅਨ ਔ ਬੰਦਈਅਨਿ ਕੋ | ੩੫ | ੧੫੮ |
| ੬੯.੧ | ਦੰਗੇ ਕੋ ਪ੍ਰਸੰਗ—੧ | ੩੪ | ੧੬੦ |
| ੬੯.੨ | ਦੰਗੇ ਕੋ ਪ੍ਰਸੰਗ—੨ (ਮੀਰੀ ਸਿੰਘ ਤੇ ਸੰਗਤ ਸਿੰਘ ਦਾ ਘੋਲ) | ੧੯ | ੧੬੩ |
| ੭੦ | ਪ੍ਰਸੰਗ ਬਾਬੇ ਬਨੋਦ ਸਿੰਘ ਔ ਕਾਨ ਸਿੰਘ | ੧੨ | ੧੬੫ |
| ੭੧ | ਸਾਖੀ ਗੁਲਾਬ ਰਾਇ ਕੀ ਗੁਰਿਆਈ ਕੀ | ੧੭ | ੧੬੬ |
| ੭੨ | ਗੁਲਾਬ ਰਾਇ ਕੋ ਪ੍ਰਸੰਗ | ੧੯ | ੧੬੭ |
| ੭੩ | ਔਰ ਪ੍ਰਸੰਗ ਤੁਰਿਯੋ ਗੁਲਾਬ ਰਾਇ ਕੋ | ੧੫ | ੧੬੯ |
| ੭੪ | ਸਾਖੀ ਦਸਵੇ ਪਾਤਸ਼ਾਹ ਕੇ ਪ੍ਰਸੰਗ ਕੀ (ਘਰ ਕਚੇ ਭੂਕ ਪਕੇ ਬਨਾਏ) | ੧੦ | ੧੭੦ |
| ੭੫ | ਸਾਖੀ ਸ਼ਹੀਦੋਂ ਸਿੰਘੋਂ ਕੀ | ੨੦ | ੧੭੧ |
| ੭੬ | ਸਾਖੀ ਮੇਹਰ ਸਿੰਘ ਭੁਜੰਗੀ ਔ ਗੰਗੂਸ਼ਾਹੀ ਖੜਕ ਸਿੰਘ ਕੀ | ੩੭ | ੧੭੩ |
| ੭੭ | ਸਾਖੀ ਗੰਗੋਸ਼ਾਹ ਕੀ ਉਤਪਤੀ ਕੀ | ੨੪ | ੧੭੬ |
| ੭੮ | ਸਾਖੀ ਜੰਡਿਆਲੀਆ ਚੰਡਯਾਲੀਆ ਔਰ ਨਿਜ ਗੁਰ ਲੋਪੀਯੋ ਕੀ | ੧੨ | ੧੭੮ |
| ੭੯ | ਸਾਖੀ ਗਜਬ ਕੀ | ੪੧ | ੧੭੯ |
| ੮੦.੧ | ਸਾਖੀ ਤਾਰਾ ਸਿੰਘ ਸ਼ਹੀਦ ਕੀ—੧ | ੫੯ | ੧੮੩ |

| | | | |
|---|---|---|---|
| ੮੦.੨ | ਸਾਖੀ ਤਾਰਾ ਸਿੰਘ ਸ਼ਹੀਦ ਕੀ—੨ (ਤਾਰਾ ਸਿੰਘ ਪਰ ਮੋਮਨ ਖਾਂ ਦੀ ਚੜ੍ਹਾਈ) | ੧੮ | ੧੮੮ |
| ੮੦.੩ | ਸਾਖੀ ਤਾਰਾ ਸਿੰਘ ਸ਼ਹੀਦ ਕੀ—੩ (ਤਾਰਾ ਸਿੰਘ ਨੇ ਸ਼ਹੀਦੀ ਪਾਈ) | ੫੧ | ੧੯੦ |
| ੮੧ | ਸਾਖੀ ਚਿਮੁੰਡੇ ਤਥਾ ਕੈਰੋਂ ਨੰਗਲੀਆਂ ਰੰਧਾਵਿਆਂ ਕੀ | ੩੨ | ੧੯੪ |
| ੮੨.੧ | ਸਾਖੀ ਕਪੂਰ ਸਿੰਘ ਜੀ ਕੀ ਆਦਿ ਨਿਬਾਬ ਭੁਜੰਗੀ ਕੀ—੧ | ੧੪ | ੧੯੬ |
| ੮੨.੨ | ਸਾਖੀ ਕਪੂਰ ਸਿੰਘ ਜੀ ਕੀ ਆਦਿ ਨਿਬਾਬ ਭੁਜੰਗੀ ਕੀ—੨ (ਤੁਰਕ ਮੇਲ ਤੋੜ ਕੇ ਸਿੱਖਾਂ ਦੇ ਵੈਰੀ ਹੋਏ) | ੯ | ੧੯੭ |
| ੮੩ | ਸਾਖੀ ਮੁਲਖੱਯਨ ਕੀ ਔ ਬਿਵਾਸਤੇ ਔ ਦੀਨੋ ਖੁਦਾਇਨ ਕੀ | ੭੬ | ੧੯੮ |
| ੮੪.੧ | ਕਪੂਰ ਸਿੰਘ ਕੀ ਨਿਬਾਬੀ ਕੋ ਪ੍ਰਸੰਗ—੧ | ੪੮ | ੨੦੪ |
| ੮੪.੨ | ਕਪੂਰ ਸਿੰਘ ਕੀ ਨਿਬਾਬੀ ਕੋ ਪ੍ਰਸੰਗ—੨ (ਅਗੈ ਔਰ ਭਾਉ ਤੁਰਯੋ) | ੩੯ | ੨੦੮ |
| ੮੫.੧ | ਸਾਖੀ ਜੱਸਾ ਸਿੰਘ ਕੀ—੧ | ੧੬ | ੨੧੧ |
| ੮੫.੨ | ਸਾਖੀ ਜੱਸਾ ਸਿੰਘ ਕੀ—੨ (ਅਸਲਮ ਖਾਂ ਦੀ ਥਾਂਵੇਂ ਸਮੁੰਦ ਖਾਂ ਨੇ ਬੈਠਣਾ) | ੩ | ੨੧੨ |
| ੮੬ | ਸਾਖੀ ਨਵਾਬ ਕਪੂਰ ਸਿੰਘ ਭੁਜੰਗੀ ਕੀ | ੧੧ | ੨੧੩ |
| ੮੭ | ਸਾਖੀ ਖਾਲਸੇ ਪ੍ਰਥਮ ਸਰਹੰਦ ਮਾਰੀ ਕੀ | ੨੦ | ੨੧੪ |
| ੮੮ | ਸਾਖੀ ਭਾਈ ਮਨੀ ਸਿੰਘ ਜੀ ਕੀ ਸ਼ਹੀਦੀ ਪਾਈ | ੬੨ | ੨੧੫ |
| ੮੯ | ਸਾਖੀ ਨਾਦਰ ਸ਼ਾਹ ਕੀ | ੩੬ | ੨੨੦ |
| ੯੦ | ਸਾਖੀ ਖਾਲਸੇ ਕੀ ਫਰਯਾਦ ਸੱਚੀ ਦਰਗਾਹ ਪਹੁੰਚੀ | ੧੪ | ੨੨੩ |
| ੯੧ | ਸਾਖੀ ਖਾਨੂੰ ਨਬਾਬ ਕੀ | ੨੮ | ੨੨੪ |
| ੯੨ | ਸਾਖੀ ਮਤਾਬ ਸਿੰਘ ਵ ਰਾਇ ਸਿੰਘ ਮੀਰਾਂ ਕੋਟੀਏ ਕੰਗੂ ਕੀ | ੯੮ | ੨੨੭ |
| ੯੩ | ਸਾਖੀ ਬੋਤਾ ਸਿੰਘ ਸ਼ਹੀਦ ਕੀ | ੪੨ | ੨੩੪ |
| ੯੪ | ਸਾਖੀ ਸੁੱਖਾ ਸਿੰਘ ਬਹਾਦਰੀ ਕੀ ਪਹਲੀ | ੪੧ | ੨੩੭ |
| ੯੫ | ਸਾਖੀ ਪੁਨ ਸੁਖਾ ਸਿੰਘ ਕੀ | ੫੭ | ੨੪੦ |
| ੯੬ | ਸਾਖੀ ਕਰਮੇ ਛੀਨੇ ਕੀ ਔ ਸੁੱਖਾ ਸਿੰਘ ਕੀ | ੧੫ | ੨੪੪ |
| ੯੭ | ਸਾਖੀ ਸੁੱਖਾ ਸਿੰਘ ਜੀ ਕੀ ਬਹਾਦਰੀ ਕੀ ਔਰ ਤੁਰੀ | ੧੯ | ੨੪੬ |
| ੯੮ | ਸਾਖੀ ਮਤਾਬ ਕੇ ਕੋਟ ਕੀ | ੨੫ | ੨੪੭ |
| ੯੯ | ਸਾਖੀ ਖਾਲਸੇ ਕੇ ਬਿਵਹਾਰ ਕੀ | ੩ | ੨੪੯ |
| ੧੦੦ | ਸਾਖੀ ਸ਼ੇਰ ਬਘਿਆੜਨ ਖੰਡਨ ਕੀ | ੨੫ | ੨੪੯ |
| ੧੦੧ | ਸਾਖੀ ਸੁਬੇਗ ਸਿੰਘ ਜੰਬਰ ਕੀ | ੬੨ | ੨੫੧ |
| ੧੦੨ | ਸਾਖੀ ਭਾਈ ਤਾਰੂ ਸਿੰਘ ਭੁਜੰਗੀ ਵਿਦੇਹੀ ਸ਼ਹੀਦ ਕੀ | ੫੦ | ੨੫੫ |
| ੧੦੩ | ਸਾਖੀ ਬਾਬਰ ਕੀ | ੪੮ | ੨੫੯ |
| ੧੦੪ | ਸਾਖੀ ਸਤਿਗੁਰੂ ਕੋ ਪ੍ਰਸੰਗ ਕੀ (ਬਾਬਰ ਨੂੰ ਪਾਤਸ਼ਾਹੀ ਦਿੱਤੀ) | ੧੧੮ | ੨੬੩ |
| ੧੦੫ | ਔਰ ਪ੍ਰਸੰਗ ਤੁਰਯੋ (ਭਾਈ ਤਾਰੂ ਸਿੰਘ ਜੀ ਕੈਦ ਹੋਏ) | ੭ | ੨੭੨ |
| ੧੦੬ | ਸਾਖੀ ਮਤਾਬ ਸਿੰਘ ਚਰਖ ਚੜ੍ਹ ਸ਼ਹੀਦੀ ਪਾਈ | ੨੪ | ੨੭੨ |
| ੧੦੭ | ਤਾਰੂ ਸਿੰਘ ਕੇ ਪ੍ਰਸੰਗ ਕੀ ਸਾਖੀ | ੩੫ | ੨੭੪ |

| | | | |
|---|---|---|---|
| ੧੦੮ | ਸਾਖੀ ਨਵਾਬ ਕੋ ਤਸਦੀਹੇ ਜਾਨ ਕੰਦਨ ਕੈ ਅਜ਼ਾਬ ਕੀ | ੯੩ | ੨੭੭ |
| ੧੦੯ | ਸਾਖੀ ਪੰਥ ਕੈ ਪ੍ਰਚੈ ਕੀ (ਹੋਰ ਸਾਖੀ ਨਵਾਬ ਕੀ) | ੧੬ | ੨੮੩ |
| ੧੧੦ | ਸਾਖੀ ਭਾਈ ਤਾਰੂ ਸਿੰਘ ਔ ਨਿਬਾਬ ਖਾਨ ਬਹਾਦਰ ਕੀ | ੧੬ | ੨੮੪ |
| ੧੧੧ | ਸਾਖੀ ਜੱਸੂ ਬੱਧ ਕੀ | ੫੨ | ੨੮੫ |
| ੧੧੨ | ਸਾਖੀ (ਛੋਟੇ) ਘੱਲੂਘਾਰੇ ਕੀ | ੧੫੭ | ੨੮੯ |
| ੧੧੩ | ਔਰ ਪ੍ਰਸੰਗ ਤੁਰਯੋ (ਛੋਟਾ ਘੱਲੂਘਾਰਾ) | ੧੯ | ੩੦੧ |
| ੧੧੪ | ਔਰ ਪ੍ਰਸੰਗ ਤੁਰਯੋ (ਘੱਲੂਘਾਰੇ ਵਿੱਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ) | ੮ | ੩੦੨ |
| ੧੧੫ | ਸਾਖੀ ਲੱਖੂ ਔ ਸ਼ਾਹ ਨਿਵਾਜ਼ ਸਿਰ ਹੋਣੀ ਕੀ | ੩੦ | ੩੦੨ |
| ੧੧੬ | ਸਾਖੀ ਰਾਮ ਰੌਣੀ ਕੀ | ੫੯ | ੩੦੫ |
| ੧੧੭ | ਸਾਖੀ ਕੌੜਾ ਮੱਲ ਕੀ ਬਹਾਦਰੀ ਕੀ | ੧੭ | ੩੧੦ |
| ੧੧੮ | ਸਾਖੀ ਸ੍ਰੀ ਅੰਮ੍ਰਿਤਸਰ ਜੀ ਕੀ | ੬ | ੩੧੧ |
| ੧੧੯.੧ | ਸਾਖੀ ਅਹਿਮਦ ਸ਼ਾਹ ਕੀ ਔ ਸੁੱਖਾ ਸਿੰਘ ਕੀ ਸ਼ਹੀਦੀ ਪਾਈ ਕੀ | ੪੭ | ੩੧੧ |
| ੧੧੯.੨ | ਪ੍ਰਸੰਗ ਅੱਗੇ ਤੁਰਯੋ (ਕੌੜਾ ਮੱਲ ਦਾ ਸ਼ਹੀਦ ਹੋਣਾ) | ੫ | ੩੧੫ |
| ੧੨੦ | ਸਾਖੀ ਦੁਆਬੇ ਕੀ ਔ ਜਲੰਧਰ ਕਤਲ ਕੀ | ੯੧ | ੩੧੫ |
| ੧੨੧ | ਸਾਖੀ ਮਰਹੱਟਨ ਔ ਪੰਥ ਖਾਲਸੇ ਸ਼ਹਿਰ ਲੁੱਟਯੋ ਔ ਅਹਮਦ ਸ਼ਾਹ ਕੰਧਾਰੀ ਕੋ ਸੂਬਾ ਅਸਮੁੰਦ ਖਾਂ ਪਕੜਾਯੋ | ੨੯ | ੩੨੨ |
| ੧੨੨ | ਸਾਖੀ ਮੁਗਲ ਸਦੀਕ ਬੇਗ ਕੀ ਯਾਰੀ ਮੈਂ ਖੁਆਰੀ ਕੀ | ੨੫ | ੩੨੫ |
| ੧੨੩ | ਸਾਖੀ ਮੁਗਲ ਗਾਜਦੀਂ ਵਜ਼ੀਰ ਕੀ | ੧੦ | ੩੨੭ |
| ੧੨੪ | ਸਾਖੀ ਤੁਰਕ ਸਰਬਤ ਹਿੰਦੁਸਤਾਨੀ ਔ ਗਿਲਜ਼ੌਂ ਕੀ | ੬ | ੩੨੭ |
| ੧੨੫ | ਸਾਖੀ ਖਾਲਸੇ ਔ ਗਿਲਜੇ ਕੇ ਦਾਯੇ ਕੀ | ੪ | ੩੨੮ |
| ੧੨੬ | ਸਾਖੀ ਹਾਠੂ ਸਿੰਘ ਮਝੈਲ ਕੀ | ੬ | ੩੨੮ |
| ੧੨੭ | ਸਾਖੀ ਬੀਕਾਨੇਰ ਕੀ | ੪ | ੩੨੯ |
| ੧੨੮ | ਸਾਖੀ ਬਾਂਗਰ ਦੇਸ ਕੀ | ੭ | ੩੨੯ |
| ੧੨੯ | ਸਾਖੀ ਮਿਤ ਸਿੰਘ ਸ਼ਹੀਦ ਕੀ | ੧੬ | ੩੩੦ |
| ੧੩੦ | ਸਾਖੀ ਮੀਰ ਮੰਨੂ ਕੀ | ੨੪ | ੩੩੧ |
| ੧੩੧ | ਸਾਖੀ ਮਥਰਾ ਔ ਕੋਇਲ ਕਤਲ ਕੀ | ੫੬ | ੩੩੩ |
| ੧੩੨ | ਸਾਖੀ ਘੱਲੂਘਾਰੇ ਔ ਮਲੇਰਹਿ ਔ ਕੁਪਰਹੀੜੇ ਕੀ | ੧੫੫ | ੩੩੭ |
| ੧੩੩ | ਸਾਖੀ ਬਿਰਾੜਨ ਕੀ ਔ ਖਾਲਸੈ ਕੋ ਬਖੇੜੋਂ | ੩੯ | ੩੪੯ |
| ੧੩੪ | ਸਾਖੀ ਦੂਜੀ ਬਿਰਾੜਨ ਕੀ | ੧੭ | ੩੫੨ |
| ੧੩੫ | ਸਾਖੀ ਕਪੂਰੇ ਬਿਰਾੜ ਕੀ | ੧੫ | ੩੫੪ |
| ੧੩੬ | ਸਾਖੀ ਮੋਰੰਡੇ ਕਤਲ ਕੀ | ੫੭ | ੩੫੫ |
| ੧੩੭ | ਲਛਮੀ ਨਰਾਇਣ ਖੱਤ੍ਰੀ ਲੁਟਯੋ | ੮ | ੩੫੯ |
| ੧੩੮ | ਪ੍ਰਿਥਮੈ ਕਸੂਰ ਮਾਰਨ ਕੀ ਸਾਖੀ | ੬੮ | ੩੬੦ |
| ੧੩੯ | ਸਾਖੀ ਦਿਲੇਰਾਮੀਆਂ ਕੀ | ੫ | ੩੬੫ |
| ੧੪੦ | ਪ੍ਰਸੰਗ ਦਿਲੇਰਾਮੀਆਂ ਕਾ | ੬੮ | ੩੬੫ |

| | | | |
|---|---|---|---|
| ੧੪੧ | ਸਾਖੀ ਦੁਆਬੇ ਕੇ ਰੋਕਨ ਕੀ | ੨੫ | ੩੭੦ |
| ੧੪੨ | ਮੁਲਖ ਮੱਲਨ ਕੀ ਸਾਖੀ | ੮ | ੩੭੨ |
| ੧੪੩ | ਸਾਖੀ ਦੂਜੇ ਤਰਨਾ ਦਲ ਕੀ | ੧੫ | ੩੭੩ |
| ੧੪੪ | ਸਾਖੀ ਦੋਊ ਦਲ ਕੀ | ੧੭ | ੩੭੪ |
| ੧੪੫ | ਸਾਖੀ ਨਵਾਬ ਸਿਰਬੁਲੰਦ ਫੜਨੇ ਕੀ | ੨੨ | ੩੭੫ |
| ੧੪੬ | ਸਾਖੀ ਸਿਰਹੰਦ ਮੱਲਨੇ ਕੀ ਔਰ ਨਿਬਾਬ ਜੈਨੇ ਮਾਰਨੇ ਕੀ | ੨੭ | ੩੭੭ |
| ੧੪੭ | ਸਾਖੀ ਫੇਰਿ ਸ੍ਰਿਹੰਦ ਕੀ | ੯ | ੩੭੯ |
| ੧੪੮ | ਸਾਖੀ ਦੇਹੁਰੈ ਕੈ ਪ੍ਰਸੰਗ ਕੀ | ੨੬ | ੩੮੦ |
| ੧੪੯ | ਸਾਖੀ ਸਿਰਹੰਦ ਰੋਕਣੇ ਕੀ ਔ ਸੌਂਪਣੇ ਕੀ | ੧੫ | ੩੮੨ |
| ੧੫੦ | ਸਾਖੀ ਮੁਲਕ ਰੋਕਨ ਔਰ ਸ਼ਹਿਰ ਸੌਂਪਨ ਕੀ ਭਾਈ ਭਗਤੂ ਕਿਆਂ ਕੋ ਔ ਫੂਲਕਿਆਂ ਕੋ ਔਰ ਰਯਤ ਕੀ | ੨੯ | ੩੮੩ |
| ੧੫੧ | ਸਾਖੀ ਖਾਲਸੋ ਦੋਇ ਥਾਂ ਹੋਯੋ | ੪ | ੩੮੫ |
| ੧੫੨ | ਸਾਖੀ ਨਿਹੰਗ ਭੁਜੰਗੀ ਗੁਰਬਖਸ਼ ਸਿੰਘ ਸ਼ਹੀਦ ਜੀ ਕੀ | ੧੨੦ | ੩੮੬ |
| ੧੫੩ | ਸਾਖੀ ਅਹਿਮਦ ਸ਼ਾਹ ਕੀ ਔ ਭਰਤਪੁਰੀਏ ਜਵਾਹਰ ਮੱਲ ਔ ਨਜੀਬ ਖਾਨ ਰੁਹੇਲੇ ਕੀ | ੪੭ | ੩੯੫ |
| ੧੫੪ | ਔਰ ਪ੍ਰਸੰਗ ਅਹਿਮਦ ਸ਼ਾਹ ਕੋ | ੫੧ | ੩੯੮ |
| ੧੫੫ | ਔਰ ਪ੍ਰਸੰਗ (ਸਿੱਖਾਂ ਉੱਪਰ ਜ਼ੁਲਮਾਂ ਦੀ ਵੀਚਾਰ) | ੨੩ | ੪੦੨ |
| ੧੫੬ | ਸਾਖੀ ਸਜਾਮ ਸਿੰਘ ਕੀ ਮਿਸਲ ਕੋ ਪ੍ਰਸੰਗ | ੧੧੮ | ੪੦੪ |
| ੧੫੭ | ਸਾਖੀ ਬਘੇਲ ਸਿੰਘ ਜੀ ਕੀ ਜਿਮ ਦਿਲੀ ਮਧ ਛਿਆਨੀ ਲਾਈ ਔ ਗੁਰਦੁਆਰੇ ਪ੍ਰਗਟਾਇ | ੮੭ | ੪੧੩ |
| ੧੫੮ | ਸਾਖੀ ਸ: ਬਘੇਲ ਸਿੰਘ ਜੀ ਕੀ ਔ ਦਿੱਲੀ ਕੇ ਪਾਤਿਸ਼ਾਹਿ ਅਲੀ ਗੌਹਰਿ ਕੀ | ੪੬ | ੪੧੯ |
| ੧੫੯ | ਸਾਖੀ ਡੀਘ ਘੁਮੇਰ ਔ ਭਰਤਪੁਰੇ ਕੀ | ੨੨ | ੪੨੩ |
| ੧੬੦.੧ | ਸਾਖੀ ਮਾਲਵੇ ਕੀ–੧ (ਚਤਰਸਾਲ ਰਾਜਾ ਬਧਹਿ) | ੫੧ | ੪੨੪ |
| ੧੬੦.੨ | ਸਾਖੀ ਮਾਲਵੇ ਕੀ–੨ (ਮੋਹਨ ਨੂੰ ਪਟਾ ਮਿਲਿਆ) | ੧੪ | ੪੨੮ |
| ੧੬੦.੩ | ਸਾਖੀ ਮਾਲਵੇ ਕੀ–੩ (ਫੂਲਕਿਆਂ ਕਾ ਪ੍ਰਸੰਗ) | ੨੨ | ੪੨੯ |
| ੧੬੧ | ਸਾਖੀ ਫੂਲਕਿਆਂ ਕਾ ਔਰ ਪ੍ਰਸੰਗ | ੮ | ੪੩੧ |
| ੧੬੨ | ਔਰ ਸਾਖੀ ਮਾਲਵੇ ਕੀ (ਮਲੇਰੀਏ ਪਠਾਣਾਂ ਤੋਂ ਆਲਾ ਸਿੰਘ ਦੀ ਰੱਖਿਆ) | ੫੦ | ੪੩੨ |
| ੧੬੩ | ਬੁੰਗੇ ਕੋ ਪ੍ਰਸੰਗ | ੧੪ | ੪੩੫ |
| | – ਚੋਣਵੀਂ ਪੁਸਤਕ ਸੂਚੀ | | ੪੩੭ |
| | – ਇੰਡੈਕਸ | | ੪੩੯ |




 

# ਭੂਮਿਕਾ

"ਮੈਂ ਹੱਥ ਚੁੰਮ ਲਵਾਂ ਉਸ ਸਰਦਾਰ ਦਾ ਜਿਸ ਨੇ 'ਪੰਥ ਪ੍ਰਕਾਸ਼' ਲਿਖਿਆ। ਮੈਂ ਸੱਚ ਕਹਿੰਦਾ ਹਾਂ ਕਿ ਜੇ ਇਹ ਪੰਥ ਪ੍ਰਕਾਸ਼ ਨਾ ਹੁੰਦਾ ਤਾਂ ਅੱਜ ਸਾਡਾ ਇਤਿਹਾਸ ਹੀ ਨਾ ਹੁੰਦਾ। ਕੋਈ ਸਿੱਖ ਜੋ ਸਿੱਖ ਅਖਵਾਉਣ ਦਾ ਹੱਕਦਾਰ ਹੈ, ਇਸ ਪੰਥ ਪ੍ਰਕਾਸ਼ ਤੋਂ ਵਿਰਵਾ ਨਹੀਂ ਰਹਿਣਾ ਚਾਹੀਦਾ।"[੧] ਇਹ ਸ਼ਬਦ ਹਨ ਸ: ਕਰਮ ਸਿੰਘ ਹਿਸਟੋਰੀਅਨ ਦੇ ਜੋ ਉਨ੍ਹਾਂ ਨੇ ਸ: ਰਤਨ ਸਿੰਘ ਭੰਗੂ ਰਚਿਤ *ਸ੍ਰੀ ਗੁਰ ਪੰਥ ਪ੍ਰਕਾਸ਼* ਦੀ ਸਿੱਖ ਇਤਿਹਾਸ ਦੇ ਇੱਕ ਅਹਿਮ ਸ੍ਰੋਤ ਵਜੋਂ ਮਹੱਤਾ ਨੂੰ ਪ੍ਰਗਟਾਉਣ ਲਈ ੧੯੨੮ ਈ: ਵਿੱਚ *ਫੁਲਵਾੜੀ* ਦੇ ਅੰਕ ਵਿੱਚ ਲਿਖੇ ਸਨ। ਨਿਰਸੰਦੇਹ *ਸ੍ਰੀ ਗੁਰ ਪੰਥ ਪ੍ਰਕਾਸ਼* ੧੮ਵੀਂ ਸਦੀ ਦੇ ਸਿੱਖ ਇਤਿਹਾਸ ਲਈ ਇੱਕ ਮੁੱਢਲਾ ਸ੍ਰੋਤ ਹੈ ਜੋ ਸਿੱਖ ਪੰਥ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਨਜ਼ਰੀਏ ਨੂੰ ਸਮਝਣ ਲਈ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਭਾਈ ਵੀਰ ਸਿੰਘ ਅਨੁਸਾਰ: "ਜਿਤਨੇ ਪੰਥ ਪ੍ਰਕਾਸ਼, ਇਤਿਹਾਸ, ਤਵਾਰੀਖ਼ਾਂ, ਸ਼ਹੀਦ ਗੰਜ, ਸ਼ਹੀਦੀ ਪ੍ਰਸੰਗ ਤੇ ਸਿੱਖਾਂ ਦੇ ਹਾਲਾਤ ਨਵੇਂ ਨਵੇਂ ਰੂਪਾਂ ਵਿੱਚ ਛਪੇ, ਓਹ ਯਾ ਤਾਂ ਸਾਰੇ ਯਾ ਬਹੁਤੇ ਇਸੇ ਲੁਕੇ ਪਏ ਖ਼ਜ਼ਾਨੇ ਤੋਂ ਆਪਣਾ ਭੰਡਾਰ ਭਰ ਕੇ ਪ੍ਰਗਟ ਹੁੰਦੇ ਰਹੇ ਜਾਪਦੇ ਹਨ।"[੨] ਸਿੱਖ ਇਤਿਹਾਸ ਦੇ ਪੁਰਾਤਨ ਤੇ ਆਧੁਨਿਕ ਵਿਦਵਾਨਾਂ ਨੇ ੧੮ਵੀਂ ਸਦੀ ਦਾ ਸਿੱਖ ਇਤਿਹਾਸ ਲਿਖਣ ਲਈ ਆਧਾਰ ਸਮਗ੍ਰੀ ਏਸੇ ਗ੍ਰੰਥ ਤੋਂ ਗ੍ਰਹਿਣ ਕੀਤੀ ਹੈ। ਵਿਚਾਰਾਧੀਨ ਗ੍ਰੰਥ ਬਾਰੇ ਚਰਚਾ ਕਰਨ ਤੋਂ ਪੂਰਵ ਇਸ ਦੇ ਕਰਤਾ ਨਾਲ ਜਾਣ-ਪਹਿਚਾਣ ਕਰ ਲੈਣੀ ਬੜੀ ਜ਼ਰੂਰੀ ਹੈ।

੧.

ਸ: ਰਤਨ ਸਿੰਘ ਭੰਗੂ ੧੮ਵੀਂ ਸਦੀ ਦੇ ਪ੍ਰਸਿੱਧ ਸਿੱਖ ਜਰਨੈਲ, ਸ. ਮਤਾਬ ਸਿੰਘ ਮੀਰਾਂਕੋਟੀਏ ਦਾ ਪੋਤਰਾ ਤੇ ਕਰੋੜ ਸਿੰਘੀਆ ਮਿਸਲ ਦੇ ਸਰਦਾਰ ਸ਼ਾਮ ਸਿੰਘ ਦਾ ਦੋਹਤਰਾ ਸੀ। ਉਸ ਦੇ ਦਾਦਕੇ ਤੇ ਨਾਨਕੇ ਪਰਿਵਾਰਾਂ ਦੀ ਸਿੱਖ ਪੰਥ ਦੇ ਇਤਿਹਾਸ ਵਿੱਚ ਭੂਮਿਕਾ ਤੇ ਯੋਗਦਾਨ ਤੋਂ ਲਗਭਗ ਸਾਰੇ ਇਤਿਹਾਸਕਾਰ ਵਾਕਿਫ਼ ਹਨ। ਸ: ਮਤਾਬ ਸਿੰਘ ਤੇ ਸੁੱਖਾ ਸਿੰਘ ਮਾੜੀ ਕੰਬੋ ਕੀ ਨੇ ਜਵਾਂ-ਮਰਦੀ ਤੇ ਬਹਾਦਰੀ ਦਾ ਪ੍ਰਗਟਾਵਾ ਕਰਦਿਆਂ, ਹਰਿਮੰਦਰ ਸਾਹਿਬ ਦੀ ਬੇ-ਅਦਬੀ ਕਰ ਰਹੇ ਮੱਸਾ ਰੰਘੜ ਦਾ ਦਿਨ ਦਿਹਾੜੇ ਸਿਰ ਲਾਹ ਕੇ, ਮੁਗ਼ਲ ਅਧਿਕਾਰੀਆਂ ਤੇ ਪੰਥ ਦੋਖੀਆਂ ਦੇ ਦਿਲ ਦਹਿਲਾ ਦਿੱਤੇ ਸਨ। ਸ: ਰਤਨ ਸਿੰਘ ਭੰਗੂ ਦੇ ਆਪਣੇ ਕਹੇ ਮੁਤਾਬਕ, ਜਦ ਸ: ਮਤਾਬ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਸੂਬਾ ਲਾਹੌਰ ਵੱਲੋਂ ਨੂਰ ਦੀਨ ਦੀ ਅਗਵਾਈ ਹੇਠ ਭੇਜੀ ਫ਼ੌਜ ਨੇ ਮੀਰਾਂਕੋਟ ਨੂੰ ਘੇਰਾ ਪਾਇਆ, ਤਾਂ ਉਸ ਦਾ ਪਿਤਾ ਰਾਇ ਸਿੰਘ ਹਾਲੇ ਬਾਲ-ਵਰੇਸ ਵਿੱਚ ਹੀ ਸੀ।[੩] ਇਹ ਘਟਨਾ ੧੭੪੫ ਈ: ਦੇ ਲਾਗੇ-ਚਾਗੇ ਦੀ ਹੈ। ਸ: ਮਤਾਬ ਸਿੰਘ ਦੀ ਸ਼ਹੀਦੀ ਉਪਰੰਤ ਪਰਿਵਾਰ ਉੱਪਰ ਕੀ ਬੀਤੀ, ਕੁੱਝ ਪਤਾ ਨਹੀਂ, ਸਿਰਫ਼ ਅਨੁਮਾਨ ਹੀ ਲਾਇਆ ਜਾ ਸਕਦਾ ਹੈ। ਵੱਡਾ ਹੋ ਕੇ ਸ: ਰਾਇ ਸਿੰਘ ਵੀ ਖ਼ਾਲਸਾ ਦਲ ਵਿੱਚ ਸ਼ਾਮਿਲ ਹੋ ਕੇ ਜੰਗਾਂ-ਜੁੱਧਾਂ ਵਿੱਚ ਹਿੱਸਾ ਲੈਣ ਲੱਗਾ। ਇਹ ਉਹ ਸਮਾਂ ਸੀ ਜਦੋਂ ਸਿੱਖ ਸਰਦਾਰਾਂ ਨੇ ਰਾਖੀ ਸਿਸਟਮ ਅਧੀਨ ਪੰਜਾਬ ਵਿੱਚ ਆਪਣੇ ਇਲਾਕੇ ਮੱਲਣੇ ਸ਼ੁਰੂ ਕਰ ਦਿੱਤੇ ਸਨ। ਜਦ ਸ: ਰਾਇ ਸਿੰਘ ਦੀ ਸ਼ਾਦੀ ਕਰੋੜ ਸਿੰਘੀਆ ਮਿਸਲ ਦੇ ਸਰਦਾਰ ਸ਼ਾਮ ਸਿੰਘ ਦੀ ਧੀ ਨਾਲ ਹੋਈ ਤਾਂ ਸਰਦਾਰ ਨੇ ਆਪਣੇ ਮੱਲੇ ਇਲਾਕੇ ਵਿੱਚੋਂ ਕੁੱਝ ਪਿੰਡ, ਜੋ ਮੀਰਾਂਕੋਟ ਤੇ ਸਰਹੰਦ ਦੇ ਨਜ਼ਦੀਕ

---

੧. *ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ*, ਭਾਗ ੧, ਪੰਨਾ ੬੫.

੨. *ਪ੍ਰਾਚੀਨ ਪੰਥ ਪ੍ਰਕਾਸ਼*, ਪੰਨਾ ੨.

੩. *ਸ੍ਰੀ ਗੁਰ ਪੰਥ ਪ੍ਰਕਾਸ਼*, ਪੰਨਾ ੨੩੩; ਭੂਮਿਕਾ ਵਿੱਚ *ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਸਾਰੇ ਹਵਾਲੇ ਹੱਥਲੇ ਪ੍ਰਕਾਸ਼ਨ ਵਿੱਚੋਂ ਹਨ।

ਸਨ, ਆਪਣੀ ਧੀ ਨੂੰ ਦੇ ਦਿੱਤੇ। ਲੈਪਲ ਗ੍ਰਿਫ਼ਿਨ ਅਨੁਸਾਰ ਰਾਇ ਸਿੰਘ ਨੇ ਮੀਰਾਂਕੋਟ ਵਿੱਚ ਇੱਕ ਕੱਚੀ ਗੜ੍ਹੀ ਵੀ ਬਣਾ ਲਈ ਸੀ।[1] ਰਾਇ ਸਿੰਘ ਦੇ ਅੱਗੋਂ ਚਾਰ ਪੁੱਤਰ ਹੋਏ ਜਿਨ੍ਹਾਂ ਵਿੱਚੋਂ ਰਤਨ ਸਿੰਘ ਤੀਜੇ ਨੰਬਰ ਉੱਤੇ ਸੀ।[2] ਉਸ ਦੀ ਜਨਮ ਤਿਥੀ ਬਾਰੇ ਕੋਈ ਪੱਕੀ ਜਾਣਕਾਰੀ ਨਹੀਂ ਮਿਲਦੀ। ਇੱਕ ਅਨੁਮਾਨ ਦੇ ਮੁਤਾਬਿਕ ਸ: ਰਤਨ ਸਿੰਘ ਭੰਗੂ ਦਾ ਜਨਮ ੧੭੮੨-੧੭੮੭ ਈ: ਦੇ ਵਿਚਕਾਰ ਮਿਥਿਆ ਜਾ ਸਕਦਾ ਹੈ।[3] ਜਾਪਦਾ ਹੈ ਜਦ ਮਹਾਰਾਜਾ ਰਣਜੀਤ ਸਿੰਘ ਨੇ ਦਰਿਆ ਸਤਿਲੁਜ ਦੇ ਉੱਤਰ-ਪੱਛਮੀ ਇਲਾਕੇ ਉੱਪਰ ਆਪਣਾ ਪ੍ਰਭੁਤਵ ਜਮਾਇਆ ਤਾਂ ਭੰਗੂ ਦਾ ਪਰਿਵਾਰ ਮੀਰਾਂਕੋਟ ਨੂੰ ਛੱਡ ਸਰਹੰਦ ਨੇੜੇ ਭੜੀ ਪਿੰਡ ਵਾਲੀ ਜਾਗੀਰ ਵਿੱਚ ਆ ਵੱਸਿਆ ਸੀ। ਸ: ਰਤਨ ਸਿੰਘ ਭੰਗੂ ਨੂੰ ਵਿਰਸੇ ਵਿੱਚ ਕੁੱਝ ਪਿੰਡਾਂ ਦੀ ਸਰਦਾਰੀ ਮਿਲੀ, ਜਿਸ ਦਾ ਹਵਾਲਾ ਲੈਪਲ ਗ੍ਰਿਫ਼ਿਨ ਨੇ ਉਸ ਨੂੰ ਪੰਜਾਬ ਦੇ ਪ੍ਰਸਿੱਧ ਤੇ ਚੋਣਵੇਂ ਖ਼ਾਨਦਾਨਾਂ ਵਿੱਚ ਗਿਣ ਕੇ ਬ-ਖ਼ੂਬੀ ਪ੍ਰਗਟ ਕੀਤਾ ਹੈ।

ਸ: ਰਾਇ ਸਿੰਘ ਦੀ ਮ੍ਰਿਤੂ ੧੮੦੯ ਈ: ਵਿੱਚ ਹੋਈ ਦੱਸੀ ਜਾਂਦੀ ਹੈ।[4] ਇਹ ਉਹ ਵਕਤ ਸੀ ਜਦ ਈਸਟ ਇੰਡੀਆ ਕੰਪਨੀ ਨੇ ਕਰਨਲ ਡੇਵਿਡ ਅਖ਼ਤਰ ਲੋਨੀ ਅਧੀਨ ਲੁਧਿਆਣਾ ਵਿਖੇ ਆਪਣੀ ਏਜੰਸੀ ਕਾਇਮ ਕਰ ਲਈ ਸੀ, ਸਤਿਲੁਜ ਤੋਂ ਉਰਾਰ ਦੇ ਇਲਾਕਿਆਂ ਦੇ ਸਿੱਖ ਸਰਦਾਰਾਂ ਨੇ ਆਪਣੇ ਆਪ ਨੂੰ ਮਹਾਰਾਜਾ ਰਣਜੀਤ ਸਿੰਘ ਤੋਂ ਬਚਾਉਣ ਲਈ ਅੰਗਰੇਜ਼ਾਂ ਦੀ ਤਾਬੇਦਾਰੀ ਹੇਠ ਆਉਣ ਦਾ ਮਨ ਬਣਾ ਲਿਆ ਸੀ ਅਤੇ ਅੰਗਰੇਜ਼ਾਂ ਤੇ ਮਹਾਰਾਜਾ ਰਣਜੀਤ ਸਿੰਘ ਵਿਚਕਾਰ ਅੰਮ੍ਰਿਤਸਰ ਦੀ ਸੰਧੀ (੧੮੦੯) ਦੀਆਂ ਤਿਆਰੀਆਂ ਹੋ ਚੁੱਕੀਆਂ ਸਨ। ਐਨ ਏਸੇ ਸਮੇਂ ਸ: ਰਤਨ ਸਿੰਘ ਭੰਗੂ ਦਾ ਸੰਪਰਕ ਲੁਧਿਆਣਾ ਏਜੰਸੀ ਦੇ ਅੰਗਰੇਜ਼ ਅਧਿਕਾਰੀ, ਕਪਤਾਨ ਮਰੇ ਨਾਲ ਹੋਇਆ। ਉਸ ਵੇਲੇ ਅੰਗਰੇਜ਼ ਰਾਜਨੀਤਿਕ ਤੇ ਕੂਟਨੀਤਿਕ ਦ੍ਰਿਸ਼ਟੀ ਤੋਂ ਲਾਹੌਰ ਦਰਬਾਰ ਖ਼ਾਸ ਕਰ ਕੇ ਸਿੱਖ ਸਰਦਾਰਾਂ ਨਾਲ ਸਿੱਝਣ ਲਈ, ਸਿੱਖ ਧਰਮ ਤੇ ਇਤਿਹਾਸ ਬਾਰੇ ਵੱਧ ਤੋਂ ਵੱਧ ਜਾਣਕਾਰੀ ਗ੍ਰਹਿਣ ਕਰਨ ਵਿੱਚ ਲੱਗੇ ਹੋਏ ਸਨ। ਏਸੇ ਮਕਸਦ ਲਈ ਕਪਤਾਨ ਮਰੇ ਨੇ ਮੌਲਵੀ ਬੂਟੇ ਸ਼ਾਹ ਨੂੰ ਸਿੱਖ ਪੰਥ ਦੀ ਉਤਪਤੀ ਤੇ ਰਾਜ-ਭਾਗ ਪ੍ਰਾਪਤ ਕਰਨ ਸੰਬੰਧੀ ਇੱਕ ਕਿਤਾਬ ਲਿਖਣ ਲਈ ਨਿਯੁਕਤ ਕੀਤਾ ਹੋਇਆ ਸੀ। ਰਤਨ ਸਿੰਘ ਭੰਗੂ ਸੂਝ-ਬੂਝ ਵਾਲਾ ਗੁਣਵਾਨ ਵਿਅਕਤੀ ਤੇ ਫ਼ਾਰਸੀ ਦਾ ਚੰਗਾ ਵਿਦਵਾਨ ਸੀ।[5] ਇੱਕ ਦਿਨ ਭੰਗੂ ਨੂੰ ਕਪਤਾਨ ਮਰੇ ਦੀ ਕਚਹਿਰੀ ਗਿਆਂ ਭਿਣਕ ਪਈ ਕਿ ਮੌਲਵੀ ਬੂਟੇ ਸ਼ਾਹ ਅੰਗਰੇਜ਼ਾਂ ਲਈ ਸਿੱਖਾਂ ਦਾ ਇਤਿਹਾਸ ਲਿਖ ਰਿਹਾ ਹੈ। ਇਸ ਉੱਤੇ ਉਸ ਨੂੰ ਚਿੰਤਾ ਲੱਗੀ ਕਿ ਮੌਲਵੀ ਨੇ ਆਪਣੇ ਤੁਅੱਸਬੀ ਸੁਭਾਅ ਕਰਕੇ ਨਿਰਪੱਖਤਾ ਸਹਿਤ ਸਿੱਖ ਇਤਿਹਾਸ ਦੀ ਸਚਾਈ ਬਿਆਨ ਨਹੀਂ ਕਰਨੀ। ਆਪਣਾ ਇਹ ਖ਼ਦਸ਼ਾ ਉਸ ਨੇ ਕਪਤਾਨ ਮਰੇ ਨਾਲ ਸਾਂਝਿਆਂ ਕੀਤਾ। ਭੰਗੂ ਦੀ ਦਲੀਲ ਨੇ ਕਪਤਾਨ ਦੇ ਮਨ ਨੂੰ ਕੀਲ ਲਿਆ। ਸਹਿਜੇ ਸਹਿਜੇ ਦੋਨਾਂ ਵਿੱਚ ਮਿੱਤ੍ਰਤਾ ਹੋ ਗਈ। ਉਪਰੰਤ ਕਪਤਾਨ ਮਰੇ ਭੰਗੂ ਤੋਂ ਸਿੱਖ ਇਤਿਹਾਸ ਬਾਰੇ ਜਾਣਕਾਰੀ ਗ੍ਰਹਿਣ ਕਰਨ ਲੱਗ ਪਿਆ। ਦੱਸਿਆ ਜਾਂਦਾ ਹੈ ਕਿ ਸ: ਰਤਨ ਸਿੰਘ ਭੰਗੂ ਨੇ ਅੰਗਰੇਜ਼ਾਂ ਦੀ ਅਫ਼ਗਾਨਿਸਤਾਨ ਮੁਹਿੰਮ (੧੮੩੯-੪੨) ਸਮੇਂ ਅੰਗਰੇਜ਼ ਸੈਨਾ ਨੂੰ ਰਸਦ ਆਦਿ ਪਹੁੰਚਾਉਣ ਦਾ ਕਾਰਜ ਵੀ ਕੀਤਾ।[6] ਉਸ ਦੀ ਮ੍ਰਿਤੂ ੧੮੪੬ ਈ: ਵਿੱਚ ਹੋਈ ਦੱਸੀ ਜਾਂਦੀ ਹੈ।[7] ਉਸ ਦੇ ਖ਼ਾਨਦਾਨ ਦੇ ਲੋਕ ਸਰਹੰਦ ਨਜ਼ਦੀਕ ਭੜੀ ਵਿੱਚ ਹੀ ਰਹਿੰਦੇ ਰਹੇ। ਪੈਪਸੂ ਦੇ ਮੁੱਖ ਮੰਤਰੀ, ਸਵਰਗਵਾਸੀ ਸ: ਗਿਆਨ ਸਿੰਘ ਰਾੜੇਵਾਲਾ ਉਨ੍ਹਾਂ ਵਿੱਚੋਂ ਹੀ ਸਨ।

---

੧. Lepel Griffin, *Chiefs and Families of Note in the Punjab*, Vol. I, p. 200.

੨. *Ibid.*

੩. ਜੀਤ ਸਿੰਘ ਸੀਤਲ, *ਸ੍ਰੀ ਗੁਰ ਪੰਥ ਪ੍ਰਕਾਸ਼*, ਪੰਨਾ ੩੨ ਸ.

੪. Lepel Griffin, *op.cit.*, p. 200.

੫. *Ibid.*

੬. *Ibid.*

੭. *Ibid.*, p. 199; ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ ੭੯੪.

## ੨.

*ਸ੍ਰੀ ਗੁਰ ਪੰਥ ਪ੍ਰਕਾਸ਼*, ਇਸ ਦੇ ਕਰਤਾ ਸ: ਰਤਨ ਸਿੰਘ ਭੰਗੂ ਤੇ ਕਪਤਾਨ ਮਰੇ ਵਿਚਕਾਰ ਸਿੱਖ ਪੰਥ ਦੀ ਉਤਪਤੀ ਤੇ ਰਾਜ-ਭਾਗ ਪ੍ਰਾਪਤ ਕਰਨ ਬਾਰੇ ਵੱਖੋ-ਵੱਖਰੇ ਪੱਖਾਂ ਉੱਪਰ ਹੋਏ ਸੰਵਾਦ ਵਿੱਚੋਂ ਉਪਜਿਆ ਹੈ। ਇਸ ਦਾ ਅਰੰਭ ਐਸੇ ਅੰਦਾਜ਼ ਵਿੱਚ ਹੁੰਦਾ ਹੈ ਜਿਵੇਂ ਕਪਤਾਨ ਮਰੇ ਪ੍ਰਸ਼ਨ ਕਰ ਰਿਹਾ ਹੋਵੇ ਤੇ ਭੰਗੂ ਉਸ ਨੂੰ ਮੁਖ਼ਾਤਿਬ ਹੋ ਕੇ ਉੱਤਰ ਦੇ ਰਿਹਾ ਹੋਵੇ। ਪ੍ਰਸ਼ਨੋਤਰੀ ਦਾ ਇਹ ਸੰਵਾਦ ੧੮੦੯ ਈ: ਵਿੱਚ ਸ਼ੁਰੂ ਹੋਣ ਦੀ ਸੂਹ ਮਿਲਦੀ ਹੈ। ਸੰਵਾਦ ਦਾ ਇਹ ਸਿਲਸਿਲਾ ਕਦੋਂ ਤਕ ਜਾਰੀ ਰਿਹਾ, ਨਿਸ਼ਚੇਪੂਰਵਕ ਕੁੱਝ ਨਹੀਂ ਕਿਹਾ ਜਾ ਸਕਦਾ। ਸ: ਰਤਨ ਸਿੰਘ ਭੰਗੂ ਨੇ ਏਸੇ ਸੰਵਾਦ ਨੂੰ ਛੰਦਾ-ਬੰਦੀ ਦਾ ਜਾਮਾ ਪਹਿਨਾ ਕੇ ੧੮੪੧ ਈ: ਵਿੱਚ *ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਰੂਪ ਵਿੱਚ ਪ੍ਰਗਟ ਕੀਤਾ।[੧] ਇਉਂ ਇਹ ਗ੍ਰੰਥ ਇਸ ਦੇ ਕਰਤਾ ਦੀ ਸਿੱਖ ਧਰਮ ਤੇ ਇਤਿਹਾਸ ਬਾਰੇ ਅੰਗਰੇਜ਼ਾਂ ਨੂੰ ਸਹੀ ਜਾਣਕਾਰੀ ਦੇਣ ਦੀ ਉਤਕੰਠਾ ਵਿੱਚੋਂ ਪੈਦਾ ਹੋਇਆ ਹੈ। ਲੇਖਕ ਦੇ ਆਪਣੇ ਕਹੇ ਅਨੁਸਾਰ ਉਸ ਨੇ ਇਸ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਆਪਣੇ ਨਾਨੇ ਦੇ ਬੁੰਗੇ ਵਿੱਚ ਬੈਠ ਕੇ ਲਿਖਿਆ ਸੀ :

> ਗਿਰਯੋ ਪੁਰਾਣੋਂ ਹੁਇ ਬੁੰਗੋ ਸ਼ਯਾਮ ਸਿੰਘ ਜੋ ਵਾਰ।
> ਤਹਿਂ ਗੁਰ ਪੰਥ ਪ੍ਰਕਾਸ਼ ਗ੍ਰੰਥ ਦੋਊ ਕੀਏ ਸੁਧਾਰ।੭। *(ਪੰਨਾ ੪੩੬)*

ਉਪਰੋਕਤ ਟੂਕ ਤੋਂ ਸ: ਰਤਨ ਸਿੰਘ ਭੰਗੂ ਦੁਆਰਾ *ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਦੋ ਨੁਸਖ਼ਿਆਂ ਨੂੰ ਸੋਧਣ ਦੀ ਸੂਹ ਮਿਲਦੀ ਹੈ। ਇਹ ਦੋ *ਪੰਥ ਪ੍ਰਕਾਸ਼* ਕਿਹੜੇ ਸਨ ? ਇਹ ਸਵਾਲ ਵਿਦਵਾਨਾਂ ਲਈ ਹਾਲੇ ਖੋਜ ਦਾ ਮੁਥਾਜ ਹੈ।

*ਸ੍ਰੀ ਗੁਰ ਪੰਥ ਪ੍ਰਕਾਸ਼* ਵਿੱਚ ਸ: ਰਤਨ ਸਿੰਘ ਭੰਗੂ ਨੇ ਸਿੱਖ ਇਤਿਹਾਸ ਦੇ ਲਗਭਗ ੧੮੩ ਪ੍ਰਸੰਗਾਂ ਜਾਂ ਸਾਖੀਆਂ ਨੂੰ ਕਵਿਤਾ ਦੇ ਮਾਧਿਅਮ ਰਾਹੀ ਵਿਅਕਤ ਕੀਤਾ ਹੈ। ਇਨ੍ਹਾਂ ਵਿੱਚੋਂ ੩੦ ਕੁ ਸਾਖੀਆਂ ਗੁਰ ਇਤਿਹਾਸ ਨਾਲ ਸੰਬੰਧਿਤ ਹਨ, ਜਿਨ੍ਹਾਂ ਵਿੱਚ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਸਫ਼ਰ ਤਕ ਦਾ ਹਾਲ ਹੈ। ਏਸੇ ਤਰ੍ਹਾਂ ੪੫ ਕੁ ਸਾਖੀਆਂ, ਬੰਦਾ ਸਿੰਘ ਬਹਾਦਰ ਦੇ ਜੀਵਨ ਤੇ ਸੰਘਰਸ਼ ਨੂੰ ਚਿੱਤਰਦੀਆਂ ਹਨ। ਬਾਕੀ ਦੀਆਂ ਸਾਖੀਆਂ ਵਿੱਚ ੧੮ਵੀਂ ਸਦੀ ਦਾ ਸਿੱਖ ਇਤਿਹਾਸ ਵਰਣਨ ਹੈ, ਜਿਸ ਵਿੱਚ ਮੁਗ਼ਲਾਂ ਤੇ ਅਫ਼ਗਾਨਾਂ ਦੁਆਰਾ ਸਿੱਖਾਂ ਉੱਪਰ ਜ਼ੁਲਮ ਤੇ ਤਸੀਹੇ, ਪੰਥ ਵਿਰੋਧੀ ਤਾਕਤਾਂ, ਸ਼ਹੀਦੀਆਂ, ਜੰਗਾਂ-ਜੁੱਧਾਂ ਲਈ ਖ਼ਾਲਸਾ ਦਲ ਦਾ ਸੰਗਠਨ, ਪੰਜਾਬ ਵਿੱਚ ਸਿੱਖ ਰਾਜ-ਸਤਾ ਦੀ ਸਥਾਪਨਾ, ਆਦਿ ਦਾ ਵਿਵਰਣ ਹੈ।

ਲੇਖਕ ਨੇ ਗ੍ਰੰਥ ਨੂੰ ਕਿਸੇ ਬੱਝਵੇਂ ਇਤਿਹਾਸਕ ਕ੍ਰਮ ਵਿੱਚ ਨਹੀਂ ਲਿਖਿਆ। ਵਿਸ਼ੇ ਦੀ ਵਿਆਖਿਆ ਲਈ ਜੇਕਰ ਕਿਸੇ ਹੋਰ ਪ੍ਰਸੰਗ ਨੂੰ ਬਿਆਨ ਕਰਨ ਦੀ ਲੋੜ ਮਹਿਸੂਸ ਹੋਈ ਹੈ ਤਾਂ ਸੰਕੋਚ ਨਹੀਂ ਕੀਤਾ। ਪਰ ਵਿਸ਼ੇਸ਼ਤਾ ਇਹ ਹੈ ਕਿ ਇਤਿਹਾਸਿਕ ਕ੍ਰਮ ਭੰਗ ਹੋ ਜਾਣ ਦੇ ਬਾਵਜੂਦ ਇਤਿਹਾਸ ਦੀ ਲੜੀ ਵਿੱਚ ਵਿਘਨ ਪੈਣ ਦਾ ਕੋਈ ਅਹਿਸਾਸ ਨਹੀਂ ਹੁੰਦਾ। ਕਈ ਸਾਖੀਆਂ ਵਿੱਚ ਇੱਕ ਤੋਂ ਵਧੇਰੇ ਘਟਨਾਵਾਂ ਦਾ ਵਰਣਨ ਹੈ। ਸਾਰੀਆਂ ਸਾਖੀਆਂ ਦਾ ਆਕਾਰ ਇੱਕੋ ਜਿਹਾ ਨਹੀਂ। ਛੋਟੀ ਤੋਂ ਛੋਟੀ ਸਾਖੀ ਦੋ ਛੰਦਾਂ ਤੇ ਵੱਡੀ ਤੋਂ ਵੱਡੀ ਸਾਖੀ ੧੫੭ ਛੰਦਾਂ ਦੀ ਵੀ ਮਿਲਦੀ ਹੈ। ਇੱਕ ਦੋ ਸਾਖੀਆਂ ਦੇ ਸਿਰਫ਼ ਸਿਰਲੇਖ ਮਿਲਦੇ ਹਨ, ਪਾਠ ਉਪਲਬਧ ਨਹੀਂ। ਕੁੱਝ ਸਾਖੀਆਂ ਦੇ ਛੰਦ ਵੀ ਅਧੂਰੇ ਹਨ। ਸਾਖੀਆਂ ਦੇ ਸਿਰਲੇਖ ਅੰਕਿਤ ਕਰਨ ਦੀ ਵਿਵਸਥਾ ਇੱਕਸਾਰ ਨਹੀਂ। ਇਹ ਜਾਂ ਤਾਂ ਸਾਖੀ ਦੇ ਆਦਿ ਜਾਂ ਫਿਰ ਅੰਤ ਵਿੱਚ ਦਰਜ ਕੀਤੇ ਗਏ ਹਨ। ਕੁੱਝ ਸਾਖੀਆਂ ਸਿਰਲੇਖਾਂ ਤੋਂ ਬਗ਼ੈਰ ਵੀ ਹਨ।

ਕਵਿਤਾ ਦੀ ਦ੍ਰਿਸ਼ਟੀ ਤੋਂ *ਸ੍ਰੀ ਗੁਰ ਪੰਥ ਪ੍ਰਕਾਸ਼* ਕੋਈ ਉੱਚ ਕੋਟੀ ਦਾ ਨਮੂਨਾ ਜਾਂ ਵੰਨਗੀ ਪੇਸ਼ ਨਹੀਂ ਕਰਦਾ। ਕੁੱਝ ਕੁ ਛੰਦਾਂ ਨੂੰ ਛੱਡ ਕੇ ਕਾਵਿਕ ਅਭਿਵਿਅਕਤੀ ਬੜੀ ਸਾਦਾ ਹੈ। ਕਾਵਿ ਉਡਾਰੀਆਂ ਦੀ ਬਜਾਏ ਇਤਿਹਾਸ ਵਰਣਨ ਉੱਪਰ ਵਧੇਰੇ ਧਿਆਨ ਕੇਂਦ੍ਰਿਤ ਹੈ। ਜ਼ਿਆਦਾਤਰ ਚੌਪਈ ਤੇ ਦੋਹਰੇ ਦਾ ਪ੍ਰਯੋਗ ਕੀਤਾ ਹੈ ਪਰ ਕਿਧਰੇ ਕਿਧਰੇ ਸੋਰਠਾ, ਕੁੰਡਲੀਆ, ਸਵੱਈਆ, ਝੂਲਨਾ, ਪਉੜੀ, ਅੜਿਲ

੧. *ਸ੍ਰੀ ਗੁਰ ਪੰਥ ਪ੍ਰਕਾਸ਼*, ਪੰਨਾ ੪੩੬.

ਤੇ ਕਬਿੱਤ ਉੱਪਰ ਵੀ ਹੱਥ ਅਜ਼ਮਾਇਆ ਹੈ। ਆਪਣੇ ਯੁਗ ਦੇ ਹੋਰਨਾਂ ਸਮਕਾਲੀ ਕਵੀਆਂ ਦੇ ਉਲਟ ਰਤਨ ਸਿੰਘ ਭੰਗੂ ਨੇ ਪੰਡਤਾਊ ਤੇ ਬ੍ਰਜ ਭਾਸ਼ਾ ਨੂੰ ਅਭਿਵਿਅਕਤੀ ਦਾ ਮਾਧਿਅਮ ਨਹੀਂ ਬਣਾਇਆ। ਇਸ ਨਾਲ ਲੇਖਕ ਆਮ ਲੋਕਾਂ ਨਾਲ ਰਾਬਤਾ ਕਾਇਮ ਕਰਕੇ ਜਨ ਸਾਧਾਰਨ ਤਕ ਆਪਣਾ ਵਿਚਾਰ ਸੰਚਾਰਨ ਵਿੱਚ ਸਫਲ ਹੋਇਆ ਹੈ। ਆਮ ਤੌਰ 'ਤੇ ਪ੍ਰਸੰਗ ਦੀ ਭੂਮਿਕਾ ਵਜੋਂ ਅਰੰਭ ਵਿੱਚ ਦੋਹਰੇ ਨੂੰ ਸਜਾਇਆ ਹੈ। ਏਸੇ ਤਰ੍ਹਾਂ ਨਿਸ਼ਕਰਸ਼ ਵਜੋਂ ਸਾਖੀ ਦੇ ਅੰਤ ਵਿੱਚ ਦੋਹਰੇ ਦੀ ਮੋਹਰ-ਛਾਪ ਲਾਈ ਹੈ। ਪ੍ਰਸੰਗ ਵਿੱਚ ਲੋੜ ਮੁਤਾਬਕ ਉਪ-ਪ੍ਰਸੰਗ ਬਿਆਨ ਕਰਨ ਲਈ ਚੌਪਈਆਂ ਦੇ ਵਿਚਕਾਰ ਦੋਹਰੇ ਫਿੱਟ ਕੀਤੇ ਹਨ। ਇਸ ਨਾਲ ਕਾਵਿਕ ਵੰਨ-ਸੁਵੰਨਤਾ ਪੈਦਾ ਕਰਕੇ ਬਿਆਨ ਨੂੰ ਰੋਚਕ ਬਣਾਉਣ ਦੀ ਕੋਸ਼ਿਸ਼ ਕੀਤੀ ਹੈ।

*ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਅਧਿਐਨ ਤੋਂ ਇਹ ਸੂਹ ਮਿਲਦੀ ਹੈ ਕਿ ਇਸ ਦੇ ਲੇਖਕ ਨੂੰ ਸਿੱਖ ਕਲਾਸਿਕੀ ਸਾਹਿਤ ਤੋਂ ਇਲਾਵਾ ਹਿੰਦੂ ਮਿਥਿਹਾਸ ਦੀ ਵੀ ਚੋਖੀ ਜਾਣਕਾਰੀ ਸੀ। ਭਾਰਤ ਦੇ ਇਤਿਹਾਸਿਕ ਤੇ ਰਾਜਨੀਤਿਕ ਖਾਕੇ ਉੱਪਰ ਪਦ-ਚਿੰਨ੍ਹ ਛੱਡਣ ਵਾਲੇ ਪਾਤਰਾਂ ਦੀ ਵੀ ਉਸ ਨੂੰ ਵਾਕਫ਼ੀਅਤ ਸੀ। *ਪੰਥ ਪ੍ਰਕਾਸ਼* ਨੂੰ ਰਚਣ ਲਈ ਕਰਤਾ ਨੇ ਲਿਖਤੀ ਤੇ ਮੌਖਿਕ - ਦੋਨੋਂ ਕਿਸਮ ਦੇ ਸ੍ਰੋਤਾਂ ਨੂੰ ਇਸਤੇਮਾਲ ਕੀਤਾ ਹੈ। ਉਦਾਹਰਣ ਵੱਜੋਂ ਗੁਰ-ਇਤਿਹਾਸ ਲਈ ਉਸ ਨੇ ਮੁੱਖ ਤੌਰ 'ਤੇ *ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਰਚਨਾਵਾਂ, ਜਨਮਸਾਖੀ ਪਰੰਪਰਾ* ਤੇ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਕ੍ਰਿਤ ਭਾਈ ਸੁੱਖਾ ਸਿੰਘ ਨੂੰ ਆਧਾਰ ਬਣਾਇਆ ਹੈ। ਬੰਦਾ ਸਿੰਘ ਬਹਾਦਰ ਤੇ ਉਸ ਤੋਂ ਪਿਛਲੇਰੇ ਕਾਲ ਲਈ ਭੰਗੂ ਨੇ ਮੌਖਿਕ ਇਤਿਹਾਸ ਦਾ ਸਹਾਰਾ ਲਿਆ ਹੈ। ਦਾਦਕੇ ਤੇ ਨਾਨਕੇ ਪਰਿਵਾਰ ਨਾਲ ਸੰਬੰਧਿਤ ਉਸ ਦੇ ਕਈ ਰਿਸ਼ਤੇਦਾਰਾਂ ਨੂੰ ੧੮ਵੀਂ ਸਦੀ ਦੇ ਸਿੱਖ ਸੰਘਰਸ਼ ਦਾ ਨਿੱਜੀ ਤਜਰਬਾ ਸੀ। ਉਸ ਦਾ ਦਾਦਾ, ਨਾਨਾ, ਮਾਤਾ, ਪਿਤਾ, ਚਾਚਾ, ਤਾਇਆ, ਫੁੱਫੜ ਆਦਿ ਇਸ ਸੰਘਰਸ਼ ਦੇ ਚਸ਼ਮਦੀਦ ਗਵਾਹ ਸਨ। ਆਪਣੇ ਸ੍ਰੋਤਾਂ ਬਾਰੇ ਉਹ ਅਰੰਭ ਵਿੱਚ ਹੀ ਲਿਖਦਾ ਹੈ:

ਅਬ ਮੈਂ ਕਹੋਂ ਸਿੰਘਨ ਕੀ ਸਾਖੀ। ਜਿਹ ਬਿਧ ਬਡਨ ਅਸਾਡਨ ਆਖੀ।
ਔਰ ਪੁਰਾਤਨ ਤੇ ਭੀ ਸੁਨੀ। ਹੁਤੇ ਜੁ ਬਿਰਧ ਸਿਖ ਬਹੁ ਗੁਨੀ।੨। *(ਪੰਨਾ ੧)*

ਉਸ ਦੇ ਪਿਤਾ ਰਾਇ ਸਿੰਘ ਦੀ ਮ੍ਰਿਤੂ ੧੮੦੯ ਈ: ਵਿੱਚ ਹੋਈ ਸੀ।[੧] ਲੇਖਕ ਨੂੰ ਪਰਿਵਾਰ ਦੇ ਵਡੇਰਿਆਂ ਤੋਂ ਇਲਾਵਾ ਸੰਕਟ ਤੇ ਸੰਘਰਸ਼ ਦੀ ਭੱਠੀ ਵਿੱਚੋਂ ਨਿਕਲੇ ਬਿਰਧ ਸਿੰਘਾਂ ਨੂੰ ਨਿਜੀ ਤੌਰ 'ਤੇ ਮਿਲਣ ਦਾ ਮੌਕਾ ਹੀ ਨਹੀਂ ਸੀ ਮਿਲਿਆ ਬਲਕਿ ਇਤਿਹਾਸ ਦੀਆਂ ਬਹੁਤ ਸਾਰੀਆਂ ਯਾਦਾਂ ਜੋ ਉਨ੍ਹਾਂ ਦੇ ਸੀਨੇ ਵਿੱਚ ਸੰਭਾਲੀਆਂ ਸਨ, ਸੁਣਨ ਦਾ ਅਵਸਰ ਵੀ ਮਿਲਿਆ ਸੀ। ਉਹ ਥਾਂ-ਥਾਂ ਮਾਤਾ-ਪਿਤਾ ਤੋਂ ਇਲਾਵਾ ਹੋਰਨਾਂ ਸ੍ਰੋਤਾਂ ਤੋਂ ਪ੍ਰਾਪਤ ਜਾਣਕਾਰੀ ਦੇ ਹਵਾਲੇ ਦਿੰਦਾ ਹੈ। ਇਸ ਨਾਲ ਇਤਿਹਾਸਿਕ ਵਿਵਰਣ ਮਨਘੜਤ ਨਹੀਂ ਬਲਕਿ ਇੱਕ ਇਤਿਹਾਸਿਕ ਹਕੀਕਤ ਦਾ ਰੂਪ ਧਾਰ ਲੈਂਦਾ ਹੈ। ਜਿੱਥੇ ਕਿਧਰੇ ਰਤਨ ਸਿੰਘ ਭੰਗੂ ਨੂੰ ਸ਼ੰਕਾ ਹੋਈ, ਉੱਥੇ ਉਸ ਨੇ ਹੋਰ ਘੋਖ-ਪੜਤਾਲ ਕਰਨ ਤੋਂ ਗੁਰੇਜ਼ ਨਹੀਂ ਕੀਤਾ।

## ੩.

ਇਤਿਹਾਸਕਾਰ ਭਲੀਭਾਂਤ ਜਾਣੂੰ ਹਨ ਕਿ ੧੮ਵੀਂ ਸਦੀ ਦੇ ਅੰਤ ਤਕ ਅੰਗਰੇਜ਼ਾਂ ਨੇ ਉੱਤਰੀ-ਭਾਰਤ ਦੇ ਬਹੁਤ ਸਾਰੇ ਹਿੱਸੇ ਉੱਪਰ ਆਪਣਾ ਅਧਿਕਾਰ ਜਮਾ ਲਿਆ ਸੀ। ਦਿੱਲੀ ਦੇ ਮੁਗ਼ਲ ਬਾਦਸ਼ਾਹ ਦੀ ਹੈਸੀਅਤ ਅੰਗਰੇਜ਼ਾਂ ਦੇ ਇੱਕ ਪੈਨਸ਼ਨਰ ਵਾਲੀ ਬਣ ਗਈ ਸੀ। ੧੮੦੪ ਈ: ਦੇ ਐਂਗਲੋ-ਮਰਾਠਾ ਜੰਗ ਨੇ ਉੱਤਰੀ ਭਾਰਤ ਵਿੱਚ ਮਰਾਠਾ ਸ਼ਕਤੀ ਤੇ ਇਸ ਦੇ ਪ੍ਰਭਾਵ ਉੱਪਰ ਲਗਭਗ ਹੂੰਝਾ ਫੇਰ ਦਿੱਤਾ ਸੀ। ਉੱਤਰੀ-ਭਾਰਤ ਵਿੱਚ ਹੁਣ ਅੰਗਰੇਜ਼ਾਂ ਦਾ ਵਾਹ ਸਿੱਖਾਂ ਨਾਲ ਪੈਣ ਵਾਲਾ ਸੀ ਜੋ ਅਟਕ ਤੋਂ ਲੈ ਕੇ ਜਮਨਾ ਤਕ ਦੇ ਇਲਾਕੇ ਉੱਪਰ ਮੱਲਾਂ ਮਾਰੀ ਬੈਠੇ ਸਨ। ਅੰਗਰੇਜ਼ਾਂ ਨੇ ਸਿੱਖਾਂ ਦੇ ਧਰਮ ਤੇ ਇਤਿਹਾਸ ਬਾਰੇ ਜਾਣਕਾਰੀ ਗ੍ਰਹਿਣ ਕਰਨੀ ਦੋ ਦਹਾਕੇ ਪਹਿਲੋਂ ਦੀ ਅਰੰਭੀ ਹੋਈ ਸੀ। ੧੯ਵੀਂ ਸਦੀ ਦੇ ਅਰੰਭ

੧. Lepel Griffin, *op.cit.*, p. 200.

ਵਿੱਚ ਇਸ ਰੁਝਾਨ ਵਿੱਚ ਹੋਰ ਤੇਜ਼ੀ ਆ ਗਈ ਸੀ। ੧੮੦੦ ਈ: ਵਿੱਚ ਜ਼ਮਾਨ ਸ਼ਾਹ ਦੇ ਭਾਰਤ ਉੱਪਰ ਹਮਲੇ ਦੀ ਅਫ਼ਵਾਹ ਕਾਰਣ ਅੰਗਰੇਜ਼ਾਂ ਨੇ ਸਿੱਖਾਂ ਨਾਲ ਕੂਟਨੀਤਿਕ ਸੰਬੰਧ ਸਥਾਪਿਤ ਕਰਨ ਦੀ ਪਹਿਲ ਕੀਤੀ ਤੇ ਇਸ ਮਕਸਦ ਲਈ ਯੂਸਫ਼ ਅਲੀ ਖ਼ਾਂ ਨੂੰ ਲਾਹੌਰ ਦਰਬਾਰ ਵਿੱਚ ਭੇਜਿਆ। ੧੮੦੫ ਈ: ਵਿੱਚ ਜਦ ਅੰਗਰੇਜ਼ ਫ਼ੌਜ ਜਸਵੰਤ ਰਾਓ ਹੋਲਕਰ ਦਾ ਪਿੱਛਾ ਕਰਦੀ ਲੁਧਿਆਣੇ ਪਹੁੰਚੀ ਤਾਂ ਮੈਲਕਮ ਨੇ ਸਿੱਖਾਂ ਬਾਰੇ ਵਾਕਫ਼ੀਅਤ ਇਕੱਠੀ ਕਰਨ ਦਾ ਜਤਨ ਕੀਤਾ। ਉਪਰੰਤ ਡੇਵਿਡ ਅਖ਼ਤਰ ਲੋਨੀ ਨੇ ਲੁਧਿਆਣਾ ਏਜੰਸੀ ਸਥਾਪਤ ਕਰਕੇ ਖ਼ੁਸ਼ਵਕਤ ਰਾਇ ਨੂੰ ਸਿੱਖਾਂ ਦਾ ਇਤਿਹਾਸ ਲਿਖਣ ਲਈ ਲਾਇਆ। ਜਦ ਕਪਤਾਨ ਮਰੇ ਸਿੱਖ ਇਲਾਕੇ ਦਾ ਏਜੰਟ ਮੁਕੱਰਰ ਹੋਇਆ ਤਾਂ ਉਸ ਨੇ ਆਪਣੇ ਮੁਨਸ਼ੀ ਮੌਲਵੀ ਬੂਟੇ ਸ਼ਾਹ ਨੂੰ ਸਿੱਖਾਂ ਦਾ ਵਿਸਥਾਰ ਸਹਿਤ ਇਤਿਹਾਸ ਲਿਖਣ ਦਾ ਕੰਮ ਸੌਂਪਿਆ। ਮੌਲਵੀ ਦੀ ਲਿਖਤ ਨੂੰ ਪੜ੍ਹ ਕੇ ਸਾਡਾ ਲੇਖਕ, ਸ: ਰਤਨ ਸਿੰਘ ਭੰਗੂ ਚਿੰਤਾਤੁਰ ਹੋ ਉਠਿਆ ਤੇ ਕਪਤਾਨ ਮਰੇ ਅੱਗੇ ਉਸ ਨੇ ਜੋ ਪ੍ਰਤਿਕਰਮ ਪ੍ਰਗਟ ਕੀਤਾ, ਉਹ ਬੜਾ ਹੀ ਭਾਵਪੂਰਤ ਹੈ:

> ਉਸੀ ਕਚਹਿਰੀ ਹਮ ਥੇ ਗਏ। ਸੁਨ ਯਹ ਬਾਤ ਸੁ ਚਿੰਤਤ ਭਏ।
> ਯਹਿ ਮੌਲਵੀ ਹੈ ਮੁਸਲਮਾਨ। ਕਬ ਹਿੰਦੂਅਨ ਜਸ ਕਰੈ ਬਖਾਨ।੨੬।
> ਕਰ ਗੋਸ਼ਟ ਹਮ ਮਰੀ ਸਮਝਾਯੋ। ਉਸ ਕਾ ਲਿਖਿਆ ਹਮਹਿ ਦਿਖਾਯੋ।
> ਉਸਕੋ ਦੇਖ ਹਮ ਬਾਤ ਉਚਾਰੀ। ਇਨ ਗਲ ਖਾਲਸੈ ਕਹੀ ਨ ਸਾਰੀ।੨੭। *(ਪੰਨਾ ੬)*

ਉਪਰੋਕਤ ਕਥਨ ਤੋਂ ਸਪੱਸ਼ਟ ਹੈ ਕਿ ਭੰਗੂ ਇੱਕ ਮੰਝੇ ਇਤਿਹਾਸਕਾਰ ਵਾਂਗ ਕਿਸੇ ਲੇਖਕ ਦੀ ਧਾਰਮਿਕ ਕੱਟੜਤਾ ਤੇ ਪੱਖਪਾਤੀ ਦ੍ਰਿਸ਼ਟੀਕੋਣ ਕਾਰਣ ਇਤਿਹਾਸਿਕ ਸਚਾਈ ਦੇ ਗ਼ਾਇਬ ਹੋ ਜਾਣ ਦੇ ਖ਼ਤਰੇ ਬਾਰੇ ਚੇਤੰਨ ਸੀ। ਭੰਗੂ ਦੀ ਏਸੇ ਦਲੀਲ ਨੇ ਕਪਤਾਨ ਮਰੇ ਨੂੰ ਨਿਰੁਤਰ ਕਰ ਦਿੱਤਾ ਤੇ ਉਸ ਨੇ ਕਿਹਾ:



> ਤੌਂ ਮਾਲੀ ਨੇ ਹਮ ਕਹਯੋ ਇਤਨੀ ਬਾਤ ਬਤਾਹੁ।
> ਸਿੰਘਨ ਪਾਯੋ ਰਾਜ ਕਿਮ ਔ ਦੀਨੋ ਕਿਨ ਪਤਿਸ਼ਾਹੁ।੩੩। *(ਪੰਨਾ ੭)*

ਅਸਲ ਵਿੱਚ ਉਪਰੋਕਤ ਪ੍ਰਸ਼ਨ ਤੇ ਇਸ ਨਾਲ ਜੁੜੇ ਮੁੱਦਿਆਂ ਨੂੰ ਹੀ ਸਾਰਾ ***ਸ੍ਰੀ ਗੁਰ ਪੰਥ ਪ੍ਰਕਾਸ਼*** ਮੁਖ਼ਾਤਿਬ ਹੈ। ਅੰਗਰੇਜ਼ਾਂ ਦੇ ਜ਼ਿਹਨ ਵਿੱਚ ਬਾਰ-ਬਾਰ ਇਹ ਪ੍ਰਸ਼ਨ ਵਿਚਰ ਰਹੇ ਸਨ ਕਿ:

> (ੳ) ਕਿਮ ਕਰ ਜੱਟਨ ਸ਼ਾਹਿ ਸੂਬੇ ਮਾਰੇ।
> ਸ਼ਾਹਿ ਰੱਯਤ ਤੇ ਕਿਮ ਕਰ ਹਾਰੇ।੧੩। *(ਪੰਨਾ ੫)*

> (ਅ) ਛੋਲੀਅਨ ਮਾਰੇ ਸ਼ੇਰ ਕਿਮ ਕਿਮ ਬਟੇਰਨ ਮਾਰੇ ਬਾਜ਼।
> ਔ ਹਾਕਮ ਮਾਰੇ ਰੱਯਤੈਂ ਯਹ ਕਰਮਾਤਹਿ ਕਾਜ।੧੫। *(ਪੰਨਾ ੫)*

ਅੰਗਰੇਜ਼ਾਂ ਨੂੰ ਹੈਰਾਨੀ ਸੀ ਕਿ ਸਿੱਖਾਂ ਪਾਸ ਨਾ ਤਾਂ ਕੋਈ ਪਿਤਾ-ਪੁਰਖੀ ਮੁਲਕ ਸੀ, ਨਾ ਕੋਈ ਰਾਜ ਸੀ, ਨਾ ਕੋਈ ਕਿਲ੍ਹਾ ਸੀ, ਨਾ ਕੋਈ ਫ਼ੌਜ ਤੇ ਨਾ ਹੀ ਕੋਈ ਤੋਪਖ਼ਾਨਾ, ਫਿਰ ਵੀ ਉਨ੍ਹਾਂ ਨੇ ਰਾਜ ਸ਼ਕਤੀ ਕਿਵੇਂ ਸਥਾਪਿਤ ਕਰ ਲਈ? ਉਪਰੋਕਤ ਸਭਨਾਂ ਪ੍ਰਸ਼ਨਾਂ ਦੇ ਉੱਤਰ ਲਈ ਜਿੱਥੇ ਭੰਗੂ ਪੰਥ ਦੀ ਜਦੋ-ਜਹਿਦ ਨੂੰ ਵਰਣਨ ਕਰਦਾ ਹੈ, ਉੱਥੇ ਬਦੀ ਦੇ ਵਿਰੁੱਧ ਤੇ ਨੇਕੀ ਦੀ ਖ਼ਾਤਰ ਇਤਿਹਾਸ ਵਿੱਚ ਦੈਵੀ ਦਖ਼ਲ-ਅੰਦਾਜ਼ੀ ਤੇ ਬਖ਼ਸ਼ਿਸ਼ ਦੇ ਸਿਧਾਂਤ ਨੂੰ ਪੇਸ਼ ਕਰਦਾ ਹੈ:

> ਤਿਸੈ ਬਾਤ ਮੈਂ ਐਸੇ ਕਹੀ। ਸਿੰਘਨ ਪਤਿਸ਼ਾਹੀ ਸਾਹਿ ਸੱਚੈ ਦਈ।
> ਮਰੀ ਕਹਯੋ ਸ਼ਾਹ ਸੱਚੋ ਕੌਣ। ਅਸਾਂ ਕਹਯੋ ਸ਼ਾਹ ਨਾਨਕ ਜੋਇ।੩੪। *(ਪੰਨਾ ੭)*

ਭੰਗੂ ਦੀ ਇਹ ਮਾਨਤਾ ਹੈ ਕਿ ਗੁਰੂ ਨਾਨਕ ਦੇਵ ਜੀ ਇਤਿਹਾਸ ਵਿੱਚ ਦੈਵੀ-ਉਦੇਸ਼ ਦੀ ਪੂਰਤੀ ਲਈ ਪ੍ਰਗਟ ਹੋਏ ਸਨ। ਇਸ ਲਈ ਗੁਰੂ ਨਾਨਕ ਦੇਵ ਜੀ ਦਾ ਸਥਾਪਿਤ ਕੀਤਾ ਪੰਥ ਇੱਕ ਦੈਵੀ ਸੰਸਥਾ ਹੈ। ਕਿਉਂਕਿ ਪੰਥ ਦਾ ਉਦੇਸ਼ ਦੈਵੀ ਹੈ ਇਸ ਲਈ ਇਸ ਦਾ ਸੰਘਰਸ਼ ਵੀ ਦੈਵੀ ਹੈ। ਅਸਲ ਵਿੱਚ ਪੰਥ ਪੈਦਾ ਹੀ ਦੈਵੀ ਸੰਘਰਸ਼ ਲਈ ਹੋਇਆ ਹੈ:

ਸਿੰਘਨ ਪੰਥ ਕਬ ਲੁਕ ਛਿਪ ਹੋਯੋ। ਸਿੰਘਨ ਪੰਥੁ ਕਬ ਲੁਕੈ ਲੁਕੋਯੋ।
ਸਿੰਘਨ ਪੰਥ ਦੰਗੈ ਕੋ ਭਯਿਓ। ਸਿੰਘਨ ਜਨਮ ਸੰਗ ਸ਼ਸਤ੍ਰਨ ਲਇਓ।੭।

*** *** ***

ਪੰਥ ਰਚਯੋ ਇਮ ਸਤਿਗੁਰੂ ਪੂਰੇ। ਦੰਗੈ ਖਾਤਰ ਕਰਨ ਜਰੂਰੇ।
ਬਿਨ ਜੁਧੈ ਕਬ ਪਯਤ ਪਤਿਸ਼ਾਹੀ। ਆਦਿ ਜੱਧੈ ਬਿਧ ਗੁਰੂ ਉਠਾਈ।੯। (ਪੰਨਾ ੩੧)

ਲੇਖਕ ਦਾ ਕਥਨ ਹੈ ਕਿ ਦੈਵੀ ਸੰਘਰਸ਼ ਤੇ ਇਸ ਦੇ ਉਦੇਸ਼ ਨੂੰ, ਸਿੱਖਾਂ ਨੇ ਆਪਣੇ ਧਾਰਮਿਕ ਤੇ ਇਖ਼ਲਾਕੀ ਫ਼ਰਜ਼ ਵਜੋਂ ਪ੍ਰਵਾਨ ਕਰ ਲਿਆ ਸੀ:

(ੳ) ਮਰਨ ਕੀਓ ਥੋ ਸਿੰਘਨ ਪ੍ਰਵਾਨ। ਨਹਿੰ ਸਿੰਘ ਛਡਤ ਦੰਗੇ ਕੀ ਬਾਣ।
ਦੰਗਾ ਸਿੰਘਨ ਕੀ ਜਾਤ ਸੁ ਗੋਤ। ਦੰਗਾ ਸਿੰਘਨ ਕੀ ਓਤ ਪੋਤਿ।੨੪। (ਪੰਨਾ ੧੫੧)

(ਅ) ਕਹੈਂ ਦੰਗਿਓਂ ਹਮ ਕਿਮ ਟਰੈਂ ਦੰਗੋ ਹਮਰੀ ਜਾਤ।
ਦੰਗੇ ਖ਼ਾਤਰ ਹਮ ਕੀਏ ਸ੍ਰੀ ਸਤਿਗੁਰ ਜੀ ਆਪ।੧੦। (ਪੰਨਾ ੧੯੪)

ਇਹ ਦੰਗਾ ਕੋਈ ਆਮ ਕਿਸਮ ਦਾ ਝਗੜਾ-ਫ਼ਸਾਦ ਨਹੀਂ ਬਲਕਿ ਦੀਨ ਮਜ਼੍ਹਬ ਦਾ ਜੁੱਧ ਭਾਵ ਧਰਮ-ਜੁੱਧ ਸੀ। ਇਹ ਜੁੱਧ ਦੈਵੀ ਕਦਰਾਂ-ਕੀਮਤਾਂ ਦੀ ਰੋਸ਼ਨੀ ਵਿੱਚ, ਦੈਵੀ ਕਦਰਾਂ-ਕੀਮਤਾਂ ਮਸਲਨ-ਹੱਕ, ਸੱਚ, ਨੇਕੀ, ਇਨਸਾਫ਼, ਪਰਉਪਕਾਰ ਆਦਿ ਦੀ ਖ਼ਾਤਿਰ, ਜ਼ੁਲਮ ਤੇ ਬੇਇਨਸਾਫ਼ੀ ਵਿਰੁੱਧ ਜੰਗ ਸੀ। ਭੰਗੂ ਮੁਗ਼ਲ ਸਾਮਰਾਜ ਦਾ ਪਤਨ ਰਾਜ-ਦਰਬਾਰ ਵਿੱਚ ਦੈਵੀ-ਕੀਮਤਾਂ ਦੀ ਅਣਹੋਂਦ ਨਾਲ ਜੋੜਦਾ ਹੈ ਤੇ ਇਸ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੂੰ ਇੱਕ ਮੀਲ-ਪੱਥਰ ਖ਼ਿਆਲ ਕਰਦਾ ਹੈ:

ਤਬ ਤੈ ਘਟੀ ਪਤਿਸਾਹੀ ਦਿੱਲੀ।
ਤਬ ਤੇ ਤੁਰਕ ਕਲਾ ਭਈ ਢਿਲੀ।੫੮। (ਪੰਨਾ ੨੯)



ਸਿੱਖ ਗੁਰੂਆਂ ਨਾਲ ਜ਼ਿਆਦਤੀ, ਮਾਸੂਮ ਤੇ ਬੇ-ਦੋਸ਼ੇ ਸਾਹਿਬਜ਼ਾਦਿਆਂ ਦਾ ਕਤਲ ਤੇ ਸਿੱਖਾਂ ਉੱਪਰ ਨਾ-ਹੱਕ ਤਸ਼ੱਦਦ ਤੇ ਜ਼ੁਲਮ ਕਾਰਣ ਮੁਗ਼ਲ ਰਾਜ ਦੀ ਜਾਇਜ਼ਕਾਰੀ ਸਮਾਪਤ ਹੀ ਨਹੀਂ ਸੀ ਹੋਈ ਬਲਕਿ ਉਨ੍ਹਾਂ ਨੇ ਸਿੱਖਾਂ ਤੋਂ ਰਾਜ ਪ੍ਰਤੀ ਵਫ਼ਾਦਾਰੀ ਦਾ ਅਧਿਕਾਰ ਵੀ ਗੁਆ ਲਿਆ ਸੀ। ਦੂਜੇ ਸ਼ਬਦਾਂ ਵਿੱਚ ੧੮ਵੀਂ ਸਦੀ ਦੇ ਸ਼ਸਤਰਬੱਧ ਸਿੱਖ ਸੰਘਰਸ਼ ਦੀ ਇਹੀ ਜਾਇਜ਼ਕਰਾਰੀ ਸੀ। ਭਾਵੇਂ ਲੇਖਕ ਨੂੰ ਸਿੱਖਾਂ ਦੀ ਸੀਮਿਤ ਸੈਨਿਕ ਸ਼ਕਤੀ 'ਆਟੇ ਵਿੱਚ ਲੂਣ' ਵਾਂਗ ਹੋਣ ਦਾ ਅਹਿਸਾਸ ਹੈ ਪਰ ਉਹ ਸਿੱਖ ਸੰਘਰਸ਼ ਨੂੰ ਦੈਵੀ ਸਰੂਪ ਪ੍ਰਦਾਨ ਕਰਦਾ ਹੈ ਤੇ ਇਸ ਦੀ ਸਫਲਤਾ ਲਈ ਕਤਈ ਦ੍ਰਿੜ੍ਹ ਸੰਕਲਪ ਹੈ। ਉਸ ਦਾ ਵਿਸ਼ਵਾਸ ਹੈ ਕਿ ਇਸ ਧਰਮ-ਜੁੱਧ ਵਿੱਚ ਮਰ ਮਿੱਟਣ ਵਾਲੇ ਸ਼ਹੀਦੀ ਮਰਤਬੇ ਨੂੰ ਪ੍ਰਾਪਤ ਹੋਣਗੇ ਤੇ ਜਿਹੜੇ ਜੀਵਿਤ ਰਹੇ ਉਹ ਰਾਜ-ਭਾਗ ਦੇ ਅਧਿਕਾਰੀ ਹੋਣਗੇ। ਪੰਥ ਦੀ ਅਮਿੱਟ ਹਸਤੀ ਤੇ ਇਸ ਦੇ ਸੰਘਰਸ਼ ਦੀ ਦੈਵੀ ਜਾਇਜ਼ਕਾਰੀ ਨੂੰ ਭੰਗੂ ਨੇ ਅਹਿਮਦ ਸ਼ਾਹ ਅਬਦਾਲੀ ਦੇ ਮੂੰਹੋਂ ਇਉਂ ਕਢਵਾਇਆ ਹੈ:

ਇਨ ਕੀ ਮਦਦ ਆਪਿ ਖੁਦਾਇ। ਪੁਜਯੋ ਨ ਬਲ ਹਮ ਇਨ ਪਰ ਕਾਇ।
ਇਨ ਮੈਂ ਸ਼ਕਤ ਕਿਛ ਆਹਿ ਕਰੀਮ। ਕਰ ਦੇਖਯੋ ਹਮ ਬਹੁਤ ਫ਼ਹੀਮ।੪੪। (ਪੰਨਾ ੪੦੧)

ਬੇਅੰਤ ਔਕੜਾਂ ਤੇ ਮੁਸੀਬਤਾਂ, ਦਿਲ ਕੰਬਾ ਦੇਣ ਵਾਲੇ ਜਨਤਕ ਤਸੀਹੇ ਤੇ ਸ਼ਹੀਦੀਆਂ, ਸਿੱਖਾਂ ਨੂੰ ਸੰਘਰਸ਼ ਦੇ ਸੰਕਲਪ ਤੋਂ ਡੇਗ ਨਹੀਂ ਸਕੇ। ਭੰਗੂ ਇਸ ਨੂੰ ਸਿੱਖ ਵਿਚਾਰਧਾਰਾ ਤੋਂ ਪ੍ਰੇਰਿਤ ਲੋਕ-ਸ਼ਕਤੀ ਤੇ ਜਜ਼ਬੇ ਦਾ ਪ੍ਰਗਟਾਓ ਤਸੱਵਰ ਕਰਦਾ ਹੈ:

ਹੁਤੋ ਖਾਲਸੋ ਸੁੰਮੇਵਾਨੀ। ਭਈ ਖਾਲਸੇ ਅਖੈ ਕਹਾਣੀ।
ਏਕ ਮਰੈ ਤੋ ਦਸ ਔਰ ਆਵੈਂ। ਰਹੈਂ ਦੁਖੀ ਤੌਂ ਸੁਖੀ ਬਤਾਵੈਂ।੨੪। (ਪੰਨਾ ੨੪੯)

ਇੱਕੋ ਵੇਲੇ ਮੁਗ਼ਲਾਂ ਤੇ ਅਫ਼ਗਾਨਾਂ ਨਾਲ ਜ਼ਿੰਦਗੀ ਤੇ ਮੌਤ ਨਾਲ ਜੂਝ ਰਹੇ ਸਿੱਖਾਂ ਨੂੰ ਆਪਣੇ ਉਦੇਸ਼ ਪ੍ਰਤੀ ਕੋਈ ਭੁਲੇਖਾ ਜਾਂ ਵਹਿਮ ਨਹੀਂ ਸੀ। ਸਤਿਗੁਰਾਂ ਦੁਆਰਾ ਪਾਤਿਸ਼ਾਹੀ ਬਖ਼ਸ਼ਿਸ਼ ਕਰਨ ਦੇ ਬਚਨ ਉੱਪਰ ਉਨ੍ਹਾਂ ਨੂੰ ਅਟੱਲ ਭਰੋਸਾ ਸੀ:

ਹਮ ਰਾਖਤ ਪਤਿਸ਼ਾਹੀ ਦਾਵਾ। ਜਾਂ ਇਤਕੋ ਜਾਂ ਅਗਲੋ ਪਾਵਾ।
ਜੋ ਸਤਿਗੁਰ ਸਿੱਖਨ ਕਹੀ ਬਾਤ। ਹੋਗੁ ਸਾਈ ਨਹਿੰ ਖਾਲੀ ਜਾਤ।੩੭।
ਧ੍ਰੂ ਵਿਧਰਤ ਔ ਧਵਲ ਡੁਲਾਇ। ਸਤਿਗੁਰ ਬਚਨ ਨ ਖਾਲੀ ਜਾਇ।
ਪਤਿਸ਼ਾਹੀ ਛਡ ਕਿਮ ਲਹੈਂ ਨਿਬਾਬੀ। ਪਰਾਧੀਨ ਜਿਹ ਮਾਂਹਿ ਖਰਾਬੀ।੩੮। *(ਪੰਨਾ ੨੦੭)*

ਉਪਰੋਕਤ ਆਤਮ-ਵਿਸ਼ਵਾਸ ਤੇ ਦ੍ਰਿੜ੍ਹ ਸੰਕਲਪ ਨਾਲ ਕੀਤੇ ਸੰਘਰਸ਼ ਨੇ ਸਿੱਖਾਂ ਨੂੰ ਰਾਜ-ਭਾਗ ਦੇ ਅਧਿਕਾਰੀ ਬਣਾਇਆ ਸੀ। ਮਝੈਲ ਸਿੰਘਾਂ ਦੀ ਸਿੱਖੀ ਪ੍ਰਤਿ ਪ੍ਰਤਿਬੱਧਤਾ ਤੇ ਸੈਨਿਕ ਸੰਘਰਸ਼ ਵਿੱਚ ਵਿਸ਼ੇਸ਼ ਯੋਗਦਾਨ ਨੂੰ ਭੰਗੂ ਬਾਰ-ਬਾਰ ਯਾਦ ਕਰਕੇ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹੈ। ਭੰਗੂ ਇਸ ਸੰਘਰਸ਼ ਦੀ ਸਫਲਤਾ ਦਾ ਸਿਹਰਾ ਕਿਸੇ ਇੱਕ ਵਿਅਕਤੀ ਵਿਸ਼ੇਸ਼ ਦੇ ਸਿਰ ਨਹੀਂ ਬਲਕਿ ਸਮੂਹਿਕ ਪੰਥਕ ਜਥੇਬੰਦੀ ਦੇ ਸਿਰ ਬੰਨ੍ਹਦਾ ਹੈ। ਉਸ ਦੀਆਂ ਨਜ਼ਰਾਂ ਵਿੱਚ ਸਿੱਖ ਰਾਜ-ਸਤਾ ਦੀ ਸਥਾਪਨਾ ਸਮਾਜ ਦੇ ਨਿਚਲੇ ਵਰਗ ਵਿੱਚੋਂ ਉਪਜੇ ਆਮ ਲੋਕਾਂ ਦੀ ਸਿੱਖੀ ਸਿਧਾਂਤਾਂ ਉੱਪਰ ਉਸਰੀ ਇਨਕਲਾਬੀ ਰੁਚੀ ਤੇ ਸ਼ਕਤੀ ਦਾ ਇਤਿਹਾਸਗਤ ਪ੍ਰਗਟਾਓ ਸੀ।

ਜਿਵੇਂ ਕੋਈ ਇਤਿਹਾਸਿਕ ਸ੍ਰੋਤ ਆਪਣੀਆਂ ਸਮਕਾਲੀਨ ਪਰਿਸਥਿਤੀਆਂ ਦਾ ਅਕਸ ਹੋਇਆ ਕਰਦਾ ਹੈ, ਉਸੇ ਤਰ੍ਹਾਂ *ਸ੍ਰੀ ਗੁਰ ਪੰਥ ਪ੍ਰਕਾਸ਼* ੧੮ਵੀਂ ਸਦੀ ਦੇ ਸਿੱਖ ਸਿਧਾਂਤਾਂ, ਸੰਸਥਾਵਾਂ, ਵਿਸ਼ਵਾਸ-ਪ੍ਰਬੰਧ ਤੇ ਵਿਵਹਾਰ ਦਾ ਇੱਕ ਸ਼ੀਸ਼ਾ ਹੈ। ਭੰਗੂ ਨੇ ਇਸ ਵਿੱਚ ਸਿੱਖ ਸਿਧਾਂਤ ਤੇ ਸੰਸਥਾਵਾਂ ਦੇ ਸਰੂਪ ਦਾ ਨਿਰੂਪਣ ਹੀ ਨਹੀਂ ਕੀਤਾ ਬਲਕਿ ਇਨ੍ਹਾਂ ਦੀ ਪੰਥ ਦੇ ਸਮਾਜਿਕ-ਧਾਰਮਿਕ ਜੀਵਨ ਵਿੱਚ ਭੂਮਿਕਾ ਤੇ ਪ੍ਰਭਾਵ ਨੂੰ ਵੀ ਬ-ਖ਼ੂਬੀ ਚਿਤਰਿਆ ਹੈ। ਉਹ ਨਾ ਸਿਰਫ਼ ਵਿਰਸੇ ਵਿੱਚ ਪ੍ਰਾਪਤ ਹੋਈਆਂ ਸੰਸਥਾਵਾਂ ਉੱਪਰ ਨਿਰਵਿਘਨ ਅਮਲ ਦੀ ਗਵਾਹੀ ਦਿੰਦਾ ਹੈ ਬਲਕਿ ੧੮ਵੀਂ ਸਦੀ ਦੇ ਪੰਥਕ ਅਨੁਭਵ ਵਿੱਚੋਂ ਪੈਦਾ ਹੋਈਆਂ ਸਿੱਖ ਸੰਸਥਾਵਾਂ ਤੇ ਪ੍ਰੰਪਰਾਵਾਂ ਦੇ ਸਰੂਪ ਤੇ ਕਾਰਜ ਨੂੰ ਰੇਖਾਂਕਿਤ ਵੀ ਕਰਦਾ ਹੈ। ਉਦਾਹਰਣ ਵਜੋਂ--ਗੁਰੂ ਗ੍ਰੰਥ-ਗੁਰੂ ਪੰਥ, ਦਲ ਖ਼ਾਲਸਾ, ਮਿਸਲਾਂ ਦਾ ਪ੍ਰਬੰਧ ਤੇ ਸੰਗਠਨ, ਰਾਖੀ ਸਿਸਟਮ, ਸਰਬੱਤ ਖ਼ਾਲਸਾ, ਗੁਰਮਤਾ, ਅਰਦਾਸ, ਦੇਗ-ਤੇਗ, ਤਨਖਾਹ ਦੀ ਪ੍ਰੰਪਰਾ, ਸਿੱਖ ਦੀ ਪਰਿਭਾਸ਼ਾ, ਸ਼ਹੀਦੀ ਪ੍ਰੰਪਰਾ, ਸਰਦਾਰੀ ਲਈ ਯੋਗਤਾ, ਸਿੱਖ ਜੁੱਧ ਕਲਾ, ਜੰਗੀ-ਵਿਵਹਾਰ ਆਦਿ ਬਾਰੇ ਪ੍ਰਮਾਣਿਕ ਤੇ ਭਰੋਸੇਯੋਗ ਸਮਗਰੀ ਏਸੇ ਸ੍ਰੋਤ ਵਿੱਚੋਂ ਮਿਲਦੀ ਹੈ।

ਬੰਦਈ ਤੇ ਨਿਹੰਗ ਸਿੰਘਾਂ ਬਾਰੇ ਜਾਣਕਾਰੀ ਤੋਂ ਛੁੱਟ ਪੰਥ ਵਿਰੋਧੀ ਤਾਕਤਾਂ ਜਿਵੇਂ—ਸੁਲਤਾਨੀਏ, ਹਿੰਦਾਲੀਏ, ਗੰਗੂਸ਼ਾਹੀਏ, ਰਾਮਰਾਈਏ, ਮਸੰਦੀਏ, ਕੱਟੜ ਸੁੰਨੀ ਮੌਲਾਣੇ ਆਦਿ ਦੀ ਸਿੱਖ ਪੰਥ ਵਿਰੋਧੀ ਨੀਤੀ ਤੇ ਈਰਖਾ ਕਾਰਣ ਪੈਦਾ ਹੋਏ ਧਾਰਮਿਕ-ਸਮਾਜਿਕ ਤਣਾਉ ਦੇ ਵਿਵਰਣ ਵੀ ਇਸ ਰਚਨਾ ਵਿੱਚ ਪ੍ਰਾਪਤ ਹਨ। *ਸ੍ਰੀ ਗੁਰ ਪੰਥ ਪ੍ਰਕਾਸ਼* ਇੱਕ ਅਜਿਹਾ ਨਿਵੇਕਲਾ ਸ੍ਰੋਤ ਹੈ ਜੋ ਜਮਨਾ ਤੇ ਗੰਗ-ਦੁਆਬ, ਦਿੱਲੀ ਤੇ ਰਾਜਪੂਤਾਨੇ ਵਿੱਚ ਸਿੱਖ ਮੁਹਿੰਮਾਂ ਉੱਪਰ ਰੌਸ਼ਨੀ ਪਾਉਂਦਾ ਹੈ। ਇਹ ੧੮ਵੀਂ ਸਦੀ ਵਿੱਚ ਸਿੱਖਾਂ ਦੇ ਮੁਗਲਾਂ, ਅਫ਼ਗਾਨਾਂ, ਰੁਹੇਲਿਆਂ, ਰਾਜਪੂਤਾਂ, ਜਾਟਾਂ ਤੇ ਮਰਾਠਿਆਂ ਨਾਲ ਸੰਬੰਧਾਂ ਉੱਪਰ ਵੀ ਪੰਛੀ-ਝਾਤ ਪਵਾਉਂਦਾ ਹੈ। ਸਿੱਖ ਸਰਦਾਰਾਂ ਦਾ ਕਿਰਦਾਰ ਤੇ ਉਨ੍ਹਾਂ ਦੇ ਆਪਸੀ ਸੰਬੰਧਾਂ ਬਾਰੇ ਹਵਾਲੇ ਵੀ ਇਸ ਵਿੱਚ ਮਿਲਦੇ ਹਨ।

ਇਹ ਇੱਕ ਅਜਿਹਾ ਸ੍ਰੋਤ ਹੈ ਜਿਸ ਵਿੱਚ ਤਸਵੀਰ ਦੇ ਦੋਨੋਂ ਰੁਖ਼ ਮਿਲਦੇ ਹਨ। ਭੰਗੂ ਨੇ ਸਿੱਖਾਂ ਦੇ ਐਬਾਂ ਉੱਪਰ ਪਰਦਾ ਨਹੀਂ ਪਾਇਆ, ਜੋ ਉਸ ਦੇ ਇਤਿਹਾਸ ਪ੍ਰਤੀ ਨਿਰਪੱਖ ਦ੍ਰਿਸ਼ਟੀਕੋਣ ਦੀ ਇੱਕ ਮਿਸਾਲ ਹੈ। ਇੱਕ ਪਾਸੇ ਉਹ ਜਲਾਲਾਬਾਦ ਦੇ ਲਾਚਾਰ ਬ੍ਰਾਹਮਣ ਦੀ ਮਜ਼ਲੂਮ ਧੀਅ ਨੂੰ ਆਜ਼ਾਦ ਕਰਵਾ ਕੇ ਪੰਥ ਦੀ ਬੇਟੀ ਵਜੋਂ ਦਿੱਤੇ ਮਾਣ-ਸਤਿਕਾਰ ਤੇ ਪਰਉਪਕਾਰ ਦੀ ਗੱਲ ਕਰਦਾ ਹੈ, ਦੂਜੇ ਪਾਸੇ ਉਹ ਲੋਭ-ਲਾਲਚ ਅਧੀਨ ਬੁੱਢਾ ਸਿੰਘ (ਭਾਈ ਕਾ) ਤੇ ਮਾਲੀ ਸਿੰਘ (ਰਾਮਗੜ੍ਹੀਆ) ਦੁਆਰਾ ਸਿੱਖ ਸਿਧਾਂਤਾਂ ਤੇ ਰਵਾਇਤਾਂ ਤੋਂ ਥਿੜਕਣ ਦੀਆਂ ਉਦਾਹਰਣਾਂ ਵੀ ਉਧਰਿਤ ਕਰਦਾ ਹੈ। ਜਿੱਥੇ ਉਹ ਸੁੱਚਾ ਨੰਦ, ਸਾਹਿਬ ਰਾਇ ਸੰਧੂ, ਰਾਮਾ ਰੰਧਾਵਾ, ਕਰਮਾ ਛੀਨਾ, ਲਖਪਤ ਰਾਇ ਆਦਿ ਹਿੰਦੂ ਅਧਿਕਾਰੀਆਂ ਦੁਆਰਾ ਸਿੱਖਾਂ ਨੂੰ ਜਾਨੀ ਤੇ ਮਾਲੀ ਨੁਕਸਾਨ ਪਹੁੰਚਾਉਣ ਦੀ ਨਿਖੇਧੀ ਕਰਦਾ ਹੈ, ਉੱਥੇ ਪੰਡੋਰੀ ਦੇ ਬੈਰਾਗੀ ਮਹੰਤ

ਦੁਆਰਾ ਆਪਣੀ ਜਾਨ ਦੀ ਪ੍ਰਵਾਹ ਕੀਤੇ ਬਗ਼ੈਰ ਸਿੱਖ ਔਰਤਾਂ ਤੇ ਬੱਚਿਆਂ ਨੂੰ ਪਨਾਹ ਦੇਣ ਦੀ ਸ਼ਲਾਘਾ ਵੀ ਕਰਦਾ ਹੈ। ਸਿੱਖ ਪੰਥ ਦੁਆਰਾ ਹਿੰਦੂਆਂ ਨੂੰ ਜ਼ਾਲਿਮ ਮੁਸਲਿਮ ਹਕੂਮਤ ਤੋਂ ਬਚਾਉਣ ਲਈ ਕੀਤੀਆਂ ਬੇਅੰਤ ਕੁਰਬਾਨੀਆਂ ਨੂੰ ਚਿਤਾਰਦਾ ਹੋਇਆ ਭੰਗੂ ਇਸ ਗੱਲ ਉੱਤੇ ਕੀਰਨੇ ਪਾਉਂਦਾ ਹੈ ਕਿ ਸਿੱਖਾਂ ਉੱਪਰ ਸੰਕਟ ਸਮੇਂ ਪਹਾੜੀ ਰਾਜੇ ਤੇ ਹਿੰਦੂ ਅਧਿਕਾਰੀਆਂ ਨੇ ਹਮੇਸ਼ਾ ਹੀ ਬੇਰੁਖ਼ੀ ਦਿਖਾਈ ਹੈ। ਉਹ ਸਿੱਖ ਸਰਦਾਰਾਂ ਦੀ ਅਕਾਲ ਪੁਰਖ ਤੇ ਗੁਰਬਾਣੀ ਵਿੱਚ ਨਿਸ਼ਠਾ ਤੇ ਰਹਿਤ ਮਰਯਾਦਾ ਪ੍ਰਤੀ ਪ੍ਰਤਿਬਧਤਾ ਦੀਆਂ ਉੱਚਤਮ ਮਿਸਾਲਾਂ ਵੀ ਪੇਸ਼ ਕਰਦਾ ਹੈ ਤੇ ਨਾਲ ਹੀ ਸਿੱਖ ਸਰਦਾਰਾਂ ਵਿੱਚ ਅੰਧ-ਵਿਸ਼ਵਾਸ ਤੇ ਧਾਰਮਿਕ-ਸਮਾਜਿਕ ਬੁਰਾਈਆਂ ਆ ਜਾਣ ਦਾ ਉਲੇਖ ਵੀ ਕਰਦਾ ਹੈ।

ਕਿਸੇ ਇਤਿਹਾਸਿਕ ਸ੍ਰੋਤ ਲਈ ਜ਼ਰੂਰੀ ਹੈ ਕਿ ਉਹ ਅਤਿ ਕਥਨੀ ਦੇ ਦੋਸ਼ ਤੋਂ ਮੁਕਤ ਹੋਵੇ ਤੇ ਉਸ ਵਿੱਚ ਵਰਣਨ ਤੱਥ ਭਰੋਸੇਯੋਗ ਵੀ ਹੋਣ। ਇਤਿਹਾਸਕਾਰੀ ਦੇ ਇਸ ਮਾਪਦੰਡ ਉੱਪਰ *ਸ੍ਰੀ ਗੁਰ ਪੰਥ ਪ੍ਰਕਾਸ਼* ਬੜਾ ਖਰਾ ਉਤਰਦਾ ਹੈ। ਇਸ ਸੰਬੰਧੀ ਨਿਮਨਲਿਖਿਤ ਕੁੱਝ ਉਦਾਹਰਣਾਂ ਪੇਸ਼ ਹਨ:

(ੳ) ਖਾਲਸੋ ਹੋਵੈ ਖੁਦ ਖੁਦਾ ਜਿਮ ਖੂਬੀ ਖੂਬ ਖੁਦਾਇ।
ਆਨ ਨ ਮਾਨੈ ਆਨ ਕੀ ਸੱਚੇ ਬਿਨ ਪਤਿਸ਼ਾਹ।੩੭। *(ਪੰਨਾ ੩੩)*

(ਅ) ਕਈ ਚਰਖ ਕਈ ਫਾਂਸੀ ਮਾਰੇ। ਕਈ ਤੋਪਨ ਕਈ ਛੂਰੀ ਕਟਾਰੇ।
ਕਈਅਨ ਕੈ ਸਿਰ ਮੁੰਗਲੀ ਕੁੱਟੇ। ਕਈ ਡੋਬੇ ਕਈ ਘਸੀਟ ਸੁ ਸੁੱਟੇ।੩।
ਦੱਬੇ ਟੰਗੇ ਬੰਦੂਖਨ ਦਏ ਮਾਰ। ਕੌਨ ਗਨੇ ਜੋ ਮਾਰੇ ਹਜ਼ਾਰ।
ਪਾਂਤ ਪਾਂਤ ਕਈ ਪਕੜ ਬਹਾਏ। ਸਾਥ ਤੇਗਨ ਕੇ ਸੀਸ ਉੜਵਾਏ।੪।
ਕਿਸੇ ਹੱਥ ਕਿਸੈ ਟੰਗ ਕਟਵਾਇ। ਅੱਖ ਕੱਢ ਕਿਸੇ ਖਲ ਕਢਵਾਇ।
ਕੇਸਨ ਵਾਲੋ ਜੋ ਨਰ ਹੋਈ। ਬਾਲ ਬਿਰਧ ਲਭ ਛੱਡੈ ਨ ਕੋਈ।੫। *(ਪੰਨੇ ੨੨੦-੨੧)*

(ੲ) ਲਿਖ ਨਿਬਾਬ ਤਬ ਐਸ ਫਿਰਾਵਾ। ਲੂਟ ਮਾਫ਼ ਘਰ ਸਿੰਘ ਸੁ ਪਾਵਾ।
ਸਿਰ ਪਰ ਹੋਵੈਂ ਜਿਸ ਕੇ ਕੇਸ। ਰਹਣ ਨ ਦੇਨੋ ਅਪਣੇ ਦੇਸ।੧੩।
ਜੋ ਸਿੰਘਨ ਆਇ ਮੋਹਿ ਬਤਾਵੈ। ਆਏ ਅਨਾਮ ਸੋ ਮੈਂ ਤੇ ਪਾਵੈ।
ਜੋ ਸਿੰਘ ਕੋ ਕੋਊ ਉਤਾਰੇ ਕੇਸ। ਦੇਊਂ ਦੁਸ਼ਾਲੇ ਔ ਬਡ ਖੇਸ।੧੪।
ਦੱਸਣ ਵਾਲੇ ਦਸ ਰੁਪਏ ਔ ਮਾਰਨ ਵਾਲਾ ਪਚਾਸ।
ਯਹ ਲਾਲਚ ਤੁਰਕਨ ਦਯੋ ਤਬ ਬਹੁਤ ਸਿੰਘਨ ਭਯੋ ਨਾਸ।੧੫।
ਜੋਊ ਖੇਤੀ ਕਰਤ ਥੇ ਸਿੰਘ ਸੁ ਪਿੰਡਨ ਮਾਂਹਿ।
ਤਾਹੂ ਕੋ ਭੀ ਮਾਰਿਓ ਕੇਸ ਦਿੱਸੇ ਸਿਰ ਜਾਹਿਂ।੧੬। *(ਪੰਨਾ ੨੨੫)*

(ਸ) ਇਸਤ੍ਰੀ ਤਨ ਜੋ ਗਹਿਣਾ ਹੋਈ। ਤਾਂ ਕੋ ਹਾਥ ਨ ਲਾਓ ਕੋਈ।
ਪੁਰਸ਼ ਪੁਸ਼ਾਕ ਔ ਸਿਰ ਕੀ ਪਾਗ। ਇਨ ਭੀ ਕੋਈ ਹੱਥ ਨ ਲਾਗ।੩੩। *(ਪੰਨਾ ੧੧੦)*

(ਹ) ਗਿਰਯੋ ਪਰਯੋ ਜੋ ਗਿਲਜੋ ਪਾਵੈਂ। ਨਹਿਂ ਖਾਲਸੋ ਉਸ ਮਾਰ ਗਵਾਵੈਂ।੨੧। *(ਪੰਨਾ ੪੦੦)*

(ਕ) ਪੂਛਯੋ ਨਾਦਰ ਨੇ ਖਾਨੂ ਆਇ। ਹਮ ਕੋ ਲੁੱਟਨਹਾਰ ਬਤਾਇ।
ਜਿਨ ਲੁਟ ਖਾਯੋ ਹਮਰੋ ਰਾਹੁ। ਮੁਲਕ ਉਸੈ ਕੀ ਉਡਾ ਦਯੋਂ ਸੁਾਹਿ।੩।
ਤਬ ਖਾਨੂੰ ਨੇ ਐਸ ਬਖਾਨੀ। ਮੁਲਕ ਉਸੈ ਕੋ ਨਾਂਹਿ ਨਿਸ਼ਾਨੀ।
ਖੜੇ ਸੋਵੈਂ ਔ ਚਲਤੇ ਖਾਂਹਿ। ਨਹਿਂ ਬੈਠੈਂ ਵੈ ਕਿਤੇ ਗਿਰਾਇਂ।੪।
ਨੂਨ ਘਿਰਤ ਕੋ ਸਵਾਦ ਨ ਜਾਨੈਂ। ਹਮ ਦੁਖ ਦੇਵੈਂ ਵੈ ਸੁਖ ਮਾਨੈਂ।
ਹਾੜ ਨ ਦਿਨ ਭਰ ਪੀਵੈਂ ਪਾਨੀ। ਸਯਾਲ ਰਖੈਂ ਨ ਅਗਨ ਨਿਸ਼ਾਨੀ।੫।
ਨਹਿਂ ਖਾਵੈਂ ਵੈ ਪੀਸਯੋ ਨਾਜ। ਲੜੈਂ ਬਹੁਤ ਵੈ ਕਰਕੈ ਭਾਜ।
ਏਕ ਹੋਇ ਤਾਂ ਸੌ ਸੌ ਲਰੈਂ। ਮਰਨੇ ਤੇ ਵੈ ਮੂਲ ਨ ਡਰੈਂ।੬।

ਰਹੈ ਚਾਊ ਉਨ ਮਰਨ ਕੋ ਦੀਨ ਮਜ਼ਹਬ ਕੈ ਭਾਇ।
ਹਮ ਮਾਰਤ ਉਨ ਥਕ ਗਏ ਉਏ ਘਟਤ ਨ ਕਿਤਹੂੰ ਦਾਇ।੭।
*** *** ***
ਤਬ ਨਾਦਰ ਸੁਨ ਸੀਸ ਹਿਲਾਯੋ। ਅਪਨੋ ਕੀਨੋ ਤਬ ਤੁਮ ਪਾਯੋ।
ਸੋ ਅਬ ਜੀਤੇ ਜਾਵੈਂ ਨਾਹੀਂ। ਜਿਨਕੈ ਸਾਹਿਬ ਆਪ ਪਨਾਹੀਂ।੧੨। *(ਪੰਨੇ ੨੨੩-੨੪)*

ਉਪਰੋਕਤ ਹਵਾਲਿਆਂ ਵਿੱਚ ਖਾਲਸੇ ਦੀ ਵਿਸ਼ੇਸ਼ਤਾ, ਸਿੱਖ ਕੌਮ ਉੱਪਰ ਜ਼ੁਲਮ ਤੇ ਤਸੀਹੇ, ਸਿੱਖਾਂ ਦਾ ਜੰਗੀ-ਵਿਹਾਰ ਅਤੇ ਸਿੱਖਾਂ ਸੰਬੰਧੀ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਤੇ ਨਾਦਿਰ ਸ਼ਾਹ ਵਿਚਕਾਰ ਵਾਰਤਾਲਾਪ ਬਾਰੇ ਜੋ ਤੱਥ ਭੰਗੂ ਨੇ ਪੇਸ਼ ਕੀਤੇ ਹਨ, ਉਨ੍ਹਾਂ ਦੀ ਪੁਸ਼ਟੀ ਜਾਰਜ ਫੌਰਸਟਰ, ਕਾਜ਼ੀ ਨੂਰਦੀਨ, ਅਹਿਮਦ ਸ਼ਾਹ ਬਟਾਲਵੀ ਆਦਿ ਦੀਆਂ ਹੋਰਨਾਂ ਸਮਕਾਲੀ ਤੇ ਨਿਰਪੱਖ ਇਤਿਹਾਸਕਾਰਾਂ ਦੀਆਂ ਲਿਖਤਾਂ ਤੋਂ ਵੀ ਹੋ ਜਾਂਦੀ ਹੈ। ਜਿਵੇਂ ਜਾਦੂ ਸਿਰ ਚੜ੍ਹ ਕੇ ਬੋਲਦਾ ਹੈ ਉਸੇ ਤਰ੍ਹਾਂ ਭੰਗੂ ਆਪਣੀ ਇਤਿਹਾਸਕਾਰੀ ਦੀ ਪ੍ਰਮਾਣੀਕਤਾ ਦਾ ਸਿੱਕਾ ਕਪਤਾਨ ਮਰੇ ਦੀ ਜ਼ਬਾਨੀ ਇਨ੍ਹਾਂ ਸ਼ਬਦਾਂ ਰਾਹੀਂ ਸਵੀਕਾਰ ਕਰਾਉਂਦਾ ਹੈ :

(ੳ) ਤੌ ਮਾਲੀ ਨੇ ਫਿਰ ਕਹਯੋ ਕਹੀ ਸੱਚ ਤੁਮ ਬਾਤ।
ਦਿੱਲੀ ਵਾਲਨ ਥੀ ਕਹੀ ਬੈਰ ਬਾਦ ਕੀ ਬਾਤ।੧੩।
ਭਲੀ ਭਈ ਹਮ ਲਿਖ ਨ ਪਠਾਈ। ਬਾਤ ਹੋਤ ਹਮ ਲੰਦਨ ਝੁਠਾਈ।
ਹਮ ਸਭ ਖ਼ੂਬ ਖੋਜ ਲਖਿ ਲੀਆ। ਔਰ ਲੋਕਨ ਤੇ ਭੀ ਸੁਨ ਥੀਆ।੧੪।
ਮੁਸਲਮਾਣ ਅਰ ਹਿੰਦੂ ਪੁਰਾਣੇ। ਖ਼ੂਬ ਤਰ੍ਹਾਂ ਹਮ ਪੂਛ ਪਛਾਣੇ।
ਜਿਸੀ ਤੌਰ ਤੁਮ ਤੇ ਹਮ ਸੁਨੀ। ਉਹੀ ਤੌਰ ਕਹਿ ਪੁਰਾਣੇ ਗੁਨੀ।੧੫।
*** *** ***
ਤੌ ਮਰੀ ਹਮ ਸੋਂ ਕਹਯੋ ਹਮ ਮਨ ਭਯੋ ਪਤਿਆਰਿ।
ਸੋਊ ਲਿਖ ਹਮ ਭੇਜ ਹੈਂ ਲੰਦਨ ਕੇ ਪਤਿਸ਼ਾਹਿ।੨੦।
ਲੰਦਨ ਤੇ ਜਾਊਂਗੁ ਔਰ ਦੇਸ। ਜਹਿਂ ਜਹਿਂ ਹਮਰੋ ਫਿਰਤ ਹੈ ਭੇਸ।
ਪੰਥ ਖਾਲਸੇ ਕੀ ਮਹਿਮਾ ਊਚ। ਲਿਖੀ ਗਈ ਕਰ ਸਭ ਹੀ ਸੂਚ।੨੧। *(ਪੰਨੇ ੪੦੩-੦੪)*

ਜੂਨ ੧੭੬੭ ਈ: ਵਿੱਚ ਅਹਿਮਦ ਸ਼ਾਹ ਅਬਦਾਲੀ ਦੀ ਭਾਰਤ ਉੱਪਰ ਅੰਤਿਮ ਹੱਲੇ ਤੋਂ ਵਾਪਸੀ ਅਤੇ ਸਿੱਖ ਸਰਦਾਰਾਂ ਦੁਆਰਾ ਮੁਕੰਮਲ ਤੌਰ 'ਤੇ ਪੰਜਾਬ ਦੀ ਰਾਜ-ਸਤਾ ਸੰਭਾਲ ਲੈਣ ਨਾਲ *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਮੁੱਖ ਭਾਗ ਆਪਣੇ ਅੰਤ ਨੂੰ ਪਹੁੰਚਦਾ ਹੈ। ਉਪਰੰਤ ਭੰਗੂ ਨੇ ਕੁੱਝ ਸਾਖੀਆਂ ਵਿੱਚ ਕਰੋੜ ਸਿੰਘੀਆਂ ਤੇ ਫੂਲਕੀਆਂ ਮਿਸਲ ਦੇ ਹਾਲ ਬਿਆਨ ਕੀਤੇ ਹਨ। ਮਾਰਚ ੧੭੮੩ ਈ: ਵਿੱਚ ਸ: ਬਘੇਲ ਸਿੰਘ ਦੀ ਦਿੱਲੀ ਮੁਹਿਮ ਅੰਤਿਮ ਇਤਿਹਾਸਿਕ ਘਟਨਾ ਹੈ, ਜਿਸ ਦਾ ਜ਼ਿਕਰ ਇਸ ਗ੍ਰੰਥ ਵਿੱਚ ਆਇਆ ਹੈ। ਬੇਸ਼ਕ ਭੰਗੂ ਨੇ ਆਪਣੀ ਰਚਨਾ ੧੮੪੧ ਈ: ਵਿੱਚ ਸੰਪੂਰਨ ਕੀਤੀ ਸੀ ਪਰ ਉਸ ਨੇ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਰਾਜ ਬਾਰੇ ਕੋਈ ਟਿੱਪਣੀ ਕਰਨੀ ਯੋਗ ਨਹੀਂ ਸਮਝੀ। ਸ਼ਾਇਦ ਇਹ ਉਸ ਦੀ ਰਚਨਾ ਦੇ ਮੁੱਖ ਸਰੋਕਾਰ ਦਾ ਅੰਗ ਨਹੀਂ ਸੀ। ਪਰ ਇਹ ਤੱਥ ਵੀ ਧਿਆਨਯੋਗ ਹੈ ਕਿ ਉਹ ਮਹਾਰਾਜੇ ਦੀ ਚੜ੍ਹਤ ਬਾਰੇ ਅਸਿੱਧੇ ਰੂਪ ਵਿੱਚ ਪ੍ਰਸ਼ੰਸਾ ਕਰਨ ਤੋਂ ਆਪਣੇ ਆਪ ਨੂੰ ਰੋਕ ਵੀ ਨਹੀਂ ਸਕਿਆ।

ਭੰਗੂ ਨੇ ਵਾਹ ਲੱਗਦੀ ਇਮਾਨਦਾਰੀ ਨਾਲ ਨਿਰਪੱਖਤਾ ਸਹਿਤ ਸਿੱਧੇ-ਸਾਦੇ ਢੰਗ ਵਿੱਚ ਸਚਾਈ ਨੂੰ ਬਿਆਨ ਕੀਤਾ ਹੈ ਪਰ ਕੁੱਝ ਥਾਈਂ ਉਸ ਨੂੰ ਟਪਲਾ ਵੀ ਲੱਗਾ ਹੈ। ਉਦਾਹਰਣ ਵਜੋਂ ਚਮਕੌਰ ਦੇ ਜੰਗ ਵਿੱਚ ਸ਼ਹੀਦ ਹੋਣ ਵਾਲੇ ਵੱਡੇ ਸਾਹਿਬਜ਼ਾਦਿਆਂ ਦੇ ਨਾਵਾਂ ਬਾਰੇ ਉਸ ਨੂੰ ਭੁਲੇਖਾ ਹੈ। ਏਸੇ ਤਰ੍ਹਾਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਕਿਧਰੇ ਕਤਲ ਕੀਤੇ ਜਾਣ ਨਾਲ ਤੇ ਕਿਤੇ ਕੰਧਾਂ ਵਿੱਚ ਚਿਣੇ (ਪੰਨਾ ੩੮੦) ਜਾਣ ਨਾਲ ਹੋਈ ਦੱਸਦਾ ਹੈ। *ਸ੍ਰੀ ਗੁਰ ਪੰਥ ਪ੍ਰਕਾਸ਼* ਵਿੱਚ ਵਰਣਨ ਘਟਨਾਵਾਂ, ਤਾਰੀਖ਼ਾਂ ਤੇ ਪਾਤਰਾਂ ਬਾਰੇ ਗ਼ਲਤ-ਫ਼ਹਿਮੀਆਂ ਸ਼ਾਇਦ ਮੌਖਿਕ ਪਰੰਪਰਾ ਤੋਂ ਪ੍ਰਾਪਤ ਇਤਿਹਾਸ ਦੀਆਂ ਤਰੁੱਟੀਆਂ ਦਾ ਨਤੀਜਾ ਹਨ। ਏਸੇ ਤਰ੍ਹਾਂ ਸਿੱਖ ਸਿਧਾਂਤ ਵਿਰੋਧੀ ਦੇਵੀ-ਪੂਜਨ ਵਰਗੀਆਂ ਘਟਨਾਵਾਂ *ਗੁਰਬਿਲਾਸ*

 

ਵਰਗੇ ਪੂਰਬਲੇ ਸ੍ਰੋਤਾਂ ਤੋਂ ਇਸ ਰਚਨਾ ਵਿੱਚ ਪ੍ਰਵੇਸ਼ ਪਾ ਗਈਆਂ ਹਨ। ਉਪਰੋਕਤ ਕਿਸਮ ਦੀਆਂ ਊਣਤਾਈਆਂ ਦੇ ਬਾਵਜੂਦ ਜਦ ਅਸੀਂ ਭੰਗੂ ਦੀ ਕ੍ਰਿਤ ਦੇ ਸਮੁੱਚੇ ਗੁਣ-ਦੋਸ਼ਾਂ ਨੂੰ ਵਿਚਾਰਦੇ ਹਾਂ ਤਾਂ ਇਹ ੧੯ਵੀਂ ਸਦੀ ਦੇ ਸਾਰੇ ਫ਼ਾਰਸੀ ਸ੍ਰੋਤਾਂ ਦੀ ਨਿਸਬਤ ਵਧੇਰੇ ਪ੍ਰਮਾਣਿਕ ਤੇ ਭਰੋਸੇਯੋਗ ਦਸਤਾਵੇਜ਼ ਹੈ।

ਇਤਿਹਾਸਕਾਰ ਆਮ ਤੌਰ 'ਤੇ ਇਹ ਕਹਿੰਦੇ ਹਨ ਕਿ ਸਿੱਖਾਂ ਨੇ ਇਤਿਹਾਸ ਤਾਂ ਸਿਰਜਿਆ ਪਰ ਇਸ ਨੂੰ ਲਿਖਣ ਜਾਂ ਸੰਭਾਲਣ ਵਿੱਚ ਕੋਈ ਰੁਚੀ ਨਹੀਂ ਦਿਖਾਈ। ਏਸ ਪੱਖੋਂ ਸਾਰੇ ਸਿੱਖ ਇਤਿਹਾਸ ਵਿੱਚ ਸ: ਰਤਨ ਸਿੰਘ ਭੰਗੂ ਕ੍ਰਿਤ *ਸ੍ਰੀ ਗੁਰ ਪੰਥ ਪ੍ਰਕਾਸ਼* ਅਜਿਹੀ ਇਕੱਲੀ ਤੇ ਨਿਵੇਕਲੀ ਮਿਸਾਲ ਹੈ, ਜੋ ਉਪਰੋਕਤ ਕਥਿਤ ਕੌੜੀ ਹਕੀਕਤ ਨੂੰ ਝੁਠਲਾਉਂਦੀ ਹੈ। ਗੁਰੂ-ਕਾਲ ਦੇ ਇਤਿਹਾਸ ਲਈ ਭਾਵੇਂ ਇਸ ਰਚਨਾ ਦਾ ਮਹੱਤਵ ਗੌਣ ਹੈ ਪਰ ਉੱਤਰ-ਗੁਰੂ-ਕਾਲੀਨ ਸਿੱਖ ਇਤਿਹਾਸ ਲਈ ਇਹ ਮੁੱਢਲੇ ਤੇ ਪ੍ਰਮੁੱਖ ਸ੍ਰੋਤ ਦਾ ਦਰਜਾ ਰੱਖਦੀ ਹੈ। ਇਹ ੧੮ਵੀਂ ਸਦੀ ਦੇ ਸੂਰਬੀਰ ਤੇ ਯੋਧੇ ਸਿੱਖਾਂ ਦੀ ਸਵੈ-ਕਥਿਤ ਕਹਾਣੀ ਹੈ ਕਿ ਉਹ ਕਿਵੇਂ ਆਪਣੇ ਸਿਰੜ ਤੇ ਜਦੋ-ਜਹਿਦ ਨਾਲ ਇੱਕ ਆਮ ਮਨੁੱਖ ਤੋਂ ਉੱਠ ਕੇ ਰਾਜ-ਭਾਗ ਦੇ ਵਾਰਿਸ ਬਣੇ ਸਨ। ਇੱਕ ਕਿਸਮ ਨਾਲ ਇਹ ਰਚਨਾ ਪਿੰਡੇ ਉੱਤੇ ਹੰਢਾਏ ਤੇ ਸੀਨੇ ਵਿੱਚ ਸੰਭਾਲੇ ਸਿੱਖ ਇਤਿਹਾਸ ਦਾ ਸਵੈ-ਪ੍ਰਤਿਬਿੰਬਤ ਦਸਤਾਵੇਜ਼ ਹੈ, ਜੋ ਸਿੱਖ ਵਿਚਾਰਧਾਰਾ ਦੀ ਉਚਿਤਤਾ ਨੂੰ ਵਰਣਨ ਕਰਦਾ ਹੋਇਆ ਇਸ ਦੀ ਇਤਿਹਾਸ ਵਿੱਚ ਅਭਿਵਿਅਕਤੀ ਤੇ ਅਮਲ-ਦੋਨਾਂ ਨੂੰ ਉਜਾਗਰ ਕਰਦਾ ਹੈ।

### ੪.

ਇਸ ਗ੍ਰੰਥ ਦੇ ਹੁਣ ਤਕ ਤਿੰਨ ਵੱਖੋ-ਵੱਖਰੇ ਪ੍ਰਕਾਸ਼ਨ ਆ ਚੁੱਕੇ ਹਨ। ਸਭ ਤੋਂ ਪਹਿਲੇ ੧੯੧੪ ਈ: ਵਿੱਚ ਭਾਈ ਵੀਰ ਸਿੰਘ ਨੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਰਾਹੀਂ ਇਸ ਨੂੰ ਪ੍ਰਕਾਸ਼ਿਤ ਕਰਵਾਇਆ ਸੀ। ਉਹ ਲਿਖਦੇ ਹਨ ਕਿ "ਜਿਸ ਨੁਸਖ਼ੇ ਤੋਂ ਅਸਾਂ ਇਹ ਛਾਪਿਆ ਹੈ ਉਹ ਕਾਹਲੀ ਦਾ ਲਿਖਿਆ ਹੋਇਆ ਸੀ, ਅਰ ਕਈ ਥਾਈਂ ਇਸ ਕਾਹਲੀ ਕਰਕੇ ਅਰ ਟਾਵੇਂ ਥਾਈਂ ਆਖੇਪਕ ਦੇ ਆਭਾਸ ਪੈਣ ਕਰਕੇ ਇਹ ਦਰੁਸਤੀ ਦਾ ਮੁਥਾਜ ਸੀ। ਪਰ ਅਸਾਂ ਆਪਣੇ ਵੱਲੋਂ ਪੂਰਨ ਯਤਨ ਕੀਤਾ ਹੈ ਕਿ ਸੁਧਾਈ ਪੂਰੀ ਹੋਵੇ।"[1] ਭਾਈ ਸਾਹਿਬ ਨੇ ਹਸਤਾਖੇਪ ਪਾਠ ਦੀ ਨਿਸ਼ਾਨਦੇਹੀ ਤੇ ਸੁਧਾਈ ਲਈ ਕਿਹੜੀ ਸੰਪਾਦਨ ਵਿਧੀ ਅਪਣਾਈ ਸੀ, ਕੋਈ ਹਵਾਲਾ ਨਹੀਂ ਦਿੱਤਾ। ੧੯੩੯ ਈ: ਵਿੱਚ ਛਪੀ ਇਸ ਦੀ ਦੂਜੀ ਐਡੀਸ਼ਨ ਦੀ ਭੂਮਿਕਾ ਵਿੱਚ ਉਹ ਲਿਖਦੇ ਹਨ ਕਿ "ਜਿਸ ਨੁਸਖ਼ੇ ਤੋਂ ਇਹ ਛਪਿਆ ਸੀ, ਉਹ ਹੱਥ ਨਹੀਂ ਆਯਾ। ਇੱਕ ਹੋਰ ਲਿਖਤੀ ਨੁਸਖ਼ਾ ਅਕਸਮਾਤ ਲੱਭ ਗਿਆ। ਗ਼ਲਤ ਪਾਠ ਉਸ ਨਾਲ ਸੋਧੇ ਗਏ ਹਨ, ਸੰਦਿਗਧ ਥਾਈਂ ਪਾਠਾਂਤ੍ਰ ਦਿੱਤੇ ਗਏ ਹਨ, ਕਈ ਥਾਈਂ ਪ੍ਰਯਾਯ ਬੀ ਦਿੱਤੇ ਗਏ ਹਨ ਤੇ ਹੋਰ ਪਾਠ ਜਿੱਥੇ ਕਿਤੇ ਵਾਧੂ ਲੱਭੇ ਹਨ ਫੁਟ-ਨੋਟਾਂ ਵਿੱਚ ਦੇ ਦਿੱਤੇ ਗਏ ਹਨ। ਕਈ ਥਾਈਂ ਪਹਿਲੇ ਨੁਸਖ਼ੇ ਵਿੱਚ ਚੌਪਈਆਂ ਦੋ ਦੋ ਸਤਰਾਂ ਦੀਆਂ ਸਨ, ਇਸ ਹੁਣ ਦੇ ਲੱਭੇ ਲਿਖਤੀ ਨੁਸਖ਼ੇ ਵਿੱਚੋਂ ਜਿੱਥੇ ਬਾਕੀ ਦੋ ਦੋ ਪਦ ਮਿਲ ਗਏ ਹਨ, ਪਾ ਕੇ ਚਾਰੇ ਚਰਨ ਪੂਰੇ ਕਰ ਦਿੱਤੇ ਹਨ।" ਉਹ ਹੋਰ ਲਿਖਦੇ ਹਨ ਕਿ "ਅਸੀਂ ਅਜੇ ਹੋਰ ਨੁਸਖ਼ੇ ਦੀ ਖੋਜ ਵਿੱਚ ਹਾਂ ਜੋ ਇਸ ਤੋਂ ਪੁਰਾਤਨ ਮਿਲ ਸਕੇ ਤਾਂ ਹੋਰ ਸੁਧਾਈ ਹੋ ਸਕੇ।" ਮਾਲੂਮ ਹੁੰਦਾ ਹੈ ਭਾਈ ਸਾਹਿਬ ਨੂੰ ਕੋਈ ਹੋਰ ਪੁਰਾਤਨ ਖਰੜਾ ਪ੍ਰਾਪਤ ਨਹੀਂ ਸੀ ਇਸ ਲਈ ਉਨ੍ਹਾਂ ਨੇ ੧੯੫੨ ਈ. ਵਿੱਚ ਇਸ ਦੀ ਤੀਜੀ ਐਡੀਸ਼ਨ ਛਾਪੀ ਜੋ ਮਾਮੂਲੀ ਸੁਧਾਈਆਂ ਤੋਂ ਛੁੱਟ ਦੂਜੀ ਐਡੀਸ਼ਨ ਦਾ ਹੂਬਹੂ ਉਤਾਰਾ ਸੀ। ੧੯੬੨ ਈ: ਵਿੱਚ ਇਸ ਦੀ ਚੌਥੀ ਐਡੀਸ਼ਨ ਛਪੀ ਜੋ ਤੀਜੀ ਐਡੀਸ਼ਨ ਦਾ ਇੰਨ ਬਿੰਨ ਉਤਾਰਾ ਹੈ।

ਭਾਈ ਸਾਹਿਬ ਨੇ *ਪੰਥ ਪ੍ਰਕਾਸ਼* ਦਾ ਸੰਪਾਦਨ ਕਰਦਿਆਂ ਜਿੱਥੇ ਕਿਤੇ ਲੇਖਕ ਨੇ ਸਾਖੀ ਦਾ ਸਿਰਲੇਖ ਨਹੀਂ ਸੀ ਦਿੱਤਾ, ਉੱਥੇ ਆਪਣੇ ਵੱਲੋਂ ਬ੍ਰੈਕਟਾਂ ਵਿਚ ਸਿਰਲੇਖ ਦੇ ਦਿੱਤੇ ਹਨ। ਏਸੇ ਤਰ੍ਹਾਂ ਪਾਠਕਾਂ ਦੀ ਸਹੂਲਤ ਲਈ ਪ੍ਰਸੰਗਾਂ ਵਿੱਚ ਵਰਣਿਤ ਉਪ-ਪ੍ਰਸੰਗਾਂ ਦੇ ਵੀ ਸ਼ੀਰਸ਼ਕ ਲਾ ਦਿੱਤੇ ਹਨ। ਦੋ ਪਾਤਰਾਂ ਵਿਚਕਾਰ ਗੱਲਬਾਤ ਨੂੰ ਸਪੱਸ਼ਟ ਕਰਨ ਲਈ ਉਲਟੇ ਕਾਮੇ ' ' ਵਰਤੇ ਹਨ। ਟਾਵੇਂ ਥਾਈਂ ਔਖੇ ਸ਼ਬਦਾਂ ਦੇ ਅਰਥ ਦੇਣ ਤੋਂ ਇਲਾਵਾ ਫੁਟ-ਨੋਟਾਂ ਵਿੱਚ ਪਾਠ-ਭੇਦ ਵੀ ਦਿੱਤੇ ਹਨ। ਪਾਠ-ਭੇਦ ਦਾ ਅਧਿਐਨ

੧. ਭਾਈ ਵੀਰ ਸਿੰਘ, *ਪ੍ਰਾਚੀਨ ਪੰਥ ਪ੍ਰਕਾਸ਼*, ਪੰਨਾ ੩.

ਇਹ ਸੁਝਾਉਂਦਾ ਹੈ ਕਿ ਭਾਈ ਸਾਹਿਬ ਪਾਸ ਇਸ ਗ੍ਰੰਥ ਦੀਆਂ ਇੱਕ ਤੋਂ ਵਧੇਰੇ ਹੱਥ-ਲਿਖਤ ਪ੍ਰਤੀਆਂ ਮੌਜੂਦ ਸਨ। *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਇੱਕ ਹੋਰ ਪ੍ਰਕਾਸ਼ਨ ਡਾ. ਜੀਤ ਸਿੰਘ ਸੀਤਲ ਦੁਆਰਾ ਸੰਪਾਦਿਤ ਕਰਵਾ ਕੇ ਸਿੱਖ ਇਤਿਹਾਸ ਰਿਸਰਚ ਬੋਰਡ, ਅੰਮ੍ਰਿਤਸਰ ਨੇ ੧੯੮੪ ਈ: ਵਿੱਚ ਪ੍ਰਕਾਸ਼ਿਤ ਕੀਤਾ ਸੀ। ਡਾ. ਸੀਤਲ ਨੇ ਇਸ ਦੀ ਸੰਪਾਦਨਾ ਲਈ ਕਿਸੇ ਹੱਥ-ਲਿਖਤ ਖਰੜੇ ਨੂੰ ਨਹੀਂ ਬਲਕਿ ਭਾਈ ਵੀਰ ਸਿੰਘ ਵਾਲੇ ਪਾਠ ਨੂੰ ਹੀ ਆਧਾਰ ਬਣਾਇਆ ਹੈ। ਉਹ ਲਿਖਦੇ ਹਨ ਕਿ ਅਸੀਂ ਉਪਰੋਕਤ ਮੂਲ ਪਾਠ ਵਿੱਚ ਲੋੜੀਂਦੀਆਂ ਸੋਧਾਂ ਤੇ ਸ਼ੁਧੀਆਂ ਕਰ ਲਈਆਂ ਹਨ।[1] ਯਾਦ ਰਹੇ ਕਿ ਇਹ ਸੋਧਾਂ ਕਿਸੇ ਖਰੜੇ ਦੀ ਸਹਾਇਤਾ ਨਾਲ ਨਹੀਂ ਬਲਕਿ ਡਾ. ਸੀਤਲ ਨੇ ਆਪਣੀ ਸਮਝ ਮੁਤਾਬਕ ਕੀਤੀਆਂ ਹਨ। ਡਾ. ਸਾਹਿਬ ਦੁਆਰਾ ਪਾਠ ਵਿਚਲੇ ਔਖੇ ਸ਼ਬਦਾਂ ਦੇ ਅਰਥ ਅਤੇ ਇਤਿਹਾਸਿਕ ਤੇ ਮਿਥਿਹਾਸਿਕ ਪਾਤਰਾਂ ਬਾਰੇ ਫ਼ੁਟ-ਨੋਟਾਂ ਵਿੱਚ ਜੁਟਾਈ ਜਾਣਕਾਰੀ, ਭਾਈ ਵੀਰ ਸਿੰਘ ਵਾਲੇ ਪਾਠ ਵਿੱਚ ਅਵੱਸ਼ ਇੱਕ ਵਾਧਾ ਪੇਸ਼ ਕਰਦੀ ਹੈ। ਗ੍ਰੰਥ ਦੇ ਅਸਲੀ ਅਤੇ ਸਹੀ ਨਾਮ *ਸ੍ਰੀ ਗੁਰ ਪੰਥ ਪ੍ਰਕਾਸ਼* ਵੱਲ ਵਿਦਵਾਨ ਪਾਠਕਾਂ ਦਾ ਧਿਆਨ ਖਿੱਚਣਾ, ਡਾ. ਜੀਤ ਸਿੰਘ ਸੀਤਲ ਦੇ ਹੀ ਹਿੱਸੇ ਆਇਆ ਹੈ। ਇਸ ਗ੍ਰੰਥ ਦਾ ਤੀਜਾ ਪ੍ਰਕਾਸ਼ਨ ਬੁੱਢਾ ਦਲ ਦੇ ਜੱਥੇਦਾਰ ਸੰਤਾ ਸਿੰਘ ਨੇ ਦੋ ਜਿਲਦਾਂ ਵਿੱਚ ੨੦੦੦ ਈ: ਵਿੱਚ ਚਤਰ ਸਿੰਘ, ਜੀਵਨ ਸਿੰਘ, ਅੰਮ੍ਰਿਤਸਰ ਰਾਹੀਂ ਪ੍ਰਕਾਸ਼ਿਤ ਕਰਵਾਇਆ ਹੈ। ਇਸ ਦਾ ਆਧਾਰ ਵੀ ਭਾਈ ਵੀਰ ਸਿੰਘ ਵਾਲਾ ਪਾਠ ਹੈ। ਫ਼ਰਕ ਇਤਨਾ ਹੈ ਕਿ ਹਰ ਇੱਕ ਬੰਦ ਦੇ ਸਰਲ ਅਰਥ ਤੇ ਵਿਆਖਿਆ ਨਾਲੋਂ ਨਾਲ ਪ੍ਰਸਤੁਤ ਕੀਤੀ ਹੈ।

*ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਹੱਥ-ਲਿਖਤ ਖਰੜੇ ਬਹੁਤਾਤ ਵਿੱਚ ਨਹੀਂ ਬਲਕਿ ਗਿਣਤੀ ਦੇ ਹੀ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿੱਚ ਇਸ ਦੀ ਇੱਕ-ਇੱਕ ਹੱਥ-ਲਿਖਤ ਪ੍ਰਤੀ ਸੁਰੱਖਿਅਤ ਹੈ। ਇੱਕ ਨੁਸਖ਼ਾ ਰਾੜੇਵਾਲਾ ਖ਼ਾਨਦਾਨ ਪਾਸ ਭੜੀ ਪਿੰਡ ਵਿੱਚ ਮੌਜੂਦ ਸੀ। ਪੜਤਾਲ ਉਪਰੰਤ ਪਤਾ ਚਲਿਆ ਹੈ ਕਿ ਇਹ ਖਰੜਾ ਬੀਬੀ ਨਿਰਲੇਪ ਕੌਰ ਰਾਹੀਂ ਬਾਬਾ ਵਿਰਸਾ ਸਿੰਘ ਦੇ ਡੇਰੇ, ਗੋਬਿੰਦ ਸਦਨ ਗਦਾਈਪੁਰ, ਦਿੱਲੀ ਗਮਨ ਕਰ ਗਿਆ ਹੈ। ਪ੍ਰੋਫ਼ੈਸਰ ਕ੍ਰਿਪਾਲ ਸਿੰਘ (ਸਾਬਕਾ ਮੁਖੀ, ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ), ਅਨੁਸਾਰ ਸ. ਗਿਆਨ ਸਿੰਘ ਰਾੜੇਵਾਲਾ ਪਾਸ ਵੀ ਇਸ ਦੀ ਇੱਕ ਹੱਥ-ਲਿਖਤ ਸੀ ਜੋ ਗਿਆਨੀ ਗੁਰਦਿੱਤ ਸਿੰਘ ਪ੍ਰਕਾਸ਼ਨਾ ਹਿਤ ਉਨ੍ਹਾਂ ਤੋਂ ਲੈ ਆਏ ਸਨ। ਸ. ਰਣਧੀਰ ਸਿੰਘ ਨੇ ਵੀ ਉਪਰੋਕਤ ਖਰੜੇ ਦੇ ਗਿਆਨੀ ਜੀ ਪਾਸ ਚਲੇ ਜਾਣ ਦੀ ਗਵਾਹੀ ਦਿੱਤੀ ਹੈ।[2] ਪ੍ਰੋ. ਕ੍ਰਿਪਾਲ ਸਿੰਘ ਜੀ ਦੀ ਦੱਸ ਅਨੁਸਾਰ *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਇੱਕ ਲਿਖਤੀ ਨੁਸਖ਼ਾ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ ਵਿੱਚ ਵੀ ਹੁੰਦਾ ਸੀ। ਭਾਈ ਵੀਰ ਸਿੰਘ ਨੇ ਜਿਨ੍ਹਾਂ ਖਰੜਿਆਂ ਦੇ ਆਧਾਰ 'ਤੇ ਇਸ ਦਾ ਸੰਪਾਦਨ ਕੀਤਾ ਸੀ, ਉਨ੍ਹਾਂ ਦੀ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਤੇ ਡਾ. ਭਾਈ ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਿੱਚੋਂ ਕਿਧਰੇ ਸੂਹ ਨਹੀਂ ਮਿਲਦੀ। ਜਿਸ ਖਰੜੇ ਨੂੰ ਉਨ੍ਹਾਂ ਦੂਜੀ ਐਡੀਸ਼ਨ ਦੀ ਸੁਧਾਈ ਲਈ ਵਰਤਿਆ ਹੈ ਉਹ ਮੂਲ ਖਰੜੇ ਦੇ ੧੯੫੯ ਈ: ਵਿੱਚ ਕੀਤੇ ਉਤਾਰੇ ਦਾ ਅੱਗੋਂ ੧੯੬੬ ਈ: ਵਿੱਚ ਹੋਇਆ ਉਤਾਰਾ ਸੀ।[3]

ਪ੍ਰਾਪਤ ਹੱਥ-ਲਿਖਤ ਖਰੜਿਆਂ ਦੇ ਅਧਿਐਨ ਤੋਂ ਇਹ ਮਾਲੂਮ ਹੁੰਦਾ ਹੈ ਕਿ ਭਾਈ ਵੀਰ ਸਿੰਘ ਨੇ *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਸੰਪਾਦਨ ਕਰਦਿਆਂ, ਜੋ ਸਾਖੀਆਂ ਗੁਰਮਤ ਤੇ ਇਤਿਹਾਸ ਦੇ ਅਨੁਕੂਲ ਨਹੀਂ ਸਨ, ਉਨ੍ਹਾਂ ਨੂੰ ਪਾਠ ਵਿੱਚ ਸ਼ਾਮਲ ਨਹੀਂ ਕੀਤਾ। ਏਸੇ ਤਰ੍ਹਾਂ ਕੁੱਝ ਸਾਖੀਆਂ ਦਾ ਪਾਠ ਹੱਥ-ਲਿਖਤਾਂ ਵਾਲੇ ਪਾਠ ਨਾਲ ਮੇਲ ਨਹੀਂ ਖਾਂਦਾ। ਸਾਖੀਆਂ ਵਿਚਲੇ ਛੰਦਾਂ ਦੀ ਗਿਣਤੀ ਘੱਟ-ਵੱਧ ਹੋਣ ਦੀਆਂ ਉਦਾਹਰਣਾਂ ਵੀ ਮਿਲਦੀਆਂ ਹਨ। ਕੁੱਝ ਪਾਠ-ਭੇਦ ਜੋ ਦ੍ਰਿਸ਼ਟੀ ਗੋਚਰ ਹੋਏ ਹਨ ਉਹ ਧਾਰਮਿਕ ਤੇ ਇਤਿਹਾਸਿਕ ਨੁਕਤਾ ਨਿਗਾਹ ਤੋਂ ਬੜੇ ਭਾਵਪੂਰਤ ਤੇ ਮਹੱਤਵਪੂਰਨ ਹਨ। ਇਨ੍ਹਾਂ ਪਾਠ-ਭੇਦਾਂ ਤੋਂ ਚਕਿਤ ਹੋ ਕੇ ਡਾ. ਹਰਿੰਦਰ ਸਿੰਘ ਚੋਪੜਾ ਨੇ ਆਪਣੇ ਖੋਜ-ਨਿਬੰਧ ਵਿੱਚ ਭਾਈ ਵੀਰ ਸਿੰਘ ਦੀ ਸੰਪਾਦਨ ਕਲਾ ਉੱਪਰ ਪ੍ਰਸ਼ਨ ਚਿੰਨ੍ਹ ਹੀ ਨਹੀਂ ਲਾਇਆ ਬਲਕਿ ਭਾਈ ਸਾਹਿਬ ਉੱਪਰ ਅਧੂਰਾ ਪਾਠ ਆਪਣੇ ਵੱਲੋਂ

੧. ਜੀਤ ਸਿੰਘ ਸੀਤਲ, *ਸ੍ਰੀ ਗੁਰ ਪੰਥ ਪ੍ਰਕਾਸ਼*, ਪੰਨਾ ੨੧.
੨. ਰਣਧੀਰ ਸਿੰਘ, *ਗੁਰ ਪ੍ਰਣਾਲੀਆਂ*, ਪੰਨੇ ੪੫-੪੬.
੩. ਭਾਈ ਵੀਰ ਸਿੰਘ, *ਪ੍ਰਾਚੀਨ ਪੰਥ ਪ੍ਰਕਾਸ਼*, ਪੰਨਾ ੪੭੨.

 

ਪੂਰਾ ਕਰਨ ਦਾ ਦੋਸ਼ਾਰੋਪਣ ਵੀ ਕੀਤਾ ਹੈ।[੧] ਪਾਠਕਾਂ ਦੀ ਸੁਖੈਨਤਾ ਲਈ ਭਾਈ ਵੀਰ ਸਿੰਘ ਨੇ ਜੋ ਸੰਪਾਦਨ ਵਿਧੀ ਅਪਣਾਈ ਹੈ, ਉਸ ਨੂੰ ਵੀ ਮੰਦਭਾਵੀ ਖ਼ਿਆਲ ਕੀਤਾ ਹੈ। ਕਿਉਂਕਿ ਡਾ. ਚੋਪੜਾ ਦਾ ਮੰਤਵ ਭਾਈ ਵੀਰ ਸਿੰਘ ਦੀ ਸੰਪਾਦਨ ਕਲਾ ਦਾ ਅਧਿਐਨ ਕਰਨਾ ਸੀ, ਇਸ ਲਈ ਉਨ੍ਹਾਂ ਨੇ *ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਸਹੀ ਪਾਠ ਨੂੰ ਨਿਰਧਾਰਤ ਕਰਨ ਵੱਲ ਕੋਈ ਧਿਆਨ ਨਹੀਂ ਦਿੱਤਾ। ਉਪਰੋਕਤ ਕਾਰਣਾਂ ਕਰਕੇ *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਪਾਠ ਸੰਦਿਗਧ ਹੋ ਕੇ ਸ਼ੱਕ ਦੇ ਘੇਰੇ ਵਿੱਚ ਆ ਗਿਆ ਹੈ। ਇਸ ਨਾਲ ਇਸ ਦੀ ਇੱਕ ਇਤਿਹਾਸਕ ਸ੍ਰੋਤ ਵਜੋਂ ਕੀਮਤ ਤੇ ਮਹੱਤਾ ਨੂੰ ਵੀ ਠੇਸ ਪਹੁੰਚੀ ਹੈ। ਇਨ੍ਹਾਂ ਕਾਰਣਾਂ ਨੂੰ ਮੁੱਖ ਰੱਖ ਕੇ *ਸ੍ਰੀ ਗੁਰ ਪੰਥ ਪ੍ਰਕਾਸ਼* ਨੂੰ ਨਵੇਂ ਸਿਰੇ ਤੋਂ ਸੰਪਾਦਿਤ ਕਰਕੇ ਇਸ ਦੇ ਸਹੀ ਪਾਠ ਨੂੰ ਉਪਲਬਧ ਕਰਾਉਣਾ ਬੜਾ ਲਾਜ਼ਮੀ ਮਹਿਸੂਸ ਹੋ ਰਿਹਾ ਸੀ।

ਜਿਵੇਂ ਕਿ ਪਹਿਲੇ ਜ਼ਿਕਰ ਕੀਤਾ ਹੈ, ਭੰਗੂ ਨੇ ੧੮੪੧ ਈ: ਵਿੱਚ ਅੰਮ੍ਰਿਤਸਰ ਵਿਖੇ ਦੋ ਪੰਥ ਪ੍ਰਕਾਸ਼ ਸੋਧ ਕੇ ਲਿਖਣ ਦਾ ਇੰਕਸ਼ਾਫ ਕੀਤਾ ਹੈ। ਕੀ ਇਹ ਦੋ ਵੱਖੋ-ਵੱਖਰੇ ਨੁਸਖ਼ੇ ਸਨ ਜਾਂ ਇੱਕੋ ਦੀਆਂ ਦੋ ਕਾਪੀਆਂ ? ਜੇ ਇਹ ਇੱਕ ਦੂਜੇ ਤੋਂ ਵੱਖਰੇ ਨੁਸਖ਼ੇ ਸਨ ਤਾਂ ਇਨ੍ਹਾਂ ਵਿੱਚੋਂ ਕਿਹੜਾ ਸਾਡੇ ਪਾਸ ਪਹੁੰਚਿਆ ਹੈ ? ਇਨ੍ਹਾਂ ਦੋਨਾਂ ਵਿੱਚੋਂ ਪੁਰਾਤਨ ਕਿਹੜਾ ਸੀ ? ਦੋਵਾਂ ਵਿਚਕਾਰ ਕੀ ਅੰਤਰ ਸੀ ? ਕੀ ਭੰਗੂ ਨੇ ਆਪਣੇ ਜੀਵਨ-ਕਾਲ ਵਿੱਚ ਪਹਿਲੋਂ ਲਿਖੇ ਹੋਏ ਨੁਸਖ਼ੇ ਨੂੰ ਦੁਬਾਰਾ ਤਾਂ ਨਹੀਂ ਸੀ ਸੋਧਿਆ ? ਪ੍ਰਾਪਤ ਹੱਥ-ਲਿਖਤਾਂ ਤੇ ਭਾਈ ਵੀਰ ਸਿੰਘ ਵਾਲੇ ਪਾਠ ਵਿੱਚ ਕਈ ਪਾਠ-ਭੇਦ ਹਨ। ਸਵਾਲ ਪੈਦਾ ਹੁੰਦਾ ਹੈ ਕਿ ਕੀ ਭਾਈ ਸਾਹਿਬ ਨੂੰ ਉਪਰੋਕਤ ਵਿੱਚੋਂ ਅਜਿਹੀ ਹੱਥ-ਲਿਖਤ ਪ੍ਰਾਪਤ ਸੀ ਜੋ ਸਾਡੇ ਤਕ ਨਹੀਂ ਪਹੁੰਚੀ ? ਇਹ ਸਾਰੇ ਪ੍ਰਸ਼ਨ ਵਿਦਵਾਨਾਂ ਲਈ ਖੋਜ ਦਾ ਮੁਥਾਜ ਹਨ। ਜਦੋਂ ਤਕ ਇਸ ਗ੍ਰੰਥ ਦੀਆਂ ਸਾਰੀਆਂ ਹੱਥ-ਲਿਖਤਾਂ ਸਾਹਮਣੇ ਨਹੀਂ ਆ ਜਾਂਦੀਆਂ, ਉਤਨੀ ਦੇਰ ਤਕ ਇਨ੍ਹਾਂ ਪ੍ਰਸ਼ਨਾਂ ਦਾ ਕੋਈ ਸੰਤੋਸ਼ਜਨਕ ਉੱਤਰ ਦੇਣਾ ਮੁਨਾਸਬ ਨਹੀਂ ਜਾਪਦਾ। ਕੋਸ਼ਿਸ਼ ਦੇ ਬਾਵਜੂਦ ਗਿਆਨੀ ਗੁਰਦਿੱਤ ਸਿੰਘ ਤੇ ਭੜੀ ਵਾਲੇ ਖਰੜੇ (ਜੋ ਅੱਜ ਕੱਲ ਬਾਬਾ ਵਿਰਸਾ ਸਿੰਘ ਪਾਸ ਸੁਣੀਂਦਾ ਹੈ) ਤਕ ਸਾਡੀ ਰਸਾਈ ਨਹੀਂ ਹੋ ਸਕੀ। ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ਵਾਲਾ ਨੁਸਖ਼ਾ, ਵਿਦੇਸ਼ ਵਿੱਚ ਹੋਣ ਕਰਕੇ ਉਸ ਨੂੰ ਲੱਭਣਾ ਤੇ ਅਧਿਐਨ ਲਈ ਪ੍ਰਯੋਗ ਵਿੱਚ ਲਿਆਉਣਾ ਸਾਡੇ ਲਈ ਸੰਭਵ ਨਹੀਂ ਸੀ। *ਸ੍ਰੀ ਗੁਰ ਪੰਥ ਪ੍ਰਕਾਸ਼* ਦੇ ਸਹੀ ਪਾਠ ਦੀ ਟੋਹ ਲਾਉਣ ਲਈ ਮੁੱਖ ਤੌਰ 'ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਾਲੇ ਖਰੜਿਆਂ ਉੱਪਰ ਨਿਰਭਰ ਹੋਣਾ ਪਿਆ ਹੈ। ਬਦਕਿਸਮਤੀ ਨਾਲ ਇਹ ਦੋਵੇਂ ਖਰੜੇ ਵੀ ਅਧੂਰੇ ਹਨ। ਪੱਤਰੇ ਗੁੰਮ ਹੋਣ ਤੋਂ ਇਲਾਵਾ ਕਈਆਂ ਸਾਖੀਆਂ ਦੇ ਛੰਦ ਵੀ ਅਧੂਰੇ ਜਾਂ ਗ਼ਾਇਬ ਹਨ, ਦੋਨਾਂ ਵਿੱਚ ਬੇਸ਼ੁਮਾਰ ਕਿਸਮ ਦੇ ਪਾਠ-ਭੇਦ ਤੇ ਸ਼ਬਦ-ਜੋੜਾਂ ਦੀਆਂ ਅਸ਼ੁੱਧੀਆਂ ਹਨ। ਕਿਉਂਕਿ ਭਾਈ ਵੀਰ ਸਿੰਘ ਨੇ ਇੱਕ ਤੋਂ ਵਧੇਰੇ ਖਰੜਿਆਂ ਦੀ ਸਹਾਇਤਾ ਨਾਲ ਪਾਠ ਨੂੰ ਸੋਧਿਆ ਹੈ ਤੇ ਵਿਦਵਾਨ ਪਾਠਕ ਵੀ ਇਸ ਨਾਲ ਪਰੀਚਿਤ ਹਨ, ਇਸ ਲਈ ਹੱਥਲੇ ਸੰਪਾਦਨ ਲਈ ਅਸੀਂ ਇਸ ਨੂੰ ਇੱਕ ਆਧਾਰ ਪ੍ਰਤੀ ਵਜੋਂ ਸਵੀਕਾਰ ਕਰ ਲਿਆ ਹੈ। ਇਉਂ ਸੰਪਾਦਨ ਲਈ ਸਾਡੇ ਪਾਸ ਤਿੰਨ ਦਸਤਾਵੇਜ਼ ਹੋ ਗਏ ਹਨ।

ਉਪਰੋਕਤ ਤਿੰਨ ਦਸਤਾਵੇਜ਼ਾਂ ਦੇ ਅਧਿਐਨ ਤੋਂ ਕਈ ਪ੍ਰਕਾਰ ਦੇ ਪਾਠ-ਭੇਦ ਸਾਹਮਣੇ ਆਏ ਹਨ। ਇਹ ਪਾਠ-ਭੇਦ, ਸਾਖੀਆਂ ਦੀ ਗਿਣਤੀ ਤੇ ਤਰਤੀਬ, ਸਾਖੀਆਂ ਦੇ ਕੁਲ ਛੰਦ ਤੇ ਉਨ੍ਹਾਂ ਦੇ ਬੰਦ, ਸਾਖੀਆਂ ਦੇ ਸਿਰਲੇਖ ਤੇ ਪਾਠ ਵਿੱਚ ਪ੍ਰਯੋਗ ਹੋਏ ਵਾਕੰਸ਼ਾਂ ਤੇ ਸ਼ਬਦਾਂ ਨਾਲ ਸੰਬੰਧਿਤ ਹਨ। ਪਾਠ-ਭੇਦਾਂ ਦੇ ਮਸਲੇ ਨੂੰ ਸੁਲਝਾਉਣ ਲਈ ਦੋ ਦਸਤਾਵੇਜ਼ਾਂ ਵਿਚਕਾਰ ਸਹਿਮਤੀ ਨੂੰ ਆਧਾਰ ਮੰਨਿਆ ਹੈ। ਪਰ ਖ਼ਿਆਲ ਇਹ ਰੱਖਿਆ ਹੈ ਕਿ ਇਹ ਸਹਿਮਤੀ ਪਾਠ ਨੂੰ ਗ਼ਲਤ ਤੇ ਅਰਥਹੀਨ ਬਣਾਉਣ ਲਈ ਨਹੀਂ ਬਲਕਿ ਪਾਠ ਨੂੰ ਸਮਝਣ ਤੇ ਸਪੱਸ਼ਟ ਕਰਨ ਵਾਲੀ ਹੋਵੇ। ਸਾਖੀਆਂ ਤੇ ਸਿਰਲੇਖ ਤਿੰਨੋਂ ਹੀ ਦਸਤਾਵੇਜ਼ਾਂ ਵਿੱਚ ਇਕਸਾਰ ਨਹੀਂ ਹਨ। ਹੱਥ-ਲਿਖਤਾਂ ਵਿੱਚ ਇਹ ਸਿਰਲੇਖ ਕਦੇ ਸਾਖੀ ਦੇ ਆਦਿ ਤੇ ਕਦੇ ਅੰਤ ਵਿੱਚ ਆਏ ਹਨ। ਸਿਰਲੇਖਾਂ ਨੂੰ ਹੱਥ-ਲਿਖਤਾਂ ਦੇ ਅਨੁਸਾਰੀ ਕਰਨ ਦਾ ਹਰ ਸੰਭਵ ਜਤਨ ਕੀਤਾ ਹੈ। ਹੱਥ-ਲਿਖਤਾਂ ਵਿੱਚ ਕਈ ਥਾਈਂ ਪ੍ਰਸੰਗ ਨਵਾਂ ਤੁਰਨ ਦਾ ਜ਼ਿਕਰ ਤਾਂ ਹੈ ਪਰ ਸਿਰਲੇਖ ਨਹੀਂ। ਉੱਥੇ ਅਸੀਂ ਭਾਈ ਵੀਰ ਸਿੰਘ ਦੁਆਰਾ ਦਿੱਤੇ ਸਿਰਲੇਖ ਨੂੰ ਬ੍ਰੈਕਟ ਵਿੱਚ ਦਿੱਤਾ ਹੈ। ਏਸੇ ਤਰ੍ਹਾਂ ਕਈ ਥਾਈਂ ਸਾਖੀ ਮੁਕੰਮਲ ਹੋਣ ਉਪਰੰਤ

੧. Harinder Singh Chopra, *Editing of Panth Parkash*, p. LXXVI.

ਨਵੀਂ ਸਾਖੀ ਦੇ ਸ਼ੁਰੂ ਹੋਣ ਦੀ ਕੋਈ ਸੂਚਨਾ ਦਰਜ ਨਹੀਂ ਪਰ ਛੰਦਾਂ ਦੀ ਅੰਕ ਲੜੀ ਨਵੇਂ ਸਿਰਿਉਂ ਅਰੰਭ ਹੁੰਦੀ ਹੈ। ਇਸ ਨੂੰ ਅਸੀਂ ਇੱਕ ਨਵੀਂ ਸਾਖੀ ਦੇ ਵਜੋਂ ਸਵੀਕਾਰਦਿਆਂ ਭਾਈ ਸਾਹਿਬ ਵਾਲੇ ਸਿਰਲੇਖ ਨੂੰ ਬ੍ਰੈਕਟ ਵਿੱਚ ਦੇ ਦਿੱਤਾ ਹੈ। ਇੱਕ ਥਾਂ ਤਿੰਨੋਂ ਹੀ ਦਸਤਾਵੇਜ਼ਾਂ ਵਿੱਚ ਸਾਖੀ ਨੰ. ੭੯ ਦਾ ਸਿਰਲੇਖ ਬਿਲਕੁਲ ਗ਼ਲਤ ਦਰਜ ਹੋਇਆ ਮਿਲਦਾ ਹੈ। ਇਸ ਸਾਖੀ ਵਿੱਚ ਵਰਣਿਤ ਪ੍ਰਸੰਗ ਨੂੰ ਧਿਆਨ ਵਿੱਚ ਰੱਖ ਕੇ ਅਸੀਂ ਆਪਣੇ ਵੱਲੋਂ ਇਸਦਾ ਸਿਰਲੇਖ 'ਸਾਖੀ ਰਜਬ ਕੀ' ਦੀ ਬਜਾਏ 'ਸਾਖੀ ਗਜਬ ਕੀ' ਕਰ ਦਿੱਤਾ ਹੈ। ਭਾਈ ਵੀਰ ਸਿੰਘ ਵਾਲੇ ਸੰਸਕਰਣ ਵਿੱਚ ਸਾਖੀਆਂ ਦੀ ਤਰਤੀਬ ਖ਼ਾਸ ਕਰਕੇ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ, ਹੱਥ-ਲਿਖਤਾਂ ਨਾਲੋਂ ਭਿੰਨ ਹੈ। ਇੱਥੇ ਅਸੀਂ ਸਾਖੀਆਂ ਦੀ ਤਰਤੀਬ ਨੂੰ ਮੁਕੰਮਲ ਤੌਰ 'ਤੇ ਹੱਥ-ਲਿਖਤਾਂ ਦੇ ਅਨੁਸਾਰ ਰੱਖਿਆ ਹੈ। ਜੋ ਸਾਖੀਆਂ ਭਾਈ ਸਾਹਿਬ ਵਾਲੇ ਪਾਠ ਵਿੱਚ ਉਪਲਬਧ ਨਹੀਂ ਪਰ ਹੱਥ-ਲਿਖਤਾਂ ਵਿੱਚ ਮੌਜੂਦ ਹਨ, ਉਨ੍ਹਾਂ ਨੂੰ ਅਸੀਂ ਸ਼ਾਮਿਲ ਕਰ ਲਿਆ ਹੈ। ਸਾਖੀਆਂ ਵਿਚਲੇ ਅਧੂਰੇ ਛੰਦਾਂ ਨੂੰ ਹੱਥ-ਲਿਖਤਾਂ ਦੀ ਸਹਾਇਤਾ ਨਾਲ ਪੂਰੇ ਕਰਨ ਦੀ ਹਰ ਸੰਭਵ ਕੋਸ਼ਿਸ਼ ਕੀਤੀ ਹੈ। ਉਪਰੋਕਤ ਵੰਨਗੀ ਦੇ ਪਾਠ-ਭੇਦਾਂ ਨੂੰ ਫ਼ੁਟ-ਨੋਟਾਂ ਵਿੱਚ ਪ੍ਰਸਤੁਤ ਕਰ ਦਿੱਤਾ ਹੈ। ਸ਼ਬਦ ਤੇ ਸ਼ਬਦ-ਜੋੜਾਂ ਦੇ ਪਾਠ-ਭੇਦਾਂ ਨੂੰ ਅਸੀਂ ਨਹੀਂ ਛੇੜਿਆ, ਹਾਂ ਜਿਨ੍ਹਾਂ ਸ਼ਬਦਾਂ ਦੇ ਪਾਠ-ਭੇਦ ਇਤਿਹਾਸ ਦੀ ਵਿਆਖਿਆ ਉੱਪਰ ਪ੍ਰਭਾਵ ਪਾਉਂਦੇ ਹਨ, ਉੱਥੇ ਅਸੀਂ ਹੱਥ-ਲਿਖਤਾਂ ਦਾ ਅਨੁਸਰਣ ਕੀਤਾ ਹੈ। ਇਸ ਨਾਲ ਅਨੇਕ ਪ੍ਰਕਾਰ ਦੀਆਂ ਅਸ਼ੁੱਧੀਆਂ ਦੂਰ ਹੋ ਗਈਆਂ ਹਨ ਤੇ ਪਾਠ ਵੀ ਭਾਵਪੂਰਤ ਹੋ ਗਿਆ ਹੈ। ਹੇਠ ਅਸ਼ੁੱਧ ਤੇ ਸ਼ੁੱਧ ਪਾਠ ਦੀਆਂ ਕੁੱਝ ਉਦਾਹਰਣਾਂ ਇਸ ਪ੍ਰਕਾਰ ਹਨ:

| | | |
|---|---|---|
| ਤੌ ਤਕਯੋ / ਸੈ ਗਯੋ | ਚੌਤਰੋ / ਚਹੁੰ ਤਰਫੋ | ਜਦ / ਜੜ |
| ਯਾਹਿ / ਪਾਹਿ | ਠਾਂਢੇ / ਡਾਢੇ | ਬਧਾਈ / ਬਢਾਈ |
| ਅਛੇ / ਇਛੇ | ਗਿਚੀ / ਗਿਰੀ ਛਰੀ | ਭਾਗ ਸਿੰਘ / ਤਾਰਾ ਸਿੰਘ |
| ਅਰਬੀ / ਫ਼ਾਰਸੀ | ਚਾਲ / ਤਾਲ | ਸੈ ਖਤ / ਸੈਖਤ |
| ਦੇ / ਦਈ | ਸਿੰਘਨ / ਸਿੱਖਨ | ਮੁਰਟਨ / ਮਰਦਨ |
| ਜੁੱਧੈ / ਦੰਗੈ | ਓੜਕ / ਐਕੜ | ਸੁਵਲਨ / ਸੁ ਵਲ ਨੱਕੇ |
| ਜਿੰਮੀਦਾਰੋ / ਜਰਾ ਟਾਲ | ਅਕਾਲ ਪੁਰਖ / ਗਣੇਸ਼ | ਸਿਖਿਓਂ / ਸ਼ਹੀਦੀਓਂ |
| ਸੁਖੀਯੋ / ਸੁਖੀਯੋ | ਸਿੰਘਨ ਪੰਥ / ਸਿੱਖਨ ਮਨ | ਸੁੰਦਰ / ਸਿਰੰਦਨਿ |
| ਸੰਗੌਰੀ / ਲੰਗੌਰੀ | ਮਹਾ ਪ੍ਰਸਾਦ / ਸ਼ਰਾਬ ਮਾਸਿ | ਗਯੋ / ਰਾਘੋ |
| ਧੂਪ / ਭੂਖ | ਫੁਰਤੀ / ਪਹਿ ਫੁਟਤੀ | ਬਿਆੜੈ / ਬਿਗਾਰੈ |
| ਐ / ਬਹੁ | ਕਬਾਬ / ਮਹਾ ਪ੍ਰਸਾਦਿ | ਇਨ / ਮਲਵਈਅਨ |
| ਧਾਰ / ਧਾੜ | ਸੁਨਾਮੈ ਸਾਰਾ / ਸੁਨਾਮ ਹਿਸਾਰਾ | ਕਾਫੀ / ਕਾਠੀ |
| ਕਈ / ਦਈ | ਜਿਨ / ਸਿੰਘ | ਮੋਰ / ਚੌਰ |
| ਰਾਹੁ / ਰਾਹੋਂ | ਤਯਾਰੀ / ਅਸਵਾਰੀ | ਭਈਅਨ / ਭਟੀਅਨ |
| ਭ੍ਰਮਾਏ / ਤੁਰਵਾਏ | ਸਿੰਘ / ਸਿੱਖ | ਮਰੇ / ਮਕੇ |
| ਲਡੇਰੇ / ਨਲਯੇਰੇ | ਖਾਲਸਾ / ਸਿੱਖ | ਚੜ੍ਹਾਵਣੇ / ਚਿਣਵਾਵਣੇ |
| ਦਰਸਾਵਨ / ਭਦ੍ਰਾਸਨ | ਕਢੌਂ ਪਰਾਨ / ਇਤੇ ਜਹਾਨ | ਦਾਧੀ / ਦਾਗੀ |
| ਗਿਰ / ਉਛਰ | ਸ੍ਰੀ ਮੁਖ / ਚੰਡੀ ਸ੍ਰੀ | ਹਠਵਾਰੀ / ਲੁਟਵਾਰੀ |
| ਹੋਈ / ਧਰੀ | ਸਿੰਘਨ / ਖਾਲਸੈ | ਸੋਉ / ਕੋਊ |
| ਸਿੱਖਨ / ਹਿੰਦੂਅਨ | ਠੇਕੇ / ਠੋਕੇ | ਕਠਨ / ਕਰਨ |
| ਲਾਭ / ਲਾਂਭੇ | ਕਪੜੋ / ਕੁਹਾੜੋ | ਅਕਲ / ਆਦਿ ਕਲ |
| ਭਾਈ / ਤਾਈ | ਸਾਈ / ਸਰਾਂਈ | ਹਮਨ / ਹਮ ਮਨ |

ਉਪਰੋਕਤ ਕਿਸਮ ਦੀਆਂ ਹੋਰ ਅਨੇਕਾਂ ਮਿਸਾਲਾਂ ਹਨ ਜਿੱਥੇ ਗ਼ਲਤ ਤੇ ਛੁੱਟੇ ਹੋਏ ਸ਼ਬਦਾਂ ਨੂੰ ਸੋਧਣ ਉਪਰੰਤ ਪਾਠ ਵਿੱਚ ਸਪੱਸ਼ਟਤਾ ਆਈ ਹੈ।

ਪਾਠ ਵਿੱਚ ਵਰਣਿਤ ਇਤਿਹਾਸਿਕ ਥਾਵਾਂ, ਘਟਨਾਵਾਂ, ਤਾਰੀਖ਼ਾਂ ਤੇ ਪਾਤਰਾਂ ਸੰਬੰਧੀ ਟਿੱਪਣੀਆਂ ਤੇ ਵਿਆਖਿਆ ਫ਼ੁਟ-ਨੋਟਾਂ ਵਿੱਚ ਦਰਜ ਕਰ ਦਿੱਤੀਆਂ ਹਨ, ਤਾਂ ਕਿ ਪਾਠਕਾਂ ਨੂੰ ਆਸਾਨੀ ਰਹੇ। ਔਖੇ ਸ਼ਬਦਾਂ ਦੇ ਅਰਥਾਂ ਨੂੰ ਪਾਠ ਦੇ ਬਾਹਰ ਸੱਜੇ ਪਾਸੇ ਉਸੇ ਲਾਈਨ ਵਿੱਚ ਪੇਸ਼ ਕੀਤਾ ਹੈ। ਇਸ ਮੰਤਵ ਲਈ ਔਖੇ ਸ਼ਬਦਾਂ ਉੱਪਰ ਗੋਲਾਕਾਰ '੦' ਚਿੰਨ੍ਹ ਪ੍ਰਯੋਗ ਕੀਤਾ ਹੈ। ਜੇਕਰ ਕਿਸੇ ਲਾਈਨ ਵਿੱਚ ਇੱਕ ਤੋਂ ਵਧੇਰੇ ਔਖੇ ਸ਼ਬਦ ਆਏ ਹਨ ਤਾਂ ਉਨ੍ਹਾਂ ਅਰਥਾਂ ਨੂੰ ਅੱਡਰੇ ਦਰਸਾਉਣ ਲਈ ਤਿਰਛੀ ਲਕੀਰ '/' ਦਾ ਚਿੰਨ੍ਹ ਵਰਤਿਆ ਹੈ। ਪ੍ਰਾਪਤ ਦਸਤਾਵੇਜ਼ਾਂ ਵਿੱਚ ਸਾਖੀਆਂ ਦੇ ਛੰਦਾਂ ਦੀ ਅੰਕ ਲੜੀ ਲਗਾਤਾਰ ਨਹੀਂ ਚੱਲਦੀ। ਕਈ ਥਾਈਂ ਅੰਕ ਦਰਜ ਹੋਣੋਂ ਰਹਿ ਗਏ ਹਨ। ਹੱਥਲੇ ਸੰਸਕਰਣ ਵਿੱਚ ਹਰ ਸਾਖੀ ਵਿਚਲੇ ਛੰਦਾਂ ਨੂੰ ਸਿਲਸਿਲੇਵਾਰ ਅੰਕ ਦੇ ਦਿੱਤਾ ਹੈ। ਏਸੇ ਤਰ੍ਹਾਂ ਆਧਾਰਭੂਤ ਦਸਤਾਵੇਜ਼ਾਂ ਵਿੱਚ ਸਾਖੀਆਂ ਨੂੰ ਕੋਈ ਅੰਕ ਨਹੀਂ ਦਿੱਤਾ। ਪਰ ਏਥੇ ਅਸੀਂ ਹਰ ਇੱਕ ਸਾਖੀ ਜਾਂ ਪ੍ਰਸੰਗ ਨੂੰ ਲੜੀਵਾਰ ਅੰਕ ਦੇ ਦਿੱਤੇ ਹਨ। ਹੱਥਲੀ ਰਚਨਾ ਵਿੱਚ ਜਿੱਥੇ ਕਿਤੇ *ਪੰਥ ਪ੍ਰਕਾਸ਼*, ਛਪੇ ਸੰਸਕਰਣ ਜਾਂ ਛਪੇ ਪਾਠ ਦਾ ਹਵਾਲਾ ਆਇਆ ਹੈ, ਉਸ ਤੋਂ ਭਾਵ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਪਾਠ ਹੈ। ਏਸੇ ਤਰ੍ਹਾਂ ਹੱਥ-ਲਿਖਤਾਂ ਦੇ ਹਵਾਲੇ ਤੋਂ ਭਾਵ ਹੱਥ-ਲਿਖਤ ਨੰਬਰ ੨੭੬ ਤੇ ਹੱਥ-ਲਿਖਤ ਨੰਬਰ ੭੯੭ ਹਨ ਜੋ ਕ੍ਰਮਵਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅੰਮ੍ਰਿਤਸਰ ਤੇ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਚੰਡੀਗੜ੍ਹ ਵਿੱਚ ਸੁਰੱਖਿਅਤ ਹਨ।

## ੫.

*ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਹੱਥਲਾ ਸੰਪਾਦਨ ਫ਼ਤਿਹ-ਏਸ਼ੀਆ ਦੇ ਅਕਾਦਮਿਕ ਏਜੰਡੇ ਨੂੰ ਮੁੱਖ ਰੱਖ ਕੇ ਸ਼ੁਰੂ ਕੀਤਾ ਗਿਆ ਸੀ। ਇਸ ਗ਼ੈਰ-ਸਰਕਾਰੀ ਸੰਸਥਾ ਦੇ ਡਾਇਰੈਕਟਰ, ਸ. ਹਰਿੰਦਰ ਸਿੰਘ ਤੇ ਉਨ੍ਹਾਂ ਦੇ ਸਹਿਯੋਗੀ ਵਲੰਟੀਅਰਜ਼ ਸੰਪਾਦਨ ਦੀ ਮੁੱਢਲੀ ਸਕੀਮ ਉਲੀਕਣ ਤੇ ਇਸ ਨੂੰ ਸਿਰੇ ਚਾੜ੍ਹਨ ਵਿੱਚ ਬੜੀ ਵਿਸ਼ੇਸ਼ ਰੁਚੀ ਲੈਂਦੇ ਰਹੇ ਹਨ। ਇਸ ਲਈ ਸੰਪਾਦਕ ਇਨ੍ਹਾਂ ਸਭ ਸੱਜਣਾਂ ਦਾ ਤਹਿ ਦਿਲੋਂ ਧੰਨਵਾਦੀ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅੰਮ੍ਰਿਤਸਰ ਤੇ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਚੰਡੀਗੜ੍ਹ ਦੇ ਅਧਿਕਾਰੀ ਵੀ ਧੰਨਵਾਦ ਦੇ ਪਾਤਰ ਹਨ, ਕਿਉਂਕਿ ਉਨ੍ਹਾਂ ਦੇ ਸਹਿਯੋਗ ਨਾਲ ਹੱਥ-ਲਿਖਤਾਂ ਦਾ ਅਧਿਐਨ ਸੰਭਵ ਹੋ ਸਕਿਆ ਹੈ। ਸ. ਮਨਜੀਤ ਸਿੰਘ, ਐਮ.ਫ਼ਿਲ. ਵਿਦਿਆਰਥੀ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੇ ਇਸ ਗ੍ਰੰਥ ਦਾ ਪਾਠ-ਮੇਲਾਨ ਕਰਨ ਵਿੱਚ ਹੱਥ ਵਟਾਇਆ ਹੈ, ਸੰਪਾਦਕ ਉਨ੍ਹਾਂ ਦਾ ਵੀ ਹਾਰਦਿਕ ਧੰਨਵਾਦੀ ਹੈ। ਡਾ. ਮਨਵਿੰਦਰ ਸਿੰਘ, ਖੋਜ ਸਹਾਇਕ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਨੇ ਇਸ ਸੰਪਾਦਨ ਨੂੰ ਉਪਯੋਗੀ ਬਣਾਉਣ ਲਈ ਬੜੀ ਮਿਹਨਤ ਨਾਲ ਇਸ ਦਾ ਸਵਿਸਥਾਰ ਇੰਡੈਕਸ ਤਿਆਰ ਕੀਤਾ ਹੈ, ਸੰਪਾਦਕ ਉਨ੍ਹਾਂ ਦਾ ਵਿਸ਼ੇਸ਼ ਤੌਰ 'ਤੇ ਰਿਣੀ ਹੈ। ਸ. ਨਰਿੰਦਰ ਪਾਲ ਸਿੰਘ, ਕੇ.ਜੀ. ਗ੍ਰਾਫ਼ਿਕਸ, ਅੰਮ੍ਰਿਤਸਰ ਨੇ ਕੰਪੋਜ਼ਿੰਗ ਤੇ ਟਾਈਪ ਸੈੱਟ ਕਰਨ ਦਾ ਮੁੱਢਲਾ ਕਾਰਜ ਕੀਤਾ ਹੈ, ਉਨ੍ਹਾਂ ਦਾ ਵੀ ਧੰਨਵਾਦ ਹੈ। ਅਖ਼ੀਰ ਵਿਚ ਸ. ਗੁਰਸਾਗਰ ਸਿੰਘ, ਮੈਸਰਜ਼ ਸਿੰਘ ਬ੍ਰਦਰਜ਼, ਅੰਮ੍ਰਿਤਸਰ, ਜਿਨ੍ਹਾਂ ਨੇ ਇਸ ਸੰਸਕਰਣ ਨੂੰ ਪ੍ਰਕਾਸ਼ਿਤ ਕਰਨ ਵਿਚ ਜੋ ਵਿਸ਼ੇਸ਼ ਦਿਲਚਸਪੀ ਲਈ ਹੈ, ਉਨ੍ਹਾਂ ਦਾ ਵੀ ਆਭਾਰੀ ਹਾਂ। ਇਸ ਵਿਚ ਜੋ ਤਰੁੱਟੀਆਂ ਤੇ ਗ਼ਲਤੀਆਂ ਰਹਿ ਗਈਆਂ ਹਨ, ਉਨ੍ਹਾਂ ਸਭ ਲਈ ਮੈਂ ਹੀ ਜ਼ਿੰਮੇਵਾਰ ਹਾਂ। ਉਮੀਦ ਹੈ ਇਹ ਨਿਮਾਣਾ ਜਿਹਾ ਜਤਨ ਸਿੱਖ ਸਾਹਿਤ ਤੇ ਇਤਿਹਾਸ ਵਿੱਚ ਰੁਚੀ ਰੱਖਣ ਵਾਲੇ ਵਿਦਵਾਨਾਂ ਤੇ ਖੋਜਾਰਥੀਆਂ ਲਈ ਲਾਹੇਵੰਦ ਸਾਬਿਤ ਹੋਵੇਗਾ।

ਅੰਮ੍ਰਿਤਸਰ
੧੪ ਅਪ੍ਰੈਲ, ੨੦੦੪

**ਡਾ. ਬਲਵੰਤ ਸਿੰਘ ਢਿੱਲੋਂ**

ੴ ਸਤਿਗੁਰਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈ।

ਅਥ

# ਸ੍ਰੀ ਗੁਰ ਪੰਥ ਪ੍ਰਕਾਸ਼

## ਤਵ ਪ੍ਰਸਾਦਿ

### ਅਥ ਸਾਖੀ ਸ੍ਰੀ ਖਾਲਸੇ ਕੀ ਉਤੋਂਪਤੀ° ਕੀ — *ਉਤਪਤੀ*

ਦੋਹਰਾ : ਸ੍ਰੀ ਗੁਰ ਨਾਨਕ ਚਰਨਬੰਦ ਔਰ ਗੁਰਿਨ ਸਿਰਿ ਨਿਆਇ°। — *ਸਿਰ ਨਿਵਾ ਕੇ*
ਲਿਖੋਂ ਉਤਪਤੀ ਖਾਲਸੇ ਸਭਿ ਮੁਹਿ ਕਰੋ ਸਹਾਇ।੧।[1]

ਚੌਪਈ : ਅਬ ਮੈਂ ਕਹੋਂ ਸਿੰਘਨ ਕੀ ਸਾਖੀ। ਜਿਹ ਬਿਧ ਬਡਨ° ਅਸਾਡਨ ਆਖੀ। — *ਵਡੇਰੇ, ਪਿਉ-ਦਾਦੇ*
ਔਰ ਪੁਰਾਤਨ° ਤੇ ਭੀ ਸੁਨੀ। ਹੁਤੇ ਜੁ ਬਿਰਧ ਸਿੱਖ ਬਹੁਗੁਨੀ°।੨। — *ਪੁਰਾਣੇ / ਬਹੁਤ ਗੁਣਵਾਨ*
ਸੋ ਮੈਂ ਕਹੋਂ ਜਥਾ ਮਤ ਜੇਤੀ। ਮਨ ਤਨ ਪ੍ਰੀਤ ਔ ਭੈ ਭਾਇ° ਸੇਤੀ। — *ਚਾਉ, ਪ੍ਰੇਮ*
ਜਿਹ ਬਿਧਿ ਕਹੀ ਅੰਗਰੇਜਨਿ ਸੰਗ। ਰਖੋਂ ਉਥਾਨਕਾ° ਸੋਊ ਪ੍ਰਸੰਗ।੩। — *ਭੂਮਿਕਾ*
ਆਯੋ ਹੁਤੋ ਢਬਾਈ[2] ਫ੍ਰਾਂਸੀਸ ਫਿਰੰਗੀ°। ਮਰਹਟਨ ਨੈ ਕਰ ਰਖਯੋ ਸੁ ਜੰਗੀ। — *ਯੂਰਪੀਨ*
ਇਕ ਕੰਪੂ° ਤਿਸ ਸੁਪੁਰਦ ਕਰ ਦਯੋ। ਬਹੁਤ ਬਰਸ ਸੋ ਚਾਕਰ ਰਹਿਯੋ।੪। — *ਕੈਂਪ*
ਭਯੋ ਬੂਢੋ ਸੋ ਗਯੋ ਵਤਨਿ। ਗਯੋ ਬੇਚ ਸਭ ਆਪਨ ਜਤਨ।
ਪੀਰੂ[3] ਭੈਣ ਜਾਯੋ ਉਸ ਆਹਿ। ਬੇਚ ਸੌਂਪ ਗਯੋ ਉਸ ਪਾਹਿ°।੫। — *ਪਾਸ*

ਦੋਹਰਾ : ਸੋ ਪੀਰੂ ਇਕ ਕੰਪੂਓਂ ਔਰ ਕੀਏ ਉਨ ਚਾਰਿ।
ਦਿੱਲੀ ਅਤੇ ਆਗਰੋ ਗੰਗ° ਬੀਚ ਬਹਯੋ ਮਾਰ।੬। — *ਗੰਗ-ਦੁਆਬ*

ਚੌਪਈ : ਮ੍ਰਹੱਟਨ ਕੋ ਤਬ ਸੰਸੋ° ਪਯੋ। ਚਾਹੈਂ ਮੁਲਕ ਉਸੈ ਤੇ ਲਯੋ। — *ਚਿੰਤਾ*
ਪੀਰੂ ਮਨਸੂਬੋ° ਠਹਿਰਯੋ। ਬੇਚ ਦੇਸ ਅੰਗ੍ਰੇਜ਼ਨ ਦੈ ਗਯੋ।੭। — *ਸਕੀਮ*
ਸੈਯ ਅਠਾਰਾਂ ਸੱਠੈ ਸਾਲ°। ਗਯੋ ਮ੍ਰਹੱਟਨ ਕੋ ਵਹੁ ਗਾਲ°। — *੧੮੬੦ ਬਿ. / ਨਾਸ*

---

੧. ਛਪੇ ਹੋਏ ਪਾਠ ਵਿੱਚ ਇਸ ਦੋਹਰੇ ਦਾ ਪਾਠ ਇਉਂ ਹੈ:
ਸ੍ਰੀ ਗੁਰ ਨਾਨਕ ਚਰਨਬੰਦ ਗੁਰ ਗੋਬਿੰਦ ਧਯਾਇ।
ਲਿਖੋਂ ਉਤਪਤੀ ਖਾਲਸੇ ਮੋ ਨਿਜ ਕਰਹੁ ਸਹਾਇ।੧।

੨. **ਢਬਾਈ :** ਅਸਲ ਨਾਮ De Boigne (੧੭੫੧-੧੮੩੦), ਇਹ ਇਕ ਫ਼ਰਾਂਸੀਸੀ ਨਾਗਰਿਕ ਸੀ ਜੋ ਮਹਾਦ ਜੀ ਸਿੰਧੀਆ ਅਧੀਨ ਮਰਾਠਾ ਫ਼ੌਜ ਵਿੱਚ ਭਰਤੀ ਹੋ ਕੇ ਇਕ ਬ੍ਰਿਗੇਡ ਦਾ ਕਮਾਂਡਰ ਬਣਿਆ। ਇਸ ਨੂੰ ਦਿੱਲੀ ਤੇ ਆਗਰੇ ਵਿਚਕਾਰ ਕਾਫੀ ਵੱਡੇ ਇਲਾਕੇ ਵਿੱਚ ਜਾਗੀਰ ਮਿਲੀ ਹੋਈ ਸੀ। ੧੭੯੫ ਈ. ਵਿੱਚ ਮਰਾਠਾ ਫ਼ੌਜ ਵਿੱਚੋਂ ਸੇਵਾਮੁਕਤ ਹੋ ਕੇ ਇਹ ਵਾਪਸ ਪੈਰਿਸ ਪਰਤ ਗਿਆ ਸੀ।

੩. **ਪੀਰੂ :** Pietre Perron (੧੭੫੫-੧੮੩੪), ਇਹ De Boigne ਦਾ ਭਣੇਵਾਂ ਸੀ। ੧੭੮੦ ਈ. ਵਿੱਚ ਭਾਰਤ ਆਇਆ ਤੇ ਦੌਲਤ ਰਾਓ ਸਿੰਧੀਆ ਅਧੀਨ ਮਰਾਠਾ ਫ਼ੌਜ ਦੀ ਕਮਾਂਡ ਸੰਭਾਲੀ। ੧੮੦੩ ਈ. ਵਿੱਚ ਅੰਗਰੇਜ਼-ਮਰਾਠਾ ਯੁੱਧ ਵਿੱਚ Lord Lake ਨੇ Perron ਨੂੰ ਕਰਾਰੀ ਹਾਰ ਦਿੱਤੀ। ਇਹ ੧੮੦੫ ਈ. ਵਿੱਚ ਵਾਪਿਸ ਪੈਰਿਸ ਪਰਤ ਗਿਆ ਸੀ।

ਲਯੋ ਮੁਲਕ ਅੰਗ੍ਰੇਜ਼ਨ ਰੋਕ। ਮ੍ਰਹੱਟਨ ਕੈ ਘਰ ਪਰ ਗਯੋ ਸ਼ੋਕ।੮।
ਤਬ ਦਿਲੀ ਮੈਂ ਆਇ ਵੜਯੋ ਕਰਨੈਲ। ਲੋਣੀ ਅਖਤਰ[1] ਜੋ ਭਯੋ ਜਰਨੈਲ।
ਸਿੰਘਨ ਘੇਰ ਲਈ ਚੜ੍ਹ ਦਿੱਲੀ। ਅਗਰੇਜ਼ਨ ਕੀ ਗਲ ਕਰ ਦਈ ਢਿੱਲੀ°।੯। ਕਮਜ਼ੋਰ
ਅੰਗਰੇਜ ਜਰਨੈਲ ਮਨ ਗੁਸਾ ਆਯਾ। ਨਹਿ ਸਿੰਘਨ ਸੌਂ ਜ਼ੋਰ ਬਸਾਯਾ।
ਤਬ ਅੰਗ੍ਰੇਜ਼ਨ ਪੁਛਯੋ ਪਤਿਸ਼ਾਹਿ°। ਸਿੰਘਨ ਮੁਲਕ ਦੀਓ ਕਿਨ ਆਹਿ।੧੦। ਮੁਗ਼ਲ ਬਾਦਸ਼ਾਹ

ਦੋਹਰਾ: ਮਾਰਯੋ ਕੌਨ ਗ਼ਨੀਮ° ਇਨ ਕੌਨ ਸਵਾਰਯੋ ਕਾਮ। ਲੁਟੇਰਾ, ਧਾੜਵੀ
ਦੀਨੋ ਪਟੋ° ਲਿਖਾਇ ਜਿਨ ਕਹੋ ਸ਼ਾਹਿ ਉਸ ਨਾਮ।੧੧। ਸਨਦ, ਅਧਿਕਾਰ-ਪੱਤਰ

## ਦਿੱਲੀ ਕੇ ਪਾਤਿਸ਼ਾਹਿ ਵਾਚ -

ਚੌਪਈ: ਤਬ ਪਾਤਿਸ਼ਾਹਿ ਉਤਰ° ਕਹਯੋ। ਨਹੀਂ ਸ਼ਾਹਿ ਕਿਨ ਇਨ ਕੋ ਲਿਖ ਦਯੋ। ਜਵਾਬ
ਨਹੀਂ ਕਾਮ ਕੋਊ ਇਨੈ ਸਵਾਰਯੋ। ਨਹਿੰ ਗਨੀਮ° ਕੋਊ ਇਨ ਨੈ ਮਾਰਯੋ।੧੨। ਦੁਸ਼ਮਨ
ਨਿਜਮਲ[2] ਮੁਗਲ ਨੈ ਨਾਦਰ[3] ਬੁਲਾਯੋ। ਪਤਿਸਾਹੀ ਕੋ ਉਨ ਖਵਾਰ ਕਰਾਯੋ।
ਫਿਰ ਰੁਹੇਲੇ[4] ਪਠਾਣ ਸਦਵਾਯੋ। ਭਾਊ[5] ਮ੍ਰਹਟੇ ਊਨੈ ਗਲਵਾਯੋ।੧੩।
ਆਪ ਥਕ ਕੈ ਵਹੁ ਮੁੜ ਗਯੋ। ਮੁਲਕ ਆਕੀ° ਇਮ ਹਮ ਤੇ ਰਹਯੋ। ਬਾਗ਼ੀ
ਪਤਿਸਾਹ ਦੁਸ਼ਟਿ ਇਮ ਕਪਟ° ਉਚਾਰਾ। ਉਨਿ ਸਿੰਘਨ ਊਪਰ ਤੋੜਾ° ਝਾੜਾ।੧੪। ਝੂਠ / ਗ਼ੁੱਸਾ
ਸਿੰਘਨ ਕੋ ਉਨ ਰਯਤ° ਬਤਾਯੋ। ਨਹਿ ਉਨ ਖਾਲਸੋ ਪੰਥ ਜਤਾਯੋ। ਪਰਜਾ
ਨਹਿ ਉਨ ਗੁਰੂਅਨ ਭੇਤਿ ਕਛੂ ਕਹਾ। ਗੁਰੂਅਨ ਸ਼ਾਹਨ° ਜਿਮ ਝਗੜੋ ਰਹਾ।੧੫। ਮੁਗ਼ਲ ਬਾਦਸ਼ਾਹਾਂ

---

੧. **ਲੋਣੀ ਅਖਤਰ**: Col. David Octterloney (੧੭੫੮-੧੮੨੫), ਅੰਗਰੇਜ਼ ਜਰਨੈਲ ਜਿਸ ਨੇ ੧੮੦੩ ਈ. ਦੇ ਅੰਗਰੇਜ਼-ਮਰਾਠਾ ਜੁੱਧ ਵਿੱਚ ਜਸਵੰਤ ਰਾਓ ਹੋਲਕਰ ਨੂੰ ਦਿੱਲੀ ਵਿੱਚ ਹਾਰ ਦਿੱਤੀ। ਕੰਪਨੀ ਵੱਲੋਂ ਇਸ ਨੂੰ ਸਿੱਖ ਮਾਮਲਿਆਂ ਉੱਪਰ ਨਜ਼ਰਸਾਨੀ ਕਰਨ ਦਾ ਅਧਿਕਾਰ ਸੀ। ਇਸ ਦਾ ਦੇਹਾਂਤ ੧੮੨੫ ਈ. ਵਿੱਚ ਮੇਰਠ ਵਿੱਚ ਹੋਇਆ।

੨. **ਨਿਜਮਲ**: ਚਿਨ ਕਿਲਿਚ ਖ਼ਾਨ, ੧੭੦੭ ਵਿੱਚ ਮੁਗ਼ਲਾਂ ਵਲੋਂ ਅਵਧ ਦਾ ਸੂਬੇਦਾਰ ਨਿਯੁਕਤ ਹੋਇਆ, ਨਿਜ਼ਾਮ-ਉਲ-ਮੁਲਕ ਦੀ ਉਪਾਧੀ ਮਿਲੀ ਹੋਣ ਕਰ ਕੇ ਨਿਜ਼ਾਮ ਦੇ ਨਾਮ ਨਾਲ ਪ੍ਰਸਿੱਧ ਹੋਇਆ। ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਨੇ ਇਸ ਨੂੰ ਵਜ਼ੀਰ ਦੇ ਅਹੁਦੇ ਉੱਤੇ ਨਿਯੁਕਤ ਕੀਤਾ। ਇਸਨੇ ਦੱਖਣ ਦੀ ਸੂਬੇਦਾਰੀ ਵੀ ਕੀਤੀ। ਮੁਗ਼ਲ ਹਕੂਮਤ ਕਮਜ਼ੋਰ ਪੈ ਜਾਣ 'ਤੇ ਇਸ ਨੇ ਹੈਦਰਾਬਾਦ ਵਿੱਚ ਆਪਣੀ ਸੁਤੰਤਰ ਹਸਤੀ ਕਾਇਮ ਕਰ ਲਈ। ੧੭੩੯ ਈ. ਵਿੱਚ ਨਾਦਿਰ ਸ਼ਾਹ ਦੁਰਾਨੀ ਦੇ ਹਮਲੇ ਸਮੇਂ ਮੁਗ਼ਲ ਦਰਬਾਰ ਵਿੱਚ ਤੂਰਾਨੀ ਧੜੇ ਦਾ ਮੋਹਰੀ ਸੀ। ਇਸ ਦਾ ਅੰਤ ੧੭੪੮ ਈ. ਵਿੱਚ ਹੋਇਆ ਸੀ।

੩. **ਨਾਦਰ**: ਨਾਦਿਰ ਸ਼ਾਹ ਦੁਰਾਨੀ, ੧੬੮੮ ਈ. ਵਿੱਚ ਖ਼ੁਰਾਸਾਨ ਵਿੱਚ ਜਨਮ ਹੋਇਆ, ੧੭੩੬ ਈ. ਵਿੱਚ ਸਫ਼ਵੀ ਖ਼ਾਨਦਾਨ ਨੂੰ ਹਰਾ ਕੇ ਈਰਾਨ ਦੇ ਤਖ਼ਤ ਦੀ ਵਾਗਡੋਰ ਸੰਭਾਲੀ, ਕਾਬੁਲ ਕੰਧਾਰ ਜਿੱਤ ਕੇ ੧੭੩੯ ਵਿੱਚ ਹਿੰਦੁਸਤਾਨ ਉਪਰ ਚੜ੍ਹਾਈ ਕੀਤੀ, ਕਰਨਾਲ ਦੇ ਮੈਦਾਨ ਵਿੱਚ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਹਾਰ ਦੇ ਕੇ ਦਿੱਲੀ ਵਿੱਚ ਲੁੱਟ ਤੇ ਕਤਲੇਆਮ ਮਚਾਈ। ੨੦ ਜੂਨ ੧੭੪੭ ਨੂੰ ਨਾਦਿਰ ਸ਼ਾਹ ਆਪਣੇ ਹੀ ਕਬੀਲੇ ਦੇ ਵਿਅਕਤੀ ਹੱਥੋਂ ਕਤਲ ਹੋਇਆ। ਉਸ ਦਾ ਮਕਬਰਾ ਮਸ਼ਹਦ ਵਿੱਚ ਹੈ।

੪. **ਰੁਹੇਲੇ**: ਨਜੀਬ ਖ਼ਾਨ, ਨਜੀਬਉਦੌਲਾ, ਰੁਹੇਲਾ ਸਰਦਾਰ ਜੋ ਗੰਗ ਦੁਆਬੇ ਦੇ ਇਲਾਕੇ ਦਾ ਮਾਲਕ ਸੀ। ੧੭੫੭ ਈ. ਵਿੱਚ ਅਹਿਮਦਸ਼ਾਹ ਅਬਦਾਲੀ ਨੇ ਚੌਥੇ ਹਮਲੇ ਸਮੇਂ ਨਜੀਬਉਦੌਲਾ ਨੂੰ ਦਿੱਲੀ ਵਿੱਚ ਆਪਣਾ ਏਜੰਟ ਮੁਕਰਰ ਕੀਤਾ। ਇਸ ਦੇ ਪੁੱਤਰ ਜਾਬਿਤਾ ਖ਼ਾਨ ਨੇ ਆਤੁਰ ਹੋ ਕੇ ਸਿੱਖਾਂ ਦੀ ਸ਼ਰਨ ਲਈ ਤੇ ਸਿੰਘ ਸਜ ਕੇ ਧਰਮ ਸਿੰਘ ਨਾਮ ਧਰਿਆ।

੫. **ਭਾਊ**: ਮਰਾਠਾ ਸੈਨਾਪਤੀ ਸਦਾਸ਼ਿਵ ਰਾਓ ਭਾਊ, ਜੋ ੧੭੬੧ ਈ. ਵਿੱਚ ਪਾਣੀਪਤ ਦੀ ਲੜਾਈ ਵਿੱਚ ਅਹਿਮਦ ਸ਼ਾਹ ਅਬਦਾਲੀ ਦੀ ਸੈਨਾ ਨਾਲ ਲੜਦਾ ਹੋਇਆ ਵੀਰਗਤੀ ਨੂੰ ਪ੍ਰਾਪਤ ਹੋਇਆ।

 

ਚੌਪਈ : ਫੇਰ ਪੋਤਰੇ[1] ਉਸ ਕੇ ਆਏ। ਸੋਊ ਖਾਲਸੇ ਮਾਰ ਹਟਾਏ।
ਪੰਥ ਆਦਿ ਤੈ ਘੁਲਤੈ ਆਯੋ। ਦੁਸਟ ਪਾਤਸਾਹੈ ਰਯਤ ਸੁਨਾਯੋ।੨੭।

ਦੋਹਰਾ : ਦੁਸ਼ਟ ਦੁਸ਼ਟਾਈ ਨਹਿੰ ਤਜੇ ਜਿਮ ਸਰਪ° ਤਜੇ ਬਿਖ° ਨਾਹਿ। *ਸੱਪ / ਜ਼ਹਿਰ*
ਅਕਸਰ ਦੂਧ ਪਿਲਾਈਐ ਡੰਗ ਮਾਰਨ ਤੇ ਨ ਟਲਾਹਿ।੨੮।

ਚੌਪਈ : ਕਊ ਨ ਕਹੀ ਉਨ ਸਾਚੀ ਬਾਤ। ਝੂਠ ਕਹਯੋ ਉਨ ਸਮਝ ਸੁ ਘਾਤ°। *ਬੇਈਮਾਨੀ, ਜਾਣ ਬੁੱਝ ਕੇ*
ਜਿਮ ਉਨ ਕਹਯੋ ਤਿਮ ਜਰਨੈਲ ਲਿਖ ਧਰਯੋ। ਸੱਚ ਝੂਠ ਤਬ ਨਾਹਿੰ ਬਿਚਰਯੋ।
ਤੁਰਕ ਹਿੰਦੂ ਕੋ ਬੈਰ ਹੁਤੋ ਆਦ°। ਦੀਨ ਮਜ਼ਬ ਕੋ ਆਦੋ ਬਾਦ°। *ਮੁੱਢੋਂ / ਝਗੜਾ*
ਝੂਠ ਕਹਿਨ ਮੈਂ ਜੇ ਰਿਪੁ° ਮਰੈ। ਤੁਰਕ ਹਿੰਦੂਅਨ ਤੇ ਕਬ ਟਰੈ।੩੦। *ਵੈਰੀ, ਦੁਸ਼ਮਨ*

ਦੋਹਰਾ : ਭੁਜਾ° ਭਿਵਾਂਈਐਂ° ਤੇਲ ਸਿਊਂ ਦੀਜੈ ਤਿਲੈਂ° ਲਗਾਇ। *ਬਾਂਹ / ਭਿਉਂਈਏ / ਤਿਲ*
ਮਾਰੋ ਹਿੰਦੂਅਨ ਕਸਮ ਕਰ ਇਨ ਗਯੋ ਰਸੂਲ[2] ਬਤਾਇ।੩੧।
ਰਤਨ ਸਿੰਘ ਨੇ ਜਿਮ ਸੁਨੀ ਸੋ ਤਊ ਧਰੀ ਲਿਖਾਇ।
ਸੁਨੋ ਸੰਤ ਮਨ ਲਾਇਕੈ ਆਗੈ ਕਹੂੰ ਬਧਾਇ°।੩੨। *ਵਧਾ ਕੇ*



## ੨. ਦੂਜੋ ਪ੍ਰਸੰਗ ਭੁਰਯੋ

### (ਪੁਸਤਕ ਦੇ ਰਚਣ ਦਾ ਕਾਰਨ)

ਦੋਹਰਾ : ਜਬ ਪਾਤਿਸਾਹੈ ਇਮ ਕਹਯੋ ਇਨ ਦਯੋ ਰਾਜ ਕਿਨ° ਨਾਹਿ। *ਕਿਸੇ ਨੇ*
ਰੱਯਤ ਆਕੀ ਹਮ ਭਈ ਆਏ ਨਾਦਰ ਅਹਿਮਦ ਸਾਹਿ।੧।

ਚੌਪਈ : ਤਬ ਅੰਗਰੇਜ਼ਨ ਤਿਯੋ ਹੀ ਲਿਖ ਲਯੋ। ਸਿੰਘਨ ਰਾਜ ਨ ਕਿਨਹੂੰ ਦਯੋ।
ਨਹੀਂ ਪਰਵਾਨੋਂ° ਸਿੰਘਾਂ ਪਾਹਿ। ਨਹੀਂ ਬਖਸ ਕਿਨ ਕਰੀ ਪਾਤਿਸਾਹਿ।੨। *ਸ਼ਾਹੀ ਹੁਕਮ, ਪਰਵਾਨਾ*
ਜਿਮ ਸ਼ਾਹਿ ਕਹਯੋ ਤਿਮ ਲਿਖਯੋ ਕਿਤਾਬ। ਹੁਕਮ ਪਾਇ ਯੌ ਧਰੀ ਸ਼ਿਤਾਬ°। *ਤੁਰਤ*
ਜੌ ਨਹਿੰ ਪਰਵਾਨੋ ਸਿੰਘਨ ਪਾਹਿ। ਔ ਨਹਿੰ ਬਖਸ਼ਯੋ ਕਿਨ ਪਤਿਸਾਹਿ।੩।
ਰੱਯਤ ਆਕੀ ਕਬ ਰਹਨੇ ਪਾਇ। ਲਈਅਗੁ ਇਨ ਤੈ ਮੁਲਖ ਛਿਨਾਇ°। *ਖੋਹਣਾ*
ਜਬੈ ਅੰਗਰੇਜ਼ਨ ਇਮ ਲਿਖ ਧਰਯੋ। ਦੁਸ਼ਟ ਮੁਗ਼ਲ ਤਬ ਖੁਸ਼ੀਅਨ ਭਰਯੋ।੪।

ਦੋਹਰਾ : ਤੁਰਕ ਨ ਖੁਸ਼ੀਆ ਕਿਮ ਕਰੈਂ ਕਿਮ ਕਹੈਂ ਨ ਖੋਟੀ ਬਾਤ।
ਤੁਰਕਨ ਔ ਹਿੰਦੂਅਨ ਹੁਤੇ ਦੀਨ ਮਜ਼ਬ ਕੋ ਘਾਤ°।੫। *ਵੈਰ*

---

੧. **ਪੋਤਰੇ** : ਜ਼ਮਾਨ ਸ਼ਾਹ, ਅਹਿਮਦ ਸ਼ਾਹ ਅਬਦਾਲੀ ਦਾ ਪੋਤਰਾ ਤੇ ਤੈਮੂਰ ਸ਼ਾਹ ਦਾ ਪੁੱਤਰ। ਉਹ ੧੭੯੩ ਈ. ਵਿੱਚ ਕਾਬੁਲ ਦੇ ਤਖ਼ਤ ਉਪਰ ਬੈਠਾ। ਉਸ ਦੇ ਭਾਈ ਮਹਮੂਦ ਸ਼ਾਹ ਨੇ ੧੮੦੦ ਈ. ਵਿੱਚ ਉਸ ਦੀਆਂ ਅੱਖਾਂ ਕੱਢ ਕੇ ਅੰਨ੍ਹਾ ਕਰ ਦਿੱਤਾ ਸੀ।

੨. **ਰਸੂਲ** : ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ, ਜਨਮ ੫੭੦ ਈ. ਮੱਕੇ ਵਿੱਚ ਹੋਇਆ ਤੇ ਵਫ਼ਾਤ ੬੩੨ ਈ. ਵਿੱਚ ਮਦੀਨੇ ਪਾਈ।

ਦੋਹਰਾ : ਸ੍ਰੀ ਗੁਰੂ ਨਾਨਕ ਜਿਮ ਭਯੋ ਆਗੇ ਵਧਯੋ ਪ੍ਰਤਾਪ।
ਜਿਮ ਬਾਬਰ[1] ਪਰ ਕ੍ਰਿਪਾ ਭਈ ਕਹਯੋ ਨ ਮਨ ਰਖ ਪਾਪ।੧੬।

ਚੌਪਈ : ਜਿਮ ਫਿਰ ਤੁਰਕਨ ਹਿੰਦੂ ਸਤਾਏ°। ਜਿਮ ਉਨ ਸਿਖ ਔ ਗੁਰੂ ਅਕਾਏ[1] *ਤੰਗ ਕੀਤੇ*
ਜਿਮ ਜਿਮ ਗੁਰੂਅਨ ਸਿਰਰ° ਜੁ ਕੀਯੋ। ਸੀਸ ਦੀਯੋ ਔ ਸਿਰਰ° ਨ ਦੀਯੋ।੧੭। *ਸਿਤਮ / ਜ਼ੋਰ-ਜ਼ੁਲਮ*
ਜਿਹ ਬਿਧਿ ਬੈਰ ਸ਼ਾਹਨ° ਗੁਰ ਭਯੋ। ਜਿਮ ਗੁਰ ਦੁਖਤਿ ਹੁਇ ਪੰਥ ਰਚਯੋ। *ਬਾਦਸ਼ਾਹਾਂ ਦਾ*
ਪੰਥ ਮਦਤ ਕੋ ਚੰਡਿ ਜਗਾਈ[1]। ਚੰਡਿ ਭੇਟ ਦਏ ਬੇਟਾ° ਲਗਾਈ।੧੮। *ਪੁੱਤਰ*
ਦੇਹ ਆਪਨ ਵੀ ਚੰਡ ਚੜ੍ਹਾਈ। ਵਹੁ ਤੁਰਕਨ ਸਿਰ ਭਈ ਬੁਰਾਈ।
ਪੰਥ ਖ਼ਾਤਰ ਗੁਰ ਇਤੀ ਕਮਾਈ। ਸੋਊ ਦੁਸ਼ਟ ਨੈ ਨਾਹਿੰ ਸੁਨਾਈ।੧੯।

ਦੋਹਰਾ : ਅਪਾਪੀਏ° ਅਪਰਾਧ ਬਿਨ ਸ਼ੀਰ ਖੋਰ° ਗੁਰ ਬਾਲ। *ਪਾਪ-ਰਹਿਤ / ਦੁੱਧ ਪੀਂਦੇ*
ਬੇਦੋਸ਼ੇ ਫੜ ਗਲ ਕਟੇ ਕਹਯੋ ਨ ਉਨੇ ਹਵਾਲ°।੨੦। *ਹਾਲ, ਵੇਰਵਾ*

ਚੌਪਈ : ਫਿਰ ਬਾਹਾਦਰਸ਼ਾਹਿ[3] ਗੁਰ ਲਯੋ ਰਿਝਾਈ। ਪਾਤਸਾਹਿ ਕੀਯੋ ਸਭ ਕਲਾ ਦਿਖਾਈ।
ਭੇਜ ਬੰਦੇ ਕੋ ਫਿਰ ਖੁਹਿ ਲਈ। ਤੱਤ ਖਾਲਸੇ ਪੈ ਸੋਊ ਅਈ।੨੧।

ਦੋਹਰਾ : ਕਹੀ ਨ ਗੱਲ ਵਹੁ ਗੁਰਨ ਕੀ ਔ ਕਹੀ ਨ ਗੱਲ ਵਹ ਪੰਥ।
ਘੁਲਤੇ ਬੀਤੇ ਬਰਸ ਬਹੁ ਪਤਿਸਾਹਿਨ ਔ ਗੁਰ ਸੰਤ।੨੨।

ਸੋਰਠਾ : ਬੰਦ ਬੰਦ ਸਿਖਨ ਕਟਾਇ ਖੋਪ੍ਰੀ ਸਿਰੋਂ ਉਤਾਰਿਕੈ।
ਪਿੰਡ ਪਿੰਡ ਸੂਲੀ ਗਡਾਇ ਹਾਰ ਗਏ ਜਿਮ ਮੁਗਲ ਬਲੁ।੨੩।

ਚੌਪਈ : ਔਰ ਨਾਦਰ ਗੱਲ ਸਭੀ ਨ ਕਹੀ। ਦਿੱਲੀ ਲੁੱਟੀ° ਜਿੰਨ੍ਹੋਂ ਕਤਲ ਕਰਹੀ। *੧੭੩੯ ਈ. ਵਿੱਚ*
ਉਸ ਕਉ ਭੀ ਸਿੰਘ ਲੁਟਤੇ ਰਹੇ। ਕੰਧਾਰ ਕਾਬਲ ਲੁਟ ਰਾਹ ਸੁ ਖਹੇ।੨੪।
ਫਿਰ ਅਹਿਮਦਸ਼ਾਹਿ[4] ਲਹੌਰ ਮੱਲ ਬਹਯੋ। ਦਿੱਲੀ ਆਗਰੇ ਸਭ ਮੱਲ ਲਯੋ।
ਸੋ ਸਿੰਘਨ ਨੈ ਦਯੋ ਨਿਕਾਰ°। ਲਏ ਸਿੰਘਨਿ ਉਸ ਸੂਬੇ ਮਾਰ।੨੫। *ਕੱਢ ਦਿੱਤਾ*

ਦੋਹਰਾ : ਜਿਮ ਉਸ ਪੁਤ੍ਰ ਤੰਮੂਰ[5] ਕੋ ਲੰਘਾਯੋ ਮੁਰਦਨ° ਕੈ ਰਾਹਿ। *ਲੋਥਾਂ ਉਪਰੋਂ*
ਗਯੋ ਤਲਾਕ ਨਿਕਾਰ ਕੈ ਹਮ ਔਲਾਦ ਆਵੇ ਇਤ ਨਾਹਿ।੨੬।

---

੧. **ਬਾਬਰ** : ਜ਼ਹੀਰਉਦੀਨ ਮੁਹੰਮਦ ਬਾਬਰ, ਜਿਸ ਨੇ ਹਿੰਦੁਸਤਾਨ ਉਪਰ ਪੰਜ ਹਮਲੇ ਕੀਤੇ। ੧੫੨੬ ਈ. ਵਿੱਚ ਪਾਣੀਪਤ ਦੇ ਮੈਦਾਨ ਵਿੱਚ ਇਬਰਾਹੀਮ ਖ਼ਾਨ ਲੋਧੀ ਨੂੰ ਹਰਾ ਕੇ ਭਾਰਤ ਵਿੱਚ ਮੁਗ਼ਲ ਬਾਦਸ਼ਾਹੀ ਦੀ ਸਥਾਪਨਾ ਕੀਤੀ। ਉਸ ਦਾ ਦੇਹਾਂਤ ਦਸੰਬਰ ੧੫੩੦ ਵਿੱਚ ਆਗਰੇ ਹੋਇਆ।

੨. ਲੇਖਕ ਦੁਆਰਾ ਚੰਡੀ ਪ੍ਰਗਟਾਉਣ ਦਾ ਇਹ ਵਿਚਾਰ ਇਤਿਹਾਸ ਤੇ ਗੁਰਮਤ ਦੇ ਅਨੁਕੂਲ ਨਹੀਂ ਹੈ।

੩. **ਬਹਾਦਰਸ਼ਾਹਿ** : ਔਰੰਗਜ਼ੇਬ ਦਾ ਦੂਸਰਾ ਪੁੱਤਰ ਜਿਸ ਦਾ ਪਹਿਲਾ ਨਾਮ ਮੁਅੱਜ਼ਮ ਸੀ, ਉਹ ਅਕਤੂਬਰ ੧੭੦੭ ਈ. ਵਿੱਚ ਤਖ਼ਤ ਪੁਰ ਬੈਠਾ ਤੇ ਦੇਹਾਂਤ ਦਸੰਬਰ ੧੭੧੨ ਈ. ਵਿੱਚ ਲਾਹੌਰ ਵਿੱਚ ਹੋਇਆ।

੪. **ਅਹਿਮਦਸ਼ਾਹਿ** : ਅਹਿਮਦ ਸ਼ਾਹ ਅਬਦਾਲੀ, ਜ਼ਮਾਨ ਖ਼ਾਨ ਦਾ ਪੁੱਤਰ ਤੇ ਨਾਦਿਰ ਸ਼ਾਹ ਦੁਰਾਨੀ ਦਾ ਸੈਨਾਪਤੀ। ਉਸ ਨੇ ੧੭੪੭-੧੭੬੭ ਈ. ਤੱਕ ਪੰਜਾਬ ਉਪਰ ਅੱਠ ਹਮਲੇ ਕੀਤੇ। ਉਸ ਦਾ ਦੇਹਾਂਤ ਜੂਨ ੧੭੭੩ ਵਿੱਚ ਹੋਇਆ।

੫. **ਤੰਮੂਰ** : ਤੈਮੂਰ ਸ਼ਾਹ, ਅਹਿਮਦ ਸ਼ਾਹ ਅਬਦਾਲੀ ਦਾ ਪੁੱਤਰ ਜੋ ੧੭੫੫ ਈ. ਵਿੱਚ ਲਾਹੌਰ ਦਾ ਸੂਬੇਦਾਰ ਬਣਿਆ। ਉਹ ੧੭੭੨ ਈ. ਵਿੱਚ ਕਾਬੁਲ ਦੇ ਤਖ਼ਤ ਉਪਰ ਬੈਠਾ ਤੇ ਮਈ ੧੭੯੩ ਈ. ਵਿੱਚ ਕਾਲਵਸ ਹੋਇਆ।

ਚੌਪਈ : ਕਈ ਬਰਸ ਇਮ ਬੀਤਤ ਭਏ। ਰਣਜੀਤ ਸਿੰਘ ਮੁਲਖੱਯੈ° ਸੰਤਏ[੧] — ਤੇਗ ਫੜੇ
ਉਇ ਅੰਗਰੇਜ਼ਨ ਕੋ ਲੈ ਆਏ। ਲੁਦਿਹਾਣੈ ਸੋਊ ਆਣ ਬਹਾਏ।੬।

ਦੋਹਰਾ : ਸਾਲ ਅਠਾਰਾਂ ਸੈ ਬਿਤੇ ਅਧਿਕ ਚੌਸਠ[੨] ਥੋਇ।
ਦਯੋ ਸੁ ਪਾਰ ਉਤਾਰ ਤਿਨ ਰਣਜੀਤ ਸਿੰਘ ਦਲ ਜੋਇ।੭।

ਸੋਰਠਾ : ਲੀਨੀ ਈਨ ਠਹਿਰਾਇ ਸਤਦ੍ਰਵ° ਪਾਰ ਨ ਹਮ ਲਖੈਂ। — ਸਤਿਲੁਜ
ਮੁਲਖੱਯਨ ਦਿਲਾਸੈ ਲਾਇ ਮੁਲਖ ਮਫੂਜਾ° ਲਿਖ ਦਯੋ।੮। — ਸੁਰੱਖਿਆ ਅਧੀਨ

ਦੋਹਰਾ : ਸੋਊ ਬਾਤ ਉਨ ਚਿਤ ਰਖੀ ਲੂਣੀ ਅਖਤ੍ਰ ਜਰਨੈਲ।
ਲੁਦਿਹਾਣੈ ਆਇ ਪੁੱਛੀ ਜਬ ਭਯੋ ਸਿੰਘਨ ਸਯੋਂ ਮੇਲ।੯।

ਚੌਪਈ : ਜਬ ਜਰਨੈਲ ਸੋਚ ਚਿਤ ਆਈ। ਹੁਤੀ ਜੁ ਬਾਤ ਪਾਤਿਸ਼ਾਹ ਲਿਖਾਈ।
ਜ੍ਰਨੈਲ ਅਗੇ ਥੋ ਮਾਲੀ[੩] ਕਪਤਾਨ। ਜਿਹ ਜਾਨਤ ਹੈ ਬਹੁਤ ਜਹਾਨ°।੧੦। — ਲੋਕ
ਤਿਸਕੋ ਕਹਯੋ ਜ੍ਰਨੈਲ ਬੁਲਾਇ। ਸਮਝਾਇ ਖੂਬ ਉਸ ਪਾਸ ਬਹਾਇ।
ਸਿੰਘਨ ਕੀ ਉਤਪਤੀ ਲਿਖਾਯੋ। ਜਿਮ ਕਰ ਖਾਲਸੋ ਰਾਜ ਆਦ ਪਾਯੋ।੧੧।
ਜਿਮ ਕਹੀ ਦਿੱਲੀਪਤਿ ਤਿਮ ਹੈ ਸਾਤਿ°। ਕੈ ਕੁਛ ਲਗਾਯੋ ਮੁਗ਼ਲਨ ਘਾਤ°। — ਸੱਚੀ / ਝੂਠ
ਹਿੰਦੂ ਤੁਰਕਨ ਮੇਲ ਕੁਛ ਨਾਹਿ। ਮੁਸਲਮਾਨ ਕਦ ਸੱਚ ਕਹਾਇਂ।੧੨।
ਕਿਮ ਕਰ ਜੱਟਨ ਸ਼ਾਹਿ ਸੂਬੇ ਮਾਰੇ। ਸ਼ਾਹਿ ਰੱਯਤ ਤੇ ਕਿਮ ਕਰ ਹਾਰੇ।
ਬਾਈ ਸੂਬੇ° ਮੁਗ਼ਲਨ ਪਾਹਿ। ਕਈ ਜ਼ਜ਼ੀਰੈ° ਸਾਮੁੰਦ੍ਰ ਮਾਹਿ।੧੩। — ਪ੍ਰਾਂਤ / ਟਾਪੂ
ਸਾਰੀ ਹਿੰਦ ਥੀ ਚਗੱਤਿਨਿ° ਪਾਸ। ਕੌਣ ਗ਼ਜ਼ਬ ਕਰ ਏ ਭਏ ਨਾਸ। — ਚੁਗੱਤੇ, ਮੁਗ਼ਲ ਵੰਸ਼
ਰੱਯਤ ਛੇਲੀ° ਸਮ ਹਾਕਮ ਸ਼ੇਰ। ਹਾਕਮ ਬਾਜ਼ ਔ ਰਯਤ ਬਟੇਰ।੧੪। — ਭੇਡਾਂ-ਬੱਕਰੀ

ਦੋਹਰਾ : ਛੇਲੀਅਨ ਮਾਰੇ ਸ਼ੇਰ ਕਿਮ° ਕਿਮ ਬਟੇਰਨ ਮਾਰੇ ਬਾਜ਼। — ਕਿਵੇਂ
ਔ ਹਾਕਮ ਮਾਰੇ ਰੱਯਤੈਂ ਯਹ ਕਰਮਾਤਹਿ° ਕਾਜ।੧੫। — ਚਮਤਕਾਰ
ਹੈ ਇਨ ਮੈਂ ਕਿਛੁ ਸ਼ਕਤ ਬਲ ਕੈ ਕਿਸ ਡਾਢੇ ਪੰਥ।
ਲਿਖੋ ਹਕੀਕਤ ਇਨ ਸਭੋ ਤੈਂ ਯਹ ਪਈਏ ਅੰਤ।੧੬।
ਜਰਨੈਲ ਕੋ ਮਾਲੀ ਕਹੀ ਜਿਮ° ਕਹੀ ਦਿਲੀ ਕੇ ਸ਼ਾਹਿ। — ਜਿਵੇਂ
ਤੈਸੇ ਲਿਖਿ ਪਠਾਈਐ ਪਹਿ° ਲੰਦਨ ਪਾਤਿਸ਼ਾਹਿ।੧੭। — ਪਾਸ

---

੧. **ਮੁਲਖੱਯੈ** : ਲੋਕਾਂ ਦੀ ਫ਼ੌਜ ਜਿਸ ਨੂੰ ਕੋਈ ਫ਼ੌਜੀ ਸਿਖਲਾਈ ਪ੍ਰਾਪਤ ਨਹੀਂ ਹੁੰਦੀ। ਪਰ ਏਥੇ ਮੁਲਖੱਯੈ ਤੋਂ ਲੇਖਕ ਦਾ ਭਾਵ ਸਤਿਲੁਜੋਂ ਉਰਾਰ ਦੀਆਂ ਸਿੱਖ ਰਿਆਸਤਾਂ ਦੇ ਸਰਦਾਰ ਹਨ।

੨. **ਚੌਸਠ** : ਬਿਕ੍ਰਮੀ ੧੮੬੪ ਭਾਵ ੧੮੦੭ ਈ., ਲੇਖਕ ਦਾ ਇਸ਼ਾਰਾ ਮਹਾਰਾਜਾ ਰਣਜੀਤ ਸਿੰਘ ਦੀਆਂ ਮਾਲਵੇ ਵਿੱਚ ਫ਼ੌਜੀ ਮੁਹਿੰਮਾਂ ਤੋਂ ਹੈ। ਅੰਗਰੇਜ਼ਾਂ ਤੇ ਮਹਾਰਾਜਾ ਵਿਚਕਾਰ ੧੮੦੯ ਈ. ਵਿੱਚ ਅੰਮ੍ਰਿਤਸਰ ਦੀ ਸੰਧੀ ਅਨੁਸਾਰ ਦੋਹਾਂ ਰਾਜਾਂ ਦੀ ਸਰਹੱਦ ਸਤਿਲੁਜ ਦਰਿਆ ਨਿਸਚਿਤ ਕੀਤੀ ਗਈ ਸੀ।

੩. **ਮਾਲੀ** : Captain Murray ਈਸਟ ਇੰਡੀਆ ਕੰਪਨੀ ਵਿੱਚ ਫ਼ੌਜ ਦਾ ਡਾਕਟਰ ਜਿਸ ਨੂੰ David Octterloney ਨੇ ਲੁਧਿਆਣੇ ਵਿਖੇ ਸਿੱਖਾਂ ਦੇ ਰਾਜਨੀਤਿਕ ਮਾਮਲਿਆਂ ਉੱਪਰ ਨਜ਼ਰਸਾਨੀ ਰੱਖਣ ਲਈ ਨਿਯੁਕਤ ਕੀਤਾ ਸੀ।

ਚੌਪਈ : ਜੁਨੈਲ ਅੰਗਰੇਜ਼ ਥੋ ਬਡੋ ਗਿਆਨੀ। ਕਹਾ ਮਰੀ° ਸੋਊ ਉਸੈ ਨ ਮਾਨੀ। — ਕਪਤਾਨ ਮਰੇ
ਕਹਯੋ ਕੂੜ ਜੁ ਹੁਇ ਪਾਤਿਸ਼ਾਹਿ। ਦੇਇ ਬਾਤ ਮੋਹਿ ਕੂੜਿ ਕਰਾਹਿ।੧੮।
ਦੂਸਰ ਬਾਤ ਤਿਨ ਲਈ ਬਿਚਾਰ। ਹੁਤੋ ਬਿਰਧ ਔ ਬਡ ਖਬ੍ਰਦਾਰ।
ਸਿੰਘਨ ਔ ਪਾਤਸ਼ਾਹਨ ਮਾਹਿ। ਲਖਯੋ ਖ਼ਰੀਕੋ° ਜਰਨੈਲ ਵਾਹਿ।੧੯। — ਵੈਰ-ਵਿਰੋਧ
ਕਹੀ ਬਾਤ ਜਉ° ਸਾਹਿ ਸਚ ਹੋਗ। ਭਰੈ ਸ਼ਾਹਿਦੀ° ਸਭ ਉਸ ਲੋਗ। — ਜਿਹੜੀ / ਗਵਾਹੀ
ਜੋਊ ਸ਼ਾਹਿ ਹੈ ਝੂਠ ਉਚਾਰਾ। ਸਚ ਝੂਠ ਕਰ ਲੇਹੁ ਨਿਆਰਾ°।੨੦। — ਨਿਬੇੜਾ
ਅਕੈ° ਲਿਖਤ ਕੋਊ ਪੁਰਾਤਨ ਲੱਭਯੈ। ਇਮ ਕਰ ਹਮਰੇ ਮਨ ਪਤਿਅੱਯੈ°। — ਜੇਕਰ / ਤਸੱਲੀ
ਲਿਖਤ ਭੇਜੀਐ ਲੰਦਨ ਸੋਊ। ਯਾ ਮੈਂ ਝੂਠ ਨ ਇਕ ਤਿਲ° ਹੋਊ।੨੧। — ਜ਼ਰਾ ਵੀ

ਦੋਹਰਾ : ਰਾਜ ਮਲਯੋ ਸਿੰਘਨ ਜਿਮ ਸਭ ਭਾਂਤਿ ਲਿਖਾਓ ਸਾਲ।
ਸੁਨ ਝੇੜੋ° ਸਭ ਖਾਲਸੈ ਜਾਨਯੋ ਜੱਗ ਹਵਾਲ।੨੨। — ਜੰਗ, ਯੁੱਧ

ਚੌਪਈ : ਮਰੀ ਹੁਕਮ ਲੈ ਉੱਦਮ ਕੀਯੋ। ਬੂਟੈ ਸ਼ਾਹਿ[1] ਮੌਲਵੀ ਸਦ ਲੀਯੋ।
ਲਿਖਨ ਕਤਾਬ ਉਸੈ ਫੁਰਮਾਯੋ। ਸਿੰਘਨ ਕੀ ਉਤਪਤੀ ਲਿਖਾਯੋ।੨੩।
ਜਿਮ ਹੁਇ ਸੱਚ ਸੋਊ ਮੈਂ ਲਿਖੈਯੋ। ਯਾ ਮੈਂ ਝੂਠ ਨ ਕਛੁ ਰਲੈਯੋ।
ਯਹਿ ਜਾਵਗ ਸ਼ਾਹ ਲੰਦਨ ਪਾਸ। ਔਰ ਦੀਪਨ° ਮੈਂ ਹੋਗ ਪ੍ਰਕਾਸ਼।੨੪। — ਦੀਪ ਸਮੂਹ

ਦੋਹਰਾ : ਐਸੀ ਐਸ ਤਗੀਦ° ਕਰ ਬੂਟੇ ਸ਼ਾਹ ਸਮਝਾਇ। — ਤਾਕੀਦ
ਲਿਖਯੋ ਹਕੀਕਤ ਖਾਲਸੈ ਜਿਮ ਸਿੰਘਨ ਭਯੋ ਵਧਾਇ।੨੫।

ਚੌਪਈ : ਉਸੀ ਕਚਹਿਰੀ ਹਮ ਥੇ ਗਏ। ਸੁਨ ਯਹ ਬਾਤ ਸੁ ਚਿੰਤਤ ਭਏ।
ਯਹਿ ਮੌਲਵੀ ਹੈ ਮੁਸਲਮਾਨ। ਕਬ ਹਿੰਦੂਅਨ ਜਸ ਕਰੈ ਬਖਾਨ।੨੬।
ਕਰ ਗੋਸ਼ਟ° ਹਮ ਮਰੀ ਸਮਝਾਯੋ। ਉਸ ਕਾ ਲਿਖਿਆ ਹਮਹਿ ਦਿਖਾਯੋ। — ਗੱਲਬਾਤ
ਉਸਕੋ ਦੇਖ ਹਮ ਬਾਤ ਉਚਾਰੀ। ਇਨ ਗਲ ਖਾਲਸੈ ਕਹੀ ਨ ਸਾਰੀ।੨੭।

ਦੋਹਰਾ : ਸੋ ਮਰੀ ਹਮਾਰੇ ਮਿਤ° ਭਯੋ ਮੁਹਿ ਫਿਰ ਕਹਯੋ ਬੁਲਵਾਇ। — ਮਿੱਤਰ
ਜਿਮ ਉਤਪਤਿ ਭਈ ਖਾਲਸੇ ਤਿਮ° ਤੁਮ ਦੇਹੁ ਲਿਖਾਇ।੨੮। — ਤਿਵੇਂ

ਚੌਪਈ : ਤੌ ਮੈਂ ਕਹੀ ਸੁਨ ਮਰੀ ਕਪਤਾਨ। ਤੁਮ ਪਤੀਜਤ° ਹੋਹਿ ਮੁਸਲਮਾਨ। — ਵਿਸ਼ਵਾਸ
ਤੁਰਕਨ ਹਿੰਦੂਅਨ ਬੈਰ ਹੈ ਆਦ। ਘਹਾ ਘਹੀ° ਕਰ ਰੱਖੈਂ ਬਾਦ।੨੯। — ਲੜਾਈ
ਹਿੰਦੂਅਨ ਕੀ ਤੁਰਕ ਖੋਟੀ ਕਹੈਂ। ਹਿੰਦੂ ਤੁਰਕਨ ਨਿੰਦਤ ਰਹੈਂ।
ਤਬ ਮਾਲੀ° ਕਪਤਾਨ ਬਖਾਨੀ। ਹਮ ਅੰਗਰੇਜ਼ ਹੈਂ ਚਤੁਰ ਗਿਆਨੀ।੩੦। — ਕਪਤਾਨ ਮਰੇ
ਸਾਚ ਝੂਠ ਹਮ ਖੂਬ ਬਿਚਾਰੈਂ। ਦੂਧ ਨੀਰ ਜਿਮ ਹੰਸ ਨਿਆਰੈਂ°। — ਅੱਡ ਅਲਹਿਦਾ
ਬਿਸ਼ਕ° ਲਿਖਾਵੋ ਸਚ ਹਮ ਪਾਹਿ। ਝੂਠ ਹੋਇ ਹਮ ਲਿਖੈਂ ਨ ਵਾਹਿ।੩੧।

੧. **ਬੂਟੈ ਸ਼ਾਹਿ** : ਗ਼ੁਲਾਮ ਮੁਹੀਉਦੀਨ ਮੌਲਵੀ ਬੂਟੇ ਸ਼ਾਹ, ਜੋ ਲੁਧਿਆਣੇ ਵਿਖੇ Captain Murray ਦਾ ਮੁਨਸ਼ੀ ਜਾਂ ਪੇਸ਼ਕਾਰ ਸੀ।

ਅੰਗਰੇਜ਼ ਲੋਕ ਜੋ ਪਰਭ੍ਰਮ° ਜਾਵਤ। ਤਿਸੈ ਹਵਾਲ° ਸਭੀ ਲਿਖ ਲਯਾਵਤ। — ਵਿਦੇਸ਼ / ਹਾਲ, ਸਮਾਚਾਰ
ਜੁਊ ਹੋਤ ਹੈ ਸਾਚ ਸਭ ਖਾਸ। ਸੁਊ ਪੁਜਾਇਤਾ° ਪਤਿ ਲੰਦਨ ਪਾਸ।੩੨। — ਭੇਜਦੇ

ਦੋਹਰਾ : ਤੈਂ ਮਾਲੀ ਨੈ ਹਮ ਕਹਯੋ ਇਤਨੀ ਬਾਤ ਬਤਾਹੁ।
ਸਿੰਘਨ ਪਾਯੋ ਰਾਜ ਕਿਮ ਔ ਦੀਨੋ ਕਿਨ ਪਤਿਸ਼ਾਹੁ।੩੩।

ਚੌਪਈ : ਤਿਸੈ ਬਾਤ ਮੈਂ ਐਸੇ ਕਹੀ। ਸਿੰਘਨ ਪਤਿਸ਼ਾਹੀ ਸਾਹਿ ਸੱਚੈ ਦਈ।
ਮਰੀ ਕਹਯੋ ਸ਼ਾਹ ਸੱਚੋ ਕੋਇ°। ਅਸਾਂ ਕਹਯੋ ਸ਼ਾਹ ਨਾਨਕ ਜੋਇ।੩੪। — ਕੌਣ, ਕਿਹੜਾ
ਮਰੀ ਕਹਯੋ ਭਯੋ ਨਾਨਕ ਫਕੀਰ। ਉਨ ਸ਼ਾਹੀ ਕੀ ਕਿਆ ਤਤਬੀਰ°। — ਤਦਬੀਰ, ਸਮਝ
ਹਮੈ ਕਹਯੋ ਵਹਿ ਸ਼ਾਹਿਨ ਕੋ ਸ਼ਾਹ। ਦੀਨ ਦੁਨੀ° ਸੱਚੋ ਪਤਿਸ਼ਾਹਿ।੩੫। — ਦੁਨੀਆ, ਸੰਸਾਰ
ਕਈ ਸ਼ਾਹ ਤਿਨ ਕੀਯੇ ਫ਼ਕੀਰ। ਕਈ ਫ਼ਕੀਰ ਕਰ ਦੀਨੇ ਪੀਰ।
ਰਹਯੋ ਆਪ ਹੁਇ ਬੇਪਰਵਾਹ। ਯੌਂ ਨਾਨਕ ਭਯੋ ਸ਼ਾਹਿਨ ਸ਼ਾਹਿ।੩੬।
ਜਿਨ ਸ਼ਾਹ ਨਾਨਕ ਚਰਨ ਪ੍ਰਸਾਏ°। ਤਿਨ ਮੈਂ ਸ਼ਕਤਿ ਇਤੀ ਭਈ ਆਏ। — ਛੂਹੇ, ਪੂਜੇ
ਚਿੜੀਅਨ ਤੇ ਉਨ ਬਾਜ ਕੁਹਾਏ°। ਛੇਲਨ ਕੋਲੋਂ ਸ਼ੇਰ ਤੁੜਾਏ।੩੭। — ਮਰਵਾਏ

ਦੋਹਰਾ : ਜਿਨ ਕੈ ਘੋੜੈ ਗੈਲ°° ਲੱਖ ਤੋਪਨ ਕਈ ਹਜ਼ਾਰ। — ਪਿੱਛੇ
ਤਖਤ ਪਤਿਸਾਹੀ ਬਹਿ ਕਰਤ ਤਿਨ ਦਾਸਨ° ਦੀਨੇ ਗਾਰ°।੩੮। — ਦਾਸਾਂ / ਨਾਸ
ਭਾਂਗ ਨੁਗਦਾ° ਲੈ ਨਾਮ ਸਿਰ ਡਾਰੈਂ ਜਾਂਕੇ ਦਾਸ। — ਭੰਗ ਦਾ ਫੱਕ
ਰਹੈ ਨ ਅਜ਼ਨੈ ਜੋਗ ਵਹੁ ਤੁਰਤ ਹੋਇ ਤਿਸ ਨਾਸੁ।੩੯।



ਕਬਿਤ ਬਤੀਸਾ :
ਮਰੀ ਨੇ ਪਿਆਰੇ ਬਚ° ਹਮ ਸਿਉਂ ਉਚਾਰੇ ਤਬ — ਬਚਨ, ਬੋਲ
ਨਾਨਕ ਜੀ ਪਾਈ ਜਿਮ ਸ਼ਾਹੀ ਕਹੋ ਸੋਊ ਢਬ°। — ਤਰੀਕਾ
ਹਮ ਉਸੈ ਯੌਂ ਸੁਨਾਈ ਸੁਨੋਂ ਸੰਤ ਮਿੱਤ ਭਾਈ
ਜਨਕੇ° ਬੁਲਾਇ ਸਮਝਾਇ ਕਹਿ ਨਿਜ ਰਬ। — ਰਾਜਾ ਜਨਕ
ਰਾਜਾ ਕਰ ਰਹਯੋ ਮੋਰ° ਉਹੈ ਕਿਮ ਪੁਜੇ ਜੋਰ — ਮੇਰੇ ਕੋ
ਅੰਗ ਸੌਂ ਲਗਾਇ ਕਹੀ ਜਾਵੀਐ ਜ਼ਰੂਰ ਅਬ।
ਨਾਨਕ ਕਹਾਵੇ ਨਾਮ ਬੇਦੀ ਕੁਲ ਪਾਵੇ ਜਾਇ
ਰਾਖੋ ਜੋਊ ਆਵੈ ਸਰਨ ਦੁਸ਼ਟਨ ਕੋ ਗਾਰੋ° ਦਬ।੪੦। — ਨਾਸ

ਚੌਪਈ : ਮਰੀ ਕਹਯੋ ਹਮ ਸੁਨਾਵੋ ਸੁਬੱਬਾ°। ਜਨਕਿ ਰਾਜ ਕਿਮ ਭੇਜਯੋ ਥੋ ਰੱਬਾ। — ਸਬੱਬ, ਸਾਰਾ
ਜਿਮ ਉਸਕੋ ਹਮ ਉੱਤਰ ਦੀਨੋ। ਤਿਮੈ ਸੁਨੋ ਤੁਮ ਸੰਤ ਪ੍ਰਬੀਨੋ।੪੧।
ਕਲਯੁਗ ਮੈਂ ਬਡ ਪਰ ਗਯੋ ਧੁੰਦ°। ਵਧਯੋ ਕੁਧਰਮ ਧਰਮ ਭਯੋ ਮੰਦ°। — ਅੰਧੇਰ / ਗਿਰਾਵਟ
ਲਾਲਚ ਲਾਗੇ ਮਾਇਆ ਭੂਪ। ਰਾਜਨ ਪਾਏ ਨਿਜ ਧ੍ਰਮ ਕੂਪ°।੪੨। — ਖੂਹ
ਪੰਥ ਧਾਰੀ ਬੀ ਜੋ ਜਗ ਅਏ। ਪੰਥ ਬਿਚਲ° ਭੀ ਤਿਨ ਕੇ ਗਏ। — ਵਿਗੜ, ਤਿੱਲ
ਮਾਇਆ ਮੋਹ ਸਭਨ ਕੋ ਛਰਯੋ°। ਧਰਮ ਹਾਰ ਨਿਜ ਕੁਲ ਚਹਿ ਭਰਯੋ।੪੩। — ਛਲ ਲਿਆ

### ਸ੍ਰੀ ਮੁਖਵਾਕ ਸਲੋਕ

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ[1]।

### ੩.੧. ਸਾਖੀ ਸ੍ਰੀ ਜਨਕ ਜੀ ਕੀ[2]

ਸੋਰਠਾ : ਤੌ ਸਾਚੀ ਦਰਗਹਿ ਖਬਰ ਪਹੁਚੀ ਜਾਇ ਸਭਿ।
ਕਰਤੇ ਕਰੀ ਸਲਾਹਿ ਭੇਜੀਐ ਕੋਊ ਪੁਰਸ਼ ਜਗ°।੧। ਪੂਰਾ ਪੁਰਸ਼

ਚੌਪਈ : ਪੁਰਸ ਟੋਲਨ ਪ੍ਰਭ ਬਾਤ ਬਿਚਾਰੀ। ਜਨਕ[3] ਸਾਹਿ ਦੀ ਆਈ ਕਾਰੀ।
ਰਾਜ ਜੋਗ ਊਨ ਦੋਊ ਕਮਾਏ। ਨਹ ਊਨ ਕੌ ਕਛੁ ਬਯਾਪੀ ਮਾਏ°।੨। ਮਾਇਆ ਦਾ ਅਸਰ
ਹੁਤੋ ਰਹਤ ਥੋ ਕਾਰ ਕਿਨਿ ਥਾਇ। ਭੇਜਯੋ ਕਰਤੈ ਤਿਸ ਸਮਝਾਇ।
ਕਰੋ ਪਤਸਾਹੀ ਜਗ ਮੈ ਜਾਇ। ਦੂੰਦ ਜੁਲਮ ਜਗ ਦੇਹੋ ਹਟਾਇ।੩।
ਲੋਕਨ ਕੋ ਸੁਭ ਪੰਥ ਚਲਾਓ। ਕੁਕਰਮ ਕਰਨ ਤੇ ਤਾਹਿ ਹਟਾਓ।
ਤੁਮਰੋ ਜੋ ਕੋਊ ਮੰਨੈ ਨ ਕਹਯੋ। ਤਿਸ ਕੋ ਨਾਸ ਹੋਨ ਤੁਰਤ ਚਹਯੋ।੪।
ਰਿਧ ਸਿਧ ਤੁਮ ਹਾਜਰ ਰਹੈ। ਹੋਹਿ ਬਚਨ ਮੁਖ ਤੁਮਰੈ ਕਹੈ।
ਤੁਮ ਪਤਿਸਾਹਿਨ ਫਕੀਰ ਬਨਾਵੋ। ਫਕੀਰਨਿ ਕੋ ਪਤਿਸਾਹੁ ਕਰਾਵੋ।੫।
ਜੋ ਤੂ ਮੁਖ ਤੇ ਅਛਰ° ਕਹੈ। ਸਿਵ ਅਛਰਨਿ ਜਿਮ ਤੇਊ ਫੁਰ ਰਹੈ। ਅੱਖਰ, ਬਚਨ
[4]ਅਵਤਾਰਨ ਸਿਰ ਹੋ ਤੁਮ ਅਵਤਾਰੀ। ਕਲਿਜੁਗ ਮੈ ਨਾਨਕ ਨਿਰੰਕਾਰੀ।੬।

ਦੋਹਰਾ : ਤੁਮਰੇ ਦਾਸਨ ਦਾਸਿ ਜੋ ਔ ਦਾਸਨ ਪਰ ਦਾਸ।
ਹੋਹਿ ਉਨਿ ਤੇ ਕਾਜ ਸਭਿ ਜੋ ਬਹੈ ਦਾਸਨ ਤਵ ਪਾਸ।੭।

ਚੌਪਈ : ਤੇਤੀ ਕੋਟ° ਦੇਵ ਕਰੈ ਸਹਾਈ। ਨਵੈ ਨਾਥ° ਤੁਮ ਮਦਤ ਕੌ ਆਹੀ। ਕਰੋੜ / ਨੌ ਨਾਥ
ਚੌਸਠਿ ਜੋਗਨ ਬਵੰਜਾ ਬੀਰ। ਸਿਧ ਚੌਰਾਸੀ ਰਹੈ ਤੁਮ ਤੀਰ°।੮। ਹਾਜ਼ਿਰ
ਛਿਐ ਜਤੀ ਨਊ ਕੋਟੀ ਦੇਵੀ। ਸਿਧਿ ਅਠਾਰਾ° ਨਊ ਨਿਧਿ° ਭੇਵੀ। ਅਠਾਰਾਂ ਸਿਧੀਆਂ / ਨਊ ਨਿਧਾਂ
ਸਾਥ ਮਦਤ ਕੋ ਸਭ ਕਰ ਦਈ। ਇਮੈ ਪਤਿਸਾਹੀ ਨਾਨਕ ਆਈ।੯।
ਕਲਪ ਬਿਰਛ ਔ ਕਾਮ ਧੇਨ ਗਾਇ। ਲਏ ਰਿਧ ਨਿਤ ਰਹੈ ਤੁਹ ਪਾਇ°। ਪੈਰਾਂ ਵਿੱਚ
ਔਰ ਜੁ ਜਗ ਮੈ ਹੈ ਕਲਧਾਰੀ। ਸਭੀ ਰਖੈਗੋ ਮਦਤ° ਥਾਰੀ°।੧੦। ਮੱਦਦ/ਤੇਰੀ

---

੧. ਗੁਰੂ ਨਾਨਕ ਦੇਵ ਜੀ ਦਾ ਇਹ ਸਲੋਕ ਮਾਝ ਕੀ ਵਾਰ ਵਿੱਚ *ਗੁਰੂ ਗ੍ਰੰਥ ਸਾਹਿਬ* ਦੇ ਪੰਨਾ ੧੪੫ ਉੱਪਰ ਪ੍ਰਾਪਤ ਹੈ।

੨. ਇਹ ਸਾਖੀ ਛਪੇ ਸੰਸਕਰਣ ਵਿੱਚ ਮੌਜੂਦ ਨਹੀਂ, ਇਸ ਲਈ ਹੇਠਲੇ ਛੰਦ ਨੰ: ੧ ਤੋਂ ੧੭ ਉਥੇ ਨਹੀਂ ਮਿਲਦੇ, ਦੇਖੋ *ਪੰਥ ਪ੍ਰਕਾਸ਼*, ਪੰਨਾ ੨੧.

੩. ਜਨਕ : ਰਾਜਾ ਜਨਕ, ਮਿਥਿਲਾ ਦਾ ਬ੍ਰਹਮ ਗਿਆਨੀ ਰਾਜਾ ਜੋ ਸ੍ਰੀ ਰਾਮ ਚੰਦਰ ਦੀ ਪਤਨੀ ਸੀਤਾ ਦਾ ਬਾਪ ਸੀ। ਇਹ ਰਾਜ ਕਰਦਾ ਹੋਇਆ ਭੀ ਸੰਨਿਆਸੀ ਸੀ। ਇਸ ਦੇ ਰਾਜ ਨੂੰ ਦੈਵੀ ਰਾਜ ਵਜੋਂ ਜਾਣਿਆ ਜਾਂਦਾ ਹੈ। ਇਸ ਦੀ ਸਭਾ ਵਿਦਵਾਨਾਂ ਤੇ ਰਿਖੀਆਂ ਨਾਲ ਭਰਪੂਰ ਰਹਿੰਦੀ ਸੀ। ਰਤਨ ਸਿੰਘ ਭੰਗੂ ਵਾਂਗ ਕੁਝ ਲਿਖਾਰੀਆਂ ਨੇ ਇਸ ਨੂੰ ਗੁਰੂ ਨਾਨਕ ਦੇ ਰੂਪ ਵਿੱਚ ਮੁੜ ਪ੍ਰਗਟਿਆ ਮੰਨਿਆ ਹੈ ਜੋ ਸਿੱਖ ਸਿਧਾਂਤਾਂ ਦੇ ਅਨੁਕੂਲ ਨਹੀਂ।

੪. ਇਹ ਬੰਦ ਸਿਰਫ਼ ਰਾੜੇਵਾਲਾ ਖਰੜੇ ਵਿੱਚ ਪ੍ਰਾਪਤ ਹੈ। ਇਸ ਦੇ ਆਉਣ ਨਾਲ ਛੰਦ ਨੰ: ੬ ਜੋ ਅਧੂਰਾ ਸੀ, ਹੁਣ ਪੂਰਾ ਹੋ ਗਿਆ ਹੈ। ਇਸ ਬੰਦ ਦੇ ਪਾਠ ਲਈ ਦੇਖੋ, H.S. Chopra, *Editing of Panth Parkash by Bhai Vir Singh*, ਵਿੱਚ ਉਪਲਬਧ ਕਰਾਈਆਂ ਇਸ ਖਰੜੇ ਦੀਆਂ ਫ਼ੋਟੋ-ਸਟੈਟ ਕਾਪੀਆਂ।

 

ਦੋਹਰਾ : ਤਬੰ ਜਨਕੈ ਹਥ ਜੋੜ ਕਰ ਕਰਤੈ ਸੈ ਕਹੀ ਬਾਤਿ।
ਕਲਜੁਗ ਕੀਓ ਪ੍ਰਧਾਨ ਤੁਮ ਵਹੁ ਦਿਨੋਂ° ਕੀਯੋ ਚਹੈ ਰਾਤਿ।੧੧। *ਦਿਨ ਨੂੰ*

ਚੌਪਈ : ਉਨ ਤੀਨ ਜੁਗਨ° ਕੋ ਧਰਮ ਉਠਾਯੋ। ਉਨ ਤੀਨ ਬੇਦ ਕੋ ਪਾਠ ਉਲਟਾਯੋ। *ਤਿੰਨ ਜੁਗਾਂ*
ਉਨ ਮਤ ਚਲਵਾਯੋ ਅਪਨੋ ਸਾਰੋ। ਉਸਿ ਗੁਨ ਲਿਖੀਐ ਤੌ ਗ੍ਰੰਥ ਭਏ ਭਾਰੋ।੧੨।
ਤਬ ਕਰਤੈ ਨੇ ਇਮ ਬਚਨ ਕਹੈ। ਤੁਮ ਅਨੁਸਾਰ ਸੋ ਕਲਯੁਗ ਭੀ ਰਹੈ।
ਜਹਿ ਜਹਿ ਹੋਊਗ ਤੁਮ ਉਪਦੇਸ। ਨਹਿ ਤਹਿ ਹੋਊਗ ਕਲਜੁਗ ਪਰਵੇਸ।੧੩।
ਹੋਵਗ ਸਗਵੋਂ° ਮਦਤਿ ਤੇਰੀ। ਹੈ ਯਹ ਆਗਯਾ ਉਸ ਕੋ ਮੇਰੀ। *ਸਗੀ*
ਤੌ ਜਨਕੈ ਜੀ ਆਗਯਾ ਮੰਨ ਲਈ। ਕਹਨ ਜੋਗ ਥੀ ਸੋ ਗਲ ਕਹੀ।੧੪।

ਦੋਹਰਾ : ਇਮ ਪਤਿਸਾਹੀ ਸਤਿਗੁਰੂ ਨਾਨਕ ਦੀਨੀ ਰੱਬ।
ਜਿਮ ਮਾਲੀ° ਸੋ ਹਮ ਕਹੀ ਜਨਕੈ ਪਾਇ ਸਬਬ।੧੫। *ਬਖਤਾਨ ਮਰੇ*
ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਯੋ ਬਿਚਾਰਿ।
ਏਕ ਪਲ ਕੈ ਸਿਮਰਨੈ ਪਾਪੀ ਤਰੈ ਅਪਾਰਿ।੧੬।
ਤਬ ਮਾਲੀ ਕੈ ਚਿਤਿ ਲਗਯੋ ਕਛਕ ਭਾਵ ਅਨੁਭਾਵ।
[1]ਯੋਂ ਪ੍ਰਸੰਗ ਰਤਨ ਸਿੰਘ ਲਿਖਯੋ ਮਾਲੀ ਕੋ ਸਮਝਾਇ।੧੭।

## ੩.੨. ਆਗੇ ਔਰ ਭਾਵ ਸੁਰਾ[2]

### (ਸ੍ਰੀ ਜਨਕ ਕੋ ਪ੍ਰਸੰਗ)

ਦੋਹਰਾ : ਜੇ ਕੋ ਆਖੈ ਪ੍ਰਸਨ ਯੋ ਜਨਕ ਸੁ ਜੁਜ° ਮੁਕਤਿ। *ਜਨ, ਜਗਤ*
ਮੁਕਤੋ ਜਨਮਸੁ ਨਹਿ ਭਵੈ ਯਹ ਨਹ ਬਨੈ ਸੁ ਜੁਕਤ°।੧। *ਜੁਗਤ, ਵਿਧੀ*
ਤਾਕੋ ਉਤ੍ਰ ਦੀਜਯੋ ਐਸੀ ਜੁਕਤਿ ਮਿਲਾਇ।
ਕਾਰਕ ਹੈ ਜੋ ਜਗਤ ਮੈ ਗਿਆਨੀ ਮਰ ਜਨਮਾਇ।੨।

ਚੌਪਈ : ਬਿਸਨ[3] ਜਨਮ ਕਈ ਧਰੇ ਸੰਸਾਰੇ। ਕਦੇ ਰਲੈ ਕਦੇ ਹੁਇ ਜਾਇ ਨਯਾਰੈ°। *ਵੱਖਰੇ*
ਕਈ ਬਾਰ ਭਇਓ ਅੰਸ[4] ਉਤਾਰਿ°। ਰਲੇ ਜਾਇ ਫਿਰ ਬਿਸਨੈ ਨਾਰਿ°।੩। *ਅਵਤਾਰ / ਨਾਲ*
ਜਿਮਿ° ਨਦਿ ਤੈ ਬਡ ਬਹਾ° ਆਵੈ। ਸੋ ਫਿਰਿ ਨਦ ਮੈ ਵਹੀ ਸਮਾਵੈ। *ਜਿਵੇਂ / ਪਾਣੀ ਦਾ ਵਹਾਓ*
ਕਦੈ ਕਲਾ ਬਿਸਨ ਹੋਇ ਨਿਆਰੀ। ਫਿਰ ਬੈਕੁੰਠ ਮੁੜ ਮਿਲ ਹੈ ਸਾਰੀ।੪।
ਜੋ ਕੋਊ ਕਾਰ ਕਹੈ ਜਗ ਮਾਹੀ। ਕਈ ਕਈ ਬਾਰ ਤਿਉ ਆਵੈ ਜਾਈ।
ਜਬ ਭਏ ਰਾਮ° ਸੰਗਿ ਸੀਤਾ ਹੋਇ। ਸੀਤਾ ਪਿਤਾ ਜਨਕ ਭੀ ਸੋਇ।੫। *ਸ੍ਰੀ ਰਾਮ ਚੰਦਰ*

---

੧. ਸਾਡੀਆਂ ਦੋਨੋਂ ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ, ਡਾ. ਚੋਪੜਾ ਨੇ ਇਹ ਆਪਣੇ ਨਿਬੰਧ ਵਿੱਚ ਦਿੱਤਾ ਹੈ, ਦੇਖੋ *Editing of Panth Parkash*, p. 11.

੨. ਇਹ ਸਿਰਲੇਖ ਤੇ ਇਸ ਵਿੱਚ ਸ਼ਾਮਿਲ ਹੇਠਲੇ ਸੱਤ ਛੰਦ ਛਪੇ ਸੰਸਕਰਣ ਵਿੱਚ ਨਹੀਂ ਹਨ, ਦੇਖੋ ਪੰਨਾ ੨੧-੨੨.

੩. **ਬਿਸਨ :** ਬਿਸਨੁ, ਵਿਸ਼ਨ, ਕਰਤਾਰ, ਜਗਤ ਪਾਲਕ, ਹਿੰਦੂਆਂ ਦੇ ਤਿੰਨ ਦੇਵਤਿਆਂ ਵਿੱਚੋਂ ਇਕ ਜਿਸ ਦੇ ਕਈ ਅਵਤਾਰ ਹੋਏ ਹਨ।

੪. **ਅੰਸ ਉਤਾਰਿ :** ਅੰਸ਼ਾ ਅਵਤਾਰ, ਪੁਰਾਣਾਂ ਵਿੱਚ ਦੇਵਤਿਆਂ ਦੀ ਕਲਾ ਦੇ ਕਈ ਅੰਸ਼ ਮੰਨੇ ਹਨ। ਉਨ੍ਹਾਂ ਕਲਾ ਵਿੱਚੋਂ ਜਿਨ੍ਹਾਂ ਅਵਤਾਰਾਂ ਵਿੱਚ ਕੁੱਝ ਹਿੱਸੇ ਪਾਈਦੇ ਹਨ, ਉਹ ਅੰਸ਼ਾਵਤਾਰ ਕਹਾਉਂਦੇ ਹਨ। ਇਸ ਪੱਖ ਤੋਂ ਕਿਸੇ ਅਵਤਾਰ ਨੂੰ ਨੌਂ ਕਲਾ ਤੇ ਕਿਸੇ ਨੂੰ ਸੋਲ੍ਹਾਂ ਕਲਾ ਸੰਪੂਰਣ ਮੰਨਿਆ ਜਾਂਦਾ ਹੈ।

 

ਤਿਮੈ ਜਨਕ ਕੌ ਜਾਨਹੁ ਕਾਰਕ[°]। ਤਿਮ ਕਾਰਕ ਸਿਖ ਨਾਨਕ ਉਧਾਰਕਿ[°]। *ਕਰਤਾ / ਉਧਾਰ ਕਰਨ ਵਾਲਾ*
ਬਾਲਮੀਕ[੧] ਬਸਿਸਟ[੨] ਬਯਾਸ[੩] ਅਉਤਾਰ। ਪਰਮ ਗਿਆਨੀ ਹੋਇ ਬਾਰੋ ਬਾਰ।੬।

ਦੋਹਰਾ : ਦਾਦੂ ਦਾਸ ਜੋ ਦਾਸ ਹੈ ਤਿਨ ਬੀ ਪਰਸਨਿ[°] ਸੁ ਕੀਨ। *ਪ੍ਰਸ਼ਨ*
ਤਿਨ ਕੀ ਖਾਤਰਿ ਰਤਨ ਸਿੰਘ ਯਹ ਉਤਰ ਲਿਖ ਦੀਨ।੭।

### ੪. ਪੈਹਲੇ ਮਹਲੇ ਕੀ ਜਨਮ ਸਾਖੀ

ਦੋਹਰਾ : ਤੋ ਮਾਰੀ[°] ਨੈ ਫਿਰ ਕਹਯੋ ਸਭ ਹਮ ਦੇਹੁ ਬਤਾਇ। *ਕੈਪਟਨ ਮਰੇ*
ਕੌਨ ਸਾਲ ਔ ਕਾਲਿ ਕੌਨ ਦੇਸ਼ ਕੌਨ ਔ ਥਾਇ[°]।੧। *ਥਾਂ*

ਰਤਨ ਸਿੰਘ ਬਾਚ

ਚੌਪਈ : ਸਾਲ ਸੁਨੋਂ ਅਬ ਬਿਕ੍ਰਮ ਰਾਇ। ਪੰਦ੍ਰਾ ਸੈ ਔ ਛਬੀਆ[°] ਥਾਇ। *੧੫੨੬ ਬਿ.*
ਨਗਰ ਤਲਵੰਡੀ ਬੁਲਾਰ ਭੁਇ ਰਾਇ। ਢਿੱਗ ਲਾਹੌਰ ਔ ਕਸੂਰਹਿ ਦਾਇ[°]।੨। *ਵੱਲ*
ਖੱਤ੍ਰੀ ਜਾਤ ਉਸ ਬੇਦੀ ਕਹਾਇ। ਲਿਯੋ ਅਵਤਾਰ ਇਸੈ ਕੁਲ ਮਾਂਹਿ।
ਹੁਤੀ ਕੁਲੈ ਵਹ ਅਤਿ ਧ੍ਰਮਕਾਰੀ। ਜਿਨ ਮੈਂ ਨਾਨਕ ਜਨਮ ਲਿਯੋ ਧਾਰੀ।੩।
ਸਤਿਜੁਗ ਮੈਂ ਜੋ ਜੋਗ ਥਾ ਭਯੋ। ਜਿਹ ਮਧ ਜਨਮ ਸੁ ਨਰਸਿੰਘ[੪] ਲਯੋ।
ਔ ਤ੍ਰੇਤੈ ਮੈਂ ਜੋਗ ਭਯੋ ਜੋਊ। ਰਾਮ[°] ਜਨਮ ਮਧ ਧਾਰਯੋ ਸੋਊ।੪। *ਸ੍ਰੀ ਰਾਮ ਚੰਦਰ*
ਦੁਆਪਰ ਜਨਮਯੋ ਕ੍ਰਿਸ਼ਨ[੫] ਜੋਗ ਸਿਧ। ਨਾਨਕ ਜਨਮ ਕੁਲ ਮਿਲੀ ਸੋਊ ਬਿਧ।
ਪਿਤਾ ਨਾਮ ਥੋ ਕਾਲੂ ਦਾਸ। ਮਾਤ ਨਾਮ ਥੋ ਤ੍ਰਿਪਤੋ[°] ਤਾਸ।੫। *ਤ੍ਰਿਪਤਾ*

ਦੋਹਰਾ : ਧਰਮ ਮਾਹਿ ਹੋਵਤ ਘਨੇ ਧਨ ਮਹਿਂ ਥੇ ਕਿਛ ਊਨ[°]। *ਊਣੇ*
ਕਿਛ ਕੁਲ ਕੋ ਕੁਛ ਉਨਹਿ ਕੋ ਆਇ ਪ੍ਰਗਟਯੋ ਬਡ ਪੂਨ[°]।੬। *ਪੁੰਨ*
ਭਲ ਸਾਇਤ[°] ਔ ਭਲ ਘੜੀ ਭਲੋ ਨਿਛਤਰ[੬] ਜੋਗ। *ਸਮਾਂ*
ਭਲੀ ਰਾਸ[੭] ਔ ਗ੍ਰਿਹ[੮] ਭਲੇ ਔਸਰ[°] ਭਲੇ ਸੰਜੋਗ।੭। *ਅਵਸਰ, ਵੇਲਾ*
ਜਨਮਤਿ ਹੀ ਤਿਹ ਮਾਤ ਪਿਤ ਬਢਯੋ ਬਹੁਤ ਪਰਤਾਪ।

---

੧. **ਬਾਲਮੀਕ** : ਭਾਰਗਵ ਪਰਿਵਾਰ ਦਾ ਇਕ ਰਿਖੀ ਜਿਸ ਦੇ ਆਸ਼ਰਮ ਵਿੱਚ ਸ੍ਰੀ ਰਾਮ ਚੰਦਰ ਦੀ ਪਤਨੀ ਸੀਤਾ ਨੇ ਆਪਣੇ ਬਨਬਾਸ ਦੇ ਦਿਨ ਕੱਟੇ ਤੇ ਆਪਣੇ ਪੁੱਤਰਾਂ ਲਵ-ਕੁਸ਼ ਨੂੰ ਪਾਲਿਆ। ਬਾਲਮੀਕ ਨੇ ਰਾਮਾਇਣ ਦੀ ਕਥਾ ਸਭ ਤੋਂ ਪਹਿਲੇ ਲਿਖੀ ਸੀ।

੨. **ਬਸਿਸਟ** : ਵਸ਼ਿਸ਼ਟ, ਤ੍ਰਿਤਸੁ ਕਬੀਲੇ ਦਾ ਰਿਖੀ ਜਿਸ ਦਾ ਪਹਿਲਾ ਜਨਮ ਬ੍ਰਹਮਾ ਦੇ ਪੁੱਤਰ ਦੇ ਰੂਪ ਵਿੱਚ ਹੋਇਆ ਸੀ। ਰਿਗਵੇਦ ਦਾ ਸੱਤਵਾਂ ਮੰਡਲ ਵਸ਼ਿਸ਼ਟ ਰਿਖੀ ਦਾ ਲਿਖਿਆ ਮੰਨਿਆ ਜਾਂਦਾ ਹੈ।

੩. **ਬਯਾਸ** : ਵਯਾਸ, ਵੇਦਾਂ ਦਾ ਸੰਗ੍ਰਹਿ ਕਰਨ ਵਾਲਾ ਇਕ ਰਿਖੀ।

੪. **ਨਰਸਿੰਘ** : ਵਿਸ਼ਨੂੰ ਦਾ ਚੌਥਾ ਅਵਤਾਰ ਜਿਸ ਨੇ ਹਰਣਾਖਸ਼ ਨੂੰ ਮਾਰ ਕੇ ਪ੍ਰਹਿਲਾਦ ਦੀ ਰੱਖਿਆ ਕੀਤੀ ਸੀ।

੫. **ਕ੍ਰਿਸ਼ਨ** : ਵਾਸੁਦੇਵ ਦਾ ਪੁੱਤਰ ਜੋ ਵਿਸ਼ਨੂੰ ਦਾ ਅਠਵਾਂ ਅਵਤਾਰ ਮੰਨਿਆ ਜਾਂਦਾ ਹੈ। ਮਹਾਂਭਾਰਤ ਦੇ ਜੁੱਧ ਵਿੱਚ ਅਰਜਨ ਨੂੰ ਗੀਤਾ ਦਾ ਸੰਦੇਸ਼ ਇਸ ਨੇ ਹੀ ਦਿੱਤਾ ਸੀ।

੬. **ਨਿਛਤਰ** : ਤਾਰਿਆਂ ਦਾ ਪੁੰਜ, ਜੋਤਿਸ਼ ਅਨੁਸਾਰ ਇਨ੍ਹਾਂ ਨਛੱਤਰਾਂ ਦੀ ਗਿਣਤੀ ੨੭ ਹੈ।

੭. **ਰਾਸ** : ਰਾਸਿ, ਜੋਤਿਸ਼ ਅਨੁਸਾਰ ਰਾਸ਼ੀਆਂ ਦੀ ਗਿਣਤੀ ੧੨ ਮੰਨੀ ਗਈ ਹੈ।

੮. **ਗ੍ਰਿਹ** : ਜੋਤਿਸ਼ ਨੇ ਕੁਲ ਗ੍ਰਹਿ ੯ ਮੰਨੇ ਹਨ।

[1]ਖਾਣੇ ਕੌ ਸੰਸੈ ਹੁਤੋ ਦਯੋ ਭ੍ਰਮ ਧਨ ਆਪਿ।੮।
[2]ਕੋਟਿਸੁ ਤੇਤੀ ਦੇਵਤੇ ਔਰ ਚੁਰਾਸੀ ਸਿਧਿ।
ਬੀਰਨ ਸਹਿਤ ਸਭਿ ਜੋਗਨੀਆਂ ਨਾਨਕ ਦੇ ਗਏ ਰਿਧਿ।੯।

ਚੌਪਈ : ਆਵਿਲ[3] ਗਡਨ ਕੋ ਪ੍ਰਿਥੀ ਖੁਨਾਈ°। ਤਹਾਂ ਦਰਬ° ਤਿਸ ਨਦਰੀ ਆਈ। ਖੁਦਵਾਈ/ਧਨ
ਮਾਤ ਪਿਤਾ ਦਿਲ ਵਧਯੋ ਹੁਲਾਸ°। ਪੰਡਤ ਸੱਦ ਪੁਛਯੋ ਬਡ ਖਾਸ।੧੦। ਉਤਸ਼ਾਹ

ਦੋਹਰਾ : ਪੰਡਤ ਟੇਵਾ° ਲਿਖ ਧਰਯੋ ਮਨ ਮੈਂ ਬਡਿ ਸੁਖ ਪਾਇ। ਜਨਮ-ਕੁੰਡਲੀ
ਮੁੜ ਮੁੜ ਬਾਲਕ ਰੂਪ ਲਖ ਮੰਦ ਮੰਦ ਮੁਸਕਾਇ।੧੧।

ਚੌਪਈ : ਲਾਇ ਲਗਨ ਤਿਨ ਪੂਰਿਓ ਚੌਕ[4]। ਦੇਖ ਮਹੂਰਤ ਕਰ ਬਡ ਸੌਕਿ।
ਊਚੋ ਗ੍ਰਹਿ ਔ ਊਚੋ ਜੋਗ। ਊਚੀ ਸਾਇਤ ਔ ਊਚੋ ਭੋਗਿ।੧੨।
ਚੌਕ ਪੂਰ ਜਬ ਲਗਨਿ ਲਗਾਯੋ।.ਪੰਡਿਤੁ ਪੜਤ ਅਚੰਭੈ° ਆਯੋ। ਹੈਰਾਨ
ਐਸੋ ਜੋਗ ਤੋ ਇਕਤਰ ਭਏ। ਰਾਮ ਕਿਸਨ ਜਬ ਉਤਾਰ° ਥੇ ਲਏ।੧੩। ਅਵਤਾਰ
ਦਤਾ ਤ੍ਰੈ ਔ ਗੋਰਖ ਨਾਥ। ਭਯੋ ਜਨਮ ਥੋ ਉਨ ਇਤ ਭਾਂਤ।
ਪੰਡਿਤ ਸਭ ਕਰ ਲਯੋ ਵਿਚਾਰ। ਤੌ ਉਨ ਜਾਨਯੋ ਭਯੋ ਅਵਤਾਰ।੧੪।[5]



ਚੌਪਈ : ਪੰਡਤ ਟੇਵਾ ਧਰਯੋ ਲਿਖਾਇ। ਦਯੋ ਮਾਤ ਪਿਤ ਬਹੁ ਸਮਝਾਇ।
ਪੰਡਤ ਕਹਿ ਇਸ ਅਦਬ° ਰਖਾਯੋ। ਇਹ ਕੋਊ ਪੁਰਖ ਪੂਰਨ ਹੈ ਆਯੋ।੧੫। ਸਤਿਕਾਰ
ਨਿਹਕਲੰਕ[6] ਜਨ ਯਹਿ ਭਯੋ ਆਪ। ਜ਼ਾਪਤ° ਇਸ ਕੋ ਇਤੋ ਪ੍ਰਤਾਪ। ਜਾਪਦਾ
ਨਕਾਰ° ਅਛਰ ਉਨ ਮੁਹਰੇ ਧਰਾਯੋ। ਨਿਹਕਲੰਕ ਤੇ ਨਾਨਕ ਕਹਵਾਯੋ।੧੬। ਨੰਨਾ (ਨ) ਅੱਖਰ
ਜੋ ਕੋਊ ਪਾਵੇ ਦਰਸ਼ਨ ਆਇ। ਹੁਇ ਪ੍ਰਸੰਨ ਬਹੁ ਮੋਹਯੋ ਜਾਇ।
ਕਈ ਵਾਰ ਵਹੁ ਦੇਖਯੋ ਚਹੈ। ਦੇਖਤ ਦਰਸ ਨ ਉਸ ਤ੍ਰਿਪਤਹੈ°।੧੭। ਤ੍ਰਿਪਤੀ ਨਹੀਂ ਸੀ ਹੁੰਦੀ

ਦੋਹਰਾ : ਕੋਊ ਕਹੈ ਯਹ ਭਯੋ ਸਿੱਧ ਕੋਊ ਕਹੈ ਅਵਤਾਰ।
ਕੋਊ ਕਹੈ ਪਾਤਸ਼ਾਹ ਯਹ ਹੋਊਗੁ ਸੁ ਛਤ੍ਰਧਾਰ°।੧੮। ਛਤ੍ਰਧਾਰੀ ਬਾਦਸ਼ਾਹ

ਚੌਪਈ : ਧਨਵਾਨ ਕਹੈਂ ਦੇਈਐ ਯਾਹਿ। ਨਿਰਧਨ ਕਹੈ ਧਨ ਇਤ ਸੇਵਿਆਹਿ।
ਕੋਊ ਕਹੈ ਇਸ ਸੇਵ ਪ੍ਰਤਾਵੈਂ°। ਸੁਖਨਾ ਸੁਖੈਂ ਮੁਰਾਦਾਂ ਪਾਵੈਂ।੧੯। ਪਰਤਾਵਾ, ਪਰੀਖਿਆ

---

੧. ਛਪੇ ਸੰਸਕਰਣ ਵਿੱਚ ਇਥੇ ਇਕ ਹੋਰ ਪਾਠ ਹੈ:
ਰਿੱਧਿ ਸਿੱਧ ਨਊ ਨਿੱਧ ਯੁਤ ਦੀਯੋ ਭ੍ਰਮ ਧਨ ਆਪ। (ਪੰਨਾ ੨੨)
੨. **ਪਾਠ ਭੇਦ** : ਛਪੇ ਪਾਠ ਵਿੱਚ ਇਹ ਛੰਦ ਨਹੀਂ ਮਿਲਦਾ, ਦੇਖੋ ਪੰਨਾ ੨੨.
੩. **ਆਵਿਲ** : ਆਊਲ, ਮਾਸ ਦੀ ਪਤਲੀ ਝਿਲੀ ਜਿਸ ਵਿੱਚ ਗਰਭ ਸਮੇਂ ਬੱਚਾ ਲਪੇਟਿਆ ਹੁੰਦਾ ਹੈ।
੪. **ਚੌਕ** : ਚਾਰ ਕੋਣਾਂ ਵਾਲਾ ਦਾਇਰਾ ਜੋ ਗ੍ਰਹਿ ਆਦਿ ਦੇਵਤਿਆਂ ਦੀ ਪੂਜਾ ਲਈ ਪੰਡਿਤ ਲੋਕ ਬਣਾਉਂਦੇ ਹਨ।
੫. **ਛੰਦ ਨੰ:** ੧੨-੧੪ ਛਪੇ ਸੰਸਕਰਣ ਵਿੱਚ ਨਹੀਂ ਮਿਲਦੇ, ਦੇਖੋ ਪੰਨਾ ੨੨.
੬. **ਨਿਹਕਲੰਕ** : ਕਲਕੀ ਅਵਤਾਰ ਜੋ ਵਿਸ਼ਨੂੰ ਪੁਰਾਣ ਅਨੁਸਾਰ ਘੋਰ ਕਲਯੁਗ ਵਿੱਚ ਸੰਭਲ ਨਗਰ (ਉੱਤਰ ਪ੍ਰਦੇਸ਼) ਵਿੱਚ ਪ੍ਰਗਟੇਗਾ।

ਜਿਮ ਜਿਮ ਸਤਿਗੁਰ ਕਲਾ ਪ੍ਰਗਟਾਵੈ। ਤਿਮ ਤਿਮ ਲੋਕ ਸੁ ਦੇਖਨ ਆਵੈਂ।
ਜੋ ਚਿਤ ਚਿਤਵੈ ਸੋਊ ਸੁਨਾਏ। ਅਗਮ ਨਿਗਮ° ਕੀ ਬਾਤ ਬਤਾਏ।੨੦। ਭੂਤ-ਭਵਿੱਖ, ਲੋਕ-ਪ੍ਰਲੋਕ
ਕਾਲੂ ਕੇ ਮਨ ਪੁੱਤਰ ਭਾਇ। ਚਹੈ ਕਰਾਈ ਕਾਰ ਉਨ ਪਾਹਿ।
ਆਗਯਾ ਪਿਤ ਕੀ ਮੋੜੈਂ ਨਾਂਹੀ। ਜਿਤ ਵਲ ਤੋਰੈਂ ਤਿਤ ਵਲ ਜਾਹੀਂ।੨੧।
ਸਤਿਨਾਮ ਜਪ ਮੁਖ ਤੇ ਕਰੈਂ। ਕਰਤਾਰ ਪੁਰਖ ਕਹਿ ਬਚਨ ਉਚਰੈਂ।
ਯਹੀ ਉਪਦੇਸ਼ ਸਭ ਬਾਲਨਾ° ਦੇਵੈਂ। ਸਤਿ ਕਰਤਾਰ ਉਨ ਮੁਖੋਂ ਕਹੇਵੈਂ।੨੨। ਬਾਲਕਾਂ

ਦੋਹਰਾ : ਕੀਯੋ ਤੰਤਾਰੋ ਕਾਨਿਨਿਨਿ° ਮਰਦਾਨੈ[1] ਦੀਯੋ ਫੜਾਇ। ਕਾਨਿਆਂ ਦਾ ਤਤਾਰਾ
ਬਜਾਇ ਸਬਦ ਬਹਿ ਗਾਵਈ ਸਭ ਬਾਲਨ ਸਾਥ ਰਲਾਇ।੨੩।

ਚੌਪਈ : ਜੌ ਚਹੌ ਬਾਲ° ਸਭ ਕਥਾ ਲਿਖਾਈਂ। ਬਢੈ ਗ੍ਰੰਥ ਬਡ ਅੰਤ ਨ ਪਾਈ। ਬਾਲਪਨ
ਯਾਂ ਤੇ ਮੈਂ ਅਬ ਸੂਚਿ° ਸੌਂ ਕਹੌਂ। ਬੀਜ ਮਾਤ੍ਰ° ਕੁਛ ਲਿਖਿਓ ਚਹੌਂ।੨੪। ਸੰਕੋਚ / ਸੰਖੇਪ
ਜਿਮ ਬਾਲਨ ਸੋਂ ਖੇਡ ਖਿਡਾਈ। ਖੇਤੀ ਉਜਾੜੀ ਫੇਰ ਜਮਾਈ।
ਜਿਮ ਬਲਵੰਡ[2] ਸੋਊ ਬਾਬਾ ਦੇਖਾ। ਛਾਮ° ਕਰਤਿ ਸ੍ਪ ਫਨ ਸਯੋਂ ਪੇਖਾ।੨੫। ਛਾਇਆ
ਔਰ ਅਚੰਭੇ° ਕੇਤੇ ਭਏ। ਸੁਨੇ ਰਾਇ ਕਿਛੁ ਅੱਖੀਂ ਦਿਖਏ। ਕਰਾਮਾਤਾਂ
ਜਿਮ ਕਰ ਰਾਏ° ਮਨ ਪਤੀਆਯੋ। ਸਦ ਕਰ ਨਾਨਕ ਆਦ੍ਰ ਕਰਵਾਯੋ।੨੬। ਰਾਇ ਬੁਲਾਰ

ਦੋਹਰਾ : ਸਦ ਬਲਵੰਡ ਆਦਰ ਕੀਯੋ ਪੁਤ੍ਰ ਭੋਏ ਦੀਓ ਸੁ ਪਾਇ।
ਅੰਦਰ ਬਾਹਰ ਸਤਰ° ਮਧ ਨਾਨਕ ਖੇਡੇ ਧਾਇ।੨੭। ਮਹਲ ਵਿਚ

ਸੋਰਠਾ : ਪਾਈ ਬਡਾਈ° ਰਾਇ ਪਾਰਸ ਲੋਹ ਤਤਬੀਰ° ਛੂਹਿ। ਵਡਿਆਈ / ਤਦਬੀਰ
ਦਈ ਸੁ ਮਰੀ ਸੁਨਾਇ ਦਿਲੀ ਬਜੀਰੀ° ਉਨ ਲਭੀ।੨੮। ਵਜ਼ੀਰੀ

ਚੌਪਈ : ਜਬ ਬਾਬਾ ਜੀ ਭਏ ਹੁਸ਼ਿਆਰ। ਪੜ੍ਹਨ ਬਹਾਏ ਪਾਂਧੇ ਦ੍ਵਾਰ।
ਜਿਮ ਪਾਂਧਾ ਦੀਯੋ ਬਾਬੇ ਪੜ੍ਹਵਾਇ। ਸੋ ਸਾਖੀ ਦਈ ਮਰੀ ਸੁਨਾਇ।੨੯।
ਔਰ ਅਚੰਭੇ ਬਹੁਤ ਦਿਖਾਏ। ਬਢਤ ਗ੍ਰੰਥ ਸਭ ਇਹਾਂ ਲਿਖਾਏ।
ਔਰ ਬਾਬੇ ਜਬ ਭਯਾ ਵਿਆਹਿ। ਭਏ ਬੇਟੇ ਦੋ° ਉਨ ਧਰਯੋ ਨਾਇ।੩੦। ਸ੍ਰੀ ਚੰਦ ਤੇ ਲਖਮੀ ਚੰਦ
ਕਾਲੂ ਹੱਟ ਕਰਾਈ ਲੋੜੈ। ਖਟ ਕਰ ਖਾਈਐ ਦ੍ਰਬ ਬਹੁ ਜੋੜੈ।
ਸੋ ਬਾਬਾ ਉਸ ਪੜੈ ਨ ਰਾਹਿ। ਮਾਤ ਪਿਤਾ ਕਰੇ ਬਾਬੇ ਅਕਾਹਿ°।੩੧। ਤੰਗ, ਦੁਖੀ
ਬਾਬਾ ਬੇਪਰਵਾਹੀ ਕਰੈ। ਫੜ ਰਬਾਬ ਸਬਦ ਉਚਰੈ।
ਸਾਥ ਕਰੈ ਮਰਦਾਨੈ ਪਰਚਾਵਾ। ਲੈਣ ਦੇਣ ਕੁਛ ਰਖੈ ਨ ਦਾਵਾ।੩੨।

੧. **ਮਰਦਾਨੈ** : ਭਾਈ ਮਰਦਾਨਾ, ਗੁਰੂ ਨਾਨਕ ਦੇਵ ਜੀ ਦਾ ਸਾਥੀ ਜੋ ਪੇਸ਼ੇ ਦੇ ਵਜੋਂ ਰਬਾਬੀ ਸੀ।
੨. **ਬਲਵੰਡ** : ਰਾਇ ਭੋਇ, ਤਲਵੰਡੀ (ਅਜੋਕਾ ਨਨਕਾਣਾ ਸਾਹਿਬ) ਦਾ ਸਰਦਾਰ ਰਾਇ ਬੁਲਾਰ।

ਦੋਹਰਾ : ਕਹੈ ਦਿਵਾਨਾ ਹਵੈ ਗਯੋ ਸੁਨ ਆਯੋ ਜੈ ਰਾਮ[1]। *ਪਾਗਲ / ਹੋ ਗਿਆ*
ਹੁਤੋ ਬਹਣੋਉ ਸਤਿਗੁਰਹਿ ਸੁਲਤਾਨਪੁਰੇ[2] ਜਿਸ ਥਾਮ।੩੩। *ਬਹਿਨੋਈ*

ਚੌਪਈ : ਸੁਲਤਾਨਪੁਰੈ ਹੁਤੋ ਮੁਲਕ ਉਮਰਾਊ। ਦੌਲਤ ਖਾਨ[3] ਨਾਮ ਕਹੈ ਤਾਹੂ। *ਅਮੀਰ-ਉਲ-ਉਮਰਾ*
ਤਿਸੈ ਨਬਾਬ ਸੋਂ ਦਿਯੋ ਮਿਲਾਇ। ਮੋਦੀਖਾਨੋਂ ਉਸ ਦਯੋ ਸੌਂਪਾਇ।੩੪।
ਸਭ ਉਸਕੀ ਜੋ ਕਥਾ ਕਥੱਯੈ। ਔਰ ਗ੍ਰੰਥ ਕਹੂੰ ਢੂੰਢ ਨ ਪਯੈ।
ਜਿਸ ਕੋ ਲੋੜ ਸੁਨਨ ਕੀ ਹੋਇ। ਔਰ ਗ੍ਰੰਥ ਤੇ ਸੁਨ ਲਏ ਸੋਇ।੩੫।
ਬੀਜ ਮਾਤ੍ਰ ਜੋ ਚਹੀਯਤ ਲਿਖਾਈ। ਸੁਨੋ ਮਰੀ ਸੋ ਜਿਮ ਮੈਂ ਕਹੀ। *ਸੰਖੇਪ*
ਤਬ ਬਾਬੇ ਦਿਲ ਉਦਾਸੀ ਆਈ। ਭਯੋ ਉਦਾਸ ਕਹੂੰ ਸੁਰਤ ਨ ਲਾਈ।੩੬। *ਉਚਾਟ*
ਜਾਤ ਨਦੀ ਥੇ ਨਾਵਨ ਨਿੱਤ। ਸਾਥ ਨਫ਼ਰ ਹੈ ਰਾਖੇ ਥਿੱਤ। *ਨੌਕਰ*
ਉਹਾਂ ਜਾਇ ਬਾਬੇ ਗੋਤਾ ਲਾਯੋ। ਘੜੀ ਪਹਿਰ ਲੌ ਨਿਕਸ ਨ ਆਯੋ।੩੭।

ਦੋਹਰਾ : ਉਸੀ ਨਫ਼ਰ ਨੇ ਬਿਆਸਾ ਹੋਇ ਰੌਲੋ ਦੀਨੋ ਪਾਇ। *ਬੇ-ਆਸ, ਨਿਰਾਸ਼*
ਡੂਬਯੋ ਡੂਬਯੋ ਕਹਿ ਉਠਿਓ ਸੁਨ ਦੌਲਤ ਖਾਂ ਗਯੋ ਧਾਇ।੩੮।

ਚੌਪਈ : ਤਹਾਂ ਜਾਇ ਤਿਨ ਜਾਲ ਪੁਵਾਏ। ਹੋਇ ਪਯੋ ਤੋ ਉਨ ਹਾਥਿ ਆਏ।
ਲੋਕ ਕਹੈਂ ਕਹੂੰ ਪਾਰ ਲੰਘ ਗਯੋ। ਜਾਇ ਪਾਰ ਤਿਨ ਖੋਜ ਢੂੰਡਯੋ।੩੯। *ਪੈਰਾਂ ਦੇ ਨਿਸ਼ਾਨ*
ਖੋਜ ਪਛਾਵੈ ਜੁਗਤਿ ਨ ਪਾਈ। ਕਹੈਂ ਲੋਕ ਰੁੜ੍ਹ ਗਯੋ ਕਹੂੰ ਥਾਈ।
ਜੈ ਰਾਮ ਕੈ ਘਰ ਪਿਟਣੋਂ ਪਰਾ। ਦੌਲਤ ਖਾਨ ਬਹੁ ਸੰਸੈ ਭਰਾ।੪੦। *ਰੋਣਾ ਪਿੱਟਣਾ*
ਦੋ ਇਕ ਦਿਨ ਤਬ ਐਸ ਬਿਤਏ। ਤੀਜੇ ਦਿਨ ਗੁਰ ਨਿਕਸਤਿ ਭਏ।
ਧੋਤੀ ਲਕ ਮੋਢੇ ਵਹਿ ਪਰਨੋਂ। ਬੋਲੇ ਨਾਹ ਜਨ ਖੜਯੋ ਡਰਨੋ[4]।੪੧। *ਪਰਨਾ / ਜਿਵੇਂ*
ਭਈ ਖਬਰ ਤਬ ਲੋਕ ਚਲਿ ਆਏ। ਆਗੈ ਪਾਛੈ ਚਹਿਤ ਬੁਲਾਏ।
ਜੈ ਰਾਮ ਸੁਨਿ ਕੈ ਤੁਰਤ ਸੁ ਧਾਯੋ। ਦੌਲਤ ਖਾਨ ਅਚੰਭੋ ਆਯੋ।੪੨।

ਦੋਹਰਾ : ਦੌਲਤ ਖਾਂ ਭੀ ਜਾ ਪੁਜਯੋ ਲਯਾਯੋ ਸਾਥ ਲਵਾਇ।
ਬਾਬੋ ਮੋਹ ਕੁਛ ਨਹਿਂ ਕਰੈ ਰਹਯੋ ਖਾਨ ਮੋਹਿ ਪਾਇ।੪੩। *ਦੌਲਤ ਖਾਨ*

---

੧. **ਜੈ ਰਾਮ** : ਬੇਬੇ ਨਾਨਕੀ ਦਾ ਪਤੀ ਤੇ ਗੁਰੂ ਨਾਨਕ ਦੇਵ ਜੀ ਦਾ ਬਹਿਨੋਈ ਜੋ ਸੁਲਤਾਨਪੁਰ ਵਿਖੇ ਨਵਾਬ ਦੌਲਤ ਖ਼ਾਨ ਦੀ ਨੌਕਰੀ ਵਿੱਚ ਸੀ।

੨. **ਸੁਲਤਾਨਪੁਰੇ** : ਸੁਲਤਾਨਪੁਰ ਲੋਧੀ, ਜਲੰਧਰ ਦੁਆਬ ਦੇ ਇਲਾਕੇ ਵਿੱਚ ਵੇਈਂ ਦੇ ਕਿਨਾਰੇ ਇਸ ਨਗਰ ਨੂੰ ਸੁਲਤਾਨ ਖ਼ਾਨ ਲੋਧੀ ਨੇ ਵਸਾਇਆ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਪੰਜਾਬ ਦੇ ਸੂਬੇਦਾਰ ਦੌਲਤ ਖਾਨ ਦਾ ਇਹ ਸਦਰ-ਮੁਕਾਮ ਸੀ।

੩. **ਦੌਲਤ ਖਾਨ** : ਨਵਾਬ ਦੌਲਤ ਖ਼ਾਨ ਲੋਧੀ, ਦਿੱਲੀ ਦੇ ਸੁਲਤਾਨ ਇਬਰਾਹੀਮ ਖ਼ਾਨ ਲੋਧੀ ਦਾ ਪ੍ਰਸਿੱਧ ਅਮੀਰ ਜੋ ਪੰਜਾਬ ਦਾ ਸੂਬੇਦਾਰ ਸੀ। ਇਸ ਦਾ ਸਦਰ ਮੁਕਾਮ ਸੁਲਤਾਨਪੁਰ ਲੋਧੀ ਸੀ। ਇਹ ਗੁਰੂ ਨਾਨਕ ਦੇਵ ਜੀ ਦੇ ਮੁੱਢਲੇ ਸ਼ਰਧਾਲੂਆਂ ਵਿੱਚੋਂ ਸੀ।

੪. **ਡਰਨੋ** : ਜਾਨਵਰਾਂ ਨੂੰ ਡਰਾਉਣ ਲਈ ਖੇਤ ਵਿੱਚ ਖੜਾ ਕੀਤਾ ਬਣਾਉਟੀ ਮਨੁੱਖ।

ਚੌਪਈ : ਤਬ ਦੌਲਤ ਨੇ ਹਕੀਮ ਬੁਲਾਏ। ਮਤ ਕਤ ਨਾਨਕ ਰੋਗ ਸੰਤਾਏ।
ਅਗਯੋਂ ਬਾਬੇ ਬੈਦ ਸਮਝਾਯਾ। ਤੌ ਫਿਰ ਦੌਲਤ ਮਨ ਪਤੀਆਯਾ°।੪੪। *ਤਸੱਲੀ*
ਮੁੱਲਾਂ ਕਾਜੀ ਬਾਬੇ ਸੌਂ ਖਹੈਂ। ਦ੍ਰਿਸ਼ਟ ਬੰਦ ਗਰ ਜਾਦੂ° ਕਹੈਂ। *ਜਾਦੂਗਰ*
ਉਨ ਕੀ ਦੌਲਤ ਮਨੀ ਨ ਬਾਤ। ਉਸ ਬਾਬੇ ਪਰ ਭਯੋ ਇਤਕਾਤ°।੪੫। *ਇਤਕਾਦ, ਭਰੋਸਾ, ਯਕੀਨ*
ਯਹ ਹੈ ਪੂਰਨ ਪੁਰਸ਼ ਅਵਤਾਰੀ। ਭਯੋ ਮੁਰੀਦ° ਵਹ ਸਨ ਪਰਵਾਰੀ। *ਸ਼ਰਧਾਲੂ*
ਹਿੰਦੂ ਤੁਰਕ ਬਾਬੇ ਕੌ ਸਮਸਰ°। ਹੋਹਿਂ ਮੁਰੀਦ ਆਇ ਸੋ ਇਮ ਕਰ।੪੬। *ਇੱਕੋ ਜਿਹੇ*
ਦੋਊਅਨ ਕੋ ਗੁਰ ਸੱਚ ਦ੍ਰਿੜਾਵੈਂ। ਜੁਲਮ ਕਰਨ ਤੈ ਦੁਅਨ° ਹਟਾਵੈਂ। *ਦੋਨਾਂ ਨੂੰ*
ਜਿਮ ਜਿਮ ਬਰਕਤ ਭਈ ਮਸਹੂਰੇ। ਆਇਂ ਲੋਕ ਬਹੁ ਸੁਨ ਸੁਨ ਦੂਰੇ।੪੭।

ਦੋਹਰਾ : ਦੌਲਤ ਕੈ ਦੁਇ ਇਸਤਰੀ ਹੋਤੀਂ ਸੁਤਨ ਬਿਗੈਰ°। *ਪੁੱਤਰਾਂ ਬਗੈਰ*
ਕੀਨੀ ਸੇਵਾ ਉਨਿ ਇਛੇ ਦੁਇ ਦੁਇ ਜਨਮੇਂ ਸ਼ੇਰ।੪੮।

ਚੌਪਈ : ਗ਼ਾਜ਼ੀ ਖ਼ਾਂ[1] ਗਜ ਮਸਤ ਸੁ ਖਾਨ। ਮੀਰ ਖ਼ਾਨ ਔ ਜ਼ੋਲਖਾਂ ਮਾਨ।
ਉਨਿ ਨਾਰਨ ਬਡ ਚਰਚਾ ਤੋਰੀ। ਕਹੈਂ ਬਾਬੇ ਦਈ ਹਮ ਦੁਇ ਦੁਇ ਜੋਰੀ°।੪੯। *ਪੁੱਤਰਾਂ ਦੀ ਜੋੜੀ*

ਦੋਹਰਾ : ਬਾਬੇ ਕੈ ਜੀਅ ਇਮ ਹੁਤੀ ਕਿਛ ਰਹੀਐ ਗੁਪਤਿ ਸੰਸਾਰ।
ਸੋ ਤੌ ਪਰਗਟ ਜਗ ਭਯੋ ਜਗ ਉੱਠ ਪਰ ਗਯੋ ਖਯਾਰ°।੫੦। *ਖਿਆਲ*

ਚੌਪਈ : ਭਾਨ° ਚੜਯੋ ਕਿਮ ਛਾਨਯੋ° ਰਹੈ। ਲਖ ਬਾਦਲ ਜੌ ਢਾਂਪਯੋ° ਚਹੈ। *ਸੂਰਜ / ਛਪਿਆ*
ਜਿਮ ਜਿਮ ਬਾਬੇ ਕੀ ਚਰਚਾ ਭਈ। ਥੋਰੈ° ਹੀ ਮੈਂ ਬਹੁ ਫੈਲ ਗਈ।੫੧। *ਥੋੜੇ ਸਮੇਂ ਵਿੱਚ*
ਜਿਸ ਨਰ ਕੋ ਹੁਇ ਸੀਤ° ਦਬਾਯੋ। ਕਿਮ ਨ ਚਹੁਗਿ ਢਲ ਅਗਨ ਸਿਧਾਯੋਂ। *ਠੰਢ, ਸਰਦੀ*
ਦੁਨੀਆਂ ਦੁਖਤ ਹੁਤੀ ਥੀ ਘਨੀ। ਦਰਸ਼ਨ ਪਾਇ ਭਈ ਸੁਖਮਨੀ।੫੨।
ਸਿੱਧ ਸਾਧ ਜੋ ਹਿੰਦੂ ਤੁਰਕੋ। ਹੁਤੇ ਜਿਨਹੁ ਮੈਂ ਕਿਛ ਥੋ ਜੁਰਕੋਂ°। *ਜੋਸ਼, ਦਮ*
ਸੁਨਿ ਸੁਨਿ ਅਚਰਜ ਸਭ ਚਲਿ ਆਏ। ਦੇਖ ਭਾਲ ਸਭ ਹਾਰ ਸਿਧਾਏ।੫੩।

ਦੋਹਰਾ : ਅਜ਼ਮਤੀਅਨ ਅਜ਼ਮਤ° ਦੇਵੈਂ ਗਯਾਨੀਅਨ ਗਯਾਨ ਸੁਨਾਇ। *ਵਡਿਆਈ, ਸ਼ੋਭਾ*
ਜੈਸੀ ਮਨਸਾ ਕਰ ਆਵੈ ਤੈਸੇ ਦੈਂ ਸਮਝਾਇ।੫੪।

ਚੌਪਈ : ਤੌ ਬਾਬੇ ਕੌ ਉਦਾਸੀ[2] ਆਈ। ਬਾਬੈ ਸੁਰਤ ਪ੍ਰਦੇਸੈਂ ਲਾਈ।
ਲੈ ਮਰਦਾਨੌਂ ਸਾਥ ਰਲਾਇ। ਲਯੋ ਰਬਾਬ ਉਨ ਮੋਢੈ ਚਾਇ।੫੫।
ਜਹਿਂ ਬਾਬੇ ਕੌ ਖ਼ੁਸ਼ੀ ਚਿਤ ਆਵੈ। ਰਬਾਬ ਬਜਾਇ ਸਬਦ ਬਹਿ ਗਾਵੈ।
ਸਿੱਧ ਸਾਧ ਔ ਪੀਰ ਮੁਰੀਦ। ਦੇਖ ਭਾਲ ਹੁਇ ਅਗੈ ਤੁਰੀਦ°।੫੬। *ਤੁਰਦਾ ਜਾਵੇ*

---

੧. **ਗ਼ਾਜ਼ੀ ਖ਼ਾਂ** : ਏਥੇ ਲਿਖਾਰੀ ਨੇ ਦੌਲਤ ਖ਼ਾਨ ਲੋਧੀ ਦੇ ਚਾਰ ਪੁੱਤਰਾਂ ਵਿੱਚ ਗ਼ਾਜ਼ੀ ਖ਼ਾਨ ਤੋਂ ਇਲਾਵਾ ਮਸਤ ਖ਼ਾਨ, ਮੀਰ ਖ਼ਾਨ ਤੇ ਜ਼ੋਲ (ਜਲਾਲ) ਖ਼ਾਨ ਦੇ ਨਾਮ ਦੱਸੇ ਹਨ। ਅਸਲ ਵਿੱਚ ਪਿਛਲੇ ਤਿੰਨਾਂ ਦੇ ਨਾਮ ਅਲੀ ਖ਼ਾਨ, ਦਿਲਾਵਰ ਖ਼ਾਨ ਤੇ ਹਾਜੀ ਖ਼ਾਨ ਸਨ।

੨. **ਉਦਾਸੀ** : ਸਿੱਖ ਇਤਿਹਾਸ ਵਿੱਚ ਗੁਰੂ ਨਾਨਕ ਦੇਵ ਜੀ ਦੀਆਂ ਧਰਮ ਪ੍ਰਚਾਰ ਯਾਤਰਾਵਾਂ ਨੂੰ ਉਦਾਸੀਆਂ ਕਿਹਾ ਜਾਂਦਾ ਹੈ। ਏਥੇ ਲੇਖਕ ਨੇ ਇਨ੍ਹਾਂ ਯਾਤਰਾਵਾਂ ਨੂੰ ਕਿਸੇ ਇਤਿਹਾਸਕ ਕ੍ਰਮ ਵਿੱਚ ਬਿਆਨ ਨਹੀਂ ਕੀਤਾ।

ਜਹਿਂ ਜਹਿਂ ਬਾਬਾ ਦੇਸਹਿਂ ਜਾਇ। ਦੇਇ ਉਪਦੇਸ਼ ਸਚਿ ਨਾਮਹਿ ਲਾਇ।
ਪੀਰ ਪਿਕੰਬਰ ਦੇਵੀ ਦੇਵ। ਦੂਰ ਕਰਾਈ ਇਨ ਕੀ ਸੇਵ।੫੭।
ਬੀਰ ਸਿੱਧ ਔ ਮੰਤਰ ਤੰਤਰ। ਸੁਨੈ ਨ ਕਹੈ ਜਾਲਿ ਜਿਉ ਜੰਤਰ।
ਗੁਗੋ[੧] ਲੰਜਿ° ਔ ਭੂਤ ਜੁ ਪ੍ਰੇਤ। ਦੂਰ ਕਰਾਏ ਇਨ ਕੇ ਹੇਤ।੫੮। ਚਮਤਕਾਰ

ਦੋਹਰਾ : ਤੁਰਕਨ ਕੈ ਹਿੰਦੂਅਨ ਕੇ ਜਹਿਂ ਜਹਿਂ ਦੇਸਹਿ ਜਾਇ।
ਹੱਕ ਪਰਾਯੋ ਉਨ ਕਹੈ ਉਸੈ ਸੂਰ ਉਸ ਗਾਇ।੫੯।

ਚੌਪਈ : ਐਸ ਭਾਂਤ ਉਨ ਸਾਚੁ ਸੁਨਾਇ। ਦੋਵੈ ਦੋਇਨਾ ਸਾਚ ਲਗਾਇ। ਹਿੰਦੂ ਮੁਸਲਮਾਨਾਂ ਨੂੰ
ਤੁਰਕ ਕੁਰਾਨ ਔ ਹਿੰਦੂਅਨ ਬੇਦ। ਵਾਚ ਕਹੇ ਉਨ ਸਚੁ ਸਚੁ ਭੇਦ।੬੦।
ਇਕ ਬਾਰ ਬਾਬਾ ਜੀ ਅਚਲੈ[੨] ਗਯੋ। ਉਹਾਂ ਮੇਲੋ ਥੋ ਸਿੱਧਨ ਕਯੋ।
ਕਰ ਗੋਸਟ ਤੇ ਭੀ ਜਿਤ ਲਏ। ਲਾਇ ਸਿਧੀ ਤੇਊ ਥਕ ਗਏ।੬੧।
ਸਿਧ ਕੁਰਲਾਣੈ ਬਾਲ ਗੁਦਾਈ[੩]। ਹਾਰ ਸਿਧਨ ਜਾਇ ਚੁਗਲੀ ਖਾਈ।
ਨਾਨਕ ਸਿੱਧ ਨਵਾਂ ਇਕ ਭਯਾ। ਸਭ ਕੀ ਲਾਹਿ ਸੋਊ ਲੈ ਗਯਾ।੬੨।
ਸੁਨ ਉਨ ਸਿੱਧਨ ਕੀਯੋ ਹੰਕਾਰ। ਈਹਾਂ ਆਵੇ ਤੌ ਜਾਊਗਾ ਹਾਰ।
ਯਹ ਸੁਨ ਬਾਬਾ ਜੀ ਊਹਾਂ ਸਿਧਾਰੇ। ਉਸ ਕੋ ਜੀਤ ਗੁਰ ਆਗੈ ਪਧਾਰੇ।੬੩।



ਦੋਹਰਾ : ਫਰੀਦ ਪਟਨ[੪] ਮੁਲਤਾਨ ਮਧ ਉੱਚਨ[੫] ਲੌਂ ਜੋ ਪੀਰ।
ਸਬਹਨ ਸੌਂ ਕਰ ਗੋਸਟਾਂ ਨਹਿ ਕਿਸਕੀ ਛਡੀ ਤਤਬੀਰ।੬੪।

ਚੌਪਈ : ਐਸੇ ਔਰ ਕਹਾਂ ਲਗ ਗਨੀਐ। ਪਹੁੰਚੈਂ ਤਹਾਂ ਸਿੱਧ ਜਹਿਂ ਸੁਣੀਐ।
ਉਨਕੀ ਸਿੱਧੀ ਦੇਖ ਦਿਖਾਇ। ਝੂਠ ਛੁਡਾਵੈਂ ਸਚ ਦੇਂ ਲਾਇ।੬੫।

ਦੋਹਰਾ : ਇਮ ਕਰ ਸੈਲ ਪੰਜਾਬ ਕੀ ਲੀਨੇ ਲੋਕ ਪਤਯਾਇ।
ਕਿਤੈ ਮਸੀਤ ਕਿਤ ਸਾਲ ਧਰਮ° ਕ੍ਰਨਿ ਨਿਜ ਨਿਜ ਧਰਮ ਦਏ ਲਾਇ।੬੬। ਧਰਮਸਾਲ

੧. **ਗੁਗੋ :** ਗੁਗਾ ਚੌਹਾਨ ਰਾਜਪੂਤ, ਇਸ ਦਾ ਜਨਮ ਬੀਕਾਨੇਰ ਰਿਆਸਤ ਦੇ ਪਿੰਡ ਓਡੇਰੇ (ਅਜੋਕਾ ਗੁੱਗਾ ਮਾੜੀ, ਜ਼ਿਲ੍ਹਾ ਹਨੂਮਾਨਗੜ੍ਹ, ਰਾਜਸਥਾਨ) ਵਿੱਚ ਹੋਇਆ ਸੀ। ਇਹ ਹਿੰਦੂ ਧਰਮ ਛੱਡ ਕੇ ਮੁਸਲਮਾਨ ਹੋ ਗਿਆ ਸੀ। ਸੱਪ ਦੀ ਜ਼ਹਿਰ ਦੂਰ ਕਰਨ ਵਿੱਚ ਇਹ ਬਹੁਤ ਮਾਹਿਰ ਸੀ। ਲੋਕ ਇਸ ਨੂੰ ਸ਼ੇਸ਼ਨਾਗ ਦਾ ਅਵਤਾਰ ਸਮਝ ਕੇ ਪੂਜਾ ਕਰਦੇ ਹਨ। ਇਸ ਦੀ ਕਬਰ (ਗੁੱਗਾਮਾੜੀ) ਉੱਤੇ ਭਾਦੋਂ ਵਦੀ ੯ ਨੂੰ ਵਿਸ਼ੇਸ਼ ਤੌਰ 'ਤੇ ਮੇਲਾ ਲੱਗਦਾ ਹੈ।

੨. **ਅਚਲੈ :** ਅਚਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿੱਚ ਬਟਾਲਾ ਦੇ ਵਿੱਚ ਨਜ਼ਦੀਕ ਨਾਥ-ਸਿੱਧਾਂ ਦਾ ਪੁਰਾਤਨ ਸਥਾਨ ਜਿਥੇ ਸ਼ਿਵਰਾਤਰੀ ਦਾ ਮੇਲਾ ਲੱਗਦਾ ਹੈ।

੩. **ਬਾਲ ਗੁਦਾਈ :** ਟਿੱਲਾ ਬਾਲ ਗੁੰਦਾਈ, ਜਿਹਲਮ ਨਗਰ ਤੋਂ ੧੫ ਮੀਲ ਉੱਤਰ ਪੱਛਮ ਵਿੱਚ ਬਾਲ ਨਾਥ ਦਾ ਸਥਾਨ ਜਿਥੇ ਜੋਗੀ ਯਾਤਰਾ ਲਈ ਜਾਇਆ ਕਰਦੇ ਸਨ।

੪. **ਫਰੀਦ ਪਟਨ :** ਪੁਰਾਣਾ ਨਾਮ ਅਜੋਧਨ ਜੋ ਦਰਿਆ ਸਤਿਲੁਜ ਦੇ ਕਿਨਾਰੇ ਪ੍ਰਸਿੱਧ ਪੱਤਨ ਸੀ। ਚਿਸ਼ਤੀ ਸਿਲਸਿਲੇ ਦੇ ਮਸ਼ਹੂਰ ਸੂਫ਼ੀ ਸ਼ੇਖ਼ ਫ਼ਰੀਦਉਦੀਨ ਗੰਜ-ਏ-ਸ਼ਕਰ ਨੇ ੧੨ਵੀਂ ਸਦੀ ਈ. ਦੇ ਅੰਤ ਵਿੱਚ ਏਥੇ ਆਪਣੀ ਖ਼ਾਨਕਾਹ ਸਥਾਪਤ ਕੀਤੀ ਜਿਸ ਕਰਕੇ ਇਸ ਦਾ ਨਾਮ ਪਾਕਪਟਨ ਪੈ ਗਿਆ। ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਦੇ ਉਤਰਾਧਿਕਾਰੀ ਸ਼ੇਖ਼ ਇਬਰਾਹੀਮ ਨਾਲ ਵਾਰਤਾਲਾਪ ਕੀਤੀ ਸੀ।

੫. **ਉੱਚਨ :** ਉੱਚ ਸ਼ਰੀਫ਼, ਦਰਿਆ ਸਤਿਲੁਜ ਦੇ ਦੱਖਣੀ ਕੰਢੇ ਬਹਾਵਲਪੁਰ ਤੋਂ ੩੯ ਮੀਲ ਦੱਖਣ ਪੂਰਬ ਵਿੱਚ ਸੁਹਰਾਵਰ-ਦੀ ਸਿਲਸਿਲੇ ਦੇ ਸੂਫ਼ੀਆਂ ਦੀ ਪ੍ਰਸਿੱਧ ਖ਼ਾਨਕਾਹ ਜਿਸ ਨੂੰ ਸ਼ੇਖ਼ ਬਹਾਉਦੀਨ ਜ਼ਕਰੀਆ ਦੇ ਮੁਰੀਦ ਸੱਯਦ ਜਲਾਲ-ਉਦੀਨ ਸੁਰਖ਼ ਬੁਖ਼ਾਰੀ ਨੇ ੧੩ਵੀਂ ਸਦੀ ਦੇ ਅਰੰਭ ਵਿੱਚ ਸਥਾਪਿਤ ਕੀਤਾ ਸੀ।

ਸਭੀ ਹਕੀਕਤ ਉਨੈਂ ਕੀ ਇਹਾਂ ਲਿਖੀ ਯੌ ਨਾਹਿ।
ਜਨਮ ਸਾਖੀ ਪੁਰਾਤਨੋਂ° ਦੇਖੋ ਜਿਸ ਹੁਇ ਚਾਹਿ।੬੭।[1] *ਪੁਰਾਤਨ ਜਨਮਸਾਖੀ*

## ੫. ਕਲਜੁਗ ਔ ਬਾਬੇ ਕੀ ਗੋਸਟ ਕਾ ਪ੍ਰਸੰਗ

ਦੋਹਰਾ : ਕਲਜੁਗ ਔ ਜਿਮ ਸਤਿਗੁਰੂ ਸਾਖੀ ਗੋਸਟ ਹੋਇ।
ਜਿਮ ਸਿਖ ਲਿਖ ਆਗੈ ਗਏ ਦੇਖ ਬਤਾਊਂ ਸੋਇ।੧।

ਚੌਪਈ : ਕਿਛੁਕ ਭਾਵ ਗੁਰ ਸਬਦ ਬਿਚਾਰ। ਕਹੌਂ ਦੇਖ ਸ੍ਰੀ ਗ੍ਰੰਥ ਮਝਾਰ।
ਕਲਜੁਗ ਨਰਕ ਚਹਿ ਪਾਪੀ ਪਾਇ। ਵਾਂਗ ਜਨਕ ਗੁਰ ਚਹੈਂ ਕਢਾਇ।੨।
ਕਲੂ ਚਹੈ ਪਾਪੀ ਡੁੱਬ ਜਾਇਂ। ਬਾਬਾ ਚਹੈ ਉਨ ਪਾਰ ਲੰਘਾਇ।
ਬਾਬਾ ਅਪਣੀ ਛਡੈ ਨ ਬਾਣ°। ਤਾਰਯੋ ਚਹੈ ਸਗਲ ਜਹਾਨ।੩। *ਸੁਭਾਅ*
ਤੌ ਕਲਜੁਗ ਮਨ ਆਯੋ ਰੋਸ°। ਲਈ ਨਾਨਕ ਮੋਹਿ ਅਦਾਲਤ ਖੋਸ°। *ਗੁੱਸਾ / ਖੋਹ*
ਹਮ ਚਾਹੈ ਨਿਜ ਅਦਲ° ਬਹਾਯਾ। ਨਾਨਕ ਚਹੈ ਨਿਜ ਧਰਮ ਬ੍ਰਤਾਯਾ।੪। *ਇਨਸਾਫ਼*
ਹਮਰੋ ਉਸ ਕੋ ਮਿਲੈ ਨ ਮੇਲ। ਕਲਜੁਗ ਧਾਰਯੋ ਕ੍ਰੋਧੀ ਖੇਲ।
[2]ਹੁਇ ਸੁ ਕਥਾ ਜਿਸ ਸੁਨਨੈ ਲੋਰ°। ਲਏ ਦੇਖ ਵਹ ਪੁਸਤਕ ਹੋਰ।੫। *ਲੋੜ*

## ੬. ਦਖਨ ਕੋ ਪ੍ਰਸੰਗ ਤੁਰਯੋ

ਦੋਹਰਾ : ਫਿਰ ਸਤਿਗੁਰ ਦੱਖਣ ਦਿਸੇ ਤੁਰੇ ਸੁ ਕਰਨੇ ਸੈਲ।
ਸਬਦ ਸਾਖੀ ਕੇ ਪੜ੍ਹਨ ਕੋ ਮਰਦਾਨਾ ਕਰ ਲਯੋ ਗੈਲ°।੧। *ਨਾਲ*

ਚੌਪਈ : ਜਹਿਂ ਜਹਿਂ ਦੇਵਲ° ਤੀਰਥ ਦੇਖੇ। ਸਭ ਥਾਂ ਭ੍ਰਿਸ਼ਟ ਤੁਰਕਨ ਕੀਏ ਪੇਖੇ°। *ਦੇਵਸਥਾਨ, ਮੰਦਰ / ਵੇਖੇ*
ਦੇਵਲ ਢਾਹਿ ਮਸੀਤੇਂ ਮਧ ਕਰੀ। ਮੂਰਤ ਮਧ ਕਰ ਨਕਟੀ° ਧਰੀ।੨। *ਵੱਢੇ ਨੱਕ ਵਾਲੀ*
ਯੌਂ ਬਾਬੇ ਦੇਖ ਸਬਦ ਉਚਾਰਯੋ। ਸੋ ਮੈਂ ਯਾ ਪੁਸਤਕ ਲਿਖ ਧਾਰਯੋ।
ਖੁਰਾਸਾਨ ਖਸਮਾਨਾ ਕੀਆ। ਹਿੰਦੁਸਤਾਨ ਡਰਾਇਆ।
ਕੋਈ ਮੁਗਲੁ ਨ ਹੋਆ ਅੰਧਾ। ਕਿਨੈ ਨ ਪਰਚਾ ਲਾਇਆ।੩।[3]

ਸੋਰਠਾ : ਕਲਜੁਗ ਛੋੜਯੋ ਨਾਹਿ ਕਿਸ ਹੂੰ ਦੇਵਤ ਮੱਧ ਬਲ।
ਭ੍ਰਿਸ਼ਟ ਕੀਏ ਸਭ ਥਾਇ ਜੋ ਹਿੰਦੂਅਨ ਕੇ ਪੂਜ ਥੇ।੪।

## ੭. ਪੂਰਬ ਕੋ ਪ੍ਰਸੰਗ ਤੁਰਿਯੋ

ਦੋਹਰਾ : ਤੇ ਬਾਬੇ ਮਧ ਚਿਤ ਧਰਯੋ ਪੂਰਬ ਸੈਲ ਬਿਚਾਰ।
ਝੂਠ ਸਾਚ ਜਹਿਂ ਜਹਿਂ ਢਪਯੋ° ਦੇਖੀਐ ਸੋਊ ਉਘਾਰ°।੧। *ਛੁਪਿਆ / ਉਘਾੜ*

---

੧. ਛੰਦ ਨੰ: ੬੭ ਹੱਥ ਲਿਖਤ ਖਰੜਿਆਂ ਵਿੱਚ ਨਹੀਂ ਮਿਲਦਾ।
੨. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।
੩. ਇਹ ਛੰਦ ਅਸਲ ਵਿੱਚ ਗੁਰੂ ਨਾਨਕ ਦੇਵ ਜੀ ਦੁਆਰਾ ਬਾਬਰ ਦੇ ਹਮਲੇ ਸੰਬੰਧੀ ਉਚਾਰੇ ਦੋ ਸ਼ਬਦਾਂ ਦਾ ਹਿੱਸਾ ਹੈ, ਦੇਖੋ ਗੁਰੂ ਗ੍ਰੰਥ, ਪੰਨੇ ੩੬੦, ੪੧੮.

ਚੌਪਈ : ਪ੍ਰਿਥਮ ਸਤਿਗੁਰ ਕੀਯੋ ਗੰਗਾ[੧] ਇਸ਼ਨਾਨ। ਰਿਖੀਕੇਸ਼[੨] ਰਿਖੀ ਦੇਖੇ ਥਾਨ।
ਪਾਰ ਲੰਘ ਵਲਭੀ[੩] ਤਹਿਾਂ ਦੇਸ। ਹੁਤੇ ਲੋਕ ਸਭ ਜੋਗੀ ਭੇਸ।੨।
ਸਿਧ ਚੌਰਾਸੀ ਕੋ ਊਹਾਂ ਥਾਮ। ਗੋਰਖ ਮਟੇ[੪] ਹੁਤਿ ਤਿਸਕੋ ਨਾਮ।
ਊਹਾਂ ਕਲਜੁਗ ਬਹੁ ਭਯੋ ਪਸਾਰਾ। ਸਿੱਧਨ ਲਖ ਜੋਰ ਲਾਯੋ ਭਾਰਾ।੩।
ਤਹਾਂ ਬਾਬੇ ਸਤਿਨਾਮ ਜਪਾਇਯਾ। ਗੋਰਖ ਮਤਯੋਂ ਨਾਨਕ ਮਤਾ[੫] ਸਦਵਾਯਾ।
ਬਦਰੀ[੬] ਕਿਦਾਰ[੭] ਔ ਦੇਸ਼ ਉਡੀਸੇ[੮]। ਜਗਨ ਨਾਥ[੯] ਲਖਿ ਆਗੈ ਬੈਸੇ।੪।
ਹਿੰਗ[੧੦] ਖਲੜ ਜਿਮ ਖਲੜ° ਮੁਸਕਾਵੈ। ਸੱਚ ਹਿੰਗ ਕਹੂੰ ਢੂੰਡੀ ਨ ਪਾਵੈ। ਖੱਲ, ਚੰਮ
ਸਜਨ ਠੱਗ[੧੧] ਬਡ ਭਗਤ ਸਦਾਏ। ਭਗਤਿ ਉਹਲੈ ਗਲ ਲੋਕਨ ਕਟਵਾਏ।੫।

ਦੋਹਰਾ : ਸੋ ਸਤਿਗੁਰ ਜਾ ਸਿਖ ਕੀਯੇ ਸਾਚੋ ਗਯਾਨ ਦ੍ਰਿੜਾਇ।
ਐਸੇ ਕੀਏ ਅਨੇਕ ਸਿਖ ਕੋ ਸਭ ਸਕੈ ਗਿਨਾਇ।੬।

ਚੌਪਈ : ਠੱਗੀ ਤੇ ਦਏ ਠੱਗ ਹਟਵਾਇ। ਕੁਰਾਹੋਂ ਮੁੜ ਸਭ ਰਾਹ ਦੀਏ ਪਾਇ।
ਸਬਦ ਸਾਖੀ ਸਚ ਦੀਨੇ ਲਾਇ। ਧਰਮਸਾਲ ਦਈ ਬਹੁ ਥਾਂ ਪਾਇ।੭।
ਸਿਖ ਸੰਗਤ ਕੋ ਜੋੜ ਕਰਾਵੈਂ। ਸਤਿਨਾਮੁ ਕੋ ਜਾਪ ਜਪਾਵੈਂ।
ਔਰ ਖੁਲਾਇਕੈ ਪਿੱਛੈ ਖਾਇ। ਦਯਾ ਧਰਮ ਇਤ ਲਾਏ ਰਾਹਿ।੮।
ਧੰਨਿ ਧੰਨਿ ਕਹੈ ਬਾਬੇ ਕੋ ਓਈ। ਵਾਹਿ ਵਾਹਿ ਗੁਰ ਆਖੇ ਤੇਈ।
ਹਮ ਕੋ ਕੂੜੋਂ ਦੀਓ ਹਟਵਾਇ। ਸਤਿ ਸਬਦ ਹਮ ਦੀਨੇ ਲਾਇ।੯।
ਦੇਸ ਬੰਗਾਲੇ ਔ ਕਾਵਰੂ[੧੨] ਦੇਸ। ਲੰਘ ਗਏ ਰਾਜ ਤ੍ਰਿਯਾ[੧੩] ਦੇਸ।
ਸੁਨਾਭਿ[੧੪] ਦੇਸ ਕੋਊ ਰਾਜਾ ਕਹੇ। ਤਿਹ ਜਾ ਸਤਿਗੁਰ ਸਿਖ ਬਨਵਏ।੧੦।

---

੧. **ਗੰਗਾ** : ਉੱਤਰ ਪ੍ਰਦੇਸ਼ ਵਿੱਚ ਦਰਿਆ ਗੰਗਾ ਦੇ ਕਿਨਾਰੇ ਪ੍ਰਸਿੱਧ ਹਿੰਦੂ ਤੀਰਥ ਸਥਾਨ, ਹਰਿਦੁਆਰ।
੨. **ਰਿਖੀਕੇਸ** : ਉੱਤਰ ਪ੍ਰਦੇਸ਼ ਵਿੱਚ ਗੰਗਾ ਕਿਨਾਰੇ ਪੁਰਾਤਨ ਰਿਸ਼ੀਆਂ ਦਾ ਨਗਰ, ਰਿਸ਼ੀਕੇਸ਼।
੩. **ਵਲਭੀ** : ਵੱਲਭ ਅਚਾਰੀਆ ਦੇ ਪੈਰੋਕਾਰਾਂ ਦਾ ਦੇਸ਼।
੪. **ਗੋਰਖ ਮਤੇ** : ਉੱਤਰ ਪ੍ਰਦੇਸ਼ ਵਿੱਚ ਪੀਲੀਭੀਤ ਤੋਂ ੧੫ ਮੀਲ ਉੱਤਰ-ਪੱਛਮ ਵਿੱਚ ਗੋਰਖ ਪੰਥੀ ਜੋਗੀਆਂ ਦਾ ਸਥਾਨ, ਗੋਰਖ ਮਤਾ।
੫. **ਨਾਨਕ ਮਤਾ** : ਨਾਨਕ ਮਤਾ ਜੋ ਪਹਿਲੇ ਗੋਰਖ ਪੰਥੀ ਜੋਗੀਆਂ ਦਾ ਸਥਾਨ ਹੋਣ ਕਰਕੇ ਗੋਰਖ ਮਤਾ ਕਰਕੇ ਪ੍ਰਸਿੱਧ ਸੀ।
੬. **ਬਦਰੀ** : ਬਦਰੀ ਨਾਥ / ਬਦਰੀ ਨਾਰਾਯਣ, ਯੂ.ਪੀ. ਗੜ੍ਹਵਾਲ ਦੇ ਇਲਾਕੇ ਵਿੱਚ ਅਲਕਨੰਦਾ ਦੇ ਕਿਨਾਰੇ ਪ੍ਰਸਿੱਧ ਵੈਸ਼ਨਵ ਮੰਦਰ।
੭. **ਕਿਦਾਰ** : ਕੇਦਾਰਨਾਥ, ਗੜ੍ਹਵਾਲ ਵਿੱਚ ਰੁਦਰ ਹਿਮਾਲਿਆ ਦੀ ਬਰਫਾਨੀ ਧਾਰਾ ਵਿੱਚ ਪ੍ਰਸਿੱਧ ਸ਼ਿਵ ਮੰਦਰ।
੮. **ਉਡੀਸੇ** : ਉੜੀਸਾ, ਭਾਰਤ ਦਾ ਉੱਤਰ ਪੂਰਬੀ ਪ੍ਰਾਂਤ।
੯. **ਜਗਨ ਨਾਥ** : ਜਗੰਨਾਥ ਪੁਰੀ, ਉੜੀਸਾ ਪ੍ਰਾਂਤ ਵਿੱਚ ਸਮੁੰਦਰ ਦੇ ਕਿਨਾਰੇ ਪ੍ਰਸਿੱਧ ਵੈਸ਼ਨਵ ਮੰਦਰ ਜਿਸ ਦੀ ਰਥ ਯਾਤਰਾ ਬੜੀ ਪ੍ਰਸਿੱਧ ਹੈ।
੧੦. **ਹਿੰਗ** : ਜੋ ਗੰਧ ਤੇ ਹੋਰਨਾਂ ਕਈ ਗੁਣਾਂ ਲਈ ਮਸਾਲੇ ਵਿੱਚ ਵਰਤੀ ਜਾਂਦੀ ਹੈ।
੧੧. **ਸਜਨ ਠੱਗ** : ਇਕ ਠੱਗ ਜਿਸ ਨੇ ਲਾਹੌਰ ਤੋਂ ਮੁਲਤਾਨ ਜਾਣ ਵਾਲੀ ਸੜਕ ਉਤੇ ਤੁਲੰਬੇ ਦੇ ਸਥਾਨ ਉਤੇ ਇਕ ਸਰਾਂ ਬਣਾਈ ਹੋਈ ਸੀ। ਇਸ ਵਿੱਚ ਉਸ ਨੇ ਇਕ ਠਾਕੁਰਦਵਾਰਾ ਤੇ ਮਸੀਤ ਵੀ ਬਣਵਾਈ ਸੀ। ਭੋਲੇ ਭਾਲੇ ਹਿੰਦੂ ਤੇ ਮੁਸਲਿਮ ਮੁਸਾਫ਼ਰਾਂ ਨੂੰ ਵਰਗਲਾ ਕੇ ਸਰਾਂ ਵਿੱਚ ਲੈ ਜਾਂਦਾ ਸੀ ਤੇ ਠੱਗ ਲੈਂਦਾ ਸੀ। ਜਦ ਗੁਰੂ ਨਾਨਕ ਦੇਵ ਜੀ ਇਸ ਪਾਸ ਠਹਿਰੇ ਤਾਂ ਸੱਜਨ ਠੱਗ ਉਪਰ ਐਸਾ ਪ੍ਰਭਾਵ ਪਿਆ ਕਿ ਉਸ ਦੀ ਕਾਇਆ ਕਲਪ ਹੋ ਗਈ।
੧੨. **ਕਾਵਰੂ** : ਕਾਮਰੂਪ, ਆਸਾਮ ਪ੍ਰਦੇਸ਼ ਦਾ ਪੁਰਾਤਨ ਨਾਮ।
੧੩. **ਤ੍ਰਿਯਾ ਦੇਸ** : ਉੱਤਰ-ਪੂਰਬੀ ਭਾਰਤ ਦਾ ਕੋਈ ਦੇਸ ਜਿੱਥੇ ਕੋਈ ਔਰਤ ਰਾਜ ਕਰਦੀ ਸੀ।
੧੪. **ਸ਼ਿਵਨਾਭ** : ਸੰਗਲਾਦੀਪ ਦਾ ਰਾਜਾ ਜੋ ਸ਼ਿਵ ਦਾ ਉਪਾਸ਼ਕ ਸੀ। ਉਸ ਨੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਮਨਸੁਖ ਜੋ ਵਪਾਰ ਲਈ ਸੰਗਲਾਦੀਪ ਗਿਆ ਸੀ, ਤੋਂ ਗੁਰੂ ਜੀ ਦੀ ਮਹਿਮਾ ਸੁਣ ਰੱਖੀ ਸੀ। ਜਦ ਗੁਰੂ ਨਾਨਕ ਦੇਵ ਜੀ ਸੰਗਲਾਦੀਪ ਗਏ ਤਾਂ ਦਸਿਆ ਜਾਂਦਾ ਹੈ ਕਿ ਰਾਜਾ ਸ਼ਿਵਨਾਭ ਉਨ੍ਹਾਂ ਦਾ ਸਿੱਖ ਬਣਿਆ।

ਦੋਹਰਾ : ਉਸੀ ਦੇਸ ਬਾਬਾ ਗਯੋ ਜਿਹ ਬਹੁਤੇ ਬੇਈਮਾਨ।
ਤੇ ਸਿਖ ਭਏ ਸੰਗਤ ਬਣੀ ਸਚ ਜਾਨ ਲਯੋ ਭਗਵਾਨ।੧੧।

ਚੌਪਈ : ਗਯੋ ਕਲੂ° ਤਿਹ ਤੇ ਕਰ ਕੂਚ। ਲਿਖੀ ਨ ਸਭੀ ਕਹੀ ਕਰ ਸੂਚ°। (ਕਲਜੁਗ / ਸੰਖੇਪ)
ਔ ਜੁ ਸਭ ਹੀ ਸਾਖੀ ਲਖਾਊਂ। ਗ੍ਰੰਥ ਬਧੈ ਔ ਅੰਤ ਨ ਪਾਊਂ।੧੨।
ਤੌ ਬਾਬਾ ਕਹੂੰ ਅਗੈ ਸਿਧਾਰੇ। ਜਾਇ ਵੜੇ ਕਿਤ ਸਮੁੰਦ੍ਰ ਮਝਾਰੇ।
ਸੰਗਲਦੀਪ[1] ਲੰਘ ਔਰ ਕੇਤੇ। ਜਿਨ ਕੇ ਪਰਤ ਨ ਨਿਜ ਕੋ ਭੇਤੇ°।੧੩। (ਭੇਦ, ਸਮਝ)
ਬਾਬੇ ਕੀ ਗਤ ਬਾਬੋ ਜਾਣੈ। ਹਮ ਉਸ ਕੀ ਕਿਮ ਸ਼ਕਤਿ ਬਖਾਣੈ।
ਬਾਪ ਜਨਮ ਕਯਾ ਬੇਟੋ ਕਹੈ। ਬਾਬੈ ਕੀ ਗਤ ਬਾਬੋ ਲਹੈ।੧੪।
ਉਤ ਦੇਸ ਬਾਬੋ ਜਾਇ ਜਰੂਰ। ਹੋਹਿਂ ਭੂਲੇ ਬਹੁ ਮੂਰਖ ਕੂਰ°। (ਕੂੜ)
ਜਹਿਂ ਜਹਿਂ ਚਰਨ ਨਾਨਕ ਜੀ ਪਾਯੋ। ਧਰਮ ਕਰਮ ਉਨ ਲੋਕਨ ਦ੍ਰਿੜ੍ਹਾਯੋ।੧੫।
ਧਰਮਸਾਲ ਤਿਹ ਥਾਂ ਬਨਵਾਈ। ਕੀਯੋ ਸਿਖ ਤਹਿਂ ਦਯਾ ਦ੍ਰਿੜ੍ਹਾਈ।
ਜੇ ਕੋਈ ਆਵੇ ਅਜ਼ਮਤ° ਲੈਣ। ਉਸ ਕੋ ਖੁਸ਼ ਗੁਰ ਤਿਮੈਂ ਕਰ ਦੈਨ।੧੬। (ਵਡਿਆਈ)

## ੮. ਪਸਚਮ ਕੋ ਪ੍ਰਸੰਗ



ਦੋਹਰਾ : ਮਰਦਾਨੈ ਬਾਬੇ ਸੇ ਕਹੀ ਹੌਸ° ਰਹੀ ਮਨ ਮਾਂਹਿ। (ਹਵਸ, ਇੱਛਾ)
ਔਰ ਸੈਲ ਹਮ ਬਹੁ ਕਰੇ ਕਾਬੋ[2] ਦੇਖਯੋ ਨਾਂਹਿ।੧।

ਚੌਪਈ : ਤੌ ਬਾਬੇ ਉਸੈ ਫਰਮਾਯੋ। ਤੈ ਹਮ ਕਿਮ ਨਹਿਂ ਅਗੈ ਖਤਾਯੋ।
ਜਬ ਕਹਤੋ ਤਬ ਦੇਤ ਦਿਖਾਈ। ਤੈ ਹੀ ਥੀ ਯਹ ਦੇਰ ਲਗਾਈ।੨।
ਤਬ ਸਤਿਗੁਰ ਅੱਖੀਂ ਮਿਚਵਾਇ। ਜਾਇ ਖੁਲਾਯੋ ਹਜ[3] ਕਾਬੇ ਥਾਇ।
ਪ੍ਰਿਥਮੈਂ ਜ਼ਾਰਤ° ਰੋਜ਼ੇ° ਕਰਵਾਈ। ਪਾਛੈ ਔਰਹਿ ਜਗਾ ਦਿਖਾਈ।੩। (ਜ਼ਿਆਰਤ / ਖ਼ਾਨਾ-ਏ-ਕਾਬਾ)
ਬਾਬੇ ਡੇਰਾ ਵਲ° ਪਿਛਲੈ ਕੀਓ। ਹੁਤਯੋ ਰਹਤ ਥੋ ਮੁੰਦਯੋ° ਥੀਯੋ। (ਵੱਲ, ਪਾਸੇ / ਬੰਦ)
ਇਤ ਖਾਤਰ ਥੋ ਧਰਯੋ ਮੁੰਦਾਹਿ। ਕੋਊ ਆਵੈ ਪੀਰ ਖੁਲ੍ਹ ਆਪੇ ਜਾਇ।੪।
ਐਸੀ ਭਈ ਤਹਾਂ ਗੁਰ ਕਲਾ। ਬਿਨ ਕੁੰਜੀ ਸੌਂ ਖੁਲ੍ਹ ਭਯੋ ਗਲਾ°। (ਦਰਵਾਜ਼ਾ)
ਐਸ ਅਚੰਭਾ ਤਹਿਂ ਲਖਯੋ ਮੁਜਾਵਰ°। ਜਾਨਯੋ ਪੀਰ ਇਹਾਂ ਕੋਈ ਆਵਰ।੫। (ਮਕਬਰੇ ਦਾ ਪੁਜਾਰੀ)

ਦੋਹਰਾ : ਪ੍ਰਿਥਮ ਮੁਜਾਵਰ ਸਮਝਿਓ ਹੋਗ ਵਲੀ° ਅਯੋ ਕੋਇ। (ਰੱਬੀ ਯਾਰ)
ਯਾਂਤੇ ਖੁਲ੍ਹਯੋ ਮਜ਼ਬੂਤ ਦਰ ਢੂੰਡ ਦੇਖ ਥਕੇ ਸੋਇ।੬।

---

੧. ਸੰਗਲਾਦੀਪ : ਸਿੰਹਲ ਦੀਪ, ਉਹ ਟਾਪੂ ਜਿੱਥੇ ਸਿਨਹਾਲੀ ਰਹਿੰਦੇ ਸਨ। ਸਮਝਿਆ ਜਾਂਦਾ ਹੈ ਕਿ ਸ੍ਰੀ ਲੰਕਾ ਦਾ ਪੁਰਾਣਾ ਨਾਮ ਸੰਗਲਾਦੀਪ ਸੀ।

੨. ਕਾਬੋ : ਖ਼ਾਨਾ-ਏ-ਕਾਬਾ, ਮੱਕੇ (ਅਰਬ) ਵਿੱਚ ਸਥਿਤ ਇਸਲਾਮ ਦਾ ਸਭ ਤੋਂ ਪਵਿੱਤਰ ਸਥਾਨ ਜਿਸ ਦੇ ਹੱਜ ਲਈ ਮੁਸਲਮਾਨ ਲੱਖਾਂ ਦੀ ਗਿਣਤੀ ਵਿੱਚ ਉੱਥੇ ਪਹੁੰਚਦੇ ਹਨ।

੩. ਹਜ : ਮੱਕੇ ਵਿੱਚ ਕਾਬੇ ਦੀ ਯਾਤਰਾ ਨੂੰ ਮੁਸਲਮਾਨ ਹੱਜ ਕਹਿੰਦੇ ਹਨ। ਮੁਸਲਮਾਨਾਂ ਦੇ ਲਈ ਹੱਜ ਕਰਨਾ ਧਾਰਮਿਕ ਤੌਰ 'ਤੇ ਇਕ ਪਵਿੱਤਰ ਫ਼ਰਜ਼ ਹੈ। ਇਹ ਹਿਜਰੀ ਕੈਲੰਡਰ ਦੇ ਬਾਰ੍ਹਵੇਂ ਮਹੀਨੇ ਜ਼ੁਲ-ਹਿਜ਼ਹ ਵਿੱਚ ਕੀਤੀ ਜਾਂਦੀ ਹੈ।

ਚੌਪਈ : ਕਰੀ ਤਲਾਸ਼ ਉਨ ਵਲੀ ਨ ਪਾਯਾ। ਕਿਨੈ ਨ ਖੋਲੈ ਹਥ ਸਬਹਨ° ਲਾਯਾ। ਸਾਰਿਆਂ
ਰਲਿ ਮਿਲਿਕੇ ਸਭ ਲਾਇ ਰਹੇ ਜੋਰ। ਸਗਵਾਂ° ਅੜ ਰਹੇ ਜੋ ਥੇ ਔਰ।੭। ਸਗੋਂ
ਤਹਾਂ ਪ੍ਰਤਾਪ ਬਾਬੇ ਕੋ ਭਯੋ। ਖੁਲ੍ਹੋ ਹੁਤੋ ਸੋ ਸੱਭ ਅੜੈਯੋ°। ਬੰਦ ਹੋ ਗਿਆ
ਬਹੁਤ ਸੋਚ ਮੁਜਾਵਰਨ ਆਈ। ਯਹ ਤੋ ਬਾਤ ਨਈ° ਅਬ ਭਈ।੮। ਨਵੀਂ

ਦੋਹਰਾ : ਤਹਾਂ ਮੁਜਾਵਰਨ ਮਨ ਮਿਥੀ ਕਿਤ ਹਿੰਦੂ ਆਇਓ ਹੋਇ।
ਜਾਵੈ ਪਤ ਗਵਾਇ ਹਮ ਜਾਦੂਗਰਿ ਕਰ ਕੋਇ।੯।

ਚੌਪਈ : ਕਰੀ ਤਲਾਸ਼ ਤੋ ਬਾਬਾ ਦੇਖਾ। ਲਖਿਓ ਬਾਬਾ ਉਨ ਹਿੰਦੂ ਭੇਖਾ[੧]।
ਪੈਰ ਪਸਾਰ ਬਾਬਾ ਥੋ ਪਰਾ। ਘਸੀਟ ਉਨ੍ਹੈ ਵਲ ਦੂਜੀ ਕਰਾ।੧੦।
ਉਸੀ ਵੱਲ ਕੇ ਦਰ ਖੁਲ੍ਹ ਗਏ। ਬਾਬਾ ਨਿਕਾਰਯੋ ਸੋਊ ਅੜ ਰਹੇ।
ਦੇਖ ਮੁਜਾਵਰਨ ਲਾਗੀ ਆਗ। ਬਾਬੋ ਸੁਟਿਓ ਕਢ ਬਾਹਰ ਲਾਗ।੧੧।

ਦੋਹਰਾ : ਤੌ ਦਰ ਸਭ ਹੀ ਮੁੰਦ ਭਏ ਰਹੇ ਜੋਰ ਸਬ ਲਾਇ।
ਉਹਾਂ ਹਾਜੀ ਹੁਤੇ ਪੰਜਾਬ ਕੇ ਉਨ ਦਯੋ ਸਿਯਾਨ° ਬਤਾਇ।੧੨। ਪਛਾਣ

ਚੌਪਈ : ਉਨੈਂ ਕਹਯੋ ਯਹ ਨਾਨਕ ਫਕੀਰ। ਹਿੰਦੂ ਮੁਸਲਮਾਨ ਕੋ ਪੀਰ।
ਇਸ ਤੁਰਕ ਹਿੰਦੂ ਹੈ ਇਕਸ° ਜਾਨੇ। ਇਨ ਦੋਊ ਇਕ ਸਾਰ ਪਛਾਨੇ।੧੩। ਇੱਕੋ ਜਿਹੇ
ਹੱਕ ਨਾਮ ਇਨ ਸਚ ਦਿੜਾਯਾ। ਇਨ ਰਾਹਿ ਸੱਚੇ ਹੈ ਜਗ ਲਾਯਾ।
ਤੁਰਕ ਬੰਦਗੀ ਹਿੰਦੂ ਭਗਤਿ ਲਾਏ। ਕੁਫ਼ਰ° ਹੰਕਾਰੋ ਦੋਊ ਹਟਾਏ।੧੪। ਝੂਠ

ਸੋਰਠਾ : ਜਾਂਕੈ ਇਤ ਪਗ ਪਾਇ ਅੜੇ ਦੁਵਾਜੇ ਨਹਿ ਖੁਲ੍ਹੇ।
ਜੋ ਦੇਵੇ ਬਦ ਦੁਆਇ° ਕਿਆ ਜਾਨਾ ਕਿਛ ਹੋਰ ਹੁਇ।੧੫। ਦੁਰਸੀਸ
ਤਬ ਉਨ ਕੀਓ ਵਿਚਾਰ ਲਾਇ ਜੋਰ ਹਮ ਸਭ ਥਕੇ।
ਖੁਲ੍ਹਯੋ ਨ ਕੋਊ ਕਿਵਾਰ° ਹਮਰੀ ਸ਼ੇਖ਼ੀ° ਇਮ ਗਈ।੧੬। ਤਖਤੇ / ਸਰਦਾਰੀ

ਚੌਪਈ : ਇਮੈ ਮੁਜਾਵਰਨ ਮਤੋ ਮਤਾਯੋ। ਯਾਂਕੋ ਹਥ ਦਰਵਾਜਨ ਲ੍ਵਾਯੋ।
ਲਾਯਤਿ ਖੁਲ੍ਹ ਦਰਵਾਜੇ ਅਏ। ਤੌ ਯਹ ਪੀਰ ਮੁਰੀਦ ਹਮ ਭਏ।੧੭।
ਜੋ ਇਸ ਤੈ ਨਹਿੰ ਖੁਲ੍ਹੈਂ ਕਿਵਾਰ°। ਤੌ ਇਸ ਦੇਯਹੁ ਜਾਨੋਂ ਮਾਰ। ਤਖਤੇ
ਮੁਖ ਮੀਠੈ ਹੁਇ ਕਰਹੁ ਅਬ ਬਾਤ। ਅਬ ਦੇਖੋ ਇਸ ਯੌ ਕਰਾਮਾਤ।੧੮।
ਹਾਥ ਜੋੜ ਸੋਊ ਠਾਢੇ° ਭਏ। ਮਧ ਫ਼ਾਰਸੀ ਕੇ ਉਸ ਬਚ ਕਹੇ। ਖੜੇ ਹੋ ਕੇ
ਉਸੀ ਜ਼ਬਾਨ ਗੁਰ ਉੱਤਰ ਦਏ। ਕਰ ਆਦਰ ਤੇ ਪਾਸ ਬਹਏ।੧੯।
ਹਾਥ ਜੋੜ ਉਨ ਬਿਨਤੀ ਕਈ। ਖਤਾ° ਬਖਸ਼ੋ ਜੋ ਹਮ ਤੈ ਭਈ। ਗ਼ਲਤੀ, ਭੁੱਲ
ਤੁਮ ਹਥ ਲਾਇ ਕਿਵਾਰ ਖੁਲ੍ਹਾਵੋ। ਤੁਮ ਹਾਜੀਅਨ ਕੋ ਹੱਜ ਕਰਾਵੋ।੨੦।

---

੧. ਪਰ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਮੱਕੇ ਦੀ ਯਾਤਰਾ ਸਮੇਂ ਹਾਜੀ ਦਾ ਭੇਸ ਧਾਰਿਆ ਸੀ।

ਦੋਹਰਾ : ਤੌ ਸਤਿਗੁਰ ਜੀ ਯੌਂ ਕਯੋ ਮਰਦਾਨੇ ਬੋਲ ਸੁਨਾਇ।
ਉਠ ਤਿਨ ਦੀਨੋ ਖੋਲ੍ਹ ਦਰ ਆਇਸ[੦] ਬਾਬੇ ਪਾਇ।੨੧। ਹੁਕਮ, ਆਗਿਆ

ਚੌਪਈ : ਇਮ ਮਰਦਾਨੈ ਮਦੀਨੋ[੧] ਦਿਖਾਯੋ। ਫਿਰ ਉਸ ਤੇ ਗੁਰ ਅਗੈ ਸਿਧਾਯੋ।
ਕਹੈਂ ਦੇਸ ਜਿਸ ਪਸਚਮ[੦] ਨਾਇ। ਲੰਘ ਗਏ ਵਹਿ ਦੇਸਹਿ ਵਾਇ।੨੨। ਪੱਛਮ
ਚਲੇ ਚਲੇ ਕਿਤ ਅਗੈ ਸਿਧਾਰੇ। ਜਾਇ ਵੜੇ ਕਿਤ ਸਮੁੰਦ੍ਰ ਮਝਾਰੇ।
ਊਹਾਂ ਵਰਨ[੨] ਸੋਂ ਭੇਟਾ ਭਈ। ਉਨ ਕੀ ਬਾਤੈਂ ਜਾਨੈ ਵਈ।੨੩।
ਤੁਰਕ ਉਸੇ ਖਵਾਜ ਖਿਜਰ[੩] ਸੁ ਆਖੈਂ। ਅਪਨੀ ਬੋਲੀ ਇਮ ਉਸ ਭਾਖੈਂ।
ਊਹਾਂ ਮਰਦਾਨੈ ਨੇ ਭਊ[੦] ਖਾਯਾ। ਆਖ ਬਾਬੈ ਵਲ ਵਤਨ ਲਿਆਯਾ।੨੪। ਡਰ

## ੯. ਆਗੇ ਕਾਰੂੰ ਕੀ ਸਾਖੀ ਤੁਰੀ[੪]

ਦੋਹਰਾ : ਤੌ ਮਾਲੀ ਸੁਨ ਹਮ ਕਹੀ ਸਭ ਸੰਸੇ[੦] ਭਏ ਦੂਰ। ਸ਼ੱਕ
ਕਾਰੂੰ ਗੋਸਟ ਨਹਿਂ ਕਹੀ ਯਾਮੈਂ[੦] ਸ਼ੱਕ ਜ਼ਰੂਰ।੧। ਇਸ ਵਿੱਚ

ਚੌਪਈ : ਤਾਂਕੋਂ[੦] ਬੀਤੇ ਬਰਸ ਹਜ਼ਾਰ। ਗੋਸ਼ਟ ਕਰੀ ਕਬ ਬਾਬੇ ਨਾਰ[੦]। ਨਾਲ
ਤਉ ਉਸਕੋ ਹਮ ਉੱਤਰ ਦਯੋ। ਯਹ ਗੋਸ਼ਟ ਮੈਂ ਸੰਸੋਂ[੦] ਭਯੋ।੨। ਸ਼ੱਕ
ਬਾਬੇ ਕਹੀ ਸੀ ਮੁਖਿ ਨਿਜਿ ਸਾਖੀ[੦]। ਲਿਖਾਰੀ ਲਿਖ ਸੋ ਗੋਸ਼ਟ ਰਾਖੀ। ਕਥਾ, ਕਹਾਣੀ
ਆਗੇ ਮਿਲੇ ਉਨੋਂ ਤੈ ਚੌੜਾ[੦]। ਉਨ ਅੱਛਰ ਬਹੁ ਔਰ ਦਏ ਤੋੜਾ[੦]।੩। ਵਧਾਇਆ / ਤਰੋੜ ਮਰੋੜ
ਨਹਿਂ ਕਿਛ ਜਾਨਯੋ ਸੰਮਤ ਸਾਲ। ਵਾਧ ਘਾਟ ਨਹਿਂ ਸਮਝਯੋ ਹਵਾਲ[੦]। ਹਾਲ
ਪੀਰ ਫ਼ਕੀਰ ਸਿਧ ਗੋਸਟ ਬੋਈ[੦]। ਇਮ ਕਰ ਗੋਸਟ ਲਿਖ ਗਯੋ ਕੋਈ।੪। ਕਹੀ
ਗੋਸ਼ਟਨ ਕੋ ਔ ਸਾਖੀ ਭਾਇ[੦]। ਨਹ ਮੂਰਖ ਕੇ ਸਮਝਤ ਥਾਇ। ਮਤਲਬ
ਉਸ ਯਾਰ ਦਿਵਾਨੋ ਜਾਕੋ ਕਹੀਐ। ਉਨ ਹੀ ਮੈ ਤੇ ਉਨਕੋ ਲਹੀਐ।
ਗਿਰੀ ਖਖਰ ਕਹਿਂ ਚੰਦ ਪੁਰਾਣਾ। ਕੋ ਲੂਕ ਹੈ ਸੁਰਮੇ ਦਾਣਾ।੫।

ਦੋਹਰਾ : ਪਿਕੰਬਰ[੦] ਔ ਬਾਬਿਓਂ ਬਿਤੇ ਸੁ ਬਰਸ ਹਜ਼ਾਰ। ਪੈਗੰਬਰ
ਦੇਤੇ ਆਏ ਸਾਖ[੦] ਇਹ ਗੰਜ[੦] ਚਾਲੀ ਕਾਰੂੰ ਵਾਰ।੬।[੫] ਪ੍ਰਮਾਣ / ਖ਼ਜ਼ਾਨਾ

---

੧. **ਮਦੀਨੋ** : ਅਰਬ ਦੇਸ ਵਿੱਚ ਸਥਿਤ ਮੁਸਲਮਾਨਾਂ ਦਾ ਪ੍ਰਸਿੱਧ ਨਗਰ ਜਿਸ ਦਾ ਪਹਿਲਾ ਨਾਮ ਯਥਰਿਬ ਸੀ। ਹਜ਼ਰਤ ਮੁਹੰਮਦ ਮੱਕੇ ਤੋਂ ਹਿਜਰਤ ਕਰਕੇ ਏਥੇ ਪਹੁੰਚੇ ਸਨ ਤੇ ਏਥੇ ਹੀ ੬੩੨ ਈ. ਵਿੱਚ ਉਹ ਕਾਲਵੱਸ ਹੋਏ।

੨. **ਵਰਨ** : **ਵਰੁਣ**, ਹਿੰਦੂ ਮਿਥਿਹਾਸ ਅਨੁਸਾਰ ਪਾਣੀ ਦਾ ਦੇਵਤਾ।

੩. **ਖਵਾਜ ਖਿਜ਼ਰ** : ਖਵਾਜਾ ਖਿਜਰ, ਮੁਸਲਿਮ ਧਾਰਨਾ ਅਨੁਸਾਰ ਹਰਿਆਵਲ (ਸਬਜ਼) ਦਾ ਨਬੀ ਹੈ।

੪. ਛਪੇ ਸੰਸਕਰਣ ਦੇ ਉਲਟ ਹੱਥ ਲਿਖਤ ਖਰੜਿਆਂ ਵਿੱਚ ਕਾਰੂੰ ਵਾਲੀ ਸਾਖੀ, 'ਪਸਚਮ ਕੋ ਪ੍ਰਸੰਗ' ਤੋਂ ਬਾਅਦ ਅੰਕਿਤ ਹੈ। ਇਸੇ ਤਰ੍ਹਾਂ 'ਸਾਖੀ ਦਿੱਲੀ ਕੇ ਪਾਤਸ਼ਾਹਿ ਕੀ', 'ਉਤਰ ਕਾ ਪ੍ਰਸੰਗ' ਤੋਂ ਪਹਿਲੇ ਆਉਂਦੀ ਹੈ। ਅਸੀਂ ਏਥੇ ਇਨ੍ਹਾਂ ਸਾਖੀਆਂ ਦੀ ਤਰਤੀਬ ਹੱਥ ਲਿਖਤਾਂ ਦੇ ਅਨੁਸਾਰ ਰੱਖੀ ਹੈ।

੫. ਛਪੇ ਪਾਠ ਵਿੱਚ ਦੋ ਬੰਦ ਹੋਰ ਹਨ ਜੋ ਇਸ ਪ੍ਰਕਾਰ ਹਨ :
ਹੁਤੋ ਕਾਰੂ ਪਾਤਿਸਾਹ ਇਕ ਕਹੀ ਬਾਬੈ ਯੌਂ ਬਾਤ।
ਸੋ ਚਾਲੀ ਗੰਜ ਜੋੜ ਕੈ ਭਯੋ ਤੇ ਖਾਲੀ ਜਾਤ।੭।
ਇਕ ਅਮਰ ਪਿਕੰਬਰ ਸੰਤ ਹੁਤੋ ਮਿਲ ਉਸੁ ਕਰਯੋ ਨਿਹਾਲ।
ਮੁਤਨ ਗੋਸਟ ਲਿਖ ਕਹੀ ਕਰੀ ਸੁ ਬਾਬੇ ਨਾਲ।੮।

## ੧੦. ਸਾਖੀ ਦਿੱਲੀ ਕੇ ਪਾਤਸ਼ਾਹਿ ਕੀ

ਦੋਹਰਾ : ਆਗੈ ਸਾਖੀ ਯੌ ਸੁਨੋ ਹੁਤੇ ਪਠਾਣ ਦਿਲੀ ਪਤਸ਼ਾਹਿ।
ਕੁੰਪੀ ਕੀਨੀ ਜਿਮ ਗੁਰੂ ਦਯੋ ਮੁਗਲਨ ਕੋ ਤਖਤ ਪਲਟਾਇ।੧।

ਚੌਪਈ : ਲੋਦੀ ਬ੍ਰਹਮਖਾਂ[੧] ਪਾਤਸ਼ਾਹੁ ਥੋ ਜਦੀ। ਉਸ ਆਵਤ ਵਕਤ ਬੁਰੇ ਭਯੋ ਤਦੀ°। *ਜ਼ਾਲਿਮ*
ਓਨ ਸਿਧ ਸਾਧ ਫੜ ਪੀਰ ਮੰਗਾਏ। ਦੇ ਚਕੀ ਸਭ ਪੀਸਨ ਬਹਾਏ।੨।
ਦੁਨੀਆ ਤੁਮ ਝੂਠੇ ਲੁਟ ਖਾਈ। ਨਹਿੰ ਕਮਾਤਾ° ਕਿਨ ਹਮੈਂ ਦਿਖਾਈ। *ਕਰਾਮਾਤ*
ਤਹਿੰ ਮੁਸਲਮਾਨ ਹਿੰਦੂਅਨ ਕਹਯੋ। ਜੋਗ ਛੁਡਾਵਨ ਹੈ ਤੁਹੀ ਅਹਯੋ।੩।
ਤੁਝ ਹੀ ਕੋ ਹੈ ਬਿਰਦ ਕੀ ਲਾਜ। ਤੂੰਹੀ ਹੈਂ ਭੇਖ ਰਖਨੇ ਵਾਜ°। *ਵਾਲਾ*
ਸਭ ਸੂਰਨ ਕੇ ਦਲ ਨਹਿੰ ਹੋਇੰ। ਸ਼ੇਰ ਝਲਮਧ ਏਕੋ ਕੋਇ।੪।[੨] *ਜੰਗਲ*

## ੧੧. ਉੱਤਰ ਕਾ ਪ੍ਰਸੰਗ

ਦੋਹਰਾ : ਫਿਰ ਸਤਿਗੁਰ ਸੁਨ ਪਰਬਤੇ ਉਤਮ ਬਡੋ ਸੁ ਦੇਸ।
ਸਿੱਧ ਸਾਧ ਸੁਨਤਹਿ ਘਨੇ ਦੇਵੀ ਦੇਵ ਮਹੇਸ°।੧। *ਮਹਾ + ਈਸ਼*

ਚੌਪਈ : ਉਸੀ ਦੇਸ ਕੇ ਸੈਲਹਿ° ਕਾਰਨ। ਲਾਭਿ ਹਾਨਿ ਸਚ ਝੂਠ ਬਿਚਾਰਨ। *ਸ਼ੇਰ*
ਪ੍ਰਿਥਮ ਨੀਹਲ° ਫਿਰ ਧਾਰਨ ਚੜ੍ਹੇ। ਕਾਲੀਅਨ ਛਡ ਫਿਰ ਧੌਲੀਅਨ° ਵੜੇ।੨।[੩] *ਤਲਹਟੀ / ਬਰਫਾਨੀ*

ਦੋਹਰਾ : ਜਹਿ ਸਤਿਗੁਰ ਜੀ ਤਬ ਪੁਜੇ ਦੇਖਯੋ ਠੀਕ ਨ ਕੋਇ।
ਦੇਵੀ ਦੇਵ ਔ ਮੜ ਮਟੋ° ਲਿੰਗ° ਪਾਥਰ ਪੂਜਕ ਭਏ ਸੋਇ।੩। *ਮੱਠ / ਸ਼ਿਵ ਲਿੰਗ*

---

੧. **ਬ੍ਰਹਮਖਾਂ :** ਇਬਰਾਹੀਮ ਖ਼ਾਂ ਲੋਧੀ ਜੋ ਆਪਣੇ ਪਿਤਾ ਸਿਕੰਦਰ ਲੋਧੀ ਤੋਂ ਬਾਅਦ ਦਿੱਲੀ ਸਲਤਨਤ ਦਾ ਮਾਲਕ ਬਣਿਆ। ਇਸ ਨੂੰ ਅਪ੍ਰੈਲ ੧੫੨੬ ਈ. ਵਿਚ ਬਾਬਰ ਨੇ ਪਾਨੀਪਤ ਦੇ ਮੈਦਾਨ ਵਿੱਚ ਹਾਰ ਦੇ ਕੇ ਭਾਰਤ ਵਿਚ ਮੁਗ਼ਲ ਰਾਜ ਦੀ ਸਥਾਪਨਾ ਕੀਤੀ ਸੀ।

੨. **ਛਪੇ ਹੋਏ ਸੰਸਕਰਣ ਵਿੱਚ ਇਸ ਤੋਂ ਅੱਗੇ ਛੇ ਹੋਰ ਛੰਦ ਹਨ :**
ਦੋਹਰਾ : ਤੌ ਸਤਿਗੁਰ ਹਸਿ ਉਨ ਕਹਯੋ ਤੁਮ ਸਭ ਕਰਨੈ ਜੋਗ।
ਹਮ ਕੌ ਜਸ ਤੁਮ ਦੇਤ ਹੋ ਕਲ ਕੋ ਸਭ ਭਲ ਹੋਗ।੫।
ਚੌਪਈ : ਸਭ ਸੰਤਨ ਨਿਜ ਚੱਕੀ ਚਲਾਇ। ਸਿਰ ਕੇ ਟੋਕਰੀ ਉਚੀ ਦਿਖਾਇ।
ਦਯੋ ਪੜਦਾ ਸਭ ਭੇਖ ਪਰ ਪਾਇ। ਸਤਿਗੁਰ ਅਧਿਕ ਭਯੋ ਜਸ ਵਾਇ।੬।
ਦੋਹਰਾ : ਮੁਯੋ ਹਾਥੀ ਹਥਵਾਨ ਕੋ ਸ੍ਰੀ ਸਤਿਗੁਰ ਦਯੋ ਉਠਾਇ।
ਉਨ ਹੁਤੀ ਟਹਲ ਸੰਤਨ ਕਰੀ ਕਰੀ ਦਯਾ ਗੁਰ ਤਾਹਿੰ।੭।
ਚੌਪਈ : ਸੁਨ ਗੁਰ ਪਰ ਸ਼ਾਹਿ ਰਿਸਾਯਾ। ਯਹ ਜਾਦੂ ਇਨ ਹਿੰਦੂ ਚਲਾਯਾ।
ਸ਼ਹਰੋਂ ਇਸਕੋ ਦਯੋ ਕਢਾਇ। ਬਹੁਰ ਨ ਦਿਲੀ ਵਰ ਹੈ ਆਇ।੮।
ਸਤਿਗੁਰ ਕਹਯੋ ਹਮ ਤੋ ਵਰੇ ਆਇ। ਕਰ ਔਰ ਬਹਾਵੈਂ ਦਿਲੀ ਪਤਸ਼ਾਹਿ।
ਅਬ ਆਇ ਬੋਲਯੋ ਤੁਮਰੋ ਕਾਲ। ਅਠਾਰਾਂ ਸੈ ਅਠਤਰੇ ਸਾਲ।੯।
ਦੋਹਰਾ : ਦਈ ਫਿਟਕ ਸ੍ਰੀ ਗੁਰ ਉਸੇ ਭਈ ਬਾਇ ਉਸ ਮਾਰ।
ਤਬ ਦਿਲੀ ਚੁਗਤੇ ਲਈ ਸਿਖੀ ਬਾਬੇ ਧਾਰ।੧੦। *(ਪੰਨਾ ੩੨)*

੩. ਛਪੇ ਸੰਸਕਰਣ ਵਿੱਚ ਇਸ ਤੋਂ ਪਿੱਛੋਂ ਇਕ ਹੋਰ ਛੰਦ ਹੈ :
ਜਗਾ ਜਗਾ ਜੋ ਸਭੀ ਲਿਖੱਯੈ। ਗ੍ਰੰਥ ਬਧਨ ਤੇ ਮਨਹੂੰ ਸੰਕੱਯੈ।
ਜਿਨ ਕੋ ਲੋੜ ਸੁਣਨ ਕੀ ਹੋਇ। ਔਰ ਪੁਸਤਕ ਤੇ ਸੁਨ ਲਏ ਸੋਇ। *(ਪੰਨਾ ੩੧)*

ਚੌਪਈ : ਤੌ ਸਤਿਗੁਰ ਚਲ ਅਗੈ ਸਿਧਾਰੈ। ਚੜ੍ਹ ਗਏ ਔਰ ਕਿਤ ਊਚੀ ਧਾਰੈ।[1]
ਜਹ ਕਿਤ ਬਾਬਾ ਜੀ ਜਾਵੈ ਦੇਸ। ਤਹ ਨਾਮ ਦਿੜ੍ਹਾਵੈਂ ਸਤ ਉਪਦੇਸ।੪।
ਤਊ ਮਗੀ ਸੋਂ ਹਮ ਯੌਂ ਕਹਯੋ। ਬਾਬੇ ਸਾਖੀ ਕਿਨੈ ਅੰਤ ਨੇ ਲਹਯੋ।
ਬਾਬੇ ਸਾਖੀ ਮਹਾਂ ਗੰਭੀਰ। ਸਿਧ ਸਾਧ ਲਿਖ ਥਕ ਰਹੇ ਪੀਰ।੫।
ਬਹੁਤ ਉਦਾਸੀ° ਬਾਬੇ ਕਈ। ਹਮ ਤੇ ਸਭੀ ਕਥ ਆਖੀ ਗਈ। *ਯਾਤਰਾ*
ਬਾਬੇ ਸੈਲ ਅਕਾਸ ਭੀ ਕੀਨਾ। ਬਾਬੈ ਸੈਲ ਬਹੁ ਕੀਓ ਜਮੀਨਾ°।੬। *ਦੇਸ, ਮੁਲਕ*
ਬਾਬੇ ਕੀ ਗਤ ਬਾਬੋ ਜਾਣੈ। ਕੈ ਜਾਣੈ ਜੁ ਨਾਲ ਫਿਰਾਣੈਂ°। *ਨਾਲ ਫਿਰਨ ਵਾਲਾ*
ਜਿਸ ਕੌ ਲੋੜ ਸੁਨਨਿ ਕੀ ਹੋਇ। ਔਰ ਪੁਸਤਕ ਤੈ ਸੁਨਿ ਲਏ ਸੋਇ।੭।
ਸੰਸਕ੍ਰਿਤਿ ਭਾਖਾ ਪਾਰਸੀ ਘਨੀ। ਬਹੁਤ ਠੌਰ ਸਾਖੀ ਗੁਰਬਨੀ।
ਸੋ ਸੁਨਿ ਲੀਜੈ ਮਨ ਪਤਿਆਇ। ਰਤਨ ਸਿੰਘ ਕਹੀ ਮਗੀ ਸੁਨਾਇ।੮।[2]

## ੧੨. ਸਾਖੀ ਸਤਿਗੁਰ ਕੀ ਬੰਸਾਵਲੀ ਕੀ

ਦੋਹਰਾ : ਤਬ ਮਾਲੀ° ਨੈ ਹਮ ਕਹਯੋ ਯਹ ਭੀ ਭੇਤ ਸੁਨਾਇ। *ਕਪਤਾਨ ਮਰੇ*
ਗੁਰ ਨਾਨਕ ਪਾਛੈ ਗੁਰ ਭਏ ਤਿਨ ਬਿਉਰੋ ਦੇਹੁ ਬਤਾਇ।੧।

ਚੌਪਈ : ਤਬ ਮੈਂ ਉਸਕੋ ਬਿਉਰੋ° ਦਯੋ। ਗੁਰ ਨਾਨਕ ਪਾਛੈ ਅੰਗਦ ਭਯੋ। *ਵੇਰਵਾ*
ਜੌ ਉਨਕੀ ਸਭ ਕਥਾ ਕਥਯੈ। ਗ੍ਰੰਥ ਬਧੈ ਨਹਿੰ ਅੰਤ ਸੁ ਪਯੈ।੨।
ਅੰਗਦ ਤੇ ਗੁਰ ਭਯੋ ਅਮਰਦਾਸ। ਕੀਯੋ ਪਾਤਸ਼ਾਹੀ ਦਾਵਾ ਜਾਸ°। *ਜਿਸ ਨੇ*
ਬਾਈ[3] ਸੂਬੇ ਜਿਮ ਬਾਯੋ ਮੰਜੀ ਬਨਾਈ। ਸਭ ਜਤਨ ਜਤਾਏ ਜਿਮੈ ਪਤਿਸ਼ਾਹੀ।੩।
ਪੁਨ ਰਾਮਦਾਸ ਪੂਰਣ ਮਤ ਠਈ। ਤਬ ਤੇ ਫਿਰ ਘਰ ਸੋਢੀਯਨ ਰਹੀ।
ਸ੍ਰੀ ਅਰਜਨ ਸ੍ਰੀ ਗ੍ਰੰਥ ਰਚਾਯੋ। ਪੁਜ ਲਹੌਰ ਦੁਸਟਨ ਸਿਰ ਲਾਯੋ।੪।[4]

---

੧. ਇਹ ਬੰਦ ਛਪੇ ਸੰਸਕਰਣ ਵਿੱਚ ਨਹੀਂ, ਇਸ ਦੇ ਆਉਣ ਨਾਲ ਛੰਦਾਂ ਦੀਆਂ ਲਾਈਨਾਂ ਬਦਲ ਗਈਆਂ ਹਨ।
੨. ਹੱਥ ਲਿਖਤਾਂ ਵਿੱਚ ਇਹ ਛੰਦ ਪ੍ਰਾਪਤ ਹੈ ਪਰ ਛਪੇ ਸੰਸਕਰਣ ਵਿੱਚ ਨਹੀਂ। ਛਪੇ ਪਾਠ ਵਿੱਚ ਏਥੇ ਤਿੰਨ ਹੋਰ ਛੰਦ ਵੀ ਹਨ:
ਜੋ ਉਨ ਕੀ ਸਭ ਠੌਰ ਬਤਈਐ। ਬਧੈ ਗ੍ਰੰਥ ਬਹੁ ਲਿਖਿਓ ਚਹੀਐ।
ਜੋ ਲਿਖੀ ਨ ਹੋਤੀ ਔਰਹਿ ਠੌਰ। ਲਿਖਤੇ ਹਮ ਸਬ ਹੀ ਬਹੁ ਤੌਰ।੮।
ਯਾਤੇ ਏ ਮੈਂ ਸੂਚਯੋ ਧਰੋਂ। ਆਗੈ ਹੋਇ ਨ ਤੌ ਸ੍ਰਮ ਕਰੌਂ।
ਜੋ ਨਹਿੰ ਸਾਖੀ ਲਿਖੀ ਨ ਹੋਇ। ਜਰੂਰਹਿ ਚਹਿਯਤ ਲਿਖ ਲਈ ਸੋਇ।
ਦੋਹਰਾ : ਜੋ ਆਗੈ ਹੈ ਅਤਿ ਘਨੀ ਸੋ ਮੈ ਕਹੀ ਘਟਾਇ।
ਆਗੈ ਹੈ ਪਰਛਿੰਨ ਜੋ ਸੋ ਮੈਂ ਦਯੋਂ ਪ੍ਰਗਟਾਇ। (ਪੰਨਾ ੩੨)
੩. **ਬਾਈ ਸੂਬੇ** : ਗੁਰੂ ਅਮਰਦਾਸ ਦੇ ਸਮੇਂ ਮੁਗ਼ਲ ਸਾਮਰਾਜ ਵਿੱਚ ਸੂਬਿਆਂ ਦੀ ਗਿਣਤੀ ੨੨ ਨਹੀਂ ਸੀ। ਭਾਵੇਂ ਕਿ ਅਕਬਰ ਦੀ ਜਨਮ ਕੁੰਡਲੀ ਵਿੱਚ ਉਸ ਦੁਆਰਾ ੨੨ ਸੂਬਿਆਂ ਉੱਪਰ ਰਾਜ ਕਰਨ ਦੀ ਭਵਿੱਖ ਬਾਣੀ ਕੀਤੀ ਗਈ ਸੀ ਪਰ ਉਸ ਅਧੀਨ ਕੁੱਲ ੧੫ ਸੂਬੇ ਹੀ ਸਨ। ਮਾਲੂਮ ਹੁੰਦਾ ਹੈ ਲਿਖਾਰੀ ਨੇ ਗੁਰੂ ਅਮਰਦਾਸ ਦੁਆਰਾ ਪ੍ਰਚਾਰ ਲਈ ਸਥਾਪਿਤ ਕੀਤੀਆਂ ੨੨ ਮੰਜੀਆਂ ਤੋਂ ਮੁਗ਼ਲ ਸਾਮਰਾਜ ਦੇ ਸੂਬਿਆਂ ਦੀ ਗਿਣਤੀ ਵੀ ੨੨ ਮੰਨ ਲਈ ਹੈ।
੪. ਇਹ ਬੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ। ਇਸ ਦੇ ਆਉਣ ਨਾਲ ਛੰਦ ਨੰ: ੫ ਵਿੱਚ ਇਕ ਹੋਰ ਬੰਦ ਵਧ ਗਿਆ ਹੈ। ਇਹ ਸ਼ਾਇਦ ਕਿਧਰੇ ਅਲੋਪ ਹੋਏ ਛੰਦ ਦਾ ਹਿੱਸਾ ਹੈ।

 

ਫਿਰ ਅਰਜਨ ਗੁਰ ਹਰਿਗੋਬਿੰਦ। ਖੜਗ ਚਕਯੋ ਜਿਨ ਮਾਰ ਪੈਇੰਦ[1]।
ਮੀਰੀ ਪੀਰੀ[2] ਦੋਊ ਦਿਖਾਈ। ਸ਼ਾਹ ਜਹਾਂ[3] ਕੋ ਹਾਰ ਸੁ ਦਈ।[4]
ਲਲਾ[5] ਕੰਬਰ[6] ਮਾਰੇ ਫੌਜਦਾਰ। ਫਿਰ ਪਤਸ਼ਾਹਿ ਸੌਂ ਲਈ ਸਵਾਰ[ੳ]।੫। *ਮੁਲ੍ਹਾ ਸਫਾਈ*

ਦੋਹਰਾ : ਫਿਰ ਹਰਿ ਰਾਇ ਔ ਹਰ ਕਿਸ਼ਨ ਭਏ ਤਿਮੈਂ ਗੁਰਦੇਵ।
ਇਛੈਂ ਪੂਰੈਂ ਸਿਖਨ ਕੀ ਸਿਖ ਕਰੈਂ ਗੁਰ ਸੇਵ।੬।

ਚੌਪਈ : ਤੇਗ ਬਹਾਦਰ ਫਿਰ ਗੁਰ ਭਯੋ। ਪਰਸੁਾਰਥ[ੳ] ਹਿਤ ਜਿਨ ਸਿਰ ਦਯੋ। *ਪਰਉਪਕਾਰ*
ਕਲਜੁਗ ਮੈਂ ਵਡ ਸਾਕਾ[ਅ] ਕੀਯੋ। ਧਰਮ ਕਰਮ ਰਖ ਹਿੰਦੂਅਨ ਲੀਯੋ।੭। *ਕਾਰਨਾਮਾ*
ਪੁਨ ਗੋਬਿੰਦ ਸਿੰਘ ਭਏ ਕਲਧਾਰੀ। ਦਈ ਪਤਿਸ਼ਾਹੀ ਕੀਯੋ ਪੰਥ ਭਾਰੀ।
ਜਿਮ ਦੀਪਕ ਤੇ ਦੀਪਕ ਜਾਰੈ। ਤਿਉਂ ਗੁਰ ਤੇ ਗੁਰ ਹੋਤ ਭਏ ਆਰੈ।੮।

ਦੋਹਰਾ : ਸ੍ਰੀ ਸਤਿਗੁਰ ਜੋ ਦਸ ਭਏ ਉਨਕੇ ਨਾਮ ਸੁਨਾਇ।
ਤਿਮ ਹੀ ਬੂਟੇ ਸ਼ਾਹਿ[ੳ] ਤੇ ਲਏ ਅਪਨੀ ਕਿਤਾਬ ਲਿਖਵਾਇ।੯। *ਮੌਲਵੀ ਬੂਟੇ ਸ਼ਾਹ*

## ੧੩. ਔਰ ਪ੍ਰਸੰਗ ਤੁਰਾ
### (ਸ੍ਰੀ ਗੁਰੂ ਤੇਗ ਬਹਾਦਰ ਬੈਕੁੰਠ ਪਧਾਰੇ)



ਦੋਹਰਾ : ਤਬ ਮਾਲੀ ਨੇ ਫਿਰ ਕਹਯੋ ਯਹ ਭੀ ਭੇਤ[ੳ] ਬਤਾਇ। *ਭੇਦ, ਗੂਹ*
ਪਤਿਸ਼ਾਹਨ ਔ ਗੁਰਨ ਕੋ ਪਰਯੋ ਬੈਰ ਜਿਤ ਭਾਇ[ਅ]।੧। *ਜਿਸ ਤਰ੍ਹਾਂ*

---

੧. **ਪੈਇੰਦ** : ਪੈਂਦੇ ਖ਼ਾਨ, ਫਤਹ ਖ਼ਾਨ ਦਾ ਪੁੱਤਰ, ਜਲੰਧਰ ਦੁਆਬ ਦੇ ਪਰਗਨਾ ਮਿਆਣੀ ਦਾ ਪਠਾਣ ਜਿਸ ਦਾ ਪਿੰਡ ਆਲਮਪੁਰ ਤੇ ਨਾਨਕੇ ਕਰਤਾਰਪੁਰ ਨਜ਼ਦੀਕ ਵੱਡੇ ਮੀਰ ਸਨ। ਗੁਰੂ ਹਰਿਗੋਬਿੰਦ ਨੇ ਇਸ ਦੀ ਡੀਲ-ਡੌਲ ਨੂੰ ਦੇਖਦਿਆਂ ਆਪਣੇ ਪਾਸ ਨੌਕਰ ਰੱਖ ਲਿਆ ਸੀ। ਜਾਪਦਾ ਹੈ ਕਿ ਜੋ ਪਠਾਨ ਗੁਰੂ ਸਾਹਿਬ ਨੇ ਆਪਣੀ ਸੈਨਾ ਵਿੱਚ ਭਰਤੀ ਕੀਤੇ ਸਨ, ਪੈਂਦੇ ਖ਼ਾਨ ਉਨ੍ਹਾਂ ਦਾ ਸਰਦਾਰ ਸੀ। ਕਰਤਾਰਪੁਰ ਦੀ ਜੰਗ ਸਮੇਂ ਪੈਂਦੇ ਖ਼ਾਨ ਗੁਰੂ ਸਾਹਿਬ ਦਾ ਸਾਥ ਛੱਡ ਕੇ ਮੁਗ਼ਲ ਸੈਨਾ ਨਾਲ ਰਲ ਗਿਆ। ਇਸ ਦੀ ਮੌਤ ੧੬੩੪ ਈ. ਵਿੱਚ ਕਰਤਾਰਪੁਰ ਦੇ ਜੰਗ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੱਥੋਂ ਹੋਈ ਸੀ।

੨. **ਮੀਰੀ ਪੀਰੀ** : ਸਿੱਖ ਧਰਮ ਵਿੱਚ ਧਰਮ ਤੇ ਸਿਆਸਤ, ਭਗਤੀ ਤੇ ਸ਼ਕਤੀ, ਦੀਨ ਤੇ ਦੁਨੀਆ ਦੋਨਾਂ ਦਾ ਪਰਸਪਰ ਵਿਰੋਧ ਨਹੀਂ ਬਲਕਿ ਸੁਮੇਲ ਹੈ। ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਇੱਕੋ ਸਮੇਂ ਸਿੱਖਾਂ ਦੇ ਧਾਰਮਿਕ ਤੇ ਸੈਨਿਕ ਨੇਤਾ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਨਾਲ ਮੀਰੀ-ਪੀਰੀ ਭਾਵ ਅਮੀਰ (ਰਾਜਸੀ ਨੇਤਾ) ਤੇ ਪੀਰ (ਧਾਰਮਿਕ ਰਹਿਬਰ) ਦੀ ਭੂਮਿਕਾ ਇਤਿਹਾਸ ਵਿੱਚ ਪ੍ਰਗਟ ਰੂਪ ਵਿੱਚ ਸਾਹਮਣੇ ਆਈ ਸੀ।

੩. **ਸ਼ਾਹ ਜਹਾਂ** : ਮੁਗ਼ਲ ਬਾਦਸ਼ਾਹ ਸ਼ਾਹ ਜਹਾਨ ਜਿਸ ਦਾ ਜਨਮ ਜਨਵਰੀ ੧੫੯੨ ਈ. ਵਿੱਚ ਲਹੌਰ ਵਿੱਚ ਹੋਇਆ, ਇਸ ਦਾ ਪਹਿਲਾ ਨਾਮ ਮਿਰਜ਼ਾ ਖ਼ੁਰਮ ਸੀ। ਇਹ ਆਪਣੇ ਪਿਤਾ ਬਾਦਸ਼ਾਹ ਜਹਾਂਗੀਰ ਦੀ ਮੌਤ ਉਪਰੰਤ ੧੬੨੮ ਈ. ਵਿੱਚ ਤਖ਼ਤ ਉਤੇ ਬੈਠਿਆ। ਇਸ ਦਾ ਆਪਣੀ ਬੇਗਮ ਮੁਮਤਾਜ ਮਹਲ ਦੀ ਯਾਦ ਵਿੱਚ ਆਗਰੇ ਵਿੱਚ ਬਣਾਇਆ ਤਾਜ ਮਹਲ ਵਿਸ਼ਵ ਪ੍ਰਸਿੱਧ ਹੈ। ਬੀਮਾਰ ਹੋਣ ਕਾਰਣ ਇਸ ਦੇ ਪੁੱਤਰਾਂ ਵਿੱਚ ਉਤਰਾਧਿਕਾਰ ਨੂੰ ਲੈ ਕੈ ਖ਼ਾਨਾ ਜੰਗੀ ਛਿੜ ਗਈ। ਔਰੰਗਜ਼ੇਬ ਨੇ ਦੂਜੇ ਭਰਾਵਾਂ ਨੂੰ ਕਾਬੂ ਕਰ ਕੇ ੧੬੫੮ ਈ. ਵਿੱਚ ਸ਼ਾਹ ਜਹਾਂ ਨੂੰ ਆਗਰੇ ਦੇ ਕਿਲ੍ਹੇ ਵਿੱਚ ਬੰਦ ਕਰਕੇ ਰਾਜ-ਭਾਗ ਸੰਭਾਲ ਲਿਆ। ਸ਼ਾਹ ਜਹਾਂ ਦੀ ਮੌਤ ਜਨਵਰੀ ੧੬੬੬ ਈ. ਵਿੱਚ ਹੋਈ ਤੇ ਉਹ ਆਪਣੀ ਬੇਗਮ ਦੇ ਨਾਲ ਆਗਰਾ ਵਿਖੇ ਤਾਜ ਮਹਲ ਵਿੱਚ ਦਫ਼ਨ ਹੈ।

੪. ਹੱਥ ਲਿਖਤਾਂ ਵਿੱਚ ਏਥੇ 'ਲਏ ਸਾਹਿਜਾਹੁ ਕੇ ਘੋੜੇ ਕਢਵਾਈ' ਪਾਠ ਵੀ ਮਿਲਦਾ ਹੈ।

੫. **ਲਲਾ** : ਲੱਲਾ ਬੇਗ, ਮੁਗ਼ਲ ਸਿਪਾਹ ਸਲਾਰ ਜੋ ਸ਼ਾਹੀ ਹੁਕਮ ਅਨੁਸਾਰ ਗੁਰੂ ਹਰਿਗੋਬਿੰਦ ਨਾਲ ਮਾਲਵੇ ਵਿੱਚ ਮਹਿਰਾਜ ਦੇ ਸਥਾਨ ਉੱਤੇ ਲੜਦਾ ਹੋਇਆ ਮਰਿਆ।

੬. **ਕੰਬਰ** : ਕੰਬਰ ਬੇਗ, ਮੁਗ਼ਲ ਫ਼ੌਜ ਦਾ ਇਕ ਹੋਰ ਸਰਦਾਰ ਜੋ ਲੱਲਾ ਬੇਗ ਨਾਲ ਗੁਰੂ ਹਰਿਗੋਬਿੰਦ ਉੱਪਰ ਚੜ੍ਹ ਕੇ ਆਇਆ ਸੀ। ਇਹ ਵੀ ਮਹਿਰਾਜ ਦੇ ਜੰਗ ਵਿੱਚ ਸਿੱਖ ਫ਼ੌਜ ਨਾਲ ਲੜਦਾ ਹੋਇਆ ਮਾਰਿਆ ਗਿਆ ਸੀ।

ਚੌਪਈ : ਤਬ ਮੈਂ ਉਸਕੋ ਭੇਦ ਬਤਾਯੋ। ਗੁਰੂਅਨ ਸੋਂ ਜਿਮ ਉਨੈ ਕਮਾਯੋ।
ਕਦੇ ਰਾਜੀ ਕਦੇ ਗੁਸੇ ਰਹਾਵੈਂ। ਸੋ ਚਲ ਜਾਤ ਨਹੀਂ ਸਿਰ ਆਵੈਂ।੨।
ਰਾਜ ਨੁਰੰਗੈ[1] ਸਿਰ ਜਬ ਆਯੋ। ਬਡੋ ਪਾਪ ਉਸ ਕੈ ਦਿਲ ਭਾਯੋ।
ਇਤ ਨੌਰੰਗ ਉਤ ਤੇਗ ਬਹਾਦਰ। ਭਏ ਜਗਤ ਮੈਂ ਦੁਊ ਉਜਾਗਰ°।੩। ਪ੍ਰਸਿੱਧ

ਦੋਹਰਾ : ਹੁਤੇ ਨੌਰੰਗੇ ਪ੍ਰਣ ਕੀਯੋ ਤਖਤ ਬਹਨ ਸੇ ਕਾਲ°। ਸਮੇਂ
ਤੁਰਕ ਕਰੌਂ ਸਭ ਹਿੰਦੂਅਨ ਸੂਬੇ ਬਾਈਅਨ ਭਾਲ।੪।

ਚੌਪਈ : ਤੇਗ ਬਹਾਦਰ ਬਡ ਕਲ ਧਾਰੀ। ਪ੍ਰਗਟ ਭਈ ਗਲ ਦੁਨੀਆਂ ਸਾਰੀ।
ਜਾਂ ਪੈ ਆਇ ਪਰੈ ਕੋ ਦੁਖ। ਪਰੈ ਚਰਨ ਆ ਹੋਵੈ ਸੁਖ।੫।
ਦੁਨੀਆ ਮਤਲਬ ਸੁਖ ਕੀ ਸਾਰੀ। ਆਵੈ ਸ਼ਰਨੀ ਜਿਹ ਭੈ ਭਾਰੀ।
ਲਗਤ ਚਰਨ ਹੁਇ ਤੁਰਤ ਸੁਖਾਰੈ°। ਪ੍ਰਗਟ ਭਈ ਯਹ ਗਲ ਜਗ ਸਾਰੈ।੬। ਸੁਖਾਲੇ

ਦੋਹਰਾ : ਚਲੀ ਕਹਾਵਤ ਸਭ ਜਗੈ° ਯਹ ਗੁਰ ਅਵਤਾਰ। ਜਗਤ, ਸੰਸਾਰ
ਸਰਨੀ ਆਵੈ ਜੋ ਉਸੈ ਸੋਉ ਉਤਰੈ ਪਾਰ।੭।

ਚੌਪਈ : ਤੌ ਲੌ ਤੁਰਕਨ ਪਾਯੋ ਜ਼ੋਰ। ਮੁਸਲਮਾਨ ਕਰੈਂ ਹਿੰਦੂਨ ਟੋਰ°। ਟੋਲ ਕੇ
ਤੌ ਹਿੰਦੂਅਨ ਕੋ ਚਿੰਤਾ ਪਰੀ। ਮਸਲਤ° ਇਉਂ ਤਬ ਹਿੰਦੂਅਨ ਕਰੀ।੮। ਮਸ਼ਵਰਾ
ਗੱਲ ਲਗਾਈਏ ਬ੍ਰਹਮਨ ਸੀਸ। ਜੌ ਉਨਕੀ ਕਛੁ ਮਨੈ ਜਗਦੀਸ।
ਹਿੰਦੂ ਗਰੀਬਨ ਨੈ ਹਥ ਜੋੜੈ। ਨੌਰੰਗੈ ਅਗੈ ਖੜੇ ਭਏ ਸੌੜੈ°।੯। ਤੰਗ ਹੋ ਕੇ
ਹਮ ਹੈਂ ਬਾਹਮਨੋ ਕੇ ਅਧੀਨ। ਉਨ ਕੋ ਲਯਾਵੋ ਪਹਿਲੇ ਦੀਨ°। ਇਸਲਾਮ ਵਿਚ
ਹਮ ਭੀ ਹੋਵਹਿਂ ਤਿਸਹੀ ਦੀਨ°। ਗ੍ਰੀਬ ਹਿੰਦੂਅਨ ਯੌਂ ਛਲ ਕੀਨ।੧੦। ਉਸੇ ਦਿਨ
ਆਪਨ ਲੀਨੀ ਗੈਲ° ਛੁਡਾਇ। ਬ੍ਰਹਮਨ ਗਲ ਪਾਇ ਦਈ ਬਲਾਇ°। ਪੀੜਾ / ਮੁਸੀਬਤ
ਤਬ ਉਨ ਲੀਨੈ ਬ੍ਰਹਮਣ ਬੁਲਾਇ। ਮੁਸਲਮਾਨ ਹੋਹੁ ਕਹਯੋ ਸੁਣਾਇ।੧੧।
ਜੋ ਚਹੋ ਲਹੋ ਮੋਹਿ ਤੇ ਆਇ। ਬਿਰਤ° ਤੁਰਕਨ ਗੈਲ ਦਯੋ ਲਗਾਇ। ਰਹਿਤ
ਨਹੀਂ ਮੁਲਕ ਤਜ ਜਾਓ ਪਾਰ। ਮੁਲਕ ਰਹੋ ਮੁਹਿ ਮੈਂ ਦਯੋਂ ਮਾਰ।੧੨।

ਦੋਹਰਾ : ਸਭ ਸੁਨ ਭਏ ਸੁ ਸਯਾਮ° ਰੰਗ ਜਨ ਮਰ ਗਯੋ ਪ੍ਰਵਾਰ। ਕਾਲੇ ਸਿਆਹ
ਇਕ ਦਿਸ ਹੋਇ ਤਜਾਇ ਤਜ ਜਾਈਏ ਕਹਾਂ ਸੰਸਾਰ।੧੩।

ਚੌਪਈ : ਬ੍ਰਹਮਨ ਬਨੀ ਬਹੁ ਔਖੀ ਬਾਤ। ਨਾ ਕਿਛੁ ਸੁਝੈ ਦਿਨ ਅਰ ਰਾਤ।
ਬਾਹਮਨ ਨੈ ਕਛ ਅਰਸਾ° ਕੀਯੋ। ਦਿਨੈ ਲੰਘਾਵਨ ਵਿਲਾਵ° ਸੁ ਲੀਯੋ।੧੪। ਸਮਾਂ / ਬਹਾਨਾ

---

੧. ਨੁਰੰਗੇ : ਮੁਗ਼ਲ ਬਾਦਸ਼ਾਹ ਔਰੰਗਜ਼ੇਬ ਆਲਮਗੀਰ, ਸ਼ਾਹਜਹਾਂ ਦਾ ਤੀਸਰਾ ਪੁੱਤਰ, ਇਸ ਦਾ ਜਨਮ ਨਵੰਬਰ ੧੬੧੮ ਈ. ਵਿੱਚ ਹੋਇਆ। ਸ਼ਾਹ ਜਹਾਨ ਦੀ ਬੀਮਾਰੀ ਕਾਰਣ ਮੁਗ਼ਲ ਭਰਾਵਾਂ ਨੂੰ ਕਾਬੂ ਕਰ ਕੇ ੧੬੫੮ ਈ. ਵਿੱਚ ਆਗਰੇ ਉੱਪਰ ਕਬਜ਼ਾ ਕਰ ਕੇ ਰਾਜਭਾਗ ਦਾ ਮਾਲਕ ਬਣਿਆ। ਇਸ ਦੀ ਮੌਤ ਦੱਖਣ ਵਿੱਚ ਫ਼ਰਵਰੀ ੧੭੦੭ ਈ. ਵਿੱਚ ਹੋਈ ਤੇ ਦੌਲਤਾਬਾਦ ਦੇ ਨਜ਼ਦੀਕ ਦਫ਼ਨ ਹੈ।

ਲਾਗੈ ਕਰਨ ਸੁ ਤਪ ਅਰ ਜਾਪ। ਦੇਵਤਾ ਨ ਜਾਗੇ ਸਿਰ ਰਹੇ ਖਾਪ°। ਖਪਦੇ ਰਹੇ
ਤਬ ਚੁਗਲਨ ਨੈ ਚੁਗਲੀ ਬਨਾਈ। ਕਰਤ ਹੈਂ ਬਾਹਮਨ ਜਾਦੂ ਉਪਾਈ।੧੫।

ਦੋਹਰਾ : ਯਹੁ ਸੁਨ ਸ਼ਾਹਿ ਨੌਰੰਗ ਤਬ ਭਯੋ ਅਤੀ° ਸੈ ਕੌਪ°। ਅਤਿਅੰਤ / ਕ੍ਰੋਧ
ਕਾਸ਼ਮੀਰ ਮੈਂ ਹਿੰਦੂਆਂ ਕਾ ਜਿਉਂ ਕਰਯੋ ਧਰਮ ਉਨ ਲੌਪ°।੧੬। ਨਾਸ

ਚੌਪਈ : ਅਹਦੀਏ[1] ਦੁੜਾਏ ਵਲ ਕਸ਼ਮੀਰ। ਹੁਕਮ ਸੁਨਤ ਤਿਨ ਕਰੀ ਨ ਧੀਰ।
ਤੁਰਤ ਫੜੇ ਥੇ ਦੇ ਕੇ ਤਾਣ°। ਸਭ ਹਿੰਦੂ ਕੀਏ ਮੁਸਲਮਾਨ।੧੭। ਜ਼ੋਰ
ਹਿੰਦੂ ਬਚੈਂ ਲੁਕ ਬਤੇਰਾ° ਕਰੇਂ। ਔਰ ਲਏ ਸਭ ਮੁਸਲੈ ਕਰੈ। ਬਖੇੜਾ
ਯੌਂ ਸਭ ਜਗ ਸੁਨ ਭਯੋ ਤਰਾਸ°। ਤਬ ਬਿਪ° ਆਏ ਸਤਿਗੁਰ ਪਾਸ।੧੮। ਡਰ / ਬ੍ਰਾਹਮਣ

ਦੋਹਰਾ : ਕਾਂਸ਼ੀ ਆਦਿ ਗੰਗਾ ਦ੍ਵਿਗੋਂ ਕੁਲਛੇਤਰ° ਛੇਤਰ ਔਰ। ਕੁਰੂਕਸ਼ੇਤਰ
ਰਲ ਬਹਿ ਆਏ ਫਰਯਾਦ ਸਭ ਗੁਰ ਤੇਗ ਬਹਾਦਰ ਕੋਲ।੧੯।

ਚੌਪਈ : ਆਇ ਬ੍ਰਹਮਨ ਸਭ ਐਸ ਪੁਕਾਰੇ। ਸਤਿਗੁਰ ਸੁਨ ਤਵ ਆਏ ਤੁਮ ਦ੍ਵਾਰੇ।
ਹੈ ਛਤ੍ਰੀ ਤੁਮ ਬਰਨ ਉਜਾਗਰ। ਗਊ ਬ੍ਰਹਮਨ ਤੁਮ ਪ੍ਰਿਤਪਾਗਰ°।੨੦। ਪ੍ਰਿਤਪਾਲਕ
ਅਬ ਆਇ ਪਰੀ ਹਮਨੈ ਪੈ ਭਾਰੀ°। ਅਬ ਹਮ ਕੋ ਤੁਮ ਲੇਹੁ ਉਬਾਰੀ। ਭੀੜ
ਤੁਮ ਨਾਨਕ ਸਤਿਗੁਰ ਕਲਧਾਰੀ। ਰਾਖੋ ਹਿੰਦੂਅਨ ਹਿੰਦ ਮਝਾਰੀ।੨੧।
ਹਿੰਦੋਂ° ਹਿੰਦੂ ਨ੍ਰਿਬੀਜ° ਹੈਂ ਕਰਨੇ। ਸ਼ਾਹਿ ਨੁਰੰਗੈ ਯੌ ਲਿਖ ਬਰਨੇ। ਹਿੰਦੁਸਤਾਨ / ਸਤਿਆਨਾਸ
ਤੁਰਕ ਪ੍ਰਿਥਮ ਹੈ ਬਾਹਮਨ ਕਰਨੇ। ਔਰ ਹਿੰਦੂ ਹੈ ਪਾਛੇ ਫਰਨੇਂ°।੨੨। ਫੜਨੇ
ਬ੍ਰਹਮਨ ਹੈ ਹਿੰਦੂਅਨ ਅਗਵਾਨ°। ਤੁਰਕ ਹੋਇ ਜਾਊ ਮਗਰ ਜਹਾਨ। ਮੋਹਰੀ, ਆਗੂ
ਯਹ ਅਬ ਨੁਰੰਗੈ ਕਰੀ ਸਲਾਹਿ। ਤ੍ਰਾਹਿ ਤ੍ਰਾਹਿ° ਆਏ ਤੁਮ ਪਾਇ।੨੩। ਭੈ ਭੀੜ
ਜੌ ਤੁਮ ਹੋ ਕਿਛ ਸਤਿਗੁਰ ਸੂਰੇ। ਛੁਬਤਿ ਰਖੋ ਹਿੰਦੁਵਾਇਨ ਪੂਰੇ।
ਨਹੀਂ ਤੌ ਤੁਰਕ ਤੁਹਿ ਪ੍ਰਿਥਮ ਕਰਾਵੈਂ। ਤੁਹਿ ਤੇ ਪਿਛੇ ਹਮ ਦੀਨ ਮੇਂ ਆਵੈਂ।੨੪।
ਤੁਮ ਛਤਰੀ ਹੋ ਖੜਗ° ਉਠਾਵੋ। ਸਭ ਹਿੰਦੂਅਨ ਕੋ ਗੈਲ ਲਗਾਵੋ। ਤਲਵਾਰ
ਤੁਮ ਪੈ ਮਾਯਾ ਆਵੈ ਘਨੀ। ਕਰਾਮਾਤ ਤੁਮ ਪੈ ਅਨਗਨੀ°।੨੫। ਅਣਗਿਣਤ

ਦੋਹਰਾ : ਤੁਰਕਨ ਤੈ ਦਸ ਗੁਨ ਅਧਿਕ ਹੈਂ ਹਿੰਦੂ ਹਿੰਦ ਮਾਂਹਿ।
ਜੌ ਤੁਮ ਖੰਡਾ ਫੜ ਖੜੋ ਸਬ ਰਲੈਂ ਤੁਮੈ ਸੰਗ ਆਇ।੨੬।
ਤਬ ਸਤਿਗੁਰ ਨੈ ਯੋ ਕਹਯੋ ਸਭ ਬ੍ਰਹਮਣ ਕੇ ਪਾਹਿ।
ਇਮ ਹਮ ਖੰਡਾ ਨਹਿ ਫੜੈ ਬਚ ਗੁਰ ਗਏ ਬਿਕਾਹਿ°।੨੭।[2] ਕਹਿ ਗਏ

ਚੌਪਈ : ਗੁਰ ਨਾਨਕ ਬਚ° ਗਏ ਬਿਕਾਯਾ। ਤੁਰਕਨ ਸੌਂ ਨਹਿ ਖੰਡਾ ਫੜਾਯਾ। ਬਚਨ
ਤੁਰਕ ਗਲੈਂ° ਗਲੈਂ ਹਮ ਸੀਸ। ਯੌ ਕਰਿ ਗਏ ਸਤਿਗੁਰ ਬਖਸੀਸ।੨੮। ਨਾਸ

---

੧. **ਅਹਦੀਏ** : ਮੁਗ਼ਲ ਸੈਨਾ ਵਿੱਚ ਘੋੜ ਸਵਾਰ ਦੀ ਪਦਵੀ ਦਾ ਅਧਿਕਾਰੀ।
੨. ਛਪੇ ਪਾਠ ਵਿੱਚ ਇਹ ਛੰਦ ਨਹੀਂ ਮਿਲਦਾ, ਦੇਖੋ ਪੰਨਾ ੩੬.

ਦੋਹਰਾ : ਜੇਕਰ ਤੁਮਰੋ ਭਲ ਭਵੇ ਸਿਰ ਦੇਤ ਨ ਲਾਵੈਂ ਬੇਰ°। *ਵੈਰ*
ਦੇਊਂ ਤਾਂਕੀ ਜਾਇ ਜੜ੍ਹ ਦਰਗਾਹੋਂ ਤੁਰਤ ਉਖੇੜ।੨੯।

ਚੌਪਈ : ਤਬ ਬ੍ਰਹਮਣ ਕੇ ਮਨ ਯੋ ਆਈ। ਕਬ ਮੁਯੋ ਕਬ ਜੜ ਉਖੜਾਈ।
ਤੁਰਕ ਕਰੈਂਗੇ ਹਮ ਇਤ ਸਾਲ°। ਕਬ ਮਰ ਤੁਮ ਹਮ ਲਓ ਉਬਾਰ।੩੦।[1] *ਏਸੇ ਸਾਲ*

ਦੋਹਰਾ : ਤਬਿ ਸਤਿਗੁਰ ਬਿਪ੍ਰਨ ਕਹਯੋ ਯੌ ਕਹਿ ਗੈਲ ਛੁਡਾਇ।
ਹਮ ਹੋਵਹਿੰਗੇ ਗੈਲ ਉਸ ਗੁਰ ਕੌ ਤੁਰਕ ਬਨਾਇ।੩੧।

ਚੌਪਈ : ਤਬ ਬਿਪ੍ਰਨ ਜਾਇ ਵੈਸੀ ਕਈ°। ਜਿਮ ਸਤਿਗੁਰ ਥੀ ਉਨ ਸਮਝਈ। *ਉਹੀ ਗੱਲ ਕਹੀ*
ਪ੍ਰਿਥਮ ਕਰੋ ਗੁਰ ਮੁਸਲਮਾਨ। ਮਗਰੇ ਹੋਵਗ ਸਗਲ ਜਹਾਨ।੩੨।
ਸੋ ਬਿਪ੍ਰਨ ਜਾ ਚੁਗਲੀ ਕਰੀ। ਤੁਰਕਨ ਮੰਨ ਲਈ ਸੋ ਖਰੀ°। *ਸਹੀ, ਠੀਕ*
ਗੁਰ ਕੀ ਗੈਲ ਨੁਰੰਗੇ ਫਰੀ। ਭੇਜ ਹਲਕਾਰੇ° ਤਲਾਇਸ਼° ਕਰੀ।੩੩। *ਹਰਕਾਰੇ / ਤਲਾਸ਼*
ਉਤ ਸਤਿਗੁਰ ਨੈ ਕਰੀ ਤਿਆਰੀ। ਜੈਸੇ ਬਿਪ੍ਰਨ ਹੁਤੀ ਉਚਾਰੀ।
ਆਪ ਚਲ ਗੁਰ ਦਿਲੀ ਆਏ।[2] ਤੁਰਕਨ ਘਰ ਜਾ ਆਪ ਬੰਧਾਏ°।੩੪। *ਕੈਦ ਹੋਏ*



ਦੋਹਰਾ : ਦਿਲੀ ਦੁਵਾਰੈ° ਖੜ ਗੁਰੂ ਦੁਸਾਲੋ° ਦੀਯੋ ਘਲਾਇ। *ਦਿੱਲੀ ਦਰਵਾਜ਼ੇ / ਦੁਸ਼ਾਲਾ*
ਹਲਵਾਈ ਹਟੀ ਜਾਇ ਧਰਯੋ ਪਰਗਟ ਹੋਣੇ ਦਾਇ°।੩੫। *ਵਾਸਤੇ*

ਚੌਪਈ : ਸੁਹਰਤ° ਭਈ ਨੌਰੰਗੇ ਫੜ ਲਯੋ। ਢੂੰਡਤ ਥੇ ਜਿਸ ਘਰ ਮੈਂ ਪਯੋ। *ਖ਼ਬਰ ਫੈਲ ਗਈ*
ਇਮ ਨੌਰੰਗੇ ਕੇ ਹਥ ਆਏ। ਇਮ ਕਰ ਸਤਿਗੁਰ ਆਪ ਬੰਧਾਏ।੩੬।
ਕੈਦ ਪਾਇ ਬਹੁ ਦਿਵਾਯੋ ਤ੍ਰਾਸ°। ਫੇਰ ਮੁਗਲ ਇਕ ਭੇਜਯੋ ਪਾਸ। *ਡਰਾਵਾ*
ਖੋਟਾ ਬੋਲ° ਔ ਤ੍ਰਾਸ ਦਿਵਾਯਾ। ਤੁਰਕ ਹੋਹਿ ਤਿਨ ਆਖ ਸੁਣਾਯਾ।੩੭। *ਮੰਦੇ ਬੋਲ*

---

੧. ਛਪੇ ਪਾਠ ਵਿੱਚ ਇਸ ਤੋਂ ਬਾਦ ਇਕ ਹੋਰ ਛੰਦ ਹੈ:
ਬੂਡ ਮੂਏ ਨੌਕਾ ਕਿਤ ਕਾਮ। ਭੂਖ ਮਰੇ ਖੀਰ ਕਿਤ ਕਾਮ।
ਪਯਾਸ ਮੁਏ ਫਿਰ ਨੀਰ ਨੁਲੱਯੇ। ਫਿਰ ਪਿਆਸ ਤਿਸ ਕੈਸ ਬੁਝੱਯੇ। (ਪੰਨਾ ੩੬)

੨. ਮੁਗਲ ਸਰਕਾਰ ਦੁਆਰਾ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫ਼ਤਾਰੀ ਸੰਬੰਧੀ ਸਿੱਖ ਸ੍ਰੋਤਾਂ ਵਿੱਚ ਕਾਫ਼ੀ ਮੱਤਭੇਦ ਹਨ। ਜਾਪਦਾ ਹੈ ਜਦ ਗੁਰੂ ਤੇਗ ਬਹਾਦਰ ਜੀ ਨੇ ਸਿੱਖ ਪੰਥ ਦੇ ਪ੍ਰਚਾਰ ਲਈ ਦੌਰੇ ਅਰੰਭੇ ਤਾਂ ਸ਼ਾਹੀ ਹੁਕਮ ਅਨੁਸਾਰ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਦਿੱਲੀ ਬਾਦਸ਼ਾਹ ਪਾਸ ਲਿਆਂਦਾ ਗਿਆ। ਉਥੋਂ ਗੁਰੂ ਜੀ ਨੂੰ ਪੰਜਾਬ ਦੀ ਬਜਾਇ ਉੱਤਰ-ਪੂਰਬ ਖ਼ਾਸ ਕਰਕੇ ਆਸਾਮ ਵੱਲ ਰਾਜਾ ਰਾਮ ਸਿੰਘ ਨਾਲ ਜਾਣ ਦੀ ਖੁਲ੍ਹ ਦੇ ਦਿੱਤੀ। ਜਦ ਗੁਰੂ ਸਾਹਿਬ ਉੱਤਰ-ਪੂਰਬ ਵਿੱਚ ਪ੍ਰਚਾਰ ਉਪਰੰਤ ਪੰਜਾਬ ਨੂੰ ਵਾਪਿਸ ਆ ਰਹੇ ਸਨ ਤਾਂ ਉਨ੍ਹਾਂ ਨੂੰ ਦੁਬਾਰਾ ਆਗਰੇ ਦੇ ਨੇੜਿਓਂ ਗ੍ਰਿਫ਼ਤਾਰ ਕਰ ਲਿਆ। ਯਾਦ ਰਹੇ ਔਰੰਗਜ਼ੇਬ ਨਵੰਬਰ ੧੬੬੯ ਤੋਂ ਨਵੰਬਰ ੧੬੭੧ ਦੇ ਦਰਮਿਆਨ ਆਗਰੇ ਰਿਹਾ। ਸਿੱਖ ਸ੍ਰੋਤ ਆਗਰੇ ਦੇ ਨੇੜਿਓਂ ਗੁਰੂ ਸਾਹਿਬ ਦੀ ਖ਼ੁਦ-ਬ-ਖ਼ੁਦ ਗ੍ਰਿਫ਼ਤਾਰੀ ਦੇਣ ਦੀ ਜੋ ਗੱਲ ਕਰਦੇ ਹਨ, ਉਹ ਏਸ ਮੌਕੇ ਵਧੇਰੇ ਵਾਸਤਵਿਕ ਜਾਪਦੀ ਹੈ। ਪਰ ਏਸ ਗ੍ਰਿਫ਼ਤਾਰੀ ਤੋਂ ਬਾਅਦ ਬਾਦਸ਼ਾਹ ਨੇ ਗੁਰੂ ਸ਼ਾਹਿਬ ਨੂੰ ਵਾਪਿਸ ਪੰਜਾਬ ਜਾਣ ਦੀ ਪ੍ਰਵਾਨਗੀ ਦੇ ਦਿੱਤੀ ਸੀ। ਬਾਅਦ ਵਿੱਚ ਜਦ ਉਨ੍ਹਾਂ ਨੇ ਸਿੱਖ ਧਰਮ ਦਾ ਪ੍ਰਚਾਰ ਜਾਰੀ ਰੱਖਣ ਤੋਂ ਇਲਾਵਾ ਕਸ਼ਮੀਰੀ ਬ੍ਰਾਹਮਣਾਂ ਦੀ ਜ਼ਿੰਮੇਵਾਰੀ ਓਟੀ ਤਾਂ ਫਿਰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਨਵੰਬਰ ੧੬੭੫ ਵਿੱਚ ਚਾਂਦਨੀ ਚੌਕ ਦਿੱਲੀ ਵਿੱਚ ਸ਼ਹੀਦ ਕਰ ਦਿੱਤਾ ਗਿਆ।

ਅਕੋ° ਦਿਖਾਇਓ ਕਰਾ ਸੁ ਮਾਤ°। ਜਿਮ ਗੁਰੂ ਅਖਾਵੈਂ ਦਿਖਾਓ ਸੋਊ ਬਾਤ। ਜਾਂ / ਕਰਾਮਾਤ
ਜਿਮ ਤੁਮ ਪਤਸਾਹੁ ਸਚੋ ਸਦਵਾਵੈਂ। ਜਿਮ ਕਰ ਹਮ ਕੋ ਝੂਠ ਠਹਿਰਾਵੈਂ।੩੮।
ਨਹੀਂ ਹੋਹੁ ਤੂੰ ਮੁਸਲਮਾਨ। ਅਕੈ ਦਿਖਲਾਊ ਕੁਛ ਅਪਨੋ ਤਾਨ°। ਸ਼ਕਤੀ
ਦਿਖਾਓ ਹਮੈ ਕੁਛ ਕਰਾ ਜੁ ਮਾਤ°। ਰਾਮਰਾਇ ਜਿਮੈਂ° ਮੰਨੋ ਬਾਤ।੩੯। ਕਰਾਮਾਤ / ਜਿਵੇਂ

ਦੋਹਰਾ : ਤਬ ਸਤਿਗੁਰ ਫਿਰ ਇਮ ਕਹਯੋ ਹਮਿ ਸਮਿ ਨਹਿ ਰਾਮਰਾਇ°।
ਆਪ ਬਡਾਈ° ਲੈ ਗਇਓ ਗਲ ਪਿਛਲਨ ਪਾਇ ਬਲਾਇ°।੪੦। ਵਡਿਆਈ / ਮੁਸੀਬਤ

ਚੌਪਈ : ਜੌ ਵਹੁ ਦੇ ਗਇਓ ਕਰਾ ਸੁ ਮਾਤ। ਤੌ ਹਮ ਕੋ ਤੈਂ ਆਖੀ ਬਾਤ।
ਪੀਰ ਫਕੀਰਨ ਲਾਗਯੋ ਪਾਪ। ਗਯੋ ਕਰਵਾਇ ਵਹੁ ਸਭ ਕੋ ਖਾਪ°।੪੧। ਨਾਸ
ਕਰਾਮਾਤ ਮਧ ਸਭ ਕਬ ਹੋਇ। ਬਿਨ ਕਰਾਮਾਤ ਤੁਮ ਛਡੋ ਨ ਕੋਇ।
ਯਹ ਕਰਾਮਾਤ ਹਮ ਦੇਇ ਨ ਜਾਹੀ। ਪਿਛਲਨ ਕੈ ਜੋ ਗੈਲ ਲਗਾਹੀ।੪੨।
ਕਰਾਮਾਤ ਹੈ ਕਹਰ° ਸੁ ਮਾਹਿ। ਪੀਰ ਸ਼ਾਹ ਕੋ ਚਹੀਅਤ ਨਾਹਿ। ਜ਼ੁਲਮ, ਜਬਰ
ਕਹਿਰ ਹਟਾਵਨ ਕੋ ਕੀਓ ਦੋਊ। ਪੀਰ ਫ਼ਕੀਰ ਕਹਰ ਚਹਿ ਖੋਊ°।੪੩। ਖ਼ਤਮ

ਦੋਹਰਾ : ਕਰਾਮਾਤ ਨਾਮ ਕਹਿਰ° ਹੈ ਸੋ ਹਮ ਕਰਤੇ ਨਾਹਿ। ਕਹਰ ਦੇ ਤੁੱਲ
ਹਮਰੈ ਊਪਰ ਤੁਮ ਕਰੋ ਤੌ ਤੁਹੁ ਪੂਛੈ ਖੁਦਾਇ।੪੪।



ਚੌਪਈ : ਤਬੈ ਨੁਰੰਗੈ ਗੁਸਾ ਕੀਆ। ਤੁਮ ਚਾਹਤ ਬਾਤਨ° ਤੈ ਜੀਆ°। ਗੱਲਾਂ ਬਾਤਾਂ / ਜਿਊਣਾ
ਅਕੈ ਤਾਂ ਹੋਹੁ ਤੂੰ ਮੁਸਲਮਾਨ। ਅਕੈ ਤਾਂ ਤੂੰ ਕਰ ਮਰਨ ਪ੍ਰਵਾਨ।੪੫।
ਮਾਰੌਂ ਮੜ ਤੁਹਿ ਕਚੇ ਚਾਮ°। ਧਰੌਂ ਧੂਪ ਤੋਹਿ ਮਧ ਦਰਾਮ°। ਚੰਮ / ਵਿੱਚ
ਜਿਮ ਜਿਮ ਤੁਮ ਚੰਮ ਧੂਪ ਸੁਕਾਇ। ਤਿਮ ਤਿਮ ਤੁਮਕੋ ਮਿਲੈ ਸਜਾਇ।੪੬।
ਗੁਰੂ ਅਖਾਇ ਲੁਟ ਖਾਯੋ ਜਹਾਨ। ਅਬ ਹੋਵਤ ਨਹਿੰ ਕਿਮ ਮੁਸਲਮਾਨ।
ਕਯਾ ਮੁਸਲਮਾਨ ਹਿੰਦੂਅਨ ਸਮ ਨਾਹਿਂ। ਹਮ ਤੈ ਤੁਮ ਜਿਮ ਨਠ ਨਠ ਜਾਹਿਂ।੪੭।
ਤਬ ਸਤਿਗੁਰ ਮਨ ਕੀਯੋ ਬਿਚਾਰਾ। ਆਇ ਪੁਜਯੋ ਹੈ ਵਖਤ ਹਮਾਰਾ।
ਜਿਸੈ ਵਕਤ ਹਮ ਟੌਲਤ° ਆਏ। ਵੋਹੁ ਵਕਤ ਹਮ ਭਯੋ ਲਭਾਏ।੪੮। ਲੱਭਦੇ

## ਸ੍ਰੀ ਮੁਖ ਵਾਕ ਮਹਲਾ ੯

ਚਿਤ ਚਰਨ ਕਵਲ ਕਾ ਆਸਰਾ ਚਿਤ ਚਰਨ ਕਮਲ ਸੰਗ ਜੋੜੀਐ।
ਮਨ ਲੋਚੈ ਬੁਰਿਆਈਆ ਗੁਰ ਸਬਦੀ ਇਹ ਮਨ ਹੋੜੀਐ।

---

੧. **ਰਾਮ ਰਾਇ :** ਗੁਰੂ ਹਰਿ ਰਾਇ ਦੇ ਵੱਡੇ ਪੁੱਤਰ ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਔਰੰਗਜ਼ੇਬ ਦੇ ਦਰਬਾਰ ਵਿੱਚ ਆਪਣਾ ਪੱਖ ਖ਼ਾਸ ਕਰਕੇ ਉਨ੍ਹਾਂ ਦੇ ਦਾਰਾ ਸ਼ਿਕੋਹ ਨਾਲ ਸੰਬੰਧਾਂ ਬਾਰੇ ਸਫ਼ਾਈ ਪੇਸ਼ ਕਰਨ ਲਈ ਭੇਜਿਆ ਸੀ। ਰਾਮ ਰਾਇ ਨੇ ਔਰੰਗਜ਼ੇਬ ਨਾਲ ਮੁਲਾਕਾਤ ਕਰਦੇ ਸਮੇਂ ਗੁਰਬਾਣੀ ਦੇ ਅਰਥ ਵਿਗਾੜਨ ਤੋਂ ਇਲਾਵਾ ਬਾਦਸ਼ਾਹੀ ਕ੍ਰਿਪਾ ਗ੍ਰਹਿਣ ਵੀ ਕੀਤੀ। ਔਰੰਗਜ਼ੇਬ ਰਾਮ ਰਾਇ ਨੂੰ ਸਿੱਖ ਪੰਥ ਦਾ ਗੁਰੂ ਬਨਾਉਣ ਦੇ ਹੱਕ ਵਿੱਚ ਸੀ। ਰਾਮ ਰਾਇ ਨੂੰ ਦੇਹਰਾਦੂਨ ਦੇ ਇਲਾਕੇ ਵਿੱਚ ਮੁਗ਼ਲਾਂ ਵਲੋਂ ਜਗੀਰ ਵੀ ਦਿੱਤੀ ਗਈ। ਉਸ ਦੀ ਮ੍ਰਿਤੂ ਸਤੰਬਰ ੧੬੮੭ ਈ. ਵਿੱਚ ਦੇਹਰਾਦੂਨ ਵਿੱਚ ਹੋਈ ਸੀ।

ਬਾਂਹਿ ਜਿਨਾ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ।
ਗੁਰ ਤੇਗ ਬਹਾਦਰ ਬੋਲਿਆ ਧਰ ਪਯੈ ਧਰਮ ਨ ਤੋੜੀਐ।[1]

ਸਲੋਕ : ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਈ।
ਏਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ।[2]

ਦੋਹਰਾ : ਤਬ ਸਤਿਗੁਰ ਜੀ ਜਾਨਿਓ ਸਮਾਂ ਪਹੂਚਯੋ ਆਇ।
ਸੋ ਅਬ ਢੀਲ° ਨ ਚਾਹੀਐ ਇਹ ਸਿਰ ਸੀਸ ਲਗਾਇ।੪੯। *ਢਿੱਲ, ਦੇਰ*

ਚੌਪਈ : ਤਬ ਸਤਿਗੁਰ ਨੇ ਐਸ ਉਚਾਰਾ। ਹਮਰਾ ਇਸ਼ਟ° ਦੇਖੋ ਤੁਮ ਭਾਰਾ। *ਦੇਵੀ ਹਸਤੀ*
ਕਰਾਮਾਤ ਹਮ ਐਸ ਦਿਖਾਹੀਂ। ਹਮਰਾ ਸਿਰ ਤੂੰ ਪਾਵੈਂ ਨਾਹੀਂ।੫੦।
ਹਮਰੇ ਸਿਰ ਕੌ ਤੇਗ ਲਗਯੈ°। ਕਟੈ ਨ ਸੋ ਕਰਾਮਾਤ ਦਿਖਯੈ। *ਤਲਵਾਰ ਮਾਰੀ*
ਤਰਵਾਰ ਤਿਖੀ ਕੋਊ ਲਯਾਯੋ ਬੇਸ°। ਚਲ ਭਯੋ ਤਿਸ ਜੋਊ ਕਟਤ ਹਮੇਸ਼।੫੧। *ਬਹੁਤ ਤੇਜ਼*

ਦੋਹਰਾ : ਐਸੇ ਐਸੇ ਬਚਨ ਕਹਿ ਗੁਰ ਬੈਠੇ ਚੌਂਕੀ ਨ੍ਹਾਇ°। *ਨਹਾ ਕੇ*
ਤੇਗ ਲਗਵਾਈ ਸੀਸ ਨਿਜ ਐਸੇ ਛਲਕੈ° ਦਾਇ।੫੨।[3] *ਛਲ ਨਾਲ*



ਚੌਪਈ : ਸੀਸ ਦਯੋ ਪਰ ਸਿਰਰ° ਨ ਦੀਓ। ਅਪਨੋ ਧਰਮ ਕਰਮ ਰਖ ਲੀਓ। *ਭੇਦ, ਰਮਜ਼*
ਚਰਮ° ਕਚੈ ਤੇ ਸ੍ਰੀਰ ਬਚਾਯੋ। ਤੁਰਕਨ ਕੈ ਸਿਰ ਸੀਸ ਲਗਾਯੋ[4]।੫੩। *ਚੰਮ*
ਉਨ ਮੂੜ੍ਹਨ° ਯਹਿ ਕਲਾ ਨ ਜਾਨੀ। ਹਮ ਸਿਰ ਸਿਰ ਲਾਵਨ ਗਲ ਠਾਨੀ। *ਮੂਰਖਾਂ*
ਯੌ ਸਤਿਗੁਰ ਵਡ ਸਾਕਾ ਕੀਯਾ। ਪਰਸ੍ਵਾਰਥ ਹਿਤ ਨਿਜ ਸਿਰ ਦੀਯਾ।੫੪।

### ਸਾਖ ਬਚਿਤ੍ਰ ਨਾਟਕ

ਦੋਹਰਾ : ਠੀਕਰ ਫੋਰਿ ਦਿਲੀਸ ਸਿਰ ਪ੍ਰਭਪੁਰ ਕੀਯਾ ਪਯਾਨ।
ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂ ਆਨ।
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।

---

੧. ਇਹ ਗੁਰਬਾਣੀ ਨਹੀਂ ਹੈ ਤੇ ਇਹ ਛਪੇ ਸੰਸਕਰਣ ਵਿੱਚ ਮੌਜੂਦ ਨਹੀਂ, ਦੇਖੋ ਪੰਨਾ ੩੮.
੨. ਮਹਲਾ ੯ ਦੇ ਇਸ ਸਲੋਕ ਦੇ ਸਹੀ ਪਾਠ ਲਈ ਦੇਖੋ ਗੁਰੂ ਗ੍ਰੰਥ, ਪੰਨਾ ੧੪੨੯.
੩. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਸ ਬੰਦ ਦਾ ਪਾਠ ਕੁਝ ਇਸ ਤਰ੍ਹਾਂ ਹੈ :
ਐਸੇ ਐਸੇ ਬਚਨ ਕਹਿ ਤੁਰਕਨ ਅਕਲ ਗਵਾਇ।
ਸੀਸ ਲਗਵਾਯੋ ਸੀਸ ਉਨਿ ਐਸੇ ਛਲਕੇ ਦਾਇ।
੪. ਏਥੇ ਲੇਖਕ ਗੁਰੂ ਤੇਗ ਬਹਾਦਰ ਜੀ ਨੂੰ ਕੱਚੇ ਚੰਮ ਵਿੱਚ ਮੜ੍ਹੇ ਜਾਣ ਤੋਂ ਬਚਾਉਣ ਲਈ ਆਪ ਸਹੇੜੇ ਤਲਵਾਰ ਦੇ ਵਾਰ ਨੂੰ ਇਸ ਕਰਕੇ ਬਿਆਨ ਕਰ ਰਿਹਾ ਹੈ ਕਿਉਂਕਿ ਉਸ ਦਾ ਵਿਸ਼ਵਾਸ ਹੈ ਕਿ ਗੁਰੂ ਸਾਹਿਬ ਅਜਿਹੀ ਉੱਚੀ ਹਸਤੀ ਸਨ ਕਿ ਉਨ੍ਹਾਂ ਦੇ ਸੀਸ ਨੂੰ ਹੋਰ ਕੋਈ ਵਿਅਕਤੀ ਕੱਟ ਨਹੀਂ ਸੀ ਸਕਦਾ। ਅਸਲ ਵਿਚ ਲੇਖਕ ਦਾ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸੰਬੰਧੀ ਉਪਰੋਕਤ ਵਿਵਰਣ ਇਤਿਹਾਸਕ ਪੱਖ ਤੋਂ ਠੀਕ ਨਹੀਂ। ਉਨ੍ਹਾਂ ਦੀ ਸ਼ਹੀਦੀ ਸ਼ਾਹੀ ਹੁਕਮ ਅਨੁਸਾਰ ਜੱਲਾਦ ਦੁਆਰਾ ਸਿਰ ਨੂੰ ਧੜ ਤੋਂ ਕੱਟੇ ਜਾਣ ਨਾਲ ਹੋਈ ਸੀ।

ਦੋਹਰਾ : ਐਸ ਚਰਿਤ੍ਰ° ਸਤਿਗੁਰ ਕੀਯੋ ਤਊ ਭੁਯੋ ਤੁਰਕ ਪਸ਼ੇਮਾਨ°। *ਕੌਤਕ / ਪਸ਼ੇਮਾਨ*
ਨੌਰੰਗੇ ਤਬ ਝੁਰਿਓ ਹਮ ਸਕੇ ਨ ਚਰਿਤ ਪਛਾਨ।੫੫।

ਚੌਪਈ : ਨੌਰੰਗੇ ਦਿਲ ਖ਼ੌਫ ਬਹੁ ਠਟਿਓ। ਹਿੰਦੂਅਨ ਜ਼ੁਲਮ ਕਰਨ ਤੇ ਹਟਿਓ।
ਧੀਰੀ ਧੀਰੀ° ਹ੍ਵੈ ਗਈ ਸਾਰੇ। ਪੁਜੀ ਮਾਲਕ ਕੈ ਦ੍ਵਾਰ ਪੁਕਾਰੇ।੫੬। *ਸਬਰ ਕਰੀ*

ਦੋਹਰਾ : ਪਰੀ ਪੁਕਾਰ ਦਰਬਾਰ ਸਚ ਮਾਲਕ ਕੀਯੋ ਬਿਚਾਰ।
ਪੀਰ ਪੈਕੰਬਰ ਤੁਰਕ ਕੇ ਦਰਬਾਰੋਂ ਦਏ ਨਿਕਾਰ°।੫੭। *ਨਿਕਾਲ*

ਚੌਪਈ : ਸੱਚ ਖੰਡ ਤੇ ਤੁਰਕ ਨਿਕਾਰੇ। ਡੇਰਾ ਦੀਨੋ ਪਿਛੈ ਦਰਬਾਰੇ।
ਤਬ ਤੈ ਘਟੀ ਪਤਿਸਾਹੀ ਦਿਲੀ°। ਤਬ ਤੇ ਤੁਰਕ ਕਲਾ ਭਈ ਢਿਲੀ।੫੮। *ਦਿੱਲੀ ਪਾਤਸ਼ਾਹੀ ਦਾ ਪਤਨ*

## ੧੪. ਪ੍ਰਸੰਗ ਦਸਵੇਂ ਪਾਤਸ਼ਾਹਿ ਕੋ ਤੁਰਯੋ

ਦੋਹਰਾ : [1]ਤਬ ਦਸਵੇ ਪਤਿਸਾਹ ਕੋ ਦਈ ਬੋਲੀ ਕਿਨਿ ਲਾਇ।
ਬਾਪ ਮਰਵਾਇ ਚੁਪ ਕਰ ਰਹਯੋ ਫਿਰਿ ਸਚੋ ਸਾਹਿ ਸਦਾਇ।੧।



ਚੌਪਈ : ਤਬ ਸਤਿਗੁਰ ਸੁਨ ਗੁਸਾ ਆਯਾ। ਜੈਸਿ ਬਰੂਦਹਿ ਤੋੜਾ ਲਾਯਾ।
ਜਨ ਕਰ ਡੰਕ ਬਿਛੂ ਨੇ ਮਾਰੇ। ਚੜ ਗਈ ਬਿਸ ਜਨ ਧੁੰਧੂਕਾਰੇ।੨।

ਦੋਹਰਾ : ਫਿਰ ਦਸਮੇ ਪਾਤਿਸ਼ਾਹ ਸੌ ਵਧਿਓ ਤੁਰਕਨ ਵੈਰ।
ਚੁਗਲੀ ਖਾਈ ਪਹਾੜੀਅਨ ਗਯੋ ਚੰਗਿਆੜੋ° ਫੈਲ।੩। *ਅੱਗ*

ਚੌਪਈ : ਕਾਜੀ ਮੁਗਲਨ ਤੁਰਕ ਸਿਖਾਏ। ਕਰਾਰ° ਬਾਬਰ ਕੈ ਦਏ ਭੁਲਾਏ। *ਇਕਰਾਰ*
ਹਿੰਦੁਨ° ਹਿੰਦ ਕਬ ਦਈ ਕਹਾਵੈਂ। ਦਈ ਪਿਕੰਬਰਨ ਆਪ ਬਨਾਵੈਂ।੪। *ਹਿੰਦੂਆਂ ਨੂੰ*
ਗੁਰ ਗੋਬਿੰਦ ਸਿੰਘ ਸੁਨ ਗੁੱਸਾ ਆਯਾ। ਤੁਰਕ ਨਾਸ਼ ਹਿਤ ਪੰਥ ਬਣਾਯਾ।
[2]ਚੰਡੀ ਸੇਵਹਿ ਮਾਇਤ ਚਹੀ। ਚਹੈ ਚੰਡੀ ਪੁਤ ਭੇਟ ਕਰਾਹੀ।੫।
ਮਾਤਾ ਮੰਨਯੋ ਨ ਇਕ ਪੁਤ ਜੇਠਾ। ਸਤਿਗੁਰ ਕਰ ਦਏ ਚਾਰੋ ਭੇਟਾ[3]।
ਸਤਿਗੁਰ ਚਾਰੋ ਦਏ ਅਖਾਈ°। ਪੰਥ ਲਈ ਨਿਜ ਅੰਸ ਗਵਾਈ।੬। *ਕੁਰਬਾਨ*

ਦੋਹਰਾ : ਚੰਡੀ ਸੇਵਹਿ ਜੋ ਪੁਰਸ ਨਿਜਿ ਦੇ ਹੈ ਇਨੇ ਭਛ।
ਤੌ ਉਸ ਕੋ ਚੰਡੀ ਕੁਪੇ ਲੇਵੈ ਸਭੀ ਤਿਸ ਕੁਛ।੭।

---

੧. ਛੰਦ ਨੰ: ੧-੨ ਛਪੇ ਸੰਸਕਰਣ ਵਿੱਚ ਨਹੀਂ ਮਿਲਦੇ, ਦੇਖੋ ਪੰਨਾ ੩੯.
੨. ਛੰਦ ਨੰ: ੫ ਤੇ ੬ ਦਾ ਕ੍ਰਮਵਾਰ ਦੂਜਾ ਤੇ ਪਹਿਲਾ ਬੰਦ ਅਤੇ ਛੰਦ ਨੰ: ੭ ਦਾ ਪਾਠ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ।
੩. ਲੇਖਕ ਦੁਆਰਾ ਚੰਡੀ ਪੂਜਾ ਤੇ ਸਾਹਿਬਜ਼ਾਦੇ ਇਸ ਦੇ ਭੇਟ ਕਰਨ ਦਾ ਵਿਚਾਰ ਗੁਰਮਤਿ ਤੇ ਇਤਿਹਾਸ ਵਿਰੋਧੀ ਹੈ।

ਦੋਹਰਾ : ਤਬ ਮਾਲੀ ਹਮ ਪੁਛਯੋ ਕਿਮ ਅੰਸ ਬੰਸ ਨ ਰਾਖਯੋ ਦੋਇ।
ਅੰਸ ਹੋਤ ਫਿਰ ਬੰਸ ਪਰ ਉਤਨੋ ਹੇਤ° ਨ ਹੋਇ।੮। ਪਿਆਰ

ਚੌਪਈ : ਦੱਤਾ[1] ਤ੍ਰੈ ਔ ਗੋਰਖ[2] ਸਿੱਧ। ਪੰਥ ਰਖਾ ਉਨ ਰਖੀ ਨ ਬਿੰਦ°। ਔਲਾਦ
ਮੁਹੰਮਦ° ਨੇ ਵੀ ਅੰਸ ਗੁਆਈ। ਉੱਤਮ ਬੰਸ ਉਨ ਰਖਯੋ ਬਧਾਈ।੯। ਹਜ਼ਰਤ ਮੁਹੰਮਦ
ਮਰੀ ਕਹੀ ਕਿਮ ਤੁਰਕ ਦਿਹੌ ਦੋਸ਼। ਇਮ ਕਰ ਕਰੀ ਸੁ ਸਤਿਗੁਰ ਹੋਸ°। ਰੋਸ ਹਵਾਲਾ
ਸੋ ਹਮ ਮਾਲੀ ਉੱਤਰ ਦਯੋ। ਖ਼ੂਨ ਸਜ਼ਾਦਨ° ਕੋ ਸਿਰ ਲਯੋ।੧੦। ਸਾਹਿਬਜ਼ਾਦਿਆਂ
ਤੁਰਕਨ ਕੋ ਗੁਰ ਚਾਹਤ ਗਾਰਨ°। ਲਯੋ ਦੋਸ਼ ਸਿਰ ਉਨ ਇਤ ਕਾਰਨ। ਨਾਸ਼
ਰਚਨਾ ਰਚੀ ਪੰਥ ਇਤ ਕਾਰਨ। ਸਿੱਖ ਉਬਾਰਨ° ਦੁਸ਼ਟ ਸੰਘਾਰਨ।੧੧। ਬਚਾਉਣ
ਦੋਹ ਆਪ ਹੀ ਤੁਰਕ ਸਿਰ ਲਾਈ। ਚਾਹਤ ਅਪਨੋ ਪੰਥ ਵਧਾਈ।
ਅਕੇ ਪੰਥ ਕੈ ਅੰਸ ਹੀ ਹੋਇ। ਰਾਮ[3] ਕਿਸਨ[4] ਭੀ ਕਰੇ ਨ ਦੋਇ।੧੨।

ਦੋਹਰਾ : ਸ੍ਰੀ ਰਾਮ ਕ੍ਰਿਸਨ ਸੁਤ ਨਿਜ ਰਖੇ ਦਯੋ ਰਾਜ ਤਿਨ ਪ੍ਰੀਤ।
ਸ੍ਰੀ ਸਤਿਗੁਰ ਸੰਗਤ ਰਖੀ ਭਈ ਅਧਿਕ ਗੁਰ ਰੀਤਿ।੧੩।[5]

## ੧੫. ਆਗੇ ਔਰ ਪ੍ਰਸੰਗ ਤੁਰਯੋ
### (ਖ਼ਾਲਸਾ ਕਿਉਂ ਸਾਜਿਆ)



ਦੋਹਰਾ : ਤਉ ਮਰੀ ਮੁਹਿ ਸੋਂ ਕਹੀ ਫਿਰ ਭਿੰਨ ਭਿੰਨ ਮੋਹਿ ਸਮਝਾਇ।
ਪੰਥ ਰਚਿਓ ਜਿਮ ਸਤਿਗੁਰੂ ਔਰ ਭਯੋ ਕਿਤ ਦਾਇ।੧।

ਚੌਪਈ : ਥੀ ਤੁਰਕਨ ਕੀ ਬਡ ਪਤਿਸਾਹੀ। ਹੁਕਮ ਤੁਰਤਿ ਲੰਘ ਸੂਬੇ ਬਾਈ।
ਮਧ ਸਮੁੰਦਰ ਟਾਪੂ ਘਣੇ। ਦੱਖਣ ਪੂਰਬ ਪਰਬਤ ਸਣੇ।੨।
ਰਯਤ ਹੁਤੇ ਦੇਸ ਉਨ ਸਾਰੇ। ਕਿਮ ਕਰ ਵਧ ਗਯੋ ਸਿੰਘਨ ਪਸਾਰੇ°। ਪਸਾਰਾ
ਰਯਤ ਉਨ ਕਿਮ ਆਕੀ ਭਈ। ਤਿਨ ਕੀ ਫੌਜ ਕਹਾਂ ਥੀ ਗਈ।੩।

---

੧. **ਦੱਤਾ ਤ੍ਰੈ** : ਦੱਤਾ ਤ੍ਰੇਯ, ਅਨੁਸੂਯਾ ਦੀ ਕੁੱਖੋਂ ਪੈਦਾ ਹੋਇਆ ਅਤ੍ਰਿ ਰਿਸ਼ੀ ਦਾ ਪੁੱਤਰ ਜਿਸ ਦੀ ਗਿਣਤੀ ੨੪ ਅਵਤਾਰਾਂ ਵਿੱਚ ਕੀਤੀ ਜਾਂਦੀ ਹੈ। ਦਸਿਆ ਜਾਂਦਾ ਹੈ ਕਿ ਇਸ ਨੇ ੨੪ ਗੁਰੂ ਧਾਰਣ ਕਰਕੇ ਉਨ੍ਹਾਂ ਤੋਂ ਕੋਈ ਨਾ ਕੋਈ ਗੁਣ ਗ੍ਰਹਿਣ ਕੀਤਾ।

੨. **ਗੋਰਖ** : ਗੋਰਖ ਨਾਥ, ਜੋਗੀਆਂ ਦਾ ਮੁਖੀ ਜਿਸਦਾ ਜਨਮ ਗੋਰਖਪੁਰ ਵਿੱਚ ਹੋਇਆ, ਗੋਰਖ ਨਾਥ ਦੀ ਗਿਣਤੀ ਜੋਗੀਆਂ ਦੇ ਨੌਂ ਨਾਥਾਂ ਵਿਚ ਕੀਤੀ ਜਾਂਦੀ ਹੈ। ਜੋਗੀਆਂ ਦਾ ਕਨਪਟਾ ਫ਼ਿਰਕਾ ਏਸੇ ਤੋਂ ਸ਼ੁਰੂ ਹੋਇਆ ਸੀ।

੩. **ਰਾਮ** : ਰਾਮਚੰਦਰ, ਅਯੋਧਯਾ ਦੇ ਰਾਜਾ ਦਸ਼ਰਥ ਦਾ ਪੁੱਤਰ ਜੋ ਕੌਸ਼ਲਯਾ ਦੀ ਕੁੱਖੋਂ ਪੈਦਾ ਹੋਇਆ। ਪਿਤਾ ਦੀ ਆਗਿਆ ਅਨੁਸਾਰ ੧੪ ਸਾਲ ਦਾ ਬਨਵਾਸ ਕੱਟਿਆ ਤੇ ਸੀਤਾ ਹਰਣ ਵਾਲੇ ਲੰਕਾਪਤੀ ਰਾਵਣ ਦਾ ਸੰਘਾਰ ਕੀਤਾ। ਉਨ੍ਹਾਂ ਦੀ ਮਹਿਮਾ ਵਿੱਚ ਲਿਖਿਆ ਗਿਆ ਗ੍ਰੰਥ ਰਾਮਾਇਣ ਜਗਤ ਪ੍ਰਸਿੱਧ ਹੈ। ਹਿੰਦੂ ਰਾਮ ਚੰਦਰ ਨੂੰ ਮਰਯਾਦਾ ਪੁਰਸ਼ੋਤਮ ਕਹਿੰਦੇ ਹੋਏ ਉਸਦੇ ਰਾਜ ਨੂੰ ਰਾਮ ਰਾਜ ਭਾਵ ਦੈਵੀ-ਰਾਜ ਕਹਿੰਦੇ ਹਨ।

੪. **ਕ੍ਰਿਸ਼ਨ** : ਵਾਸੁਦੇਵ ਦਾ ਪੁੱਤਰ ਜੋ ਦੇਵਕੀ ਦੀ ਕੁੱਖੋਂ ਮਥੁਰਾ ਵਿੱਚ ਜਨਮਿਆ। ਇਸਨੂੰ ਹਿੰਦੂ ਵਿਸ਼ਨੂੰ ਦਾ ਅਠਵਾਂ ਅਵਤਾਰ ਮੰਨਦੇ ਹਨ। ਮਹਾਭਾਰਤ ਦੇ ਯੁੱਧ ਵਿੱਚ ਜੋ ਕੌਰਵ ਤੇ ਪਾਂਡਵਾਂ ਵਿਚਕਾਰ ਕੁਰਕਸ਼ੇਤਰ ਦੇ ਮੈਦਾਨ ਵਿੱਚ ਹੋਇਆ, ਕ੍ਰਿਸ਼ਨ ਜੀ ਅਰਜੁਨ ਦੇ ਰਥਵਾਨ ਸਨ। ਉਨ੍ਹਾਂ ਦਾ ਅਰਜੁਨ ਨੂੰ ਮੈਦਾਨੇ ਜੰਗ ਵਿੱਚ ਦਿੱਤਾ ਹੋਇਆ ਸੰਦੇਸ਼ ਗੀਤਾ ਵਿੱਚ ਅੰਕਿਤ ਹੈ।

੫. ਛਪੇ ਹੋਏ ਪਾਠ ਵਿੱਚ ਏਥੇ ਇਕ ਹੋਰ ਛੰਦ ਵੀ ਹੈ :
ਅਪਨੇ ਅੰਸਹਿ ਹੋਤਿ ਫਿਰੀ ਪਰ ਅੰਸਹਿ ਥਢਤ ਨ ਹੇਤ।
ਭੂਮ ਪੁਰ੍ਹ ਜਿਹ ਘਾਸ ਹੈ ਨਹਿੰ ਹੁਇ ਅੰਨ ਤਿਹ ਖੇਤ।੧੦। (ਪੰਨਾ ੪੦)

ਕੈਂ ਉਨ ਸਿੰਘਨ ਖਬਰ ਨਾ ਪਾਈ। ਕੈ ਤੁਰਕਨ ਗੁਰੂਅਨ ਬੈਰ ਨ ਥਾਈ। *ਭੀ / ਵੈਰ*
ਕੈ ਤੁਰਕਨ ਸਿੰਘਨ ਹੋ ਗਈ ਮੀਜਾ। ਕੈ ਉਨ ਜਾਨਯੋ ਪੰਥ ਨ ਤੀਜਾ।੪। *ਸਮਝੌਤਾ*
ਕੈ ਉਨ ਮੈਂ ਨ ਥੋ ਕੋਊ ਸਯਾਨੋਂ। ਤੌਂ ਉਨ ਨਾਹਿ ਸਿੰਘਨ ਹੋਤ ਪਛਾਨੋ।
ਕੈ ਪੰਥ ਚਕਯੋ ਨ ਦਾਵੋਂ ਪਤਸਾਹੀ। ਕੈ ਉਨ ਤੈ ਪੰਥ ਭਯੋ ਲੁਕਾਹੀਂ।੫। *ਦਾਅਵਾ / ਲੁਕਾਈ*

ਦੋਹਰਾ : ਜਿਮ ਤਿਸ ਉੱਤਰ ਮੈਂ ਦਯੋ ਸੁਨੋਂ ਸੋਊ ਗੁਰ ਸਿੱਖ।
ਜਨਮਤਿ ਲੁਕਯੋ ਨ ਪੰਥ ਯਹ ਦਬ ਸੂਲਨਾਂ ਜਿਉਂ ਮੁਖ ਤਿੱਖ।੬। *ਸੂਲਾਂ ਵਾਂਗ*

ਚੌਪਈ : ਸਿੰਘਨ ਪੰਥ ਕਬ ਲੁਕ ਛਿਪ ਹੋਯੋ। ਸਿੰਘਨ ਪੰਥੁ ਕਬ ਲੁਕੈ ਲੁਕੋਯੋ।
ਸਿੰਘਨ ਪੰਥ ਦੰਗੈ ਕੋ ਭਇਓ। ਸਿੰਘਨ ਜਨਮ ਸੰਗ ਸ਼ਸਤ੍ਰਨ ਲਇਓ।੭।
ਸਿੰਘਨ ਪਾਹੁਲ ਖੰਡੇ ਕੀ ਦਈ। ਸਿੰਘਨ ਗੁੜ੍ਹਤੀ ਖੰਡੇ ਕੀ ਲਈ।
ਸਿਰ ਪਰ ਚੱਕਰ ਕਰਦੈਂ ਧਾਰੈਂ। ਕਦ ਵਹ ਲੁਕੈਂ ਜਿਮ ਸ਼ੇਰ ਨਖਾਂ ਵਾਰੈਂ।੮। *ਸ਼ੇਰ ਵਰਗਾ ਸਰੂਪ*
ਪੰਥ ਰਚਯੋ ਇਮ ਸਤਿਗੁਰ ਪੂਰੇ। ਦੰਗੇ ਖਾਤਰ ਕਰਨ ਜਰੂਰੇ।
ਬਿਨ ਜੁੱਧੈ ਕਬ ਪਯਤਾਂ ਪਤਿਸ਼ਾਹੀ। ਆਦਿ ਜੁੱਧੈ ਬਿਧ ਗੁਰੂ ਉਠਾਈ।੯। *ਪ੍ਰਾਪਤ*

ਦੋਹਰਾ : ਗੁਰੂਅਨ ਮੱਧ ਪਤਿਸ਼ਾਹ ਤੇ ਵਧਯੋ ਹੁਤੋ ਥੋ ਬੈਰ।
ਗੁਰੂ ਤੇਗ ਬਹਾਦਰ ਸਿਰ ਦਯੋ ਉਨਿ ਸਿਖ ਕਰੈਂ ਕਿਮ ਖੈਰ।੧੦। *ਭਲਾ*

ਚੌਪਈ : ਗੁਰ ਤੇਗ ਬਹਾਦ੍ਰ ਦੇਹ ਦਿੱਲੀ ਲਾਈ। ਦਿੱਲੀ ਪਤ ਉਨ੍ਹ ਜੜ੍ਹਹਿ ਸੁਕਾਈ।
ਗੁਰ ਗੋਬਿੰਦ ਸਿੰਘ ਸੋ ਲਖ ਲਈ। ਅਬ ਤੁਰਕਨ ਜੜ੍ਹ ਥੋ ਸੁਕ ਭਈ।੧੧।
ਪਰ ਕਟੈ ਪਕੈ ਬਿਨ ਗਿਰੈ ਸੁ ਨਾਹਿ। ਅਕੈ ਗਿਰੇ ਵਡ ਪੌਣਾਂ ਵਗਾਹਿ। *ਤੂਫਾਨ*
ਅਬ ਇਨ ਪਰ ਪੌਨਾਂ ਖੰਡੇ ਚਲਵਯੈ। ਮਾਰ ਇਸੈ ਢਬਾਂ ਇਨੈਂ ਗਿਰੱਯੈ।੧੨। *ਹਵਾ / ਤਰੀਕੇ*
ਤੈਂ ਸਤਿਗੁਰ ਨਿਜ ਵੜ ਤਲਵਾਰ। ਅਬ ਲੱਯੈ ਪਤਿਸ਼ਾਹੀ ਤੁਰਕਨ ਮਾਰ।
ਫਿਰ ਸਤਿਗੁਰ ਚਿਤ ਐਸ ਬਿਚਾਰੀ। ਹਮ ਕਯਾ ਕਰਨੀ ਪਤਿਸਾਹੀ ਨਿਕਾਰੀ।੧੩। *ਨਿਕੰਮੀ*
ਸ੍ਰੀ ਨਾਨਕ ਗੱਦੀ ਹਮ ਚਹਿੰ ਘਰੀ। ਜਿਸੈ ਪਤਿਸ਼ਾਹੀ ਚਰਨੀ ਪਰੀ।
ਹਮੈਂ ਪਤਿਸ਼ਾਹੀ ਕੀ ਕਯਾ ਪਰਵਾਹਿ। ਦੈਂ ਪਤਿਸ਼ਾਹੀ ਨਫ਼ਰਨਾਂ ਉਠਾਇ।੧੪। *ਸੇਵਕਾਂ ਨੂੰ*

ਦੋਹਰਾ : ਸਤਿਗੁਰ ਚਿਤ ਮਧ ਇਮ ਠਟੀ ਦਈਐ ਰਾਜਨ ਰਾਜ ਉਠਾਇ।
ਸਭ ਰਾਜਨ ਏ ਪਰਬਤੀਂ ਦਯੈ ਖੰਡੋ ਫੜਵਾਇ।੧੫। *ਪਹਾੜੀ ਰਾਜੇ*

ਚੌਪਈ : ਫਿਰ ਸਤਿਗੁਰ ਚਿਤ ਸੋਝੀ ਆਈ। ਏਹ ਕਬ ਸਿੱਖ ਬਨੈਂ ਹਮ ਆਈ।
ਮੁਖਤ ਨਿਆਮਤਾਂ ਇਨ ਕਿਮ ਦੱਯੈ। ਕਿਮ ਪੁਤ ਬਿਗਾਨੇ ਮੁੱਖ ਚੁਮੱਯੈ।੧੬। *ਮੁਕਤ ਦੀ ਦਾਤ*
ਏਹ ਪੱਥਰ ਪੂਜਕ ਭਿੱਜ ਨ ਨੀਰੋਂ। ਓਇ ਆਦਿ ਅਕ੍ਰਿਤਘਣ ਘਰ ਗੁਰ ਤੀਰੋ। *ਪਾਣੀ*
ਰਜਪੂਤ ਸਦਾਵੈਂ ਆਪ ਸਿਪਾਹੀ। ਓਇ ਕਹੈਂ ਕਦੋਂ ਗੁਰ ਦਈ ਪਤਿਸ਼ਾਹੀ।
ਅਬ ਦਯੌਂ ਪਤਸ਼ਾਹੀ ਗਰੀਬਨ ਉਠਾਇ। ਵੈ ਜਾਨੈ ਗੁਰ ਦਈ ਹੈ ਮਾਇਂ।੧੭। *ਸਾਡੇ*

ਦੋਹਰਾ : ਦਯਾ ਚੀਜ ਚਹੈ ਗ੍ਰੀਬ ਕਉ ਕਿਉਂ ਅਤਿ ਦਯੋ ਅਖਾਇ।
ਯਹਿ ਦਯਾਵਾਨ ਘਰ ਗੁਰੂ ਕੋ ਅਰ ਗ੍ਰੀਬ ਨਿਵਾਜ ਅਖਵਾਇ।੧੯।

ਚੌਪਈ : [1]ਗਨੀਮਨਿ ਗਾਰਨਿ ਗਰੀਬਨਿ ਪ੍ਰਤਿਪਾਰਨਿ। ਸਤਿਗੁਰ ਭਏ ਜਤਨਿ ਇਤਿ ਕਾਰਨ। ਹਮਲਾਵਰ
ਜੋ ਹਮ ਕਰੈ ਗਰੀਬਨਿ ਕੀ ਗੌਰ। ਕਿਮਿ ਗੁਰੂ ਕਹਾਵੈ ਬਿਨਿ ਕੀਏ ਅਤਿਭੁਤਿ ਤੌਰ।੨੦।

ਦੋਹਰਾ : ਦੀਨਨਿ° ਬਿਨ ਕੀਨੇ ਦਯਾ ਨਹਿ ਦੀਨਾ ਨਾਥ ਸਦਾਇ। ਨਿਮਾਣਿਆਂ
ਔ ਬਿਨਹਿ ਨਿਵਾਜਹਿ ਗਰੀਬ ਜਗਿ ਕਿਮ ਗ੍ਰੀਬ ਨਿਵਾਜ ਸਦਾਇ।੨੧।

ਚੌਪਈ : ਸਤ ਸਨਾਤਿ° ਔ ਬਾਰਹ ਜਾਤ। ਜਾਨ ਨਹਿ ਰਾਜਨੀਤ ਕੀ ਬਾਤ। ਨੀਚ ਜਾਤੀਆਂ
ਜੱਟ ਬੂਟ° ਕਹਿਂ ਜਿਂਹ ਜਗ ਮਾਂਹੀ। ਬਣੀਏ ਬਕਾਲ° ਕਿਰਾੜ ਖੱਤ੍ਰੀ ਸਦਾਈ।੨੨। ਅਨਪੜ੍ਹ
[2]ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ। ਛੀਪੇ ਕਲਾਲ ਨੀਚਨ ਪੈ ਕ੍ਰਿਪਾ ਕੀਨੀ।
ਗੁੱਜਰ ਗ੍ਵਾਰ ਹੀਰ° ਕਮਜਾਤ। ਕੰਬੋਇ° ਸੂਦਨ° ਕੋਇ ਪੁਛੈ ਨ ਬਾਤ।੨੩। ਅਹੀਰ / ਕੰਬੋਜ / ਸੂਦਰਾਂ
ਝੀਵਰ ਨਾਈ ਰੋੜੇ° ਘੁਮਿਆਰ। ਸਾਇਣੀ° ਸੁਨਿਆਰੇ ਚੂੜ੍ਹੇ ਚਮਿਆਰ। ਅਰੋੜੇ / ਸੈਣੀ
ਭੱਟ ਔ ਬਾਹਮਣ ਹੁਤੇ ਮੰਗਵਾਰ°। ਬਹੁਰੂਪੀਏ ਲੁਬਾਣੇ ਔ. ਘੁਮਿਆਰ।੨੪। ਮੰਗ ਖਾਣੇ
ਇਨ ਗਰੀਬਨ ਹਮ ਦਯੈ ਪਤਿਸਾਹੀ। ਏ ਯਾਦ ਰਖੈਂ ਹਮਰੀ ਗੁਰਿਆਈ।
ਤੌ ਸਦਿ ਸਤਿਗੁਰ ਸਿਖ ਲਲਕਾਰੇ। ਫੜੋ ਸ਼ਸਤ੍ਰਨ ਲਿਹੁ ਤੁਰਕਨ ਮਾਰੇ।੨੫।



ਦੋਹਰਾ : ਤੌ ਗਰੀਬ ਸਿੱਖਨ ਨੇ ਨਹਿਂ ਮਨਯੋ ਤੁਰਕਨ ਤੇ ਖ਼ੌਫ ਕੀਨ।
ਉਨ ਪਹਿ ਫੌਜੈਂ ਅਤਿ ਘਨੀ ਕਬ ਛੋਡੈਂ ਰਾਜ ਜਮੀਨ।੨੬।

ਚੌਪਈ : ਤੌ ਸਿੱਖਨ ਯੌ ਮੰਨੀ ਨ ਬਾਤ। ਹਮ ਤੇ ਤੁਰਕ ਕਬ ਮਾਰੇ ਜਾਤ।
ਅਸੀਂ ਚਿੜੀਆ° ਵੈ ਸਾਨੀ ਬਾਜ। ਹਮ ਛੇਲੈਂ° ਵੈ ਬਘਯਾੜਨ ਸਾਜ।੨੭। ਚਿੜੀਆਂ / ਬੱਕਰੀਆਂ
ਹਮ ਮ੍ਰਿਗਨ ਤੇ ਕਿਮ ਸ਼ੇਰ ਮ੍ਰਵਾਵੈ। ਲੌਤੀ° ਕੋ ਪਾਣੀ ਮਗਰੀ° ਪਰ ਚੜ੍ਹਾਵੈ। ਛੱਤ ਉਪਰ / ਗਠੜੀ
ਵਹੁ ਆਦ ਸਿਪਾਹੀ ਮੁਗਲ ਪਠਾਨ। ਹਮ ਜੱਟ ਬੂਟ ਨਾਈ ਤਰਖਾਣ।੨੮।
ਤੁਮ ਟੌਲੇ ਸਭ ਜਾਤ ਕਮੀਨ। ਹੁਤੇ ਜੌਊ ਸਭ ਸਸਤਰ ਹੀਨ।
ਕੋਈ ਲਲਕਾਰੋ ਰਜਪੂਤਹਿ ਰਾਜੈ। ਜੌਊ ਸਵਾਰੈਂ ਤੁਮਰੋ ਕਾਜੈਂ।੨੯।

ਦੋਹਰਾ : ਤੌ ਸ੍ਰੀ ਸਤਿਗੁਰ ਸੋਚਿਓ ਕਯਾ ਯਹ ਸਿੱਖਨ ਕੀਨ।
ਹਮ ਚਹਿਂ ਦੇਂ ਪਤਿਸਾਹੀ ਸਿੱਖਨ ਉਨ ਨੈ ਨਾਹਿ ਨਾਹਿ° ਕੀਨ।੩੦। ਨਾਂਹ ਨੁੱਕਰ

ਚੌਪਈ : ਹੁਤੋ ਗੁਰੂ ਸ੍ਰੀ ਜਾਣੀ ਜਾਣ। ਸਭੀ ਬਿਧੀ ਗੁਰੂ ਲਈ ਪਛਾਣ।
ਯਹ ਚਰਣ ਪਹੁਲ ਹੈ ਸ਼ਾਂਤ ਸਰੂਪ। ਤੇਜ ਨਾਹਿ ਯਹਿ° ਮਾਂਹਿ ਅਨੂਪ।੩੧। ਇਹ

---

੧. ਛੰਦ ਨੰ: ੨੦ ਤੇ ੨੧ ਛਪੇ ਹੋਏ ਸੰਸਕਰਣ ਵਿੱਚ ਨਹੀਂ ਹਨ, ਦੇਖੋ ਪੰਨਾ ੪੧.
੨. ਹੱਥ ਲਿਖਤਾਂ ਦੇ ਵਿੱਚ ਛੰਦ ਨੰ: ੨੩-੨੪ ਦੇ ਪਾਠ ਵਿਚ ਕਾਫੀ ਪਾਠੰਤਰ ਹਨ:
ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ। ਛੀਪੇ ਕਲਾਲਨਿ ਪਰ ਕ੍ਰਿਪਾ ਕੀਨੀ।
ਗੁਜਰ ਗਵਾਰ ਹੀਰ ਕਮਜਾਤਿ। ਕਮੋਇ ਸੂਦਿ ਨਿ ਕੋਇ ਪੂਛੈ ਬਾਤ।
ਝੀਮਰ ਨਾਈ ਔ ਅਰੋੜੇ ਘੁਮਿਆਰ। ਭਟਿ ਔ ਬਾਹਮਣ ਹੁਤਿ ਮੰਗਵਾਰ।
ਬਹਿਰੂਪੀਯੇ ਲ ਦਿਵਾਨੇ ਨ ਕਰੋ ਦੀਦਾਰ। ਸਾਇਨੀ ਸੁਨਿਆਰੇ ਚੂਹੜੇ ਚਮਿਆਰ।

ਦੋਹਰਾ : ਸੇਹਲੀ ਟੋਪੀ[1] ਸਿਰ ਧਰੈਂ ਦਾਸਹਿ° ਨਾਮ ਕਹਾਇ। — ਦਾਸ
ਹੁਤੀ ਦਯਾ ਮਧ ਰੂਪ ਬਹੁ ਇਮ ਨਹਿੰ ਸ਼ਸਤ੍ਰ ਫੜਾਇ।੩੨।

ਚੌਪਈ : ਅਬ ਸਿੱਖਨ ਰੂਪ ਪਲਟਾਈਐ। ਤੇਜ ਧਾਰੀ° ਜਿਮ ਲਖ ਭੌ ਖਾਈਐ। — ਤੇਜਸਵੀ
ਤੇਜ ਨਾਮ ਕੋਊ ਇਨੈ ਧਰੱਯੇ। ਕਰ ਪਾਹੁਲ ਇਨੈਂ ਤੇਜ ਪਿਲੱਯੇ।੩੩।
ਯੌ ਸਤਿਗੁਰ ਸ੍ਰੀ ਚਿਤ ਲਯੌ° ਧਾਰ। ਸੋ ਉੱਦਮ ਕੀਓ ਗੁਰੂ ਬਿਚਾਰ। — ਨਿਸ਼ਚਾ
ਛਤ੍ਰੀ ਰੂਪ ਸੁੰਦਰ ਅਤਿ ਲਾਗੇ। ਕੇਸ ਸੀਸ ਸਿਰ ਬਾਂਧੈ ਪਾਗੇ°।੩੪। — ਪੱਗ
ਨਾਮ ਸਿੰਘ ਹੁਤੇ ਛਤਰੀਅਨ ਕੇਰੇ। ਸ੍ਰੀ ਗੁਰ ਜਾਨਯੋ ਯਹੀ ਭਲੇਰੋ°। — ਚੰਗਾ
ਖੰਡੈ ਪਾਹੁਲ ਚਿਤ ਮਧ ਠਟੀ। ਇਮ ਹੋਵੈਗੋ ਖਾਲਸਾ ਹਠੀ।੩੫।
ਪੜੇ ਪਾਤਿਸਾਹੀ ਇਮ ਇਨ ਖੋਇ। ਹੰਨੇ ਹੰਨੇ° ਹਮ ਪਤਿਸ਼ਾਹ ਹੋਇ। — ਘੋੜੇ ਦੀ ਕਾਠੀ
ਕਾਣ ਕੂਟ° ਵਾਂਗ ਲੋਹੇ ਕਰੈਂ। ਖੰਡੇ ਪਾਹੁਲ ਪੀ ਖੰਡਯੋਂ ਨ ਟਰੈਂ।੩੬। — ਕੂੜਾ ਕਰਕਟ

ਦੋਹਰਾ : ਖਾਲਸੋ ਹੋਵੈ ਖੁਦ ਖੁਦਾ ਜਿਮ ਖ਼ੂਬੀ ਖ਼ੂਬ ਖੁਦਾਇ°। — ਖ਼ੁਦਾ ਵਰਗੀਆਂ ਸਿਫ਼ਤਾਂ
ਆਨ° ਨ ਮਾਨੈ ਆਨ ਕੀ ਇਕ ਸੱਚੇ ਬਿਨ ਪਤਿਸ਼ਾਹ।੩੭। — ਈਨ

ਚੌਪਈ : ਭੂਤ ਪ੍ਰੇਤ ਔ ਮੜ੍ਹੀ ਮਸਾਣ। ਨਹਿੰ ਮਾਨੇ ਵਹਿ ਗੁਗੋ° ਸੁਲਤਾਨ[2]। — ਗੁੱਗਾ
ਸਤ੍ਰੈ ਸੈ ਬਵੰਜੇ ਸਾਲ। ਬਿਸਾਖ ਮਹੀਨੇ ਦਿਨ ਬੁਧਵਾਰ।
ਉਸ ਦਿਨ ਹੁਤੇ ਸ੍ਰੀ ਗੁਰ ਪੰਥ ਰਚਾਯਾ।੩੮।[3] — ਬਾਣੇ / ਬਹੁ ਜਾਤਾਂ



## ੧੬. ਸਾਖੀ ਕੇਸਗੜ੍ਹ ਸ੍ਰੀ ਖਾਲਸੇ ਕੋ ਪੰਥ ਕੀ ਉਤਪਤੀ ਕੀ

ਦੋਹਰਾ : ਸਤਿਗੁਰ ਬਹਿ ਸ੍ਰੀ ਕੇਸਗੜ੍ਹ[4] ਉਦਮ ਸੋਊ ਕੀਨ।
ਸੋਊ ਹਕੀਕਤ ਮੈ ਕਹੋ ਸੁਨੋ ਸੰਤ ਪ੍ਰਬੀਨ।੧।[5]

---

੧. **ਸੇਹਲੀ ਟੋਪੀ :** ਕਾਲੀ ਉਨ ਦੀ ਗੁੰਦੀ ਹੋਈ ਰੱਸੀ ਜਿਸ ਨੂੰ ਫ਼ਕੀਰ ਲੋਕ ਸਾਫੇ ਜਾਂ ਟੋਪੀ ਉਪਰ ਬੰਨ੍ਹਦੇ ਸਨ। ਸਿੱਖ ਗੁਰੂਆਂ ਵਿੱਚ ਇਸ ਦੇ ਪਹਿਨਣ ਦਾ ਰਿਵਾਜ ਗੁਰੂ ਅਰਜਨ ਦੇਵ ਤਕ ਸੁਣੀਦਾ ਹੈ। ਗੁਰੂ ਹਰਿਗੋਬਿੰਦ ਨੇ ਸੇਲ੍ਹੀ ਟੋਪੀ ਦੀ ਬਜਾਇ ਗੁਰਗੱਦੀ ਧਾਰਣ ਕਰਨ ਸਮੇਂ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਸਨ।

੨. **ਸੁਲਤਾਨ :** ਅਸਲ ਨਾਮ ਸਯਦ ਅਹਿਮਦ, ਇਹ ਇਕ ਬਗ਼ਦਾਦੀ ਦਾ ਪੁੱਤਰ ਸੀ, ਜਨਮ ੧੨੫੨ ਤੇ ਦੇਹਾਂਤ ੧੨੯੧ ਈ. ਵਿੱਚ ਹੋਇਆ। ਇਹ ਡੇਰਾ ਗਾਜ਼ੀਖਾਨ (ਪਾਕਿਸਤਾਨ) ਦੇ ਨਗਾਹੇ ਪਿੰਡ ਵਿੱਚ ਦਫ਼ਨ ਹੈ। ਇਹ ਇਕ ਮੁਸਲਿਮ ਪੀਰ ਦੇ ਵਜੋਂ ਸਖੀ ਸਰਵਰ, ਲਖਦਾਤਾ, ਲਾਲਾਂ ਵਾਲਾ, ਧੌਕਲੀਆ, ਨਿਗਾਹੀਆ ਆਦਿ ਕਈ ਨਾਵਾਂ ਨਾਲ ਪ੍ਰਸਿੱਧ ਹੈ। ਸਿੱਖ ਧਰਮ ਦੇ ਉੱਥਾਨ ਸਮੇਂ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿੱਚ ਇਸ ਨੂੰ ਮੰਨਣ ਵਾਲੇ ਲੋਕ ਸਨ।

੩. ਛਪੇ ਸੰਸਕਰਣ ਵਿੱਚ ਇਸ ਬੰਦ ਦਾ 'ਟਿੱਕੇ ਜਨੇਊ ਪਹਿਰੈਂ ਨ ਧੋਤੀ। ਇਕ ਸੁਨਹਿਰੇ ਖਾਹਿ ਬਹੁ ਗੋਤੀ' ਪਾਠ ਆਇਆ ਹੈ (ਪੰਨਾ ੪੨)। ਵਿਚਾਰਾਧੀਨ ਪਾਠ ਵਿੱਚ ਖ਼ਾਲਸੇ ਦੀ ਸਥਾਪਨਾ ਦੀ ਤਾਰੀਖ਼ ਦਾ ਜੋ ਵੇਰਵਾ ਹੈ ਉਹ ਛਪੇ ਸੰਸਕਰਣ ਵਿੱਚ ਕੁੱਝ ਪਾਠ-ਭੇਦ ਨਾਲ ਇਸ ਤੋਂ ਅਗਲੀ ਸਾਖੀ ਦੇ ਅੰਤ ਵਿੱਚ ਦਰਜ ਹੈ (ਪੰਨਾ ੪੪)। ਮਹੱਤਵਪੂਰਣ ਤੱਥ ਇਹ ਹੈ ਕਿ ਲੇਖਕ ਨੇ ਖ਼ਾਲਸੇ ਦੀ ਸਥਾਪਨਾ ੧੭੫੨ ਬਿ. ਦੀ ਵਿਸਾਖੀ ਦਿਨ ਬੁਧਵਾਰ ਨੂੰ ਦਰਸਾਈ ਹੈ। ਪਰ ੧੭੫੨ ਬਿ. ਦੀ ਵਿਸਾਖੀ ਵਾਲੇ ਦਿਨ ਸ਼ੁਕਰਵਾਰ ਸੀ। ਗਿਆਤ ਹੋਵੇ ਕਿ ੧੭੫੬ ਬਿ. (੧੬੯੯ ਈ.) ਦੀ ਵਿਸਾਖੀ ਵਾਲੇ ਦਿਨ ਬੁਧਵਾਰ ਸੀ ਜਿਹਾ ਕਿ ਲੇਖਕ ਨੇ ਵੀ ਗਵਾਹੀ ਦਿੱਤੀ ਹੈ। ਇਹੋ ਤਾਰੀਖ਼ ਖ਼ਾਲਸੇ ਦੀ ਸਾਜਨਾ ਵਜੋਂ ਇਤਿਹਾਸ ਵਿੱਚ ਸਵੀਕਾਰ ਹੈ।

੪. **ਕੇਸਗੜ੍ਹ :** ਸਿੱਖਾਂ ਦੇ ਪੰਜ ਤਖ਼ਤਾਂ ਵਿੱਚੋਂ ਇਕ ਤਖ਼ਤ ਜੋ ਅਨੰਦਪੁਰ ਸਾਹਿਬ ਵਿੱਚ ਸਥਿਤ ਹੈ। ਇਸ ਥਾਂ ਉਤੇ ੧੬੯੯ ਈ. ਦੇ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਾਜਨਾ ਕੀਤੀ ਸੀ।

੫. ਛਪੇ ਸੰਸਕਰਣ ਵਿੱਚ ਇਸ ਦੋਹਰੇ ਦਾ ਪਾਠ ਇਉਂ ਹੈ:
ਇਤਨੀ ਬਾਤ ਵਿਚਾਰ ਕਰ ਹੁਤੀ ਬਾਤ ਲਈ ਚੀਨ।
ਸਤਿਗੁਰ ਬਹਿ ਸ੍ਰੀ ਕੇਸਗੜ ਉਦਮ ਸੋਊ ਕੀਨ। (ਪੰਨਾ ੪੩)

ਸਦ ਪੰਡਤ ਬਡ ਜੋਤਕੀ° ਮਹੂਰਤ ਖੂਬ ਕਢਾਇ। — *ਜੋਤਸ਼ੀ*
ਕੀਏ ਭੁਜੰਗੀ ਛਾਂਟ ਪੰਜ° ਪੰਜੋ ਜਾਤ ਗਿਣਾਇ।੨। — *ਪੰਜ ਸਿੰਘ ਚੁਣੇ*

ਚੌਪਈ : ਪੰਜ ਭੁਜੰਗੀ ਲਏ ਉਠਾਇ। ਚਾਰੈ ਬਰਨ ਇਕ ਕੀਏ ਭਰਾਇ°। — *ਚਾਰ ਵਰਨ / ਭਰਾ*
ਪ੍ਰਿਥਮ ਦਯਾ ਸਿੰਘ[1] ਸੋਢੀ ਜਾਤ। ਬਸਤ ਲਾਹੌਰ ਹੁਤੇ ਬਖਯਾਤ°।੩। — *ਪ੍ਰਸਿੱਧ*
ਦੂਜੋ ਧਰਮ ਸਿੰਘ[2] ਹਸਤਨਾਪੁਰ[3] ਬਾਸੀ। ਹੁਤੋ ਜੱਟ ਸਿਵ ਜਟੋ ਪ੍ਰਕਾਸ਼ੀ।
ਤੀਜੋ ਮੁਹਕਮ ਸਿੰਘ[4] ਦ੍ਵਾਰਕਾ ਜਾਯੋ। ਨਾਮਦੇਵ ਅਵਤਾਰ ਸੁ ਆਯੋ।੪।
ਚੌਥੋ ਨਾਈ ਸਾਹਿਬ ਸਿੰਘ[5] ਜੋਊ। ਸੈਣ ਭਗਤ ਜਹ ਰਹਤੇ ਸੋਊ°। — *ਉਸੇ ਥਾਂ*
ਪੰਚਮ ਹਿੰਮਤ ਸਿੰਘ[6] ਝੀਵਰ ਕਹੀਐ। ਪੰਜ ਭੁਜੰਗੀ ਪੰਜ ਜਾਤ ਲਹੀਐ।੫।
ਪਾਹੁਲ ਖੰਡੇ ਤਯਾਰ ਕਰਵਾਈ। ਜਲ ਮੱਧ ਆਨ ਮਿਠਾਈ° ਪਾਈ। — *ਮਿਠਾਸ, ਪਤਾਸੇ*
ਤਿਹ ਮੱਧ ਰਾਖੀ ਕਰਦ[7] ਗਡਾਇ। ਸਤਿਗੁਰ ਰਾਖੀ ਕਰਦ ਧਾਰੇ ਦਾਇ।੬।

ਦੋਹਰਾ : ਸ੍ਰੀ ਸਤਿਗੁਰ ਸਤਿਨਾਮ ਕਹਿਓ ਕਰਤਾ ਪੁਰਖ ਉਚਾਰ।
ਅਕਾਲ ਅਕਾਲਹ ਜਾਪ° ਕਰ ਤੋਰੀ ਕ੍ਰਿਪਾਨਿ ਸਧਾਰ।੭। — *ਜਾਪੁ ਸਾਹਿਬ*

---

੧. **ਦਯਾ ਸਿੰਘ** : ਲਾਹੌਰ ਨਿਵਾਸੀ ਦਯਾ ਰਾਮ ਸੋਢੀ ਖੱਤ੍ਰੀ, ਜੋ ਗੁਰੂ ਅਮਰਦਾਸ ਦੇ ਸਿੱਖ ਭਾਈ ਪਾਰੋ ਦੇ ਵੰਸ਼ ਵਿੱਚੋਂ ਸੀ। ੧੬੯੯ ਈ. ਦੀ ਵਿਸਾਖੀ ਨੂੰ ਖ਼ਾਲਸਾ ਸਾਜਨ ਸਮੇਂ ਸੀਸ ਭੇਟ ਕਰਨ ਵਾਲਾ ਇਹ ਪਹਿਲਾ ਸਿੱਖ ਸੀ। ਅੰਮ੍ਰਿਤ ਛਕ ਕੇ ਦਯਾ ਸਿੰਘ ਵਜੋਂ ਪ੍ਰਸਿੱਧ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਪੰਜ ਪਿਆਰਿਆਂ ਦਾ ਜਥੇਦਾਰ ਥਾਪਿਆ ਅਤੇ ਦੀਨਾ ਕਾਂਗੜ ਤੋਂ ਜ਼ਫ਼ਰਨਾਮਾ ਔਰੰਗਜ਼ੇਬ ਨੂੰ ਦੇਣ ਲਈ ਦੱਖਣ ਭੇਜਿਆ ਸੀ। ਦਸਿਆ ਜਾਂਦਾ ਹੈ ਕਿ ਦਯਾ ਸਿੰਘ ਦਾ ਦੇਹਾਂਤ ੧੭੦੯ ਈ. ਵਿੱਚ ਨਾਂਦੇੜ ਵਿੱਚ ਹੋਇਆ। ਅੰਮ੍ਰਿਤਸਰ ਹਰਿਮੰਦਰ ਦੇ ਪੁਜਾਰੀ ਜਵਾਹਰ ਸਿੰਘ ਏਸੇ ਦੇ ਖ਼ਾਨਦਾਨ ਵਿੱਚੋਂ ਸਨ।

੨. **ਧਰਮ ਸਿੰਘ** : ਜਟਵਾੜਾ (ਜ਼ਿਲ੍ਹਾ ਸਹਾਰਨਪੁਰ) ਦਾ ਵਾਸੀ ਜੋ ਸੰਤਰਾਮ ਜੱਟ ਦੇ ਘਰ ਪੈਦਾ ਹੋਇਆ। ੧੬੯੯ ਈ. ਦੀ ਵਿਸਾਖੀ ਨੂੰ ਖ਼ਾਲਸਾ ਸਾਜਨ ਸਮੇਂ ਸੀਸ ਭੇਟ ਕਰ ਕੇ ਪਿਆਰੇ ਦੀ ਪਦਵੀ ਪਾਈ। ਦਸੰਬਰ ੧੭੦੫ ਈ. ਵਿੱਚ ਚਮਕੌਰ ਦੀ ਜੰਗ ਵਿੱਚ ਸ਼ਹੀਦੀ ਪਾਈ। ਲੇਖਕ ਦੁਆਰਾ ਧਰਮ ਸਿੰਘ ਨੂੰ ਜੱਟ ਹੋਣ ਕਾਰਣ ਸ਼ਿਵ ਜੀ ਦੀਆਂ ਜਟਾਂ ਦਾ ਪ੍ਰਕਾਸ਼ ਕਹਿਣਾ ਤਰਕਸੰਗਤ ਨਹੀਂ।

੩. **ਹਸਤਨਾਪੁਰ** : ਹਸਿਤਨ ਰਾਜੇ ਦੇ ਪੁੱਤਰ ਅਜਮੀਢ ਦਾ ਆਪਣੇ ਪਿਤਾ ਦੇ ਨਾਉਂ ਪੁਰ ਵਸਾਇਆ ਨਗਰ ਜੋ ਕੌਰਵਾਂ ਦੀ ਰਾਜਧਾਨੀ ਸੀ। ਇਹ ਸ਼ਹਿਰ ਦਿੱਲੀ ਤੋਂ ੫੭ ਮੀਲ ਦੀ ਵਿੱਥ ਉਤੇ ਗੰਗਾ ਦੇ ਕਿਨਾਰੇ ਜ਼ਿਲ੍ਹਾ ਮੇਰਠ ਵਿੱਚ ਸੀ। ਪੁਰਾਣਾ ਸ਼ਹਿਰ ਦਰਿਆ ਗੰਗਾ ਨੇ ਰੋੜ੍ਹ ਕੇ ਖ਼ਤਮ ਕਰ ਦਿੱਤਾ ਹੈ।

੪. **ਮੁਹਕਮ ਸਿੰਘ** : ਮੁਹਕਮ ਚੰਦ, ਦਵਾਰਕਾ ਨਿਵਾਸੀ ਤੀਰਥ ਚੰਦ ਛੀਬੇ ਦੇ ਘਰ ਪੈਦਾ ਹੋਏ। ੧੬੯੯ ਈ. ਵਿੱਚ ਵਿਸਾਖੀ ਦੇ ਦਿਹਾੜੇ ਸੀਸ ਭੇਟ ਕਰ ਕੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕਰ ਕੇ ਪਿਆਰੇ ਦੀ ਪਦਵੀ ਪਾਈ। ਦਸੰਬਰ ੧੭੦੫ ਈ. ਵਿੱਚ ਚਮਕੌਰ ਦੀ ਜੰਗ ਵਿੱਚ ਸ਼ਹੀਦੀ ਪਾਈ।

੫. **ਸਾਹਿਬ ਸਿੰਘ** : ਸਾਹਿਬ ਚੰਦ, ਬਿਦੁਰ ਨਿਵਾਸੀ ਚਮਨੇ ਨਾਈ ਦੇ ਘਰ ਪੈਦਾ ਹੋਏ। ੧੬੯੯ ਈ. ਵਿਸਾਖੀ ਵਾਲੇ ਦਿਨ ਸੀਸ ਭੇਟ ਕਰਕੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕਰ ਕੇ ਪਿਆਰਾ ਉਪਾਧੀ ਪ੍ਰਾਪਤ ਕੀਤੀ। ਇਹ ਵੀ ਦਸੰਬਰ ੧੭੦੫ ਈ. ਵਿੱਚ ਚਮਕੌਰ ਦੀ ਜੰਗ ਵਿੱਚ ਸ਼ਹੀਦ ਹੋਏ। ਲੇਖਕ ਦੁਆਰਾ ਸਾਹਿਬ ਸਿੰਘ ਦਾ ਸੈਣ ਭਗਤ ਨਾਲ ਸੰਬੰਧ ਸਥਾਪਿਤ ਕਰਨਾ ਤਰਕ ਸੰਗਤ ਨਹੀਂ।

੬. **ਹਿੰਮਤ ਸਿੰਘ** : ਹਿੰਮਤ ਸਿੰਘ, ਜਗੰਨਾਥ ਪੁਰੀ (ਉੜੀਸਾ) ਨਿਵਾਸੀ, ਗੁਲਜਾਰੀ ਝੀਵਰ ਦੇ ਘਰ ਪੈਦਾ ਹੋਏ। ੧੬੯੯ ਈ. ਦੇ ਵਿਸਾਖੀ ਵਾਲੇ ਦਿਨ ਸੀਸ ਭੇਟ ਕਰ ਕੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕਰ ਕੇ ਪਿਆਰੇ ਦੀ ਉਪਾਧੀ ਪਾਈ। ਦਸੰਬਰ ੧੭੦੫ ਈ. ਵਿੱਚ ਚਮਕੌਰ ਦੇ ਜੰਗ ਵਿੱਚ ਸ਼ਹੀਦੀ ਪਾਈ।

੭. **ਕਰਦ** : ਰਤਨ ਸਿੰਘ ਭੰਗੂ ਨੇ ਅੰਮ੍ਰਿਤ ਦੀ ਤਿਆਰੀ ਲਈ ਕ੍ਰਿਪਾਨ ਦਾ ਪ੍ਰਯੋਗ ਲਿਖਿਆ ਹੈ ਜਦੋਂ ਕਿ ਇਤਿਹਾਸ ਵਿੱਚ ਇਸ ਲਈ ਦੋ ਧਾਰੇ ਖੰਡੇ ਦੇ ਹਵਾਲੇ ਮਿਲਦੇ ਹਨ। ਇਹ ਖੰਡਾ ਸ੍ਰੀ ਅਨੰਦਪੁਰ ਸਾਹਿਬ ਵਿੱਚ ਤਖ਼ਤ ਕੇਸਗੜ੍ਹ ਵਿਖੇ ਸੁਰੱਖਿਅਤ ਹੈ।

ਚੌਪਈ : ਪ੍ਰਿਥਮ ਭਗੌਤੀ° ਵਾਰ ਜੁ ਪੌੜੀ।[੧] ਪੜ੍ਹ ਪ੍ਰਿਥਮੈਂ ਆਪ ਸਤਿਗੁਰ ਜੌੜੀ। *ਅਰਦਾਸ ਰੂਪੀ ਪਹਿਲੀ ਪਉੜੀ*
ਨੌਂ ਪਤਸਾਹੀਅਨ ਲਯੋ ਧਿਆਇ। ਅਬ ਦੁਸਮਨ ਪਰ ਹੋਈਂ ਸਹਾਇ।੮।
ਬਹੁਰ ਸਵੱਯੇ ਬੱਤੀ° ਉਚਾਰੇ। ਸ੍ਰੀ ਸਤਿਗੁਰ ਸ੍ਰੀ ਮੁੱਖੋਂ ਸਵਾਰੇ। *੩੨ ਸਵੱਈਏ*
ਤੇਜ ਤੇਜ ਜੋ ਚੰਡੀ° ਬਾਨੀ। ਸੋਊ ਪਾਹੁਲ ਕੇ ਮੱਧੇ ਠਾਨੀ।੯। *ਬੀਰ ਰਸੀ*

ਤ੍ਰਿਭੰਗੀ ਛੰਦ :
ਖਗ° ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ। *ਤਲਵਾਰ*
ਭੁਜਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ° ਪ੍ਰਭੰ। *ਸੂਰਜ*
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਵਿਖ° ਹਰਣੰ ਅਸਿ ਸਰਣੰ। *ਦੁਖ ਕਲੇਸ਼*
ਜੈ ਜੈ ਜਗ ਕਾਰਣ ਸ੍ਰਿਸਿ° ਉਬਾਰਣ ਮਮ ਪ੍ਰਤਿਪਾਰਣ° ਜੈ ਤੇਗੰ। *ਸ੍ਰਿਸ਼ਟ / ਪ੍ਰਿਤਪਾਲਕ*

ਦੋਹਰਾ : ਪ੍ਰਿਥਮ ਅੰਚਰੀ° ਭਰੀ ਸ੍ਰੀ ਸਤਿਗੁਰ ਊਨ ਲਲਕਾਰ°। *ਚੁਲੀ / ਉੱਚੀ ਆਵਾਜ਼*
ਸਨਮੁਖ ਨੇਤ੍ਰ ਰਖਵਾਇ ਕਰ ਦਈ ਮੱਧ ਮੈਂ ਡਾਰ।੧੦।

ਚੌਪਈ : ਅਕਾਲ ਅਕਾਲ ਕਰ ਜਾਪ ਜਪਾਈ। ਸ੍ਰੀ ਵਾਹਿਗੁਰੂ ਗੁਰ ਫਤ੍ਹੇ ਬੁਲਾਈ।
ਪੁਨ ਪੰਜ ਪੰਜ ਸੀਸ° ਅੰਚਰੀ ਪਾਇ। ਪੰਚ ਪੰਚ ਪੰਚਨ ਦਈ ਛਕਾਇ।੧੧। *ਸਿਰ*
ਇਕੋ ਸੁਨਹਿਰੇ° ਸਭੀ ਰਲਾਏ। ਭਿੰਨ ਭੇਤ ਕਛੂ ਰਖਨ ਨ ਪਾਏ। *ਬਾਟੇ*
ਚਾਰ ਬਰਨ ਔ ਆਸ਼੍ਰਮ ਚਾਰ। ਤਗ° ਟਿਕੋ° ਦਈ ਤੜਾਗੀ ਉਤਾਰਿ।੧੨। *ਜਨੇਊ / ਤਿਲਕ*
ਪੁਨ ਸਤਿਗੁਰ ਊਨ ਸਿੱਛਯਾ° ਦਈ। ਮੀਣੇ[੨] ਮਸੰਦਨ[੩] ਬਰਤਯੋ° ਨਹੀਂ। *ਸਿੱਖਿਆ / ਵਰਤਾਵਾ*
ਕੁੜੀਮਾਰ[੪] ਰਮਰਈ[੫] ਨੜੀਮਾਰ°। ਜੋ ਇਨ ਮਿਲੇ ਸੁ ਹੁਇ ਹੈ ਖ਼ੁਾਰ।੧੩। *ਹੁੱਕਾ ਪੀਣ ਵਾਲੇ*

---

੧. ਲੇਖਕ ਅੰਮ੍ਰਿਤ ਦੀਆਂ ਬਾਣੀਆਂ ਬਾਰੇ ਸਪੱਸ਼ਟ ਨਹੀਂ ਹੈ। ਅਸਲ ਵਿੱਚ ਇਹ ਬਾਣੀਆਂ—ਜਪੁ, ਜਾਪੁ, ਸਵੱਈਏ, ਬੇਨਤੀ ਚੌਪਈ ਤੇ ਆਨੰਦੁ ਸਾਹਿਬ ਹਨ।

੨. **ਮੀਣੇ** : ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀ ਚੰਦ ਵਲੋਂ ਗੁਰੂ ਅਰਜਨ ਦੇ ਮੁਕਾਬਲੇ ਚਲਾਈ ਗੁਰੂ ਪ੍ਰੰਪਰਾ ਦੇ ਪੈਰੋਕਾਰ। ਪ੍ਰਿਥੀ ਚੰਦ ਉਪਰੰਤ ਉਸਦੇ ਪੁੱਤਰ ਮਿਹਰਬਾਨ ਤੇ ਬਾਅਦ ਵਿੱਚ ਉਸ ਦੇ ਪੋਤਰੇ ਹਰਿ ਜੀ ਨੇ ਮੀਣਾ ਪਰੰਪਰਾ ਦਾ ਪ੍ਰਚਾਰ ਬੜੇ ਜ਼ੋਰ-ਸ਼ੋਰ ਨਾਲ ਜਾਰੀ ਰੱਖਿਆ ਜਿਸ ਨਾਲ ਪੰਥ ਵਿੱਚ ਕਾਫ਼ੀ ਫੁੱਟ ਪੈਦਾ ਹੋ ਗਈ ਸੀ। ਮੀਣਾ ਪਰੰਪਰਾ ਦੇ ਹਰਿ ਜੀ ਉਪਰੰਤ ਕਈ ਗੁਰੂ ਹੋਏ ਹਨ।

੩. **ਮਸੰਦਨ** : ਮਸੰਦ ਸੰਸਥਾ ਗੁਰੂ ਰਾਮਦਾਸ ਜੀ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਕਾਇਮ ਕੀਤੀ ਸੀ। ਮਸੰਦਾਂ ਨੂੰ ਦਸਵੰਧ ਉਗਰਾਹੁਣ ਤੋਂ ਇਲਾਵਾ ਅਭਿਲਾਖੀਆਂ ਨੂੰ ਸਿੱਖ ਪੰਥ ਵਿੱਚ ਦੀਖਿਆ ਦੇਣ ਦਾ ਵੀ ਅਧਿਕਾਰ ਸੀ। ਸਿੱਖ ਪੰਥ ਵਿੱਚ ਵਿਘਟਨਕਾਰੀ ਗੁੱਟਾਂ ਤੇ ਮੁਗ਼ਲ ਰਾਜ ਦੀ ਪੰਥ ਵਿਰੋਧੀ ਨੀਤੀ ਕਾਰਣ ਮਸੰਦਾਂ ਵਿੱਚ ਕਾਫ਼ੀ ਗਿਰਾਵਟ ਆ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਥਾਪਨਾ ਸਮੇਂ ਮਸੰਦ ਸਿਸਟਮ ਦਾ ਖ਼ਾਤਮਾ ਕਰ ਦਿੱਤਾ ਸੀ।

੪. **ਕੁੜੀਮਾਰ** : ਭਾਰਤੀ ਸਮਾਜ ਵਿੱਚ ਇਸਤਰੀ ਦਾ ਰੁਤਬਾ ਤੇ ਸਤਿਕਾਰ ਨਾ ਹੋਣ ਕਾਰਣ ਕੁੜੀ ਨੂੰ ਬੋਝ ਸਮਝ ਕੇ ਜੰਮਦਿਆਂ ਹੀ ਮਾਰ ਦੇਣ ਦੀ ਪ੍ਰਥਾ ਪ੍ਰਚਲਿਤ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਥਾਪਨਾ ਸਮੇਂ ਰਹਿਤ ਦੀ ਵਿਆਖਿਆ ਕਰਦੇ ਹੋਏ ਕੁੜੀਆਂ ਨੂੰ ਮਾਰਨ ਵਾਲਿਆਂ ਨਾਲ ਮਿਲਵਰਤਣ ਨਾ ਕਰਨ ਦਾ ਆਦੇਸ਼ ਦਿੱਤਾ।

੫. **ਰਾਮਰਈ** : ਰਾਮਰਾਈਏ, ਗੁਰੂ ਹਰਿ ਰਾਇ ਦੇ ਪੁੱਤਰ ਰਾਮ ਰਾਇ ਨੂੰ ਗੁਰੂ ਮੰਨਣ ਵਾਲੇ। ਰਾਮ ਰਾਇ ਨੂੰ ਸੱਤਵੇਂ ਗੁਰੂ ਨੇ ਦਿੱਲੀ ਔਰੰਗਜ਼ੇਬ ਪਾਸ ਮੁਗ਼ਲ ਉਤਰਾਧਿਕਾਰ ਦੇ ਯੁੱਧ ਵਿੱਚ ਉਨ੍ਹਾਂ ਦੁਆਰਾ ਦਾਰਾ ਸ਼ਿਕੋਹ ਨੂੰ ਦਿੱਤੀ ਸਹਾਇਤਾ ਸੰਬੰਧੀ ਆਪਣਾ ਪੱਖ ਸਪੱਸ਼ਟ ਕਰਨ ਲਈ ਭੇਜਿਆ ਸੀ। ਰਾਮ ਰਾਇ ਆਪਣੀ ਚਤੁਰਤਾ ਨਾਲ ਔਰੰਗਜ਼ੇਬ ਦੀ ਕ੍ਰਿਪਾ ਦਾ ਐਸਾ ਪਾਤਰ ਬਣਿਆ ਕਿ ਸਿੱਖ ਪੰਥ ਦਾ ਗੁਰੂ ਬਨਣ ਲਈ ਉਸਨੂੰ ਸ਼ਾਹੀ ਸਹਾਇਤਾ ਪ੍ਰਾਪਤ ਹੋ ਗਈ ਸੀ। ਗੁਰੂ ਤੇਗ ਬਹਾਦਰ ਦਾ ਵੀ ਉਹ ਵਿਰੋਧ ਕਰਦਾ ਰਿਹਾ। ਗੁਰੂ ਗੋਬਿੰਦ ਸਿੰਘ ਜੀ ਨੇ ਰਾਮ ਰਾਇ ਨੂੰ ਗੁਰੂ ਸਵੀਕਾਰ ਕਰਨ ਵਾਲਿਆਂ ਨਾਲ ਸਿੱਖਾਂ ਨੂੰ ਮਿਲਵਰਤਣ ਨਾ ਕਰਨ ਦਾ ਹੁਕਮ ਦਿੱਤਾ ਸੀ।

ਜਥਾ ਸ਼ਕਤ ਗੁਰ ਗੋਲਕ ਪਾਯੋ। ਕੜਾਹ ਕਰਾਇ ਖਾਲਸੇ ਛਕਾਯੋ।
ਪਹਿਰ ਕਛਹਿਰੇ ਸਿਰ ਬੰਧਯੋ ਪਾਗ°। ਗੁਰ ਗੁੰਥ ਬਚਨ ਪਰ ਰਹਯੋ ਲਾਗ।੧੪। — ਪੱਗ

ਦੋਹਰਾ : ਯੌ ਕਹਿਕੈ ਸ੍ਰੀ ਸਤਿਗੁਰੂ ਗਲ° ਤੇਗੋ° ਦੀਨੋ ਪਾਇ। — ਗਾਤਰੇ / ਕ੍ਰਿਪਾਨ
ਕਰਦ° ਚਕਰ ਸਿਰ ਪਰ ਧਰੋਂ ਮੁਖੋਂ ਅਕਾਲ ਜਪਾਇ।੧੫। — ਕ੍ਰਿਪਾਨ

ਚੌਪਈ : ਔਰ ਕਹੀ ਗੁਰਬਾਣੀ ਪੜ੍ਹਾਯੋ। ਜਪੁ[੧] ਜਾਪ[੨] ਦੋਇ ਵੇਲੇ ਜਪਾਯੋ°। — ਪਾਠ
ਔ ਅਨੰਦ[੩] ਰਹਿਰਾਸ[੪] ਜਪੱਯੋ। ਚੰਡੀ ਬਾਨੀ ਖੜੇ ਪੜੱਯੋ[੫]।੧੬।
ਦੋਇ ਵੇਲੇ ਉਠ ਬੰਧਯੋ ਦਸਤਾਰੇ°। ਪਹਰ ਆਠ ਰਖੱਯੋ ਸ਼ਸਤ੍ਰ ਸੰਭਾਰੇ। — ਪੱਗ / ਸੰਭਾਲ
ਪੀਓ ਸੁਧਾ° ਔ ਖੇਲੋ ਸ਼ਿਕਾਰ। ਸ਼ਸਤ੍ਰ ਵਿਦਯਾ ਜਿਮ ਹੋਇ ਸੰਭਾਰ।੧੭। — ਅੰਮ੍ਰਿਤ
ਕਰ ਝਟਕੈ ਬਕਰਨ° ਕੋ ਖੱਯੋ। ਮੁਰਦੈ ਕੁੱਠੈ[੬] ਨਿਕਟ ਨ ਜੱਯੋ। — ਬੱਕਰੇ
ਕੇਸਨ° ਕੀ ਕੀਜੋ ਪ੍ਰਤਿਪਾਲ। ਨਹਿ ਉਸਤ੍ਰਨ° ਸੋ ਕਟਯੋ ਬਾਲ।੧੮। — ਕੇਸਾਂ / ਉਸਤਰਾ
ਪਿਤ੍ਰਨ° ਕਰਮ° ਸੋ ਛੋਰਨ ਕਰਨੋਂ। ਰਖਯੋ ਧਯਾਨ ਸੁ ਮਧ ਗੁਰ ਚਰਨੋਂ। — ਪਿੱਤਰ ਪੂਜਾ / ਧਰਮ-ਕਰਮ
ਪਰੈ ਔਰ ਜੋ ਖੋਟੇ ਰਾਹਿ। ਤਿਨ ਕੋ ਲਾਯੋ ਜ਼ਰੂਰ ਤਨਖਾਹਿ°।੧੯। — ਸਜ਼ਾ

ਦੋਹਰਾ : ਕਰੀ ਜੁ ਸਤਿਗੁਰ ਪ੍ਰਿਥਮ ਬਿਧ° ਸੋਈ ਪੁਨ ਬਿਧ ਕੀਨ। — ਮਰਯਾਦਾ
ਪੰਜ ਭੁਜੰਗੀ° ਜੋ ਭਏ ਗੁਰ ਉਨਤੇ ਪਾਹੁਲ° ਲੀਨ।੨੦। — ਪੰਜ ਪਿਆਰੇ / ਖੰਡੇ ਪਾਹੁਲ



ਚੌਪਈ : ਵਹੀ ਵਰਤਾਰੋ° ਭੁਜੰਗਨ ਵਰਤਾਯੋ। ਆਪਸ ਗੁਰ ਚੇਲਾ ਕਹਿਵਾਯੋ। — ਮਰਯਾਦਾ
ਯਹੀ ਆਦ° ਹੁਤ ਆਯੋ ਵਰਤਾਰਾ। ਜਿਮ ਨਾਨਕ ਗੁਰ ਅੰਗਦ ਧਾਰਾ।੨੧। — ਅੰਰੰਭ ਤੋਂ
ਪੀਯੋ ਪਾਹੁਲ ਗੁਰ ਬਚਨ ਨਿਵਾਰੀ। ਭਯੋ ਖਾਲਸੋ ਵਡ ਕਲਧਾਰੀ।
[੭]ਨਿਹੰਗ ਭੁਜੰਗ ਬਡ ਸ਼ਹੀਦ ਬਿਦੇਹ। ਬਿਜਾਨ ਸਿਪਾਹੀ ਸਿੰਘ ਪੰਥ ਭਵੇਹਿ।੨੨।

## ੧੭. ਖਾਲਸੇ ਕੇ ਪਸਾਰੇ ਕੋ ਪ੍ਰਸੰਗ

ਦੋਹਰਾ : ਉਸੀ ਦਿਵਸ ਤੈ ਖਾਲਸੇ ਲਗਯੋ ਪਸਾਰੋ° ਹੋਨ। — ਪਸਾਰਾ, ਫੈਲਾਉ
ਪੰਜ ਪਚਾਸਨ ਸੈਂਕੜਨ° ਰਲ ਨਿਤ ਸਿੰਘ ਖਲੋਨ।੧। — ਪੰਜ, ਪੰਜਾਹ ਸੈਂਕੜੇ

ਚੌਪਈ : ਯੌ ਸਤਿਗੁਰ ਕੰਮ ਸਭ ਖਾਲਸੈ ਦੀਯੋ। ਮੁਖਤਯਾਰ° ਖਾਲਸਾ ਸਭ ਥਾਂ ਕੀਯੋ। — ਅਖਤਿਆਰ, ਅਧਿਕਾਰ
ਦੱਖਣ ਪੂਰਬ ਉੱਤਰ ਵਾਇ। ਪੱਛਮ ਮਧ ਭੀ ਦਏ ਘਲਾਇ°।੨। — ਸਾਰੇ ਪਾਸੇ ਪੰਜ ਪਿਆਰੇ ਭੇਜੇ

---

੧. ਜਪੁ : ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਬਾਣੀ ਜੋ ਸਿੱਖਾਂ ਦੇ ਨਿਤਨੇਮ ਦਾ ਜ਼ਰੂਰੀ ਅੰਗ ਹੈ।
੨. ਜਾਪੁ : ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਜੋ ਸਿੱਖਾਂ ਦੀਆਂ ਨਿਤਨੇਮ ਦੀਆਂ ਬਾਣੀਆਂ ਵਿੱਚੋਂ ਇਕ ਹੈ।
੩. ਅਨੰਦ : ਗੁਰੂ ਅਮਰਦਾਸ ਜੀ ਦੀ ਰਾਮਕਲੀ ਰਾਗ ਵਿੱਚ ਰਚੀ ਬਾਣੀ, ਇਹ ਵੀ ਨਿਤਨੇਮ ਦਾ ਜ਼ਰੂਰੀ ਅੰਗ ਹੈ।
੪. ਰਹਿਰਾਸ : ਸ਼ਾਮ ਦੇ ਵਕਤ ਪੜ੍ਹੇ ਜਾਣ ਵਾਲੇ ਸ਼ਬਦਾਂ ਦਾ ਸਮੂਹ ਜਿਸ ਵਿੱਚ ਸੋਦਰ, ਸੋ ਪੁਰਖ, ਕੀਰਤਨ ਸੋਹਿਲਾ ਆਦਿ ਸ਼ਾਮਿਲ ਹਨ।
੫. ਚੰਡੀ ਬਾਣੀ : ਲੇਖਕ ਦਾ ਇਸ਼ਾਰਾ ਚੰਡੀ ਦੀ ਵਾਰ ਦੀ ਪਹਿਲੀ ਪਉੜੀ 'ਪ੍ਰਿਥਮ ਭਗਉਤੀ ਸਿਮਰ ਕੈ' ਤੋਂ ਹੈ ਜੋ ਅਰਦਾਸ ਰੂਪ ਵਿੱਚ ਖੜੇ ਹੋ ਕੇ ਪੜ੍ਹੀ ਜਾਂਦੀ ਹੈ।
੬. ਕੁੱਠਾ : ਇਸਲਾਮੀ ਤਰੀਕੇ ਅਨੁਸਾਰ ਜ਼ਿਬਾਹ ਕੀਤੇ ਜਾਨਵਰ ਦੇ ਮਾਸ ਨੂੰ ਕੁੱਠਾ ਕਿਹਾ ਜਾਂਦਾ ਹੈ।
੭. ਪਾਠ ਭੇਦ : ਸਾਲ ਬਾਵਨ ਪਰ ਸੱਤ੍ਰੇ ਸਈ। ਬੁਧਵਾਰ ਬਸਾਖੈ ਪੰਥ ਉਤਪਤਿ ਭਈ। ਪੰਥ ਪ੍ਰਕਾਸ਼, ਪੰਨਾ ੪੪.

ਦੋਹਰਾ : ਅੰਮ੍ਰਿਤਸਰ ਪਟਣੈ° ਵਿਖੈ ਜਹਿਂ ਜਹਿਂ ਗੁਰ ਨਿਜ ਠੌਰ°। *ਪਟਨਾ ਸ਼ਹਿਰ / ਗੁਰ ਸਥਾਨ*
ਭੁਜੰਗੀ ਭੇਜੇ ਮੁਖਤਯਾਰ ਕਰ ਦਿਲਾਸਨ° ਸਯੋਂ ਕਰ ਗੌਰ°।੩। *ਤਸੱਲੀ / ਧਿਆਨ ਪੂਰਬਕ*

ਚੌਪਈ : ਦਈ ਪ੍ਰਵਾਨਗੀ ਸਭ ਗੁਰ ਠੌਰ°। ਖੰਡੈ ਪਾਹੁਲ ਮਿਲੈ ਖੁਦ ਤੌਰ°। *ਗੁਰਸਥਾਨਾਂ ਉੱਤੇ / ਖੰਡੇ ਦੇ ਅੰਮ੍ਰਿਤ ਦੀ ਰੀਤ*
ਜਹਿਂ ਜਹਿਂ ਪੰਜ ਭੁਜੰਗੀ ਹੋਇ। ਗੁਰਦ੍ਵਾਰੇ ਤੁਲ° ਮੰਨ ਲਯੋ ਸੋਇ।੪। *ਗੁਰੂ ਦੇ ਸਥਾਨ ਤੁੱਲ*
ਪੰਜ ਭੁਜੰਗੀ ਜਹਿਂ ਇਕਤ੍ਰ ਹੋਇਂ। ਬੇਸ਼ਕ ਪਾਹੁਲ ਕਰ ਪਯਾਵੈ ਸੋਇ।
ਪੰਜ ਭੁਜੰਗੀਅਨ ਤੇ ਅਰਦਾਸ ਕਰਾਓ। ਜੋ ਮਾਂਗੋ ਸੋਈ ਫਲ ਪਾਓ।੫।
ਪੰਜ ਪੰਜ ਭੁਜੰਗੀਅਨ ਕੀ ਚੌਕੀ ਬਨਾਇ। ਸਤਿਗੁਰ ਚਹੁ ਵਲਿ ਸੋ ਦਏ ਪਠਾਇ।[੧]
ਦਏ ਚਿਠੇ° ਵਲ ਸੰਗਤ ਘਲ। ਖੰਡੈ ਪਾਹੁਲ ਲਓ ਆਇ ਚਲ।੬। *ਖ਼ਤ, ਪੱਤਰ*
[੨]ਖੰਡੈ ਪਾਹੁਲ ਪੀ ਹੋਵੋ ਤੇਜਧਾਰੀ°। ਲਓ ਤੁਰਕਨ ਕੋ ਅਬ ਤੁਮ ਮਾਰੀ। *ਤੇਜਸਵੀ, ਸ਼ਕਤੀਸ਼ਾਲੀ*
ਖੰਡੈ ਪਾਹੁਲ ਮੈਂ ਭਈ ਅਬ ਕਲਾ°। ਤੁਰਕ ਜਾਊਗ ਹਰਿ ਪੰਥਹੁ ਚਲਾ°।੭। *ਸ਼ਕਤੀ / ਅਟੱਲ, ਸਦੀਵੀ*

ਦੋਹਰਾ : ਸਤਿਗੁਰ ਕੀਨੇ ਬਚਨ ਜੋ ਸੋ ਲਏ ਮਝੈਲਨ° ਮੰਨ। *ਮਾਝੇ ਦੇ ਸਿੱਖਾਂ ਨੇ*
ਔਰਨ° ਭੀ ਜਿਨ ਕਿਨ ਮੰਨੇ ਭਏ ਭਾਗ ਉਨ ਧੰਨ।੮। *ਹੋਰਨਾਂ / ਦੂਜਿਆਂ ਨੇ*

ਚੌਪਈ : ਇਮ ਖਾਲਸੇ ਪੰਥ ਭਯੋ ਉਤਪੰਨ। ਦੇਖ ਸਤਿਗੁਰ ਬਹੁ ਹੋਇ ਪ੍ਰਸੰਨ।
ਸਤਿਗੁਰ ਖਾਲਸੇ ਸ਼ਸਤ੍ਰ ਫੜਾਵੈਂ। ਭਾਂਤੇ ਭਾਂਤ ਪੁਸ਼ਾਕ ਪਹਿਰਾਵੈਂ°।੯। *ਰੰਗ-ਸੁਰੰਗੀਆਂ ਪੁਸ਼ਾਕਾਂ ਪਹਿਨਾਉਂਦੇ*
ਮਧ ਸਤਿਗੁਰ ਬਹੈਂ ਮੰਜੀ ਡਹਾਇ। ਚੁਫੇਰੇ ਖੜੈਂ ਸਿੰਘ ਸ਼ਸਤ੍ਰ ਲਗਾਇ।
ਜਿਮ ਗੋਪਨ ਮਧ ਕਾਨ੍ਹ° ਬਿਰਾਜੈ। ਤਿਮ ਸਤਿਗੁਰ ਸਿੰਘਨ ਮਧ ਛਾਜੈ।੧੦। *ਗੋਪੀਆਂ 'ਚ ਕ੍ਰਿਸ਼ਨ ਦੀ ਤਰ੍ਹਾਂ*
ਕਵੈਦ° ਕਰਾਵੈਂ ਸਿੰਘਨ ਦੁੜਾਇ। ਕਿਤੈ ਚੁਫੇਰ ਦੇਖੈਂ ਖੜਵਾਇ। *ਕਵਾਇਦ, ਫ਼ੌਜੀ ਮਸ਼ਕ*
ਕਿਸੈ ਬਹਾਲੈਂ ਦੇਇਂ ਉਠਾਇ। ਕਿਸੈ ਉਠਾਵੈਂ ਕਿਸ ਦੇਇਂ ਨਸਾਇ।੧੧।
ਕਿਸੈ ਫੜਾਵੈਂ ਮੋਟੇ ਸੋਟੇ°। ਕਰੈਂ ਕੁਵਾਇਦ ਦੁਇ ਦੁਇ ਜੋਟੇ°। *ਡਾਂਗਾਂ / ਦੋ ਦੋ ਜੋਟੇ*
ਵਾਹਣ° ਮਧ ਸਤਿਗੁਰ ਜਾ ਖੜੈਂ। ਚਕ ਚਕ ਢੀਮਨ° ਸੋ ਸਿੰਘ ਲੜੈਂ।੧੨। *ਵਾਹਿਆ ਹੋਇਆ ਖੇਤ / ਢੀਮ*

ਦੋਹਰਾ : ਸੌਂਚੀ° ਖੇਡਹਿਂ ਸਿੰਘ ਜਿਮ ਜੜੈਂ° ਅੜੈਂ ਸੁ ਘੁਲਾਹਿਂ°। *ਕਬੱਡੀ ਦੀ ਖੇਡ / ਤਲੀਆਂ ਮਾਰ ਕੇ / ਘੋਲ*
ਸਤਿਗੁਰ ਦੇਖ ਖੁਸ਼ੀਆਂ ਕਰੈਂ ਦੇ ਮੁਲਕ ਜਗੀਰੈਂ° ਲਾਇ।੧੩। *ਇਨਾਮ ਵਿੱਚ ਮੁਲਕਾਂ ਦੀਆਂ ਜਾਗੀਰਾਂ*

ਚੌਪਈ : ਸਤਿਗੁਰ ਕਹਯੋ ਮੁਖੋਂ ਮੰਗਹੁ ਜਗੀਰਾਂ। ਮਿਲਗ° ਮੁਲਕ ਤੁਮਕੋ ਸੋਊ ਬੀਰਾਂ°। *ਮਿਲੇਗਾ / ਉਨ੍ਹਾਂ ਬਹਾਦਰਾਂ ਨੂੰ*
ਜਹਿਂ ਜਹਿਂ ਤੁਮਰੋ ਮਨ ਪਤੀਆਇ। ਸੋਊ ਸੋਊ ਤੁਮ ਦੈਯਗੁ ਲਾਇ।੧੪।
ਸੁਨਤ ਬਚਨ ਗਿਰ ਨੇਰੇ° ਪਏ। ਚਹੈਂ ਪੰਜਾਬ ਅਬ ਹਮ ਮਲ° ਲਏ। *ਨੇੜੇ ਡਿੱਗ ਪਏ / ਪੰਜਾਬ ਦੇ ਮਾਲਕ*
ਸਤਿਗੁਰ ਕਹਯੋ ਮੰਗੋ ਦੇਸ ਭਲ ਦਖਣ। ਮੰਗੋ ਪਹਾੜ ਔ ਪੂਰਬ ਪੱਛਮ।੧੫।
ਸਿੰਘ ਕਹੈਂ ਹਮ ਦੂਰ ਕਿਮ ਜਾਵੈਂ। ਮਧ ਪੰਜਾਬਹ ਰਾਜ ਕਮਾਵੈਂ।
ਮੁੜ ਮੁੜ ਸਿੰਘ ਬਹੁ ਮੰਗੈ ਪੰਜਾਬ। ਆਪਸ ਮੈਂ ਲੜ ਹੋਣ ਖਰਾਬ।੧੬।

---

੧. ਛਪੇ ਸੰਸਕਰਣ ਵਿੱਚ ਇਸ ਬੰਦ ਦਾ ਪਾਠ ਇਉਂ ਹੈ :
ਗੁਰਦ੍ਵਾਰਨ ਚੜ੍ਹਾਵੈ ਸਿੰਘ ਹੀ ਖਾਹਿਂ। ਜੋ ਬਚ ਰਹੈ ਤਊ ਮੈਂ ਪਹੁੰਚਾਇਂ। *(ਪੰਨਾ ੪੫)*
੨. ਇਹ ਬੰਦ ਹੱਥ ਲਿਖਤਾਂ ਵਿੱਚ ਮੌਜੂਦ ਨਹੀਂ।

ਸਤਿਗੁਰ ਕਹੈਂ ਮੰਗੋ ਜਗੀਰ ਘਨੇਰੀ°। ਜਿਤਨੀ ਚਾਹੋ ਸੋਊ ਲੇਹੁ ਘੇਰੀ। *ਬਹੁਤ, ਜ਼ਿਆਦਾ*
ਸਿੰਘ ਸ਼ਰੀਕੇ° ਮੈਂ ਬਹੁ ਪਚੈਂ°। ਕਹੈਂ ਲਵੈਂ ਬਦਲੇ ਹਮ ਸਚੈਂ।੧੭। *ਮੁਕਾਬਲਾ ਨਾਲ ਸ਼ਰੀਕਾ, ਬਰਾਬਰੀ / ਫਸੇ*
ਅਪਨੇ ਅਪਨੇ ਘਰ ਕੇ ਨੇਰੇ°। ਚਹੈਂ ਮੁਲਕ ਹਮ ਸੋ ਲੇਂ ਘੇਰੇ। *ਘਰਾਂ ਦੇ ਨੇੜੇ*
ਹੁਤੇ ਗਰੀਬਨ ਕੇ ਵਹੁ ਜਾਏ°। ਯਾਂਤੇ ਕਰਨ ਨ ਲੰਬੀ ਦਾਏ°।੧੮। *ਗ਼ਰੀਬ ਘਰਾਂ ਵਿਚ ਜਨਮੇ / ਵੱਡਾ ਦਾਅਵਾ*

ਦੋਹਰਾ : ਸ਼ਰੀਕੋ ਸ਼ਰੀਕੀ ਢਿਗ ਢਿਗੈਂ° ਮੰਗੈਂ ਪੰਜਾਬਹ ਪਾਸ। *ਨੇੜੇ, ਨਜ਼ਦੀਕ*
ਸਤਿਗੁਰ ਦੇਇਂ ਵਿਲਾਯਤਾਂ° ਵਹਿ ਕਰੈਂ ਨ ਉਨਕੀ ਖ਼ਾਹਸ਼।੧੯। *ਦੇਸ-ਵਿਦੇਸ਼ ਦੇ ਮੁਲਕ*

ਚੌਪਈ : ਸ੍ਰੀ ਸਤਿਗੁਰ ਉਨਕੋ ਕਹਿ ਦਯੋ। ਤੁਮ ਝਗੜ ਝਗੜ ਪੰਜਾਬ ਰਹਯੋ।
[੧]ਹਮ ਤੁਰਕ ਵਿਲਾਇਤ ਤੁਮ ਦੇਹੁ ਲਾਇ। ਹਿੰਦੁਸਤਾਨ ਦੇਊ ਤੁਰਕ ਕਢਾਇ।੨੦।
[੨]ਸਭਹਿ ਵਿਲਾਇਤ ਦੇਵਹੁ ਲਾਇ। ਸਤ ਬਚਨ ਤੁਮ ਮੁਖੋ ਅਖਾਇ।
ਤਊ ਮਝੈਲ ਸਿੰਘਨਿ ਮੰਨ ਲਈ। ਖ਼ੁਸੀ ਵਿਲਾਇਤ ਉਨ ਕਰ ਦਈ।੨੧।

ਚੌਪਈ : ਤੌ ਸਤਿਗੁਰ ਸ੍ਰੀ ਚੰਡ ਜਗਾਈ। ਮਦਤ ਖਾਲਸੈ ਚਹੈ ਕਰਾਈ।
ਛੀਯਕ ਮਹੀਨੇਂ ਕੀਯੋ ਨੀਹਲੈ ਹੋਮ। ਬ੍ਰਹਮਨ ਪਰ ਪ੍ਰਗਟਿਓ ਕਛ ਜੋਮ।੨੨।
ਫਿਰ ਦਖਣੋ ਬਿਪਯੋ ਜੈਨੋ ਮੰਗਾਯੋ। ਉਨ ਨੈਣਾ ਦੇਵੀ ਢਿਗ ਰੰਭ ਕਰਾਯੋ।
ਏਕ ਬਰਸ ਤਹਿ ਹੋਮ ਕਰਾਯੋ। ਸ੍ਰੀ ਸਤਿਗੁਰ ਸਭ ਜਤਨ ਪੁਜਾਯੋ।੨੩।
ਤਬ ਚੰਡੀ ਬਿਪ ਮੁਹਿ ਚੜ ਬੋਲੀ। ਦੇਹਿ ਪੁਤ੍ਰ ਜੇਠੈ ਮੋਹਿ ਟੋਲੀ।
ਸੁਨਤ ਮਾਤ ਸਭਿ ਲਏ ਲਕੋਇ। ਸਤਿਗੁਰ ਕਹਕੇ ਚਾਰੇ ਦਏ ਤੋਇ।੨੪।
ਤੌ ਸਤਿਗੁਰ ਸਿਖ ਲਯੋ ਬੁਲਾਇ। ਸੁਤਨ ਸਿਖ ਮਧ ਭੇਤ ਨ ਕਾਇ।
ਚੰਡੀ ਕਹਯੋ ਰਾਜ ਸਿਖ ਹੀ ਪਾਇ। ਸਵਾ ਲਖ ਸਨਮੁਖ ਸਿਰ ਲਾਇ।੨੫।

ਦੋਹਰਾ : ਸਤਿਗੁਰ ਕਰੇ ਮਨਜੂਰ ਤਬ ਦੇਵੀ ਭਈ ਦਯਾਲ।
ਸਤਿਗੁਰ ਸਿੰਘ ਭੇਟਾ ਦਈ ਸਿੰਘ ਸੀਸ ਦਯੋ ਹਿਤ ਨਾਲ।੨੬।

ਦੋਹਰਾ : ਗੁਰ ਬਿਲਾਸ[੩] ਮਧ ਬਹੁ ਲਿਖੀ ਸੋ ਹਮ ਸੂਚ° ਲਿਖਾਇ। *ਸੰਖੇਪ, ਸੰਕੋਚ*
ਜੋ ਸੋਚੀ ਸੀ ਸੁਖ ਸਿੰਘੈ° ਸੋ ਮੈਂ ਕਹੂੰ ਪ੍ਰਗਟਾਇ।੨੭। *ਗੁਰਬਿਲਾਸ ਦਾ ਕਰਤਾ ਭਾਈ ਸੁੱਖਾ ਸਿੰਘ*

ਚੌਪਈ : ਜਿਸ ਕਉ ਹੁਇ ਸਭ ਸੁਨਨੈ ਲੋਰ°। ਸੋ ਲੇਵੈ ਗੁਰਬਿਲਾਸਹਿ ਟੋਰ°। *ਲੋੜ, ਜ਼ਰੂਰਤ / ਟੋਲ, ਭਾਲ*
ਜਿਮ ਜਿਮ ਪਹਾੜੀਅਨ° ਕਰੀ ਲੜਾਈ। ਤਿਮ ਸਿਰ ਉਨੈਂ ਬੁਰਯਾਈ ਆਈ।੨੮। *ਪਹਾੜੀ ਰਾਜਿਆਂ*
ਗੁਰ ਬਿਲਾਸ ਮਧ ਉਨ ਬਹੁ ਕਹੀ। ਸੋਇ ਕਹੂੰ ਮੈਂ ਜੁ ਉਸਤੈ ਰਹੀ°। *ਬਾਕੀ ਰਹੀ*
ਹੈ ਯਹ ਕਥਾ ਬਡ° ਅਪਰ ਅਪਾਰ। [੪]ਕਬ ਹਮ ਪਾਇ ਸਕੈਂ ਹੈ ਪਾਰ°।੨੯। *ਵੱਡੀ, ਲੰਬੀ / ਥਾਹ, ਅੰਤ*

---

੧. ਛਪੇ ਸੰਸਕਰਣ ਵਿੱਚ ਇਸ ਦੀ ਥਾਂ ਇਹ ਪਾਠ ਹੈ :
ਤੈ ਜੈ ਸਿੰਘ ਰੌਲੋ ਭਯੋ ਆਈ। ਤਿਸ ਕੈ ਔਰ ਵਿਲਾਇਤ ਬਡਾਈ। *(ਪੰਨਾ ੪੬)*
੨. ਇਹ ਤੇ ਇਸ ਤੋਂ ਅਗਲੇ ਛੰਦ (੨੨-੨੬) ਛਪੇ ਸੰਸਕਰਣ ਵਿੱਚ ਨਹੀਂ ਹਨ, ਦੇਖੋ ਪੰਨਾ ੪੬। ਇਨ੍ਹਾਂ ਛੰਦਾਂ ਵਿੱਚ ਚੰਡੀ ਪੂਜਾ ਦਾ ਪ੍ਰਸੰਗ ਇਤਿਹਾਸ ਤੇ ਗੁਰਮਤਿ ਵਿਰੋਧੀ ਹੈ।
੩. **ਗੁਰ ਬਿਲਾਸ** : ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ ਜੋ ਤਖ਼ਤ ਕੇਸਗੜ੍ਹ ਅਨੰਦਪੁਰ ਸਾਹਿਬ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਨੇ ੧੭੯੭ ਈ. ਵਿੱਚ ਤਿਆਰ ਕੀਤਾ ਸੀ।
੪. ਹੱਥ ਲਿਖਤਾਂ ਵਿੱਚ ਇਸ ਛੰਦ ਦੀ ਇਹ ਲਾਈਨ ਮੌਜੂਦ ਨਹੀਂ।

ਸੋਇ ਵਧਾਇ ਕਰੈਂ ਹਮ ਕਥਾ। ਅਬ ਬੁਧ ਹਮਰੀ ਆਵੈ ਜਥਾ°। *ਬੁੱਧੀ ਅਨੁਸਾਰ*
ਸੋ ਅਬ ਕਥਾ ਸਿੰਘਨ ਪਰ ਆਈ। ਸੁਨੋ ਪਿਆਰੇ ਗੁਰਮੁਖ ਭਾਈ।੩੦।

ਦੋਹਰਾ : ਤੌ ਸਤਿਗੁਰ ਆਗਯਾ ਦਈ ਮਝੈਲਨ ਕੋ ਸਮਝਾਇ।
ਪ੍ਰਿਥਮ ਵਧਾਯੋ° ਖਾਲਸੈ ਫਿਰ ਦਈਓ ਦੰਗੋ° ਮਚਾਇ।੩੧। *ਵਾਧਾ, ਪਰਸਾਰ / ਜੰਗ, ਯੁੱਧ*

ਚੌਪਈ : ਪ੍ਰਿਥਮ ਭੁਜੰਗੀ ਵਲ ਮਾਝੇ ਘਲਾਏ। ਦੈ ਦੈ ਪਾਹੁਲ ਗੁਰ ਚਕ° ਬਹਾਏ। *ਅੰਮ੍ਰਿਤਸਰ ਦਾ ਪੁਰਾਣਾ ਨਾਮ*
ਯੌ ਭੁਜੰਗ ਨਿਹੰਗਨ[1] ਕੌ ਪੰਥ ਬਹੁ ਭਯੋ। ਹਰ ਸੋਟੈਂ ਗਲ ਖੰਡੇ ਪਯੋ।੩੨।
ਕਈ ਫਿਰੈਂ° ਕਈ ਰਹੈਂ ਗੁਰਦ੍ਵਾਰੇ। ਕਿਨ ਧ੍ਰਮਸਾਲਾਂ ਕਿਨ ਬੁੰਗੇ° ਸੁਧਾਰੇ। *ਚਕਰਵਰਤੀ / ਰਿਹਾਇਸ਼ੀ ਸਥਾਨ*
ਭੁਜੰਗੀਅਨ ਨਿਉਤੇ° ਭੁਜੰਗੀ ਖੁਲਾਹਿੰ। ਔਰਨ ਸੋ ਨਹਿੰ ਮੇਲ ਮਿਲਾਹਿੰ।੩੩। *ਖਾਣੇ ਦਾ ਸੱਦਾ*
ਜੋ ਕਿਸੇ ਭੁਜੰਗੀ ਹੁਇ ਲੋੜ ਜ਼ਰੂਰ। ਦੇਖ ਸਿੰਘਨ ਘਰ ਸੋ ਲਏ ਘੂਰ°। *ਦਬਕੇ ਨਾਲ*
ਇਤਨੀ ਕੁ ਬਸਤ ਸੋ ਲਏ ਉਠਾਇ। ਘਿਉ ਆਟਾ ਲੂਣ ਜੋ ਲਏ ਖਾਇ।੩੪।
ਮੁਖੋਂ ਉਚਾਰੇ ਆਏ ਨਿਹੰਗ। ਖੋਲ੍ਹ ਸਿਖਨੀ ਬੂਹੇ ਨਿਸੰਗ°। *ਬਿਨਾ ਕਿਸੇ ਝਿਜਕ, ਡਰ*
ਹੋਇ ਸਿਖਨੀ ਮੰਨੈ ਸੁ ਬਾਤ। ਹਾਜ਼ਰ ਕਰਦੈ ਵਹੁ ਜਿਤਕੁ ਚਹਾਤ°।੩੫। *ਜਿੰਨੀ ਕੁ ਲੋੜ ਜਾਂ ਚਾਹੁੰਦੇ ਸਨ*

ਦੋਹਰਾ : ਇਮ ਹੀ ਸਿਖ ਨਿਤ ਜਾ ਖੜੈਂ ਸਿੰਘਨ ਘਰ ਪੁਛ ਟੋਲ।
ਦੌੜ ਦੌੜ ਸਿਖਨੀ ਦਿਵੈਂ ਸਿੰਘਨ ਕੋ ਕਰ ਬੋਲ।੩੬।



ਚੌਪਈ : ਬਹੁਤ ਪੰਥ ਕਾ ਵਾਧਾ ਭਯੋ। ਬਹੁਤ ਖਰਚ ਤਬ ਉਨਕੋ ਚਹਯੋ।
ਜੋ ਸਿੰਘਨ ਗ੍ਰਿਥਨ ਹੁਇ ਘਰ ਨਾਹੀਂ। ਸੋ ਔਰਨਾ° ਲੈਂ ਘਰੋਂ ਉਠਾਹੀਂ°।੩੭। *ਦੂਜਿਆਂ / ਚੁੱਕ ਲੈਂਦੇ*
ਖਾਣੇ ਬਸਤ ਸੁ ਲਏਂ ਉਠਾਇ। ਚਾਂਦੀ ਸੋਨੇ ਦੇਇੰ ਹਟਾਇੰ°। *ਸੋਨਾ ਚਾਂਦੀ ਨੂੰ ਹੱਥ ਨਹੀਂ ਸੀ ਪਾਉਂਦੇ*
ਲਾਂਭ ਛਾਂਭ° ਜਬ ਘੂਰਨ ਲਗੇ। ਬਹੁਤ ਥਾਇ ਇਮ ਦੰਗੇ° ਭਏ।੩੮। *ਆਲੇ-ਦੁਆਲੇ / ਲੜਾਈ-ਝਗੜੇ*
ਬਹੁਤ ਹੁਤੇ ਤਬ ਲੋਕ ਸੁਲਤਾਨੀ°। ਰਖਤ ਸਿੰਘਨ ਸੋਂ ਬਹੁ ਦੰਗਖਾਨੀ°। *ਸਖੀ ਸਰਵਰ ਦੇ ਪੁਜਾਰੀ / ਲੜਾਕੀ*
ਉਨ ਮਧ ਹੁਤੋ ਸਿੰਘਨ ਘਰ ਕੋਈ। ਚਾਹੈ ਸਿੰਘਨ ਕੋ ਕਢਯੋ ਸੋਈ।੩੯।
ਤੁਮ ਖਾਤਰ ਹਮ ਘਰ ਸਿੰਘ ਆਵੈਂ। ਇਮ ਕਰ ਹਮ ਕੋ ਬਹੁ ਸੰਤਾਵੈਂ°। *ਤੰਗ, ਸਤਾਉਣਾ*
ਸੁਲਤਾਨੀਯਨ ਸਿੰਘਨ ਬੈਰ ਵਧ ਗਯੋ। ਸਿੰਘਨ ਸੁਲਤਾਨੀਯਨ ਦੰਗਾ° ਭਯੋ।੪੦। *ਦੰਗਾ, ਫ਼ਸਾਦ*

ਦੋਹਰਾ : [2]ਜਿਮ ਜਿਮ ਪੰਥ ਬਾਧਾ ਭਯੋ ਤਿਮ ਤਿਮ ਲੋਕਨ ਅਕਾਇ।
ਬਕਰੇ ਦੂਧ ਅਰ ਘੀ ਦਹੀ ਗੁੜ ਭੀ ਛੋਡੈ ਨਾਹਿ।੪੧।

---

੧. **ਨਿਹੰਗਨ :** ਨਿਹੰਗਾਂ ਦਾ, ਫ਼ਾਰਸੀ ਵਿੱਚ ਨਿਹੰਗ ਦੇ ਅਰਥ ਹਨ ਮਗਰ ਮੱਛ ਜਾਂ ਖੜਗ, ਸ਼ਸਤਰਧਾਰੀ ਸਿੰਘ ਜੋ ਸਿਰ ਉੱਤੇ ਨੀਲੇ ਰੰਗ ਦਾ ਫਰਹਰੇ ਵਾਲਾ ਦੁਮਾਲਾ ਸਜਾਉਣ ਤੋਂ ਇਲਾਵਾ ਚਕਰ, ਤੋੜਾ, ਖੰਡਾ ਕ੍ਰਿਪਾਨ ਆਦਿ ਸ਼ਸਤਰਾਂ ਤੋਂ ਇਲਾਵਾ ਨੀਲਾ ਪਹਿਰਾਵਾ ਰੱਖਦੇ ਸਨ, ਉਨ੍ਹਾਂ ਨੂੰ ਨਿਹੰਗ ਕਿਹਾ ਜਾਂਦਾ ਸੀ। ਅਜਿਹੇ ਸਿੰਘ ਹਰ ਵੇਲੇ ਸ਼ਹੀਦੀ ਲਈ ਤਿਆਰ ਰਹਿੰਦੇ ਸਨ। ਨਿਹੰਗ ਸਿੰਘ ਆਪਣਾ ਮੁੱਢ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਸਾਹਿਬਜ਼ਾਦਾ ਫਤਹਿ ਸਿੰਘ ਤੋਂ ਮੰਨਦੇ ਹਨ। ਸਿੱਖ ਪੰਥ ਵਿੱਚ ਇਨ੍ਹਾਂ ਨੂੰ ਗੁਰੂ ਦੀਆਂ ਲਾਡਲੀਆਂ ਫ਼ੌਜਾਂ ਵੀ ਕਿਹਾ ਜਾਂਦਾ ਹੈ। ਅਠ੍ਹਾਰਵੀਂ ਸਦੀ ਦੇ ਨਿਹੰਗ ਸਿੰਘ ਬੜੇ ਉੱਚੇ ਆਚਰਣ ਵਾਲੇ ਹੋਏ ਹਨ।

੨. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ, ਦੇਖੋ ਪੰਨਾ ੪੭.

ਦੋਹਰਾ : ਗੁਰ ਸਿੰਘਨ ਘਰ ਥੀ ਕਮੀ° ਔ ਸੁਲਤਾਨੀਯਨ ਢੇਰ°। *ਤੰਗੀ, ਥੁੜਲੀ / ਕਾਫ਼ੀ ਧਨ ਮਾਲ*
ਵੜਨ ਨ ਦੇਵੈਂ ਖਾਲਸੈ ਕਿਤ ਵੜੈਂ ਅਵੇਰ ਸਵੇਰ° ।੪੨। *ਹਨੇਰੇ ਸਵੇਰੇ, ਵੇਲੇ ਕੁਵੇਲੇ*

ਚੌਪਈ : ਥੋੜਨ ਸਿੰਘਨ ਵੜਨ ਨ ਦੇਇਂ। ਤੌ ਉਨ ਕੋ ਸਿੰਘਨ ਬਾਹਰ ਘਲੇਇਂ°। *ਘੱਲ ਦਿੱਤੇ*
ਜਬ ਬਡ ਜਥਾ° ਭੁਜੰਗੀਯਨ ਕੀਯੋ। ਦਸ ਬੀਸਨ ਰਲ ਡੇਰਾ ਥੀਯੋ ।੪੩। *ਟੋਲਾ, ਗਰੋਹ, ਇਕੱਠ*
ਜਾਇ ਡੇਰਾ ਢਿਗ° ਗ੍ਰਾਮੀ° ਲਾਵੈਂ। [1]ਉਨ ਤੇ ਮੰਗ ਔ ਘੂਰ ਭੀ ਖਾਵੈਂ। *ਨੇੜੇ, ਨਜ਼ਦੀਕ / ਪਿੰਡ, ਗਰਾਮ*
ਦੇਵੈਂ ਨਹੀਂ ਤਿਸ ਬਹੁ ਸੰਤਾਹਿਂ। ਖੂਹਨ ਖੇਤ੍ਰ ਉਜਾੜ ਸੁ ਜਾਹਿਂ ।੪੪।
ਇਸੀ ਤੌਰ° ਖਾਲਸੇ ਫੜ ਲਈ। ਕਈ ਕੁ ਦਿਨ ਇਮ ਗੁਜਰੇ ਭਈ। *ਇਸ ਤਰ੍ਹਾਂ*
ਔਰ ਪੰਥ ਬਹੁ ਬਾਧੈ° ਭਏ। ਸਿੰਘਨ ਲੈਨ ਨਜਰਾਨੇ° ਠਏ ।੪੫। *ਵਾਧਾ / ਨਜ਼ਰਾਨਾ, ਨਜ਼ਰ, ਭੇਟ ਕੀਤਾ ਧਨ*
ਦਿਨੋ ਦਿਨ ਪੰਥ ਬਧਤੋ ਜਾਇ। ਖਾਣ ਪਹਰਨ ਕੀ ਥੁੜ ਭਈ ਆਇ।
ਤੌ ਪੰਥ ਨੇ ਇਮ ਮਤੋ ਮਤਾਯੋ°। ਚਹੀਯੈ ਪਿੰਡਨ ਪਰ ਨਜ਼ਰਾਨੋ° ਲਾਯੋ ।੪੬। *ਮਤਾ, ਸਲਾਹ / ਨਜ਼ਰਾਨੇ*

ਦੋਹਰਾ : ਲੋਕ ਨਜ਼ਰਾਨੇ ਨਹਿਂ ਦੇਹੈਂ ਸਿੰਘ ਲੇਵੈਂ ਦੰਗੋ° ਮਚਾਇ। *ਲੜਾਈ ਕਰਕੇ*
ਤੁਰਕਨ ਪਹਿ ਤਿਨ ਜਾਇਕੈ ਦਈ ਫਰਯਾਦ° ਸੁਨਾਇ ।੪੭। *ਸਹਾਇਤਾ ਲਈ ਪੁਕਾਰ, ਪ੍ਰਾਰਥਨਾ*

ਚੌਪਈ : ਤੌ ਚੜ੍ਹ ਫੌਜ ਤੁਰਕਨ ਕੀ ਆਈ। ਉਨ ਸਿੰਘਨ ਬਹੁ ਲਯੋ ਫੜਾਈ।
ਫੜ ਫੜ ਦੀਨੈ ਲਹੌਰ ਘਲਾਇ°। ਤੁਰਕ ਨਵਾਬ ਸੁ ਦਏ ਮਰਵਾਇ ।੪੮। *ਗ੍ਰਿਫ਼ਤਾਰ ਕਰਕੇ ਲਾਹੌਰ ਭੇਜੇ*
ਐਸੀ ਬਾਤ ਸਿੰਘਨ ਸੰਗ ਭਈ। ਸਿੰਘਨ ਭੀ ਦਯੋ ਰੌਲੋ° ਮਚਵਈ। *ਯੁੱਧ ਮਚਾ ਦਿੱਤਾ*
ਦੇਖ ਥੋੜਨ ਕੋ ਸਿੰਘਨ ਭੀ ਲੈਂ ਮਾਰੀ। ਬਹੁਤਨ ਦੇਖ ਸਿੰਘ ਰਲ ਜਾਇਂ ਝਾੜੀ° ।੪੯। *ਝਾੜ, ਜੰਗਲ*
ਸਿੰਘਨ ਤੁਰਕਨ ਬਧ ਗਇਓ ਵਾਦ°। ਕਬ ਸਿੰਘਨ ਤੁਰਕਨ ਬਨਯੋ ਥੋ ਸ੍ਵਾਦ°। *ਝਗੜਾ, ਫ਼ਸਾਦ / ਦੋਸਤੀ*
ਬੇਈਮਾਨ ਹਿੰਦੂ ਉਨ ਵਲ ਭਏ। ਯਾਂਤੇ ਅਧਿਕ ਪੰਥਹ ਬੈਰ ਭਏ ।੫੦।
ਹੁਤੇ ਸੁਲਤਾਨੀ ਅੱਧੇ ਮੁਸਲੰਮੇ°। ਹਿੰਦੂ ਕਹਾਵੈਂ ਝੂਠੇ ਨਿਕੰਮੇ। *ਸੁਲਤਾਨੀਏ ਹਿੰਦੂ ਅੱਧੇ ਮੁਸਲਮਾਨ ਸਨ*
ਓਇ ਸਿੰਘਨ ਦਸ ਦੈਂ ਪਕੜਾਇ। ਸਿੰਘ ਮਾਰੈਂ ਉਨ ਟੋਲ ਘਰ ਜਾਇ ।੫੧।

ਦੋਹਰਾ : ਜੋ ਸਿੰਘ ਕਾਬੂ ਉਨ ਆਵੈ ਸੋਇ ਓਇ ਦੇਵੈਂ ਮਾਰ।
ਸਿੰਘਨ ਔ ਸੁਲਤਾਨੀਅਨ ਵਧ ਗਈ ਇਮ ਬਡ ਰਾਰ° ।੫੨। *ਦੁਸ਼ਮਣੀ, ਵੈਰ*

ਚੌਪਈ : ਥੋਰਨ° ਜਟ ਸਿੰਘ ਕਾਬੂ ਨ ਆਵੈਂ। ਸੋ ਬਹੁਤ ਤੁਰਕਨ ਚਾੜ੍ਹ ਲਿਆਵੈਂ। *ਥੋੜ੍ਹਿਆਂ ਤੋਂ*
ਤੌ ਸਿੰਘ ਜਾਇ ਝਾੜੀਂ ਰਲ ਬਹੈਂ। ਆਗੀ ਪੀਛੈ ਫੜ ਤੁਰਕਨ ਖੋਹਿ ਖਹੈਂ° ।੫੩। *ਖੋਹ ਕੇ ਖਾ ਲੈਂਦੇ ਸਨ*
ਜਬ ਪਰ ਪੰਥਹੁ ਪੜੇ ਨ ਜੋਰ। ਫੜੇ ਸਿੰਘਨ ਕੈ ਪਿਤ ਮਾਤ ਟੋਰ°। *ਮਾਤਾ ਪਿਤਾ ਲੱਭ ਕੇ ਫੜ ਲਏ*
ਔਰ ਸਿੰਘ ਜੋਊ ਕਿਰਤ ਕਮਾਹਿ। ਉਨਕੋ ਪਕੜ ਸੋ ਦੇਂ ਮਰਵਾਹਿ ।੫੪।
ਹੁਤੇ ਗੁਰਦ੍ਵਾਰੇ ਜੋ ਸਿੰਘ ਰਹੇਂ। ਧ੍ਰਮਸਾਲਨ ਮਧ ਬੁੰਗਨ° ਬਹੇਂ। *ਬੁੰਗਿਆਂ ਵਿੱਚ ਰਹਿਣ ਵਾਲੇ*
ਸੋ ਭੀ ਤੁਰਕਨ ਦੇਇਂ ਫੜਾਇ। ਤੁਰਕ ਤਿਨ ਮਾਰੈਂ ਸੀਸ ਕਟਾਇ ।੫੫।
ਔਰ ਠੌਰ° ਕਿਤ ਸਿੰਘ ਹਥ ਆਹਿ। ਤੁਰਤ ਫੁਰਤ ਤਿਹ ਦੇਂ ਮਰਵਾਹਿ। *ਜਿੱਥੇ ਵੀ ਕਿਤੇ*
ਤੌ ਭੀ ਹੋਣੇਂ ਸਿੰਘ ਟਲੈਂ ਸੁ ਨਾਹੀ। ਮਰਨੋਂ ਮਝੈਲੈਂ° ਨਾਹਿਂ ਡਰਾਹੀ ।੫੬। *ਮਾਝੇ ਦੇ ਲੋਕ*

੧. ਛਪੇ ਪਾਠ ਵਿੱਚ ਏਥੇ 'ਜੋ ਉਨ ਕੋ ਕੋਈ ਘਨਾ ਸਤਾਵੈ' ਅੰਕਿਤ ਹੈ, ਦੇਖੋ ਪੰਨਾ ੪੭.

 

ਦੋਹਰਾ : ਰਹਤ ਖੂਬ ਬੁਧ ਖੂਬ ਲਖ ਬਾਣੀ ਖੂਬ ਪੜ੍ਹਾਇ।[1]
ਸੁਲਤਾਨੀ° ਦਿਵਾਨੀ° ਛੋਡ ਆਦਿ ਸਤਿਗੁਰ ਪੰਥ ਰਲਵਾਹਿ ।੫੭। *ਸੁਲਤਾਨੀਏ / ਚਾਕਰੀ*

ਚੌਪਈ : ਦਿਨੇ ਰਾਤ ਪੰਥ ਵਧਤੋ ਆਵਤ। ਘਰ ਤੇ ਲਯਾ ਕਈ ਸਿੰਘਨ ਖਲਾਵਤ°। *ਭੋਜਨ ਛਕਾਉਂਦੇ*
ਕਿਸੈ ਪੁਤ੍ਰ ਪੋਤ੍ਰੈ ਕੋਈ ਆਪ। ਰਲੈ ਖਾਲਸੈ ਲਖ ਬਡ ਪਰਤਾਪ ।੫੮।
ਕੋ ਭੂਖੋ ਕੋ ਨੰਗੋ ਹੋਊ। ਰਲ ਖਾਲਸੈ ਸੁਖ ਪਾਵੈ ਸੋਊ।
ਮਾਮਲਯੋਂ ਟੋਟਾ ਜਿਸ ਜੁਮੇਂ ਰਹਾਇ°। ਹੁਇ ਘਾਟੋ ਜਿਸ ਸੌਦਯੋਂ ਆਇ° ।੫੯। *ਬਾਕੀ / ਸੌਦਾ, ਵਪਾਰ*
ਜੋਰੋ ਜੋਰੀ° ਜਿਸ ਗਲ ਪਾਇ। ਰਹਿਨ ਨਾ ਮਿਲੈ ਕਹੂੰ ਕਿਤ ਜਾਇ°। *ਜ਼ਬਰਦਸਤੀ / ਕਿਧਰੇ ਜਾਣ ਲਈ*
ਸੋ ਨਰ ਪੰਥ ਖਾਲਸੈ ਵੜੈ°। ਨਹੀਂ ਗਮ° ਵਹਿ ਕਾਹੂੰ° ਕਰੈ ।੬੦। *ਸ਼ਾਮਿਲ / ਫ਼ਿਕਰ / ਕਿਸੇ ਦਾ*

ਦੋਹਰਾ : ਇਸੀ ਤੌਰ ਨਿਤ ਖਾਲਸੋ ਜਨਮੋ ਜਨਮ ਵਧਾਇ।
ਸੋ ਪੰਥ ਸਾਗਰ° ਜਿਮ ਅਚਲ ਕੋ ਇਸ ਸਕੈ ਸੁਕਾਇ° ।੬੧। *ਸਮੁੰਦਰ / ਸੁਕਾਉਣਾ, ਪਾਣੀ ਰਹਿਤ*

ਚੌਪਈ : ਪੰਥ ਥੋੜ੍ਰੇ ਔ ਥੋੜ੍ਰੇ ਅਸਬਾਬੂ°। ਇਸ ਕਰ ਪੰਥਹੁ ਪੁਜੈ ਨ ਕਾਬੂ। *ਸਾਧਨ, ਸਾਜ਼ ਸਮਾਨ*
ਸਰਬ ਦੇਸ਼ ਤੁਰਕਨ ਕੇ ਪਾਸ। ਬਹੁਤੋ ਔ ਬਹੁਤੀ ਫੌਜ ਖਾਸ ।੬੨।
ਬਡੇ ਕੋਟ° ਔ ਬਡੇ ਤੋਪਖਾਨੇ। ਸਿੰਘਨ ਪਹਿ ਨਹਿ ਕਛੂ ਸਮਾਨੈ। *ਵੱਡੇ ਵੱਡੇ ਕਿਲ੍ਹੇ*
ਰਲ ਸੁਲਤਾਨੀਅਨ ਕਰੀ ਖੁਆਰੀ°। ਛਡ ਘਰ ਸਿੰਘ ਰਲ ਗਏ ਝਾੜੀ ।੬੩। *ਤਬਾਹੀ / ਜੰਗਲ*
[2]ਤੌ ਭੀ ਤੁਰਕਨਿ ਸਿੰਘ ਸਤਾਵੈ। ਝਾੜਨਿ ਨਿਕਸਿ ਲੂਟਿ ਮਰਿ ਜਾਵੈ।
ਕਹੈ ਪਤਿਸਾਹੀ ਤੁਰਕਨਿ ਲੇਹਿਂ। ਦੁਸਟ ਲੋਕ ਸੁਣ ਠਠੋ° ਕਰੇਹਿ ।੬੪। *ਮਖੌਲ*
ਇਕ ਝੁਗੀ ਮਧ ਉਜਾੜ ਸੁ ਮਹਿਰ° ਅਖਾਇਦਾ। *ਮੁਖੀਆ, ਪ੍ਰਧਾਨ*
ਘਰ ਇਕ ਲੰਗੜਾ ਢਗਾ ਵਗ ਚਰਵਾਇਦਾ ।੬੫।
ਗੀਤਾਂ ਦੀ ਸਾਰ ਨ ਜਾਣਹਿ ਰਹਿੰਦਾ ਰਾਗ ਵਿਚ।
ਬੂਟਾ ਡੇਢ ਇਰੰਡ ਮੀਆਂ ਬਹੈ ਬਾਗ ਵਿਚ ।੬੬।
ਐਸੇ ਸੋ ਕਰ ਮਸਕਰੀ° ਸਿੰਘਨ ਖਿਜਾਵੈ° ਲੋਗ। *ਮਸਖ਼ਰੀ / ਖਿਝਾਉਣ*
ਦਾਰੂ° ਮਧ ਸੁ ਇਕ ਟਿੰਡੈ ਮੁਹਿਮ ਪਤਿਸਾਹਿਨ ਜੋਗ ।੬੭। *ਬਰੂਦ*

## ੧੮.੧. ਅਨੰਦਪੁਰ ਕੋ ਪ੍ਰਸੰਗ ਤੁਰਯੋ[3]

ਚੌਪਈ : ਅਬ ਸੁਨੀਯੋ ਅਨੰਦਪੁਰ ਕੀ ਬਾਤ। ਰਹੀ ਬਾਤ ਅਬ ਉਤ ਵਲ ਜਾਤ°। *ਬਾਕੀ ਰਹੀ ਗੱਲ ਵੱਲ*
ਪਰਯੋ ਬੈਰ ਜਿਮ ਪ੍ਰਬਤੀਅਨ° ਸਾਥ। ਲਿਖਤ ਸਭੀ ਵਡ ਗ੍ਰੰਥ ਹੁਇ ਜਾਤ ।੧। *ਪਹਾੜੀ ਰਾਜਿਆਂ ਨਾਲ*
ਗੁਰ ਬਿਲਾਸ° ਮੱਧ ਬਹੁ ਕਹੀ। ਕਹੀ ਚਹੀਯੈ ਜੋ ਉਸ ਤੇ ਰਹੀ। *ਸੁੱਖਾ ਸਿੰਘ ਲਿਖਤ ਗੁਰ ਬਿਲਾਸ ਵਿੱਚ*
ਯਾਤੇ ਬਹੁਤ ਨ ਕਹੂੰ ਪਸਾਰਾ°। ਬਹੁਤ ਪਸਾਰੈ ਹੁਇ ਗ੍ਰੰਥ ਭਾਰਾ ।੨। *ਵਿਸਥਾਰ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਸ ਤੋਂ ਅਗਲਾ ਪੱਤਰਾ (੨੮) ਗ਼ਾਇਬ ਹੈ ਜਿਸ ਕਰਕੇ ਇਹ ਛੰਦ ਅਧੂਰਾ ਹੈ ਤੇ ਇਸ ਤੋਂ ਅਗਲੇ ਛੰਦ ਨੰ: ੫੮-੬੭ ਵੀ ਨਹੀਂ ਮਿਲਦੇ।
੨. ਇਸ ਤੋਂ ਅਗਲਾ ਪਾਠ, ਛੰਦ ਨੰ: ੬੪-੬੭ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ।
੩. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਪੱਤਰਾ ਨੰ: ੨੮ ਨਾ ਹੋਣ ਕਰਕੇ ਇਸ ਸਾਖੀ ਦਾ ਸਿਰਲੇਖ ਤੇ ਆਰੰਭਕ ਛੰਦ (੧-੮) ਨਹੀਂ ਮਿਲਦੇ।

ਬਹੁਤ ਹੋਇ ਜਿਸ ਸੁਨਨੈ ਹੇਤ। ਗੁਰ ਬਿਲਾਸ ਤੇ ਸੋ ਲਵੇ ਭੇਤ°। ਜਾਣਕਾਰੀ
ਬੀਜ ਮਾਤ੍ਰ° ਸੋ ਭੀ ਕਹਿ ਦੇਊਂ। ਪਰਸੰਗ ਅਗਲੋ ਪਿਛੋ ਮਿਲੇਊਂ।੩। ਤਤਸਾਰ, ਸੰਖੇਪ ਵਿਚ

ਦੋਹਰਾ : ਜਬ ਸਤਿਗੁਰ ਖੜਗੋ° ਚੁਕਾ ਪੰਥ ਬਧਾਵਨ ਉਪਾਇ। ਕ੍ਰਿਪਾਨ, ਤਲਵਾਰ
ਹੇਤ° ਵਧਯੋ ਸੰਗ ਖਾਲਸੈ ਔਰ ਦਏ ਸਭ ਪਿਛੈ ਪਾਇ°।੪। ਪਿਆਰ, ਪ੍ਰੀਤ / ਬਾਕੀ, ਹੋਰ ਪਿੱਛੇ ਰਹਿ ਗਏ

ਚੌਪਈ : ਸਤਿਗੁਰ ਕਰੈਂ ਵਡ ਖਾਲਸੈ ਹੇਤ। ਚੰਗੀ ਵਸਤ ਗੁਰ ਪੰਥੈ ਦੇਤ।
ਜਹਿਂ ਹੁਤੇ ਮਸੰਦ ਮੇਵੜੇ[੧] ਜਾਤ। ਤਹਿਂ ਤਹਿਂ ਸਤਿਗੁਰ ਸਿੰਘਨ ਘਲਾਤ°।੫। ਚਲਦੇ, ਭੇਜਦੇ
ਗੁਰਦ੍ਵਾਰਨ ਔ ਹਜੂਰਹਿਂ ਪਾਸ। ਖਾਲਸੈ ਸੌਂਪੀ ਕਰਨ ਅਰਦਾਸ।
ਮਾਲ ਮੁਲਖ ਔ ਤੋਸ਼ੇਖਾਨੀ°। ਸਭੈ ਚੀਜ਼ ਪਾਸ ਖਾਲਸੈ ਠਾਨੀ।੬। ਕੀਮਤੀ ਸਮਾਨ ਦਾ ਖ਼ਜ਼ਾਨਾ
ਮੇਵੜੇ ਮਸੰਦਨ ਕਹਯੋ ਸਿੰਘ ਹੋਵੋ। ਨਹੀਂ ਤਾਂ ਆਪਨੀ ਪਤ ਜਾਨ° ਖੋਵੋ। ਇੱਜ਼ਤ ਤੇ ਜਾਨ
ਸੋਊ ਮਸੰਦਨ ਲਾਗੈ ਬੁਰੀ। ਜਨ° ਉਨ ਲਾਗੀ ਸੀਨੈ ਛੁਰੀ।੭। ਜਿਵੇਂ
ਤਿਨ ਮਾਤਾ° ਪਹਿ ਚੁਗਲੀ ਖਾਈ। ਕਹੈਂ ਗੁਰ ਕੋ ਕਮਲਤਨ° ਆਈ। ਮਾਤਾ ਗੁਜਰੀ / ਪਾਗਲਪਨ
ਦੇਵੈਂ ਸਿੰਘਨ ਮਾਲ ਲੁਟਾਇ। ਕਿਮ ਸਿੰਘਨ ਤੇ ਮੁਲਕ ਮਿਲਾਇ°।੮। ਮਿਲੇਗਾ
ਕਯਾ ਜਟ ਬੂਟਨ ਪਤਿਸ਼ਾਹੁ ਬਣਾਵੈਂ। ਕਯਾ ਛੇਲੀ ਸੇਤੀ ਸ਼ੇਰ° ਤੁੜਾਵੈਂ। ਬੱਕਰੀ ਨਾਲ ਸ਼ੇਰ ਦਾ ਸ਼ਿਕਾਰ
ਚਿੜੀਯਨ ਤੇ ਮਰਵਾਏਂ ਬਾਜ। ਤੌ ਜੱਟ ਬੂਟਨ ਆਵੇ ਰਾਜ।੯।



ਦੋਹਰਾ : ਜੌ ਪਤਸਾਹਿਨ° ਯਹ ਸੁਨੀ ਦੇਵੈਂ ਫੌਜ ਚੜ੍ਹਾਇ। ਮੁਗਲ ਬਾਦਸ਼ਾਹ
ਠੌਰ° ਨ ਲਭਊ ਗੁਰ ਲੁਕਨ° ਫੜ ਸਭ ਦੇਂ ਮਰਵਾਇਂ।੧੦। ਜਗ੍ਹਾ / ਲੁਕਣ ਲਈ

ਚੌਪਈ : ਸੋਊ ਬਾਤ ਮਾਤਾ ਮੰਨ ਲਈ। ਸਭੀ ਬਾਤ ਤੈਂ ਸਚੀ ਕਹੀ।
ਦਿਵਾਨ[੨] ਮੁਸੱਦੀ[੩] ਸਦ ਲਏ ਸਾਰੇ। ਕਹੈਂ ਗੁਰੂ ਗਈ ਬਾਇ° ਸੁ ਮਾਰੇ।੧੧। ਸਿਰ ਫਿਰ ਗਿਆ
ਜਿਸ ਦਿਨ ਤੇ ਚੰਡੀ ਜਗਵਾਈ। ਚੰਡੀ ਕੋਪ° ਕਰ ਉਲਟੀ ਆਈ। ਚੰਡੀ ਦਾ ਕ੍ਰੋਧ
ਪਤਿਸਾਹਿਨ ਸਿਉਂ ਬਾਧਯੋ ਬੈਰ। ਸੋ ਮਾਰਹਿਂਗੇ ਸਬਹਨਿ° ਘੇਰ।੧੨। ਸਾਰਿਆਂ ਨੂੰ
ਅਬ ਮਿਲ ਸਬਹਨਿ ਕੀਯੋ ਉਪਾਇ। ਜੁਝਾਰ ਸਿੰਘ[੪] ਦਯੋ ਟਿਕੋ° ਬਹਾਇ। ਗੁਰਿਆਈ ਦਾ ਟਿੱਕਾ, ਤਿਲਕ
ਤਬ ਸਤਿਗੁਰ ਸੁਨ ਕੋਪੀ° ਧਾਰੀ। ਕਹਯੋ ਬਚਨ ਸਬਹਨ ਗਈ ਬਾਇ ਮਾਰੀ।੧੩। ਗੁੱਸਾ, ਕ੍ਰੋਧ

---

੧. **ਮੇਵੜੇ :** ਹਰਕਾਰੇ, ਅਕਬਰ ਬਾਦਸ਼ਾਹ ਦੇ ਸਮੇਂ ਡਾਕ ਦੇ ਪ੍ਰਬੰਧ ਲਈ ਰੱਖੇ ਲੋਕ ਜੋ ਸੁਨੇਹਾ ਤੇਜ਼ੀ ਨਾਲ ਪਹੁੰਚਾਉਣ ਵਿੱਚ ਬੜੇ ਮਾਹਿਰ ਸਨ। ਸਿੱਖ ਗੁਰੂਆਂ ਨੇ ਆਪਣੇ ਹੁਕਮਨਾਮੇ ਤੇ ਸੁਨੇਹੇ ਸੰਗਤਾਂ ਤਕ ਪਹੁੰਚਾਉਣ ਲਈ ਮੇਵੜੇ ਰੱਖੇ ਹੋਏ ਸਨ।

੨. **ਦਿਵਾਨ :** ਦੀਵਾਨ, ਮੁਗਲ ਰਾਜ ਵਿੱਚ ਸੂਬੇਦਾਰ (ਗਵਰਨਰ) ਦੇ ਅਧੀਨ ਪ੍ਰਾਂਤ ਦੇ ਵਿੱਤੀ ਮਾਮਲਿਆਂ ਦਾ ਅਧਿਕਾਰੀ ਜਾਂ ਮੰਤਰੀ। ਸਿੱਖ ਗੁਰੂਆਂ ਦੇ ਦਰਬਾਰ ਵਿੱਚ ਵੀ ਦੀਵਾਨ ਦੀ ਪਦਵੀ ਉੱਪਰ ਕੁੱਝ ਸਿੱਖਾਂ ਦੇ ਕਾਰਜ-ਭਾਰ ਦੇ ਹਵਾਲੇ ਮਿਲਦੇ ਹਨ।

੩. **ਮੁਸੱਦੀ :** ਮੁਨਸ਼ੀ, ਦਫ਼ਤਰ ਦਾ ਕਲਰਕ, ਸਿੱਖ ਗੁਰੂਆਂ ਦੇ ਦਰਬਾਰ ਵਿੱਚ ਸੰਗਤਾਂ ਵੱਲ ਹੁਕਮਨਾਮੇ ਆਦਿ ਲਿਖਣ ਤੇ ਹਿਸਾਬ-ਕਿਤਾਬ ਰੱਖਣ ਲਈ ਸ਼ਾਇਦ ਮੁਸੱਦੀ ਦਾ ਕਾਰਜ ਕਰਨ ਵਾਲੇ ਕੁੱਝ ਸਿੱਖ ਸਨ।

੪. **ਜੁਝਾਰ ਸਿੰਘ :** ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਸਾਹਿਬਜ਼ਾਦਾ ਜੁਝਾਰ ਸਿੰਘ, ਜਿਨ੍ਹਾਂ ਦਾ ਜਨਮ ਮਾਤਾ ਜੀਤੋ ਦੀ ਕੁੱਖੋਂ ੧੬੯੦ ਈ. ਵਿੱਚ ਹੋਇਆ ਤੇ ਦਸੰਬਰ ੧੭੦੫ ਈ. ਵਿੱਚ ਚਮਕੌਰ ਦੇ ਜੰਗ ਵਿੱਚ ਸ਼ਹੀਦੀ ਪਾਈ। ਇਹ ਸਾਹਿਬਜ਼ਾਦਾ ਅਜੀਤ ਸਿੰਘ ਤੋਂ ਉਮਰ ਵਿੱਚ ਛੋਟੇ ਸਨ ਪਰ ਏਥੇ ਭੰਗੂ ਜੀ ਨੇ ਉਨ੍ਹਾਂ ਨੂੰ ਵੱਡੇ ਖ਼ਿਆਲ ਕੀਤਾ ਹੈ, ਜੋ ਭੁੱਲ ਹੈ।

ਮਸੰਦਨ ਪਰ ਜਬ ਪਰ ਗਈ ਬਾਈ। ਗੁਰੂ ਗ੍ਰੰਥ° ਤਿਨ ਦਯੋ ਫੁਕਾਈ। *ਗ੍ਰੰਥ ਸਾਹਿਬ ਫੂਕ ਦਿਤਾ*
ਤਿਹ ਪਰ ਦੀਨੋ ਡੇਹਰੋ° ਚਿਨਵਾਇ। ਹੁਤੋ ਪਿੰਡ ਤਿਸ ਤਾਂ ਪਰਨਾਇ।੧੪।
*ਉਸ ਜਗ੍ਹਾ ਉਤੇ ਦੇਹੁਰਾ ਉਸਾਰ ਦਿੱਤਾ*

ਦੋਹਰਾ : ਗੁਰ ਸੰਗਤ ਉਨ ਤੋੜ ਬਹੁ ਤਿਹ ਥਾਂ ਲਈ ਪਰਸਾਇ°। *ਭੇਟਣਾ, ਮਿਲਣਾ*
ਐਸੀ ਐਸੀ ਬਾਤ ਸੁਨ ਭਏ ਸਤਿਗੁਰ ਕੋਪਵਾਇ।੧੫।

ਚੌਪਈ : [੧]ਗੁਰ ਢਿਗ ਨਿਕਾਲਨਿ ਇਮਿ ਨਕਲ ਆਇ ਕਰੀ। ਜਿਮ ਮਸੰਦ ਕਹਾਵੈ ਗੁਰ ਸਿਖਨ ਘਰ ਜਈ।
ਅਣਿ ਹੁੰਦੇ ਘਰਿ ਲੇਹਿਂ ਦੁਖਾਇ। ਇਮ ਸਮੋ ਪੁਜਯੋ ਉਨਿ ਕੈ ਸਿਰਿ ਆਇ।੧੬।
ਸਤਿਗੁਰ ਹੁਕਮ ਖਾਲਸੈ ਭਯੋ। ਮਸੰਦ ਭੇਟ ਚੰਡੀ ਕਰ° ਦਯੋ। *ਤਲਵਾਰ ਦੀ ਭੇਟ*
ਕਈ ਸ਼ਸਤ੍ਰੀ ਕਈ ਨੇਹ ਚਣਾਇ। ਕਈ ਘਸੀਟ ਮਾਰੇ ਕਈ ਤੇਲ ਤਲਾਇ।੧੭।

ਦੋਹਰਾ : ਔਰ ਬਾਤ ਜੌ ਲਿਖੋਂ ਗ੍ਰੰਥ ਅਧਿਕ ਹੁਇ ਜਾਇ।
ਗੁਰ ਬਿਲਾਸ ਮਧ ਟੋਲਿਕੈ ਲੀਜੌ ਮਨ ਪਤਿਯਾਇ°।੧੮। *ਵਿਸ਼ਵਾਸ, ਯਕੀਨ*

## ੧੮.੨. ਅਨੰਦਪੁਰ ਕੋ ਪ੍ਰਸੰਗ—੨
### (ਅਨੰਦਪੁਰ ਜੰਗ)



ਦੋਹਰਾ : ਮਾਤਾ ਗੁਜਰੀ ਭੀ ਤਬੈ ਸਤਿਗੁਰ ਮਨ੍ਹੇਂ° ਸੁ ਕੀਨ। *ਰੋਕਣਾ*
ਪੰਥ ਖਾਲਸੈ ਹੱਥ ਤੈਂ ਸਭ ਕਿਛੁ ਕਯੋਂ ਕਰ ਦੀਨ।੧।

ਚੌਪਈ : ਏ ਦੰਗੀ° ਬਹੁ ਦੰਗੋ ਮਚਾਵੈਂ। ਲਾਇ ਬੁਰਾਈ ਹਮ ਸਿਰ ਜਾਵੈਂ। *ਫ਼ਸਾਦੀ, ਝਗੜਾਲੂ*
ਬਖਤ° ਬਣੈ ਕੋਈ ਰਹੁਗ ਨ ਪਾਸ। ਜਿਸਕੋ ਤੂੰ ਕਹੈਂ ਖਾਲਸੋ ਖਾਸ।੨। *ਭੀੜ, ਔਖੇ ਵੇਲੇ*
ਏ ਪੁਤ੍ਰ ਪਰਾਏ ਕਿਸ ਕੰਮ ਆਏ। ਆਪਨੇ ਜਾਏ° ਪਿੱਛੇ ਹਟਾਏ। *ਆਪਣੇ ਜਨਮੇ*
ਬਚ° ਕਹੇ ਮਾਇ° ਮੰਨੇ ਨ ਕਾਇ। ਤੌ ਸਤਿਗੁਰ ਬੋਲੈ ਸੰਗ ਕ੍ਰੋਧੈ ਜੋਲੇ°।੩। *ਬਚਨ, ਬੋਲ / ਮਾਤਾ*
ਸੁਨ ਮਾਤਾ ਗੁਜਰੀ ਤੂੰ ਭਈ ਉਜਰੀ°। ਪੰਥ ਨਿੰਦ ਉਚਾਰੈਂ ਸੋ ਘਰ ਪਈ ਖਾਰੈ°। *ਲੋਕਾਂ ਦੀ ਬੁੱਧੀ / ਕੁਹਾੜੇ*
ਤੂੰ ਨਿੰਦਕਨ ਡਹਕਾਈ°। ਨਿੰਦ ਪੰਥ ਨ ਸੁਣ ਤੂੰ ਕਾਈ।੪। *ਧੋਖੇ ਵਿਚ ਆਈ*

ਦੋਹਰਾ : ਤੌ ਸਤਿਗੁਰ ਸ੍ਰੀ ਖਾਲਸੇ ਆਗਯਾ ਯੌਂ ਕਰ ਦੀਨ।
ਸੰਕ° ਨ ਕਰਿਯੋ ਕਿਸੇ ਕੀ ਜੋ ਲੱਭੈ ਸੋ ਖਾਹੋ ਛੀਨ°।੫। *ਡਰ, ਸ਼ੰਕਾ / ਖੋਹ ਕੇ*

ਚੌਪਈ : [੨]ਲੰਗਰ ਕਰਨੋ ਦੀਯੋ ਹਟਾਇ। ਲੂਟ ਖਾਣ ਦੀਯੋ ਪ੍ਰਬਤ ਬਤਾਇ।
ਕਈ ਬਾਰ ਸਿੰਘਨ ਲਏ ਲੂਟ। ਕਮਲੋਟ[੩] ਆਦ ਸਭ ਕਰ ਲਈ ਛੂਟ।੬।

---

੧. ਇਹ ਛੰਦ ਛਪੇ ਸੰਸਕਰਣ ਵਿੱਚ ਮੌਜੂਦ ਨਹੀਂ, ਦੇਖੋ ਪੰਨਾ ੫੦.
੨. ਇਹ ਬੰਦ ਛਪੇ ਸੰਸਕਰਣ ਵਿੱਚ ਨਹੀਂ ਹੈ। ਇਸ ਦੇ ਆਉਣ ਨਾਲ ਛੰਦਾਂ ਦੀਆਂ ਲਾਈਨਾਂ ਅੱਗੇ ਪਿੱਛੇ ਹੋ ਗਈਆਂ ਹਨ ਜਿਸ ਨਾਲ ਛੰਦ ਨੰ: ੧੨ ਤੋਂ ਬਾਅਦ ਛੰਦ ਨੰ: ੧੩ ਜੋ ਅਧੂਰਾ ਸੀ, ਹੁਣ ਪੂਰਾ ਹੋ ਗਿਆ ਹੈ, ਦੇਖੋ ਪੰਨਾ ੫੧.
੩. **ਕਮਲੋਟ** : ਕਲਮੋਟ, ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਊਨਾ ਦਾ ਇਕ ਪਿੰਡ, ਜਿਸ ਦੇ ਵਾਸੀ ਅਨੰਦਪੁਰ ਨੂੰ ਆਉਂਦੀਆਂ ਸਿੱਖ ਸੰਗਤਾਂ ਨੂੰ ਲੁੱਟ ਲੈਂਦੇ ਸਨ। ਦਸਮੇਸ਼ ਜੀ ਨੇ ਇਸ ਉੱਪਰ ਚੜ੍ਹਾਈ ਕਰਕੇ ਲੋਕਾਂ ਨੂੰ ਸਜ਼ਾ ਦਿੱਤੀ ਸੀ। ਇਸ ਦਾ ਨਾਮ ਖੇੜਾ ਕਲਮੋਟ ਵੀ ਹੈ।

ਝੱਖੀਂ ਕਮਲੋਟ ਪਿੰਡਾਂ ਲੀਨੇ ਮਾਰ। ਦੂਣ ਟਿਬੈ ਕਰ ਦੀਨੋ ਖ੍ਵਾਰ। *ਝੱਖੀ ਵਿਚ ਪਿੰਡ / ਕਮਲੋਟ ਦੇ ਟੋਂਗਲੀ*
ਤੌ ਪ੍ਰਬਤੀਯਨਾਂ ਆਨ ਮਚਾਈ ਲੜਾਈ। ਸਿੰਘਨ ਦੀਏ ਰਾਜੇ ਭਜਾਈਂ।੭। *ਪਹਾੜੀ ਰਾਜਿਆਂ / ਭਜਾ ਦਿੱਤੇ*
ਹੋਇ ਫਿੱਕੇਂ ਘਰ ਬੈਠੇ ਜਾਇ। ਮੁਲਕ ਲਯੋ ਉਨ ਸਿੰਘਨ ਉਗਰਾਹਿ। *ਫਿੱਕੇ, ਨਿਰਾਸ ਹੋ ਕੇ*
ਫ਼ਰਯਾਦੀ ਕਹਲੂਰੀਏਾਂ ਦਿੱਲੀ ਗਏ। ਪ੍ਰਬਤੀਯਨ ਪਰ ਸੁਕੈਲੈਂ ਆਏ।੮। *ਸਾਕ ਸੰਬੰਧੀ, ਮੁਕਾਲ*
ਹੁਤ ਰਾਜੇ ਜੇ ਬਾਈ ਠਾਣੈਂ। ਸਤ ਧਾਰਨ ਮਧ ਜਲੰਧ੍ਰੀ ਜਾਣੈ। *ਪਰਬਤਾਂ ਦੀਆਂ ਬਾਈ ਧਾਰਾਂ ਦੇ ਰਾਜੇ*
ਤੌ ਆਇ ਅਨੰਦਪੁਰ ਘਤੀ ਲੜਾਈ। ਹਾਰ ਭਜੇ ਵੈ ਰਾਜੇ ਬਾਈ।੯।
ਤੌ ਹਾਰ ਸਭੇ ਸੁਮਿੰਦੇ ਭਏ। ਟਕੇ ਦੇਨਾਂ ਦਿੱਲੀਪਤਿ ਸੌਂ ਰਹੇ। *ਮੁਗਲ ਸਰਕਾਰ ਦਾ ਟੈਕਸ*
ਕਹੈਂ ਹਮਾਰੀ ਮੱਦਤਾਂ ਕਰੋ। ਨਹੀਂ ਤ ਮਾਮਲੋਂ ਉਨ ਹੀ ਕੋ ਭਰੌਂ।੧੦। *ਮੱਦਦ, ਸਹਾਇਤਾ / ਮਾਮਲਾ, ਭੂਮੀ ਕਰ*
ਉਨ ਨੈ ਫੌਜ ਬਹੁਤੋ ਕਰ ਲਈ। ਉਨ ਪਹਿ ਦ੍ਰਬਾਂ ਆਵਤ ਬਹੁਤਈ। *ਧਨ ਮਾਲ*
ਵਹੁ ਗੁਰੂ ਕਹਾਵੈ ਸਾਰੀ ਹਿੰਦ। ਵਹੁ ਚਾਹੈ ਮਾਰੈ ਪਤਸ਼ਾਹਨ ਜਿੰਦ।੧੧।
ਵਹੁ ਆਪ ਸਚਾ ਪਤਿਸ਼ਾਹ ਕਹਾਵੈ। ਵਹੁ ਤੁਮਕੋ ਝੂਠਾ ਸ਼ਾਹੁ ਬਨਾਵੈ।
ਉਸ ਦਰਬ ਕਰੋੜਨ ਕੀ ਥੁੜ ਨਾਹਿ। ਕਈ ਰਸਾਇਣੀਂ ਰਹੈਂ ਸੰਗ ਵਾਇ।੧੨। *ਰਸਾਇਣ ਵਿਦਿਆ ਵਾਲੇ*
ਰਾਜੇ ਭੀਮ ਚੰਦ ਕਹਲੂਰੀਏ ਕਹੀ। ਨੌਰੰਗੈਂ ਪਤਸ਼ਾਹਿ ਸੁਨ ਚਿੰਤਾ ਪਈ। *ਔਰੰਗਜ਼ੇਬ*
ਮਤ ਕਤਾਂ ਹਮ ਪਰ ਸੋ ਚੜ੍ਹ ਆਏ। ਕੱਚੀ ਬਲਾਇਂ ਅਬ ਲਈਏ ਦਬਾਇ।੧੩।
*ਮਤਾਂ ਕਿਧਰੇ / ਨਵੀਂ ਮੁਸੀਬਤ*

ਦੋਹਰਾ: ਦਸ ਲਖ ਫੌਜ ਕਾਬਲ ਦਰੈਂ ਪਤਿਦਿੱਲੀ ਹੁਤੀ ਰਖਾਇ। *ਕਾਬੁਲ, ਦਰਾ ਖ਼ੈਬਰ ਵੱਲ*
ਦੀਨੈ ਰੁੱਕੈਂ ਲਿਖ ਉਨੈਂ ਪੜੇ ਗੁਰੂ ਪਰ ਧਾਇਂ।੧੪। *ਰੁੱਕਾ, ਪਰਵਾਨਾ / ਧਾਵਾ ਕਰ ਦਿਓ*

ਚੌਪਈ: ਚਾਰ ਵੱਲ ਤੈ ਫਊਜ ਸੁ ਦਊੜੀ। ਛਡੀ ਦੇਰਾਂ ਸੰਗ ਕਾਹਲ ਦੌੜੀ। *ਦੇਰੀ ਛੱਡ ਕੇ*
ਸਿੱਖ ਹੁਤੇ ਥੇ ਜੋ ਉਨ ਸਾਥ। ਘੱਲੀ ਖਬਰ ਉਨ ਸੁਨ ਸੁਨ ਬਾਤ।੧੫।
ਸੁਣ ਅਨੰਦਪੁਰ ਭਾਜੜ ਪਰੀ। ਲੋਕਨ ਨਠਨ ਨਾ ਲੱਭੈ ਗਰੀਂ। *ਗਲੀ, ਰਸਤਾ*
ਸਤਿਗੁਰ ਰਹਯੋ ਬਹੁ ਧੀਰ ਧ੍ਰਵਾਇਂ। ਕਰੂਗੁ ਸਤਿਗੁਰ ਆਨ ਸਹਾਇ।੧੬। *ਧੀਰਜ, ਧਰਵਾਸ ਦੇਣਾ*
ਅਨਪੁੱਛੇ ਲੋਕ ਭਜਨ ਪਏ। ਨਾਂਹਿ ਗੁਰੂ ਜੀ ਆਪੈ ਰਹੇ।
ਸਤਿਗੁਰ ਕਹਯੋ ਤੁਮ ਦ੍ਰਿੜਤਾ ਧਾਰੋ। ਕਰਤਾਰ ਆਇ ਹਮ ਕਰੂਗੁ ਸਹਾਰੋ।੧੭।
ਆਈ ਆਈਂ ਚੌਤਰਫੋਂ ਹੋਇ। ਛਾਢ ਸਕੈਂ ਕਰ ਨਨੈ ਕੋਇ।
*ਮੁਗਲ ਫ਼ੌਜ ਦੇ ਆਉਣ ਦੀ ਅਫ਼ਵਾਹ / ਛਾਂਵੀ ਸਖ਼ਤੀ*
ਡੋਗਰੈਂ ਰਾਜੈ ਬਾਈ ਆਏ। ਜਾਲੰਧਰੀਏ ਤੌ ਬਾਈ ਧਾਏ।੧੮। *ਡੋਗਰੇ, ਪਹਾੜੀ ਰਾਜੇ*

ਦੋਹਰਾ: ਸਰਹੰਦੀ ਔ ਮਲੇਰੀਅਨ ਲਯੋ ਰੋਪੜ ਦਰੋ ਰੁਕਾਇਂ। *ਰੋਪੜ ਵਲੋਂ ਰਸਤਾ ਰੋਕ ਲਿਆ*
ਦ੍ਵਾਬੋ ਰੋਕਯੋ ਲਹੌਰੀਅਨਾਂ ਪ੍ਰਬਤੀਅਨ ਪਰਬਤ ਥਾਇ।੧੯। *ਲਾਹੌਰ ਤੋਂ ਆਈ ਸੈਨਾ*

ਚੌਪਈ: ਚਾਰ ਓਰਾਂ ਉਨ ਘੇਰਾ ਲਾਯੋ। ਅੰਨ ਘਾਸ ਕਛ ਬੜਨਾਂ ਨ ਪਾਯੋ। *ਚਾਰੇ ਪਾਸਿਓਂ / ਅੰਦਰ ਆਉਣ*
ਲੋਕਨ ਕੋ ਬਹੁ ਔਖੀ ਭਈ। ਲੋਕਨ ਤਬ ਨੱਠਨ ਕੀ ਠਈਂ।੨੦। *ਠਾਣ ਲਈ, ਇਰਾਦਾ ਕਰ ਲਿਆ*

---

੧. **ਕਹਲੂਰੀਏ:** ਹਿਮਾਚਲ ਪ੍ਰਦੇਸ਼ ਵਿੱਚ ਬਿਲਾਸਪੁਰ ਦੀ ਰਿਆਸਤ ਦੇ ਰਾਜੇ। ਅਨੰਦਪੁਰ ਸਾਹਿਬ ਦਾ ਨਗਰ ਉਸ ਸਮੇਂ ਏਸੇ ਰਿਆਸਤ ਦੇ ਇਲਾਕੇ ਵਿੱਚ ਹੁੰਦਾ ਸੀ। ਏਥੋਂ ਦਾ ਰਾਜਾ ਭੀਮ ਚੰਦ, ਗੁਰੂ ਗੋਬਿੰਦ ਸਿੰਘ ਜੀ ਨਾਲ ਖ਼ਾਸ ਵੈਰ ਰੱਖਦਾ ਸੀ।

ਤਬ ਸਤਿਗੁਰ ਇਮ ਲੋਕਨ ਕਹੀ। ਤੁਮ ਨੱਠੇ ਬਚਤੇ ਅਬ ਨਹੀਂ।
ਕੋਈ ਬਿਧ ਦੇ ਭੰਗਵੰਤ° ਬਣਾਇ। ਜਲਤੀ ਅਗਨ ਬਰਖਾ ਬਰਖਾਇ।੨੧। *ਅਕਾਲ ਪੁਰਖ*
ਸਿੰਘ ਹੈਂ ਹਮ ਸੰਗ ਚਾਰ ਹਜ਼ਾਰ। ਸਕੈਂ ਨ ਪਰ ਹਮ ਪੈ ਲਖ ਚਾਰ।
ਹੋਵਗੁ ਉਨਕੋ ਜਾਨ ਪਿਆਰੀ। ਹਮ ਪਰ ਸਕੈਂ ਨਿ ਕਰਨੈ ਵਾਰੀ।੨੨।
ਤੌ ਲੋਕਨ ਮਾਤਾ ਬਹਕਾਈ। ਤੂੰ ਰਾਜਨ ਸਿਉਂ ਲੈ ਗੱਲ ਬਨਾਈ।
ਸਤਿਗੁਰ ਸੁਨ ਕਹੀ ਪਰਬਤੀ ਦਗੋਦਾਰ°। ਸੋ ਲੇਵੈਂਗੇ ਲੁਟ ਤੁਹਿ ਮਾਰ।੨੩। *ਧੋਖੇਬਾਜ਼, ਦਗ਼ੇਬਾਜ਼*

ਦੋਹਰਾ : ਇਹ ਦਗੋਦਾਰ ਹੈਂ ਆਦਕੋ° ਇਨ ਪਰ ਮਤਿ ਪਤੀਯਾਇ°। *ਮੁੱਢੋਂ / ਮਨ ਨੂੰ ਵਿਸ਼ਵਾਸ*
ਏ ਲੇਵੇਂਗੇ ਸਭਨ ਫੜ ਔ ਦੇਵੈਂ ਕੈਦੇ ਪਾਇ।੨੪।

ਚੌਪਈ : ਤੌ ਮਾਤਾ ਕਹੀ ਉਨ ਠਾਕੁਰ° ਉਠਾਇ। ਨਹਿੰ ਹਮ ਸੌਂ ਸਕੈਂ ਦਗੋ ਕਮਾਇ। *ਦੇਵੀ-ਦੇਵਤਿਆਂ ਦੇ ਬੁੱਤ*
ਸਤਿਗੁਰ ਕਹਯਾ ਤੁਮ ਲੇਹੁ ਪਤਯਾਇ। ਮਾੜ ਮੋਟ° ਕਿਛ ਚੀਜ ਧ੍ਰਵਾਇ।੨੫। *ਛੋਟੀ-ਮੋਟੀ, ਮਾਮੂਲੀ*
ਟੂਟੀ ਫੂਟੀ ਜੁ ਮਾਰੀ° ਚੀਜਾਂ। ਕਰੀ ਤਯਾਰ ਦੇਖਨ ਕੌ ਮੀਜਾ°। *ਮਾੜੀਆਂ / ਸਮਝੌਤਾ*
ਭਾਰ ਬ੍ਰਦਾਰੀ° ਲੱਦ ਚਲਾਈ। ਦਰਬ ਤੋਰੀ ਇਮ ਗੁਰੂ ਬਜਾਈ।੨੬। *ਭਾਰ ਨਾਲ ਲੱਦੇ ਗੱਡੇ ਆਦਿ*
ਯਹ ਬਾਤ ਰਾਜਨ ਕੰਨ ਪਈ। ਕਰ ਹੱਲਾ ਸਭ ਹੂ ਲੁਟ ਲਈ।
ਛਲੀਅਨ° ਕੌ ਕਰ ਛਲ ਦਿਖਰਾਯਾ। ਛਿਤ੍ਰ ਪੁਰਾਣਨ° ਪਰ ਧ੍ਰਮ ਗਵਾਯਾ।੨੭।

*ਧੋਖੇਬਾਜ਼ / ਪੁਰਾਣੇ ਚਿੱਥੜ*



ਜੁੱਲੀ° ਪਨਹੀ° ਪਰ ਉਨ ਹਥ ਪਾਯਾ। ਭਏ ਸ਼ਰਮਿੰਦੇ ਹਥ ਦਰਬ ਨ ਆਯਾ। *ਜੁਤੜੀ / ਜੁੱਤੀ*
ਤੌ ਭੀ ਮਾਤਾ ਮੰਨੀ ਨ ਬਾਤ। ਮੈਂ ਤੁਰ ਜਾਊਂਗੁ ਹੋਤ ਪ੍ਰਭਾਤ°।੨੮। *ਸਵੇਰਸਾਰ*
ਹੁਤੀ ਮਾਤਾ ਸਭ ਲੋਕਨ ਸਿਖਾਈ। ਮਾਤਾ ਚਲਨੈਂ ਬਾਤ ਠਹਿਰਾਈ।
ਮਾਤਾ ਤੇ ਇਮ ਲੋਕਨ ਅਖਵਾਈ। ਹਮਕੋ ਲੇ ਚਲ ਮੁਹਰੇ° ਲਾਈ।੨੯। *ਅੱਗੇ ਲਾ ਕੇ*
ਸੋਊ ਬਾਤ ਸਤਿਗੁਰ ਸੁਨ ਪਾਈ। ਮਨ ਮਧ ਸਤਿਗੁਰ ਇਮ ਠਹਰਾਈ।
ਨੱਠੇ ਬਚੈਗਾ ਕੋਊ ਨਾਹਿੰ। ਹਮ ਊਪਰ ਜਗ ਕਵਤ° ਕਰਾਂਹਿ।੩੦। *ਕਹਾਵਤ, ਲੋਕ ਊਜਾਂ ਲਾਉਣਗੇ*
[1]ਕਹੈ ਲੋਕ ਗੁਰ ਇਮ ਗਯੋ ਚੂਕਿ। ਲੜਯੋ ਨਹੀ ਪ੍ਰਯੋ ਨਠਨਿ ਲੂਕਿ।
ਹਮਿ ਕੋ ਮੂਰਖ ਲੋਕ ਠਹਿਰਾਵੈ। ਯਾ ਤੇ ਗੁਰ ਮਨਿ ਮੈ ਸੰਕਾਵੈ।੩੧।
ਕਹਾ ਕਰੈਂ ਗੁਰ ਮੰਨੈ ਨ ਵਾਇ°। ਚਾਰ ਓਰ ਲੋਕ ਨੱਠਣ ਜਾਇ। *ਗੱਲ*
ਤੌ ਸਤਿਗੁਰ ਚਿੱਤ ਯੌ ਕਰ ਆਈ। ਇਨ ਤੇ ਲੀਜੈ ਲਿਖਤ ਕਰਾਈ।੩੨।

ਦੋਹਰਾ : ਤੌ ਸਤਿਗੁਰ ਏਤੀ ਕਹੀ° ਯਹ ਹਮ ਜਾਹੋ ਲਿਖਾਇ। *ਇਹ ਲਿਖਾ*
ਸਤਿਗੁਰ ਕਹਿੰਦੇ ਥਕ ਗਏ ਹਮ ਮੰਨੀ ਸਿੱਖ ਨ ਕਾਇ।੩੩।

ਚੌਪਈ : ਔ ਦੁਈ° ਏਤੀ ਦਿਹੁ ਤੁਮ ਲਿੱਖ। ਤੁਮ ਹਮ ਗੁਰੂ ਨ ਹਮ ਤੁਮ ਸਿੱਖ। *ਦੂਜੀ ਗੱਲ*
ਤੌ ਲੋਕਨ ਇਮ ਹੂ ਲਿਖ ਦਯੋ[2]। ਹੁਤੋ ਗੁਰੂ ਜੀ ਜਿਮ ਥੋ ਕਹਯੋ।੩੪।

---

੧. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ, ਦੇਖੋ, ਪੰਨਾ ੫੩.
੨. ਏਥੇ ਲੇਖਕ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਮਾਝੇ ਦੇ ਸਿੰਘਾਂ ਵਲੋਂ ਬੇ-ਦਾਵਾ ਲਿਖ ਕੇ ਦੇ ਆਉਣ ਦਾ ਹਵਾਲਾ ਦੇ ਰਿਹਾ ਹੈ। ਇਹ ਬੇ-ਦਾਵਾ, ਮਾਈ ਭਾਗੋ ਦੀ ਅਗਵਾਈ ਵਿੱਚ ਮੁਕਤਸਰ ਦੇ ਜੰਗ ਵਿੱਚ ਮਾਝੇ ਦੇ ਸਿੰਘਾਂ ਵਲੋਂ ਵਿਖਾਈ ਸੂਰਬੀਰਤਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਫਾੜ ਕੇ ਫਿਰ ਟੁੱਟੀ ਗੰਢੀ ਸੀ।

ਚਾਕਰ ਨਫਰ ਟਹਿਲੂਏ° ਜੋਊ। ਭਯੋ ਸਭੇ ਜਗ ਬੇਮੁਖ ਹੋਊ। ਸੇਵਾਦਾਰ
ਐਸੋ ਸਤਿਗੁਰ ਸਾਂਗ° ਵ੍ਰਤਾਯੋ। ਬੁਰੇ ਬਖਤ° ਇਮ ਲੋਕਨ ਦਿਖਾਯੋ।੩੫। ਨਾਟਕ / ਬੁਰਾ ਵਕਤ, ਸਮਾਂ
ਲੋਕ ਗਏ ਸਭ ਸਿਦਕੋਂ ਹਾਰ। ਐਸੀ ਭਈ ਸਮੇਂ ਕੀ ਕਾਰ।
ਜਿਮ ਜਿਮ ਸਤਿਗੁਰ ਧੀਰ ਧਰਾਵਹਿਂ। ਤਿਮ ਤਿਮ ਲੋਕ ਸੁ ਨੱਠੇ ਜਾਵਹਿਂ।੩੬।

ਦੋਹਰਾ : ਤੌ ਸਤਿਗੁਰ ਫਿਰ ਸਿੰਘਨ ਪਹਿ ਚਹਯੋ ਲਿਖਾਯੋ ਓਮ°। ਉਥੋਂ, ਬੇ-ਦਾਅਵੇ ਵਰਗਾ
ਸ੍ਰੀ ਖਾਲਸੇ ਤਬ ਨ ਲਿਖਯੋ ਹਮ ਹੁਕਮ ਨ ਮੇਟਯੋ ਕੌਮ।੩੭।

ਚੌਪਈ : ਕਹਯੋ ਖਾਲਸੈ ਹਮ ਸਿਦਕ ਸੰਭਾਰੈਂ। ਸੀਸ ਊਪਰ ਹਮ ਸਿਦਕ ਨ ਹਾਰੈਂ।
ਏਕ ਸੀਸ ਕਯਾ ਸੌ ਸੀਸ ਤਾਈਂ। ਹਮ ਸਿੱਖੀ ਨਹਿਂ ਦੇਹਿਂ ਗੁਵਾਈ।੩੮।
ਹਮਕੋ ਜਾਵੋ ਜਹਾਂ ਖੜਾਇ। ਜੌ ਲੌ ਸਾਸ ਨ ਚੱਕੈਂ ਪਾਇ। ਜਦ ਤਕ ਸਵਾਸ ਹਨ ਪੈਰ ਨਹੀਂ ਚੁੱਕਾਂਗੇ
ਸ੍ਰੀ ਸਤਿਗੁਰ ਸਿੰਘ ਲਗੇ ਪਿਆਰੇ। ਹੁਇ ਪ੍ਰਸੰਨ ਗੁਰਬਚਨ ਉਚਾਰੇ।੩੯।
ਧੰਨ ਖਾਲਸੋ ਧੰਨ ਪੰਥ ਭੁਜੰਗੀ। ਰਖਯੋ ਬੀਜ ਜਾਣ ਸਿੱਖੀ ਚੰਗੀ।
ਬਹੁਰ ਖਾਲਸੇ ਐਸ ਉਚਾਰਾ। ਹਮੈ ਕੋਊ ਦੱਸੋ ਮੋਰਚਾ ਭਾਰਾ।੪੦।
ਤੌ ਸ੍ਰੀ ਸਤਿਗੁਰ ਐਸੇ ਕਹਯੋ। ਜਹ ਹਮ ਹੋਵੈਂ ਤਹ ਤੁਮ ਰਹਯੋ।
ਬਾਤ ਖਾਲਸੈ ਸੋ ਮੰਨ ਲਈ। ਤੌ ਲੋਕਨ ਸੁਨ ਭਾਜੜ ਕਰ ਦਈ।੪੧।



ਦੋਹਰਾ : ਸਾਹਿਬਜ਼ਾਦਨ ਸਭਨ ਲੈ ਸਾਥ ਤਿਆਰੀ ਕੀਨ।
ਸਮੇਂ ਸੰਝਾ° ਤੈ ਆਨੰਦਪੁਰੋਂ ਤੁਰੇ ਰੋਪੜ ਵੱਲ ਚੀਨ°।੪੨। ਸ਼ਾਮ / ਧੌਂਸ, ਵਿਚਾਰ

ਚੌਪਈ : ਕਿਛਕ ਸਿੰਘ ਤੌ ਪੀਛੇ ਲਗਾਏ। ਨਾਮਦਾਰ° ਥੇ ਜੋ ਗੁਰ ਭਾਏ। ਨਾਮੀ, ਪ੍ਰਸਿੱਧ ਸਿੰਘ
ਇਸੀ ਤੌਰ ਕਿਛ ਮੁਹਰੇ ਕੀਏ। ਕਿਛਕ ਦੂਵੱਲੀ° ਥੇ ਕਰ ਦੀਏ।੪੩। ਦੋਹੀਂ ਪਾਸੀਂ
ਕਬੀਲੇ ਤੌਰੇ ਮੱਧ ਛਪਾਇ। ਸਤਿਗੁਰ ਭਯੋ ਉਨ ਕਰਨ ਸਹਾਇ। ਪਰਵਾਰ, ਟੱਬਰ
ਪਾਛੇ ਪੜੈ ਪਹਾੜੀਏ ਧਾਇ। ਮਾਰ ਸਿੰਘਨ ਤੇ ਦਏ ਹਟਾਇ ।੪੪।
ਆਗੇ ਚੜ੍ਹ ਗਯੋ ਸਰਸੈ[੧] ਨੀਰ। ਭਈ ਦੋਇ ਵਲੋਂ ਬਡ ਭੀੜ।
ਤਿਹ ਲੋਕਨ ਕੋ ਛੂਟ ਗਯੋ ਧੀਰ°। ਭਯੋ ਕੋਊ ਕਿਤ ਕਿਤੈ ਬਹੀਰ।੪੫। ਧੀਰਜ
ਜੋ ਕੋਊ ਮੁੜ ਪਾਛੈ ਗਯੋ। ਸੋ ਤੋ ਲੁੱਟ ਪਹਾੜੀਅਨ ਲਯੋ।
ਵੜਯੋ ਜੁ ਆਗੈ ਮਧ ਦਰਿਯਾਇ। ਸੋ ਰੁੜ੍ਹ ਗਯੋ ਕਿਤ ਹੱਥ ਨ ਆਇ।੪੬।

ਦੋਹਰਾ : ਦਿਵਸ ਚੜ੍ਹਯੋ ਲਾਂਘਾ° ਪਰਯੋ ਉਤਰ ਗਯੋ ਕਿਛ ਨੀਰ। ਲੰਘਣ ਲਈ ਰਾਹ
ਕੋ ਆਗੈ ਕੋ ਪਾਛੈ ਵੜਯੋ ਧਰਯੋ ਨ ਕਿਨਹੂੰ ਧੀਰ।੪੭।
ਸਾਹਿਬਜ਼ਾਦੇ ਵਡ ਦੋਊ ਰਹੇ ਸੁ ਸਤਿਗੁਰ ਸਾਥ।
ਛੋਟੇ ਗਏ ਵਡ ਮਾਤ ਸੰਗ° ਭਈ ਐਸੀ ਕਛ ਬਾਤ।੪੮। ਛੋਟੀ ਮਾਤਾ, ਦਾਦੀ

੧. ਸਰਸੈ : ਸਰਸਾ, ਆਨੰਦਪੁਰ ਤੇ ਰੋਪੜ ਵਿਚਕਾਰ ਬਰਸਾਤੀ ਨਾਲਾ, ਜਿਸ ਵਿੱਚ ਅਚਾਨਕ ਪਾਣੀ ਚੜ੍ਹ ਜਾਣ ਕਾਰਣ ਗੁਰੂ ਗੋਬਿੰਦ ਸਿੰਘ ਜੀ ਦਾ ਬੜਾ ਜਾਨੀ ਤੇ ਮਾਲੀ ਨੁਕਸਾਨ ਹੋਇਆ ਸੀ। ਸਿੱਖਾਂ ਨੇ ਇਸ ਦਾ ਨਾਉਂ 'ਗੁਰੂ ਮਾਰਿਆ' ਰੱਖਿਆ ਹੈ।

ਚੌਪਈ : ਬਿਪਤ ਭਾਰੀ° ਅਤ ਸਭ ਪਰ ਆਯੋ। ਕੋਊ ਕਿਤੈ ਕੋਊ ਕਿਤ ਵਲ ਧਾਯੋ। *ਬਿਪਤਾ, ਔਖਾ ਸਮਾਂ*
ਐਸੋ ਸਮੋ ਉਹਾਂ ਵਰਤ ਗਯੋ। ਸ੍ਰੀ ਕ੍ਰਿਸ਼ਨ ਪਰ ਜਿਮ ਧੋ ਅਯੋ।੪੯।
ਨਠਯੋ ਭਗਵਾਨ ਕਲਜਮਨਹੁ[1] ਹਾਰੀ। ਲੁਕਯੋ ਜਾਇ ਖਡ ਮੁਚਕੰਦ[2] ਵਾਰੀ।
ਬਹੁਤ ਫੌਜ ਪਹਾੜੀਅਨ ਕੀ ਪਈ। ਚੁੱਕ ਚੌਂਕੜੀ ਸਬਹਨ ਗਈ।੫੦।
ਬਰੂਦ ਰਾਮਜੰਗੇ° ਗਿੱਲੇ ਭਏ। ਉਹਾਂ ਚਲਨ ਤੇ ਸੋ ਰਹਿ ਗਏ। *ਬੰਦੂਕਾਂ, ਕਾਰਬੀਨਾਂ*
ਕਿਸੇ ਨ ਪੈਰੀਂ ਪਨਹੀ° ਰਹੀ। ਐਸੀ ਬਿਪਤ ਸਬਹਨ ਪਰ ਪਈ।੫੧। *ਜੁੱਤੀ*
ਔਰ ਨਦੀ ਜੋ ਆਗੈ ਬਹਤੀ। ਉਨੈ ਡੁਬੋਈ ਜੋ ਚੀਜ਼ ਰਹਤੀ।
ਅਗੇ ਆਈ ਰੋਪੜ ਤੁਰਕਾਰੀ°। ਬਹੁਤ ਪਠਾਨ ਹੋਤ ਜਹਿਂ ਮਾਰੀ।੫੨। *ਮੁਗਲ ਫ਼ੌਜ*
ਤੇ ਹੁਤੇ ਨੌਕਰ ਥੇ ਸਤਿਗੁਰ ਘਣੇ। ਪਾਵਤ ਇਨਾਮ ਸੋਊ ਅਣਗਿਣੇ।
ਘੋੜੇ ਜੋੜੇ ਉਨ ਦੇਤ ਇਨਾਮ। ਭਏ ਬੇਈਮਾਨ ਨ ਆਏ ਕਾਮ°।੫੩। *ਕਿਸੇ ਕੰਮ ਨਾ ਆਏ*

ਦੋਹਰਾ : ਸਤਿਗੁਰ ਉਨ ਸਯੋਂ ਹਿਤ ਰਖਤ ਤਿਨ ਦੇਤ ਵਡੇ ਸਿਰੁਪਾਉ°। *ਸਿਰੋਪਾ, ਖ਼ਿਲਅਤ*
ਵਹੁ ਲੜਤ ਪਹਾੜੀਅਨ ਸੰਗ ਹੁਤੇ ਗੁਰ ਉਨਕੀ ਕਰਤ ਸਹਾਇ°।੫੪। *ਸਹਾਇਤਾ, ਮੱਦਦ*

ਚੌਪਈ : ਸਤਿਗੁਰ ਉਨਕੈ ਘਰ ਕੋ ਗਏ। ਸੱਦੇ ਜਾਇ ਸੁ ਬੇਮੁਖ ਭਏ।
ਹੁਤੀ ਹਵੇਲੀ ਉਨ ਤਕੜੀ ਬਨਾਈ। ਚਹਯੋ ਗੁਰੂ ਵੜ ਕਰੀਏ ਲੜਾਈ।੫੫।
ਉਨ ਵੜਨ ਨ ਦੀਨੇ ਲਏ ਪੱਟ ਅੜਾਈ°। ਸੋਈ ਹਵੇਲੀ ਦਰਿਯਾਇ ਰੁੜਾਈ। *ਦਰਵਾਜ਼ੇ ਬੰਦ ਕਰ ਦਿੱਤੇ*
ਜਬ ਭਏ ਪਠਾਣ ਲੋਦੀ ਬੇਈਮਾਨ। ਸਤਿਗੁਰ ਕਹਯੋ ਤੁਮ ਰਹੈ ਨ ਮਕਾਨ।੫੬।
ਫੇਰ ਗੁਰੂ ਵਲ ਕੋਟਲੇ[3] ਗਏ। ਉਨ ਦਰਵਾਜੇ ਖੋਲ੍ਹ ਦਿਖਏ।
ਸੋ ਸਤਿਗੁਰ ਨ ਪਸੰਦੇ ਆਈ। ਹੁਤੀ ਨ ਹਵੇਲੀ ਕਰਨ ਲਰਾਈ°।੫੭। *ਲੜਾਈ ਯੋਗ*
ਤੌ ਸਤਿਗੁਰ ਲੰਘ ਨਦਰ ਪਸਾਰੀ। ਜਾਇ ਦੇਖੀ ਚਮਕੌਰ[4] ਊਚੀ ਅਟਾਰੀ।
ਸਤਿਗੁਰ ਉਤ ਵਲ ਕਰੀ ਸਵਾਰੀ। ਜਾਇ ਦੇਖੀ ਇਕ ਹਵੇਲੀ ਭਾਰੀ।੫੮।

---

੧. **ਕਾਲਜਮਨਹੁ** : ਕਾਲਜਮੁਨ, ਕਾਲਯਵਨ, ਗੋਪਾਲੀ ਅਪਸਰਾ ਤੋਂ ਪੈਦਾ ਹੋਇਆ ਗਾਰਗਯ ਮੁਨੀ ਦਾ ਪੁੱਤਰ ਜੋ ਜਰਾਸੰਧ ਦਾ ਸਾਥੀ ਸੀ। ਇਹ ਜਰਾਸੰਧ ਦੀ ਸਹਾਇਤਾ ਲਈ ਮਥੁਰਾ ਉੱਪਰ ਚੜ੍ਹ ਆਇਆ ਤਾਂ ਕ੍ਰਿਸ਼ਨ ਜੀ ਜੰਗ ਵਿੱਚ ਇਸ ਦੇ ਅੱਗੋ ਭੱਜ ਤੁਰੇ ਸਨ।

੨. **ਮੁਚਕੰਦ** : ਪੁਰਾਣਾਂ ਅਨੁਸਾਰ ਮਾਂਧਾਤਾ ਦਾ ਪੁੱਤਰ ਜਿਸ ਨੇ ਦੇਵਤਿਆਂ ਦੀ ਖ਼ਾਤਰ ਰਾਖ਼ਸ਼ਾਂ ਨਾਲ ਲੜਦਿਆਂ ਫ਼ਤਹਿ ਪਾਈ। ਉਸ ਨੂੰ ਵਰ ਪ੍ਰਾਪਤ ਸੀ ਕਿ ਦੇਰ ਤਕ ਸੁਤਾ ਰਹਾਂ ਤੇ ਜੇ ਕੋਈ ਜਗਾਵੇ ਉਹ ਮੇਰੇ ਸਰੀਰ ਵਿੱਚੋਂ ਉਪਜੀ ਅਗਨੀ ਨਾਲ ਭਸਮ ਹੋ ਜਾਏ। ਕ੍ਰਿਸ਼ਨ ਜੀ ਕਾਲਯਵਨ ਤੋਂ ਭੱਜ ਕੇ ਉਸੇ ਗੁਫ਼ਾ ਵਿੱਚ ਵੜ ਗਏ ਜਿਥੇ ਮੁਚਕੁੰਦ ਸੁੱਤਾ ਪਿਆ ਸੀ। ਉਸ ਉੱਪਰ ਆਪਣੇ ਵਸਤਰ ਪਾ ਕੇ ਕ੍ਰਿਸ਼ਨ ਜੀ ਆਪ ਲੁਕ ਗਏ। ਕਾਲਯਵਨ ਨੇ ਮੁਚਕੁੰਦ ਨੂੰ ਕ੍ਰਿਸ਼ਨ ਜਾਣ ਕੇ ਲੱਤ ਮਾਰੀ ਜਿਸ ਨਾਲ ਉਸ ਦੀ ਅੱਖ ਖੁੱਲ੍ਹ ਗਈ ਤੇ ਉਸ ਦੀ ਕ੍ਰੋਧੀ ਦ੍ਰਿਸ਼ਟੀ ਨਾਲ ਕਾਲਯਵਨ ਭਸਮ ਹੋ ਗਿਆ।

੩. **ਕੋਟਲੇ** : ਰੋਪੜ ਦੇ ਨਜ਼ਦੀਕ ਪੂਰਬ ਦਿਸ਼ਾ ਵਿੱਚ ਇਕ ਪਿੰਡ ਜਿਥੋਂ ਦੇ ਪਠਾਨਾਂ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਇਕ ਢਾਲ ਤੇ ਕਟਾਰ ਬਖ਼ਸ਼ੀ ਜੋ ਅੱਜਕੱਲ ਭੱਠਾ ਸਾਹਿਬ ਗੁਰਦੁਆਰੇ ਵਿੱਚ ਸੁਰੱਖਿਅਤ ਹੈ। ਇਹ ਪਿੰਡ ਕੋਟਲਾ ਨਿਹੰਗ ਕਰਕੇ ਵੀ ਜਾਣਿਆ ਜਾਂਦਾ ਹੈ।

੪. **ਚਮਕੌਰ** : ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ ਵਿੱਚ ਦਰਿਆ ਸਤਲੁਜ ਦੇ ਖੱਬੇ ਪਾਸੇ ਸਥਿਤ ਇਕ ਪਿੰਡ ਜਿੱਥੇ ਅਨੰਦਪੁਰ ਛੱਡਣ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਸੈਨਾ ਵਿਰੁੱਧ ਦਸੰਬਰ ੧੭੦੫ ਈ. ਵਿੱਚ ਜੰਗ ਲੜੀ ਸੀ। ਏਥੇ ਚਮਕੌਰ ਦੇ ਘੇਰੇ ਦੌਰਾਨ ਸ਼ਹੀਦ ਹੋਏ ਸਾਹਿਬਜ਼ਾਦਿਆਂ ਦੀ ਯਾਦ ਵਿੱਚ ਕਤਲਗੜ੍ਹ ਨਾਮੀ ਗੁਰਦੁਆਰਾ ਹੈ।

## ੧੯.੧. ਚਮਕੌਰ ਕੋ ਪ੍ਰਸੰਗ ਔ ਸਾਹਿਬਜਾਦਯੋਂ ਕੇ ਸ਼ਹੀਦ ਹੋਣੇ ਕੀ ਸਾਖੀ

ਦੋਹਰਾ : ਰਾਊ[ੳ] ਪਕਰ ਬਾਹਰਹੁ, ਲਯੋ ਹਵੇਲੀ ਲਈ ਖੁਲ੍ਹਵਾਇ। *ਹਵੇਲੀ ਦਾ ਮਾਲਕ*
ਕਿਛਕ ਸਿੰਘ ਗੁਰ ਸੰਗ ਵੜੇ ਦੁਇ ਸਾਹਿਬਜ਼ਾਦੇ ਰਲਵਾਇ।੧।

ਚੌਪਈ : ਤੌ ਮਲੇਰੀਅਨ[ੳ] ਆਨ ਘੇਰਾ ਪਾਯੋ। ਨਹਿੰ ਦਾਣਾ ਕਿਛੁ ਉਸ ਮਧ ਥਾਯੋ। *ਮਲੇਰਕੋਟਲੇ ਦੇ ਪਠਾਣ*
ਨਾਹਿੰ ਹੁਤੀ ਕੁਛ ਜੁਗਤ ਲੜਾਈ। ਫੌਜ ਸਭੀ ਕੰਧ ਪਿਲਚੀ[ਅ] ਆਈ।੨। *ਚਿਪਕਣਾ*
ਅਗਯੋਂ ਖਾਲਸੈ ਸ਼ਸਤ੍ਰ ਚਲਾਏ। ਹੁਤੇ ਬਚੇ ਥੇ ਜੋ ਉਨ ਪਾਏ।
ਮਾਰ ਪਠਾਣ ਤਬ ਦਏ ਹਟਾਇ। ਤੌ ਲੌ ਨਾਹਰ ਖਾਂ[੧] ਪੜਯੋ ਆਇ।੩।
ਪੂਛਤੋ ਆਯੋ ਹੈ ਗੁਰ ਕਹੀਂ। ਮੁਹਿ[ੲ] ਉਸੈ ਬਤਾਵੋ ਪਹੁੰਚੋਂ ਤਹੀਂ। *ਮੈਨੂੰ*
ਤੌ ਸਤਿਗੁਰ ਉਸ ਆਖ ਸੁਨਾਯੋ। ਹੋ ਤਕੜੋ ਤੀਰ ਤੈਂ ਵਲ ਆਯੋ।੪।
ਲਗਯੋ ਛਾਤੀ ਤੋੜ ਲੰਘਯੋ ਸੰਜੋਇ[ਸ]। ਗਯੋ ਦੁਵੱਲੋਂ[ਹ] ਪਾਰ ਸੁ ਹੋਇ। *ਸੰਜੋਅ ਨੂੰ ਤੋੜ ਕੇ / ਦੂਜੇ ਪਾਸੇ ਪਾਰ*
ਗਿਰਯੋ ਭੂਮ ਪਰ ਝੂਮਹਿ ਸੋਇ। ਲੈ ਲੋਥ ਨਰੈ ਉਸੈ ਸਥੋਇ[ਕ]।੫। *ਸਾਥ ਵਾਲੇ*

ਦੋਹਰਾ : ਆਏ ਜੁ ਨਾਹਰ ਸਾਥ ਥੇ ਸੋ ਬਹੁ ਦੀਨੇ ਮਾਰ।
ਕਿਛੁ ਸਤਿਗੁਰ ਕੁਛ ਖਾਲਸੈ ਕਰ ਸਾਹਬਜ਼ਾਦਨ ਵਾਰ[ੳ]।੬। *ਸਾਹਿਬਜ਼ਾਦਿਆਂ ਦੇ ਵਾਰ ਨਾਲ*



ਚੌਪਈ : ਯਹੀ ਖਬਰ ਉਸ ਭਈ ਬਿਰਾਦਰ[ੳ]। ਖ੍ਵਾਜ ਖਿਜ਼ਰ[੨] ਕਹਾਤ ਬਹਾਦਰ। *ਭਾਈ, ਭਰਾ*
ਸੋ ਆਯੋ ਜਿਮ ਮਸਤੋ ਫੀਲੋਂ[ਅ]। ਲੋਥ ਭਈ ਪਿਖ[ੲ] ਮੁਖ ਭਯੋ ਪੀਲੋ।੭। *ਮਸਤ ਹਾਥੀ ਵਾਂਗ / ਲੋਥ ਵੇਖ ਕੇ*
ਆਗੈ ਸਤਿਗੁਰ ਸ਼ੇਰ ਦਿਖਾਯੋ। ਹੁਇ ਸ਼ਰਮਿੰਦੋ ਮੁਹ ਕੰਧ ਲੁਕਾਯੋ।
ਸਤਿਗੁਰ ਉਸੈ ਬਹੁਤ ਲਲਕਾਰਾ। ਆਉ ਹਮੈਂ ਤੁਮ ਕਰੈਂ ਦੁਇਬਾਰਾ[ਸ]।੮। *ਦੋ ਹੱਥ ਕਰ ਲਈਏ*
ਉਸੈ ਹਵਾਸ[ਹ] ਤਊ ਉਡ ਗਏ। ਉਹਨੈਂ ਤੀਰ ਸਤਿਗੁਰ ਲਖ ਲਏ। *ਹੋਸ਼*
ਆਪ ਰਹਯੋ ਵਹਿ ਬਹਿ ਕੰਧ ਓਟ[ਕ]। ਘੱਲ ਲਵਾਵੈ ਔਰਨ ਚੋਟ।੯। *ਕੰਧ ਓਹਲੇ*
ਤਊ ਬਜੀਰ[੩] ਤੁਰਤ ਤਹਿੰ ਆਯੋ। ਆਨ ਉਹਨੈ ਭੀ ਜੰਗ ਮਚਾਯੋ।
ਪਾਛੈ ਪੜੇ ਪਹਾੜੀ ਆਏ। ਉਨ ਨੈ ਭੀ ਬਹੁ ਜ਼ੋਰ ਲਗਾਏ।੧੦।

---

੧. **ਨਾਹਰ ਖ਼ਾਨ :** ਮਲੇਰ ਕੋਟਲੇ ਦਾ ਪਠਾਣ ਸਰਦਾਰ ਜੋ ਆਪਣੇ ਭਰਾ ਸ਼ੇਰ ਮੁਹੰਮਦ ਖ਼ਾਨ, ਖਿਜ਼ਰ ਖ਼ਾਨ ਤੇ ਚਾਰੇ ਦੇ ਪੁੱਤ ਭਰਾਵਾਂ ਨਾਲ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦੇ ਹੁਕਮ ਨਾਲ ਗੁਰੂ ਗੋਬਿੰਦ ਸਿੰਘ ਵਿਰੁੱਧ ਲੜਨ ਲਈ ਆਇਆ ਸੀ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਤੀਰ ਨਾਲ ਚਮਕੌਰ ਦੇ ਜੰਗ ਵਿੱਚ ਮਾਰਿਆ ਗਿਆ ਸੀ।

੨. **ਖਿਜ਼ਰ ਖ਼ਾਨ :** ਮਲੇਰ ਕੋਟਲੇ ਦਾ ਪਠਾਣ ਸਰਦਾਰ, ਸ਼ੇਰ ਖ਼ਾਨ ਦਾ ਭਾਈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿੱਚ ਖਵਾਜਾ ਮਰਦੂਦ ਕਹਿ ਕੇ ਯਾਦ ਕੀਤਾ ਹੈ। ਇਹ ਵੀ ਚਮਕੌਰ ਦੇ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਵਿਰੁੱਧ ਲੜਿਆ ਸੀ। ਇਸ ਦੀ ਮੌਤ ਬੰਦਾ ਬਹਾਦਰ ਦੇ ਸਮੇਂ ਮਝੈਲ ਸਿੰਘਾਂ ਦੇ ਦਲ ਨਾਲ ਰੋਪੜ ਨਜ਼ਦੀਕ ਲੜਾਈ ਵਿੱਚ ਹੋਈ ਸੀ।

੩. **ਬਜੀਰ :** ਵਜ਼ੀਰ ਖ਼ਾਨ; ਕੁੰਜਪੁਰਾ (ਕਰਨਾਲ) ਵਾਸੀ ਸਰਹਿੰਦ ਦਾ ਸੂਬੇਦਾਰ ਜੋ ਸ਼ਾਹੀ ਹੁਕਮ ਅਨੁਸਾਰ ਗੁਰੂ ਗੋਬਿੰਦ ਸਿੰਘ ਵਿਰੁੱਧ ਮੁਗ਼ਲ ਸੈਨਾ ਚਾੜ੍ਹ ਲਿਆਇਆ ਸੀ। ਇਹ ਅਨੰਦਪੁਰ ਤੇ ਚਮਕੌਰ ਦੇ ਘੇਰੇ ਸਮੇਂ ਖ਼ੁਦ ਮੌਜੂਦ ਸੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਕੰਧਾਂ ਵਿੱਚ ਚਿਣਵਾ ਕੇ ਸ਼ਹੀਦ ਕਰਵਾਇਆ ਸੀ। ਇਸ ਦੀ ਮੌਤ ਬੰਦਾ ਸਿੰਘ ਬਹਾਦਰ ਦੇ ਸਮੇਂ ਸਰਹਿੰਦ ਉੱਪਰ ਫ਼ਤਹਿ ਲਈ ਚਪੜਚਿੜੀ ਦੇ ਸਥਾਨ 'ਤੇ ਲੜੀ ਗਈ ਜੰਗ ਵਿੱਚ ਮਈ ੨੨, ੧੭੧੦ ਨੂੰ ਹੋਈ।

ਦੋਹਰਾ : ਸਭੈ ਲਾਇ ਬਲ ਥਕ ਰਹੇ ਟੂਟੀ ਸੁ ਜਾਗਾ° ਨਾਂਹਿ। *ਜਗ੍ਹਾ*
ਡੇਰੇ ਕੀਨੇ ਗਿਰਦ° ਤਿਨ ਮਾਨੁਖ ਬਹੁ ਮਰਵਾਇ।੧੧। *ਆਲੇ ਦੁਆਲੇ ਘੇਰਾ ਪਾ ਲਿਆ*

ਚੌਪਈ : ਅਬ ਅੰਦਰ ਕੀ ਬਾਤ ਸੁਨਾਊਂ। ਹੁਤੇ ਨ ਅੰਦਰ ਅੰਨ ਕਿਥਾਊਂ।
ਕੰਧ ਚਿਣੀ ਕਿਛ ਆਛੀ ਨਾਹਿ। ਹੁਤੇ ਨ ਮੁਰਚੇ ਰੌਪੇ ਮਾਂਹਿ।੧੨।
ਜਿਨ ਮਧੈ ਕਰ ਸ਼ਸਤ੍ਰ ਚਲਾਏਂ। ਜਿਸੈ ਓਟ ਕਰ ਸੀਸ ਬਚਾਏਂ।
ਨਹਿਂ ਲੱਭੇ ਤਿਹ ਭੁੰਨਣ ਕੋ ਦਾਣਾ। ਜੇ ਲੱਭੈ ਤਾਂ ਕਦ ਮਿਲੈ ਖਾਣਾ।੧੩।
ਦਾਰੂ ਸਿੱਕੋ ਗਯੋ ਮੁਕਾਈ°। ਰਹਯੋ ਨ ਤੀਰ ਤਨੀਰਨ° ਮਾਂਹੀ। *ਮੁੱਕ ਗਿਆ / ਤੀਰਾਂ ਦਾ ਭੱਥਾ*
ਜ਼ਖ਼ਮੀ ਜੋਗ ਕਿਤ ਲਭੇ ਨ ਪਾਨੀ। ਐਸੀ ਔਖੀ ਤਹਾਂ ਬਿਹਾਨੀ°।੧੪। *ਬੀਤੀ*
ਸ਼ਸਤ੍ਰ ਚਲਾਵਤ ਬਾਂਹਿ ਥਕ ਗਈ। ਥਕੀ ਦੇਹ ਮਧ ਸ਼ਕਤਿ ਨ ਰਹੀ।
ਤੌ ਭੀ ਸਿੰਘਨ ਹਠ° ਨਹਿਂ ਛੋਰਯੋ°। ਪਰੈ ਜੋਰ ਤਿਤ ਵਲ ਜਹਿਂ ਦੌਰਯੋ°।੧੫। *ਹੌਸਲਾ / ਛਡਿਆ / ਦੌੜੇ*

ਦੋਹਰਾ : ਤੌ ਸਤਿਗੁਰ ਸਿੰਘਨ ਕਹਯੋ ਗਯੋ ਦਾਰੂ ਸਿਕੋ ਮੁਕਾਇ।
ਫਜ਼ ਤੇਰੀਂ ਗਿਰਦੈ ਫਿਰੋ ਹਵੇਲੀ ਕੇ ਧਾਇ।੧੬।

ਚੌਪਈ : ਤੌ ਸਿੰਘਨ ਵੈਸੇ ਮੰਨ ਲਈ। ਦੁਇ ਦੁਇ ਨਿਕਸ ਗਿਰਦਾਵਲ° ਕਈ। *ਗਿਰਦੇ ਚੱਕਰ ਕੱਟਣ ਲੱਗੇ*
ਵੈ ਮਰ ਜਾਹਿਂ ਤੌ ਆਵੈਂ ਔਰ। ਐਸੀ ਭਈ ਉਹਾਂ ਕੁਛ ਤੌਰ।੧੭।
ਨਿਕਸ ਨਿਕਸ° ਸਿੰਘ ਬਹੁਤ ਮਰ ਗਏ। ਤੌ ਗੁਰ ਲਖੇ ਸਿੰਘ ਥੋੜੇ ਰਹੇ। *ਬਾਹਰ ਨਿਕਲਦੇ*
ਕਹੀ ਸਤਿਗੁਰ ਅਬ ਬਾਰ੍ਹ° ਨ ਜਾਵੋ। ਫਜ਼ ਤੇਰੀਂ ਢਿਗ ਕੰਧਨ ਖੜਾਵੋ।੧੮। *ਹਵੇਲੀ ਤੋਂ ਬਾਹਰ*
ਸੋ ਤੁਰਕਨ ਗੱਲ ਲੀਨੀ ਜਾਨ। ਭਯੋ ਦਾਰੂ ਸਿੱਕੋ ਮੱਧ ਮੁਕਾਨ°। *ਮੁੱਕ ਗਿਆ*
ਕਰ ਹੱਲੈ ਵੈ ਸਭ ਹੀ ਧਾਏ। ਪਰੇ ਚੁਫੇਰਯੋਂ ਰੌਲ ਮਚਾਏ।੧੯।
ਕੋ ਪਯਾਦੋ ਕੋ ਆਯੋ ਅਸਵਾਰ। ਉਡੀ ਧੂੜ ਭਯੋ ਧੁੰਧੂਕਾਰ°। *ਹਨੇਰਾ, ਅੰਧ ਗੁਬਾਰ*
ਉਨ ਪਰ ਪੌੜੀ ਹੱਥ ਕੰਧੀਂ ਪਾਏ। ਅਗਯੋਂ ਸਿੰਘਨ ਕਟ ਹੱਥ ਗਿਰਾਏ।੨੦।

ਦੋਹਰਾ : ਜੋ ਫਿਰ ਫਿਰ ਹਥਿ ਚੜ ਘਤੈ° ਤਿਮ ਤਿਮ ਸਿੰਘ ਕਟਾਹਿਂ। *ਘੱਤ ਕੇ*
ਉਨਕੋ ਦਾਵ° ਸੁ ਨਹਿਂ ਲਗਯੋ ਗਿਰ ਗਿਰ ਭੂਮਹਿਂ° ਪਾਹਿਂ।੨੧। *ਮੌਕਾ, ਦਾਊ / ਜ਼ਮੀਨ, ਧਰਤੀ*

ਚੌਪਈ : ਇਕ ਇਕ ਦੁਇ ਦੁਇ ਹੁਤੀ ਥੀ ਗੋਲੀ। ਪਾਸ ਢੁਕੇ° ਤਬ ਉਨ ਪਰ ਠੋਲੀ°। *ਨੇੜੇ / ਦਾਗ਼ ਦਿੱਤੀ*
ਇਕ ਇਕ ਦੁਇ ਦੁਇ ਤਿਨ ਦਏ ਗੇਰ°। ਭਏ ਤੁਰਕ ਕੇ ਤਹਿਂ ਬਹੁ ਢੇਰ।੨੨। *ਡੇਗ, ਮਾਰ ਦਿੱਤੇ*
ਐਸੋ ਰੌਰੋ° ਜਬ ਊਹਾਂ ਭਯੋ। ਸਾਹਬ ਜੁਝਾਰ ਸਿੰਘ[1] ਮਨ ਮੈਂ ਠਯੋ°। *ਰੌਲਾ / ਮਨ ਵਿੱਚ ਨਿਸ਼ਚਾ*
ਅਬ ਜੀਵਨ ਕੋ ਕੁਛ ਧ੍ਰਮ ਨਾਹੀਂ। ਪੁਤ੍ਰ ਜੀਵੈਂ ਲੜ ਪਿਤਾ ਮਰਾਹੀ।੨੩।

---

੧. **ਜੁਝਾਰ ਸਿੰਘ :** ਸਿੱਖ ਇਤਿਹਾਸ ਦੇ ਹੋਰਨਾਂ ਸਰੋਤਾਂ ਅਨੁਸਾਰ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਦੂਸਰੇ ਸਾਹਿਬਜ਼ਾਦੇ ਸਨ ਤੇ ਇਨ੍ਹਾਂ ਦਾ ਜਨਮ ਮਾਤਾ ਜੀਤੋ ਦੀ ਉਦਰ ਤੋਂ ੧੬੯੦ ਈ. ਵਿੱਚ ਹੋਇਆ ਸੀ। ਇਨ੍ਹਾਂ ਨੇ ਆਪਣੇ ਵੱਡੇ ਭਾਈ ਸਾਹਿਬਜ਼ਾਦਾ ਅਜੀਤ ਸਿੰਘ ਦੀ ਪੈਰਵੀ ਕਰਦਿਆਂ ਚਮਕੌਰ ਦੇ ਜੰਗ ਵਿੱਚ ਸ਼ਹੀਦੀ ਪਾਈ ਸੀ। ਪਰ ਰਤਨ ਸਿੰਘ ਭੰਗੂ ਨੇ ਏਥੇ ਇਨ੍ਹਾਂ ਨੂੰ ਪਹਿਲੇ ਸ਼ਹੀਦੀ ਪਾਉਂਦਿਆਂ ਦਰਸਾਇਆ ਹੈ, ਜੋ ਕਿ ਇਕ ਇਤਿਹਾਸਕ ਭੁੱਲ ਹੈ।

ਅਭਿਮੰਨੁ[੧] ਮੁਯੋ ਪਿਤ ਅਰਜਨ[੨] ਕੇ ਜੀਵਤ। ਮੇਘਨਾਦ[੩] ਮੁਯੋ ਰਾਵਣ[੪] ਕੈ ਥੀਵਤ°। *ਜਿਊਂਦਿਆਂ*
ਰੀਤਿ ਯਹੀ ਛਤ੍ਰਿਯਨ° ਕੀ ਕਹੈਂ। ਪ੍ਰਾਣ ਪਿਤਾ ਹਮ ਮੁਹਰੇ° ਦਹੈਂ।੨੪। *ਖ਼ਤਰੀਆਂ ਦੀ / ਪਹਿਲੇ*
ਫੜ ਤੇਗੋ ਹੁਇ ਬਾਹਰ ਧਾਯੋ। ਅਗੈ ਅੜਯੋ ਸੋ ਮਾਰ ਗਿਰਾਯੋ।
ਉਸ ਪਾਸੈ ਹੁਇ ਗਯੋ ਉਜਾੜਾ°। ਉਨ ਜਾਨਯੋ ਦਲ ਆਇ ਪਯੋ ਸਾਰਾ।੨੫। *ਤਬਾਹੀ*

ਦੋਹਰਾ : ਗਰਦ ਗੁਬਾਰਹਿ° ਮੱਧ ਤਹਿਂ ਪਰ ਕੋ ਸੁਝੈ ਨ ਆਪ°। *ਗਰਦ ਗੁਬਾਰ / ਆਪਣਿਆਂ ਪਰਾਇਆਂ ਦੀ ਪਹਿਚਾਣ*
ਰੌਲੋ ਰੌਲੋ ਬਹੁਤ ਉਹਾਂ ਭਯੋ ਆਪਸ ਮਧ ਖਾਪ°।੨੬। *ਆਪਸ ਵਿਚ ਖਪ ਮਰ ਗਏ*
ਕਈ ਸੁ ਤੁਰਕਨ ਮਾਰ ਤਿਹ ਸ੍ਰੀ ਜੁਝਾਰ ਸਿੰਘ ਸ਼ਹੀਦੀ ਲੀਨ।
ਤਿਮ ਮਗਰ ਜੋਰਾਵਰ ਸਿੰਘ[੫] ਜੀ ਪਰਯੋ ਸ਼ੇਰ ਜਿਮ ਚੀਨ।੨੭।

ਚੌਪਈ : ਦੇਖ ਭਾਈ ਦੁਖ ਸਹਯੋ ਨ ਗਯੋ। ਫੜ ਖੰਡੈ ਸੋ ਮਗਰੈ ਧਯੋ।
ਜਾਇ ਭਾਈ ਜਿਮ ਸ਼ਸਤ੍ਰਨ ਕਰੇ। ਮਾਰੈ ਉਸੈ ਜੋ ਆਗੈ ਅਰੇ°।੨੮। *ਅੱਗੇ ਅੜਨ ਵਾਲੇ*
ਕਿਸੈ ਢਾਲ ਕਿਸ ਭਗੌਤੀ° ਛੁਹਈ। ਜਿਸੈ ਛੁਹੀ ਉਸੈ ਕਟ ਕਰ ਗਈ। *ਤਲਵਾਰ, ਕ੍ਰਿਪਾਨ*
ਸੁਨਮੁਖ ਉਨਕੈ ਅੜਯੋ ਨ ਕੋਇ। ਮਾਰ ਗਿਰਾਏ ਬੰਦੂਕਨ ਸੋਇ।੨੯। *ਸਾਹਮਣੇ*
ਐਸੀ ਭਾਂਤ ਤਹਿਂ ਦੋਵੇਂ ਭਾਈ। ਸਾਥ ਪਠਾਣਨ ਸ਼ਹੀਦੀ ਪਾਈ।
ਸਤਰੇ ਸਏ ਬਾਸਟੇ ਸਾਲ[੬]। ਐਸ ਭਈ ਪਰ ਗੁਰ ਦੋਊ ਬਾਲ°।੩੦।
*ਦੋਨਾਂ ਗੁਰੂ ਪੁੱਤਰਾਂ ਉੱਪਰ ਐਸੀ ਬੀਤੀ*



---

੧. **ਅਭਿਮੰਨੁ** : ਅਭਿਮਨਯ, ਕ੍ਰਿਸ਼ਨ ਦੀ ਭੈਣ ਸੁਭਦਰਾ ਤੋਂ ਪੈਦਾ ਹੋਇਆ ਅਰਜੁਨ ਦਾ ਪੁੱਤਰ ਜਿਸ ਨੇ ਮਹਾਂਭਾਰਤ ਦੇ ਜੰਗ ਵਿੱਚ ਦੁਰਯੋਧਨ ਦੇ ਪੁੱਤਰ ਲਛਮਣ ਨੂੰ ਮਾਰਿਆ। ਮਹਾਂਭਾਰਤ ਦੇ ਤੇਰ੍ਹਵੇਂ ਦਿਨ ਕੌਰਵਾਂ ਦੇ ਚਕਰਵਯੂਹ ਵਿੱਚ ਬੀਰਤਾ ਸਹਿਤ ਲੜਦਾ ਹੋਇਆ ਮਰਿਆ। ਇਸ ਦਾ ਪੁੱਤਰ ਪਰੀਛਤ ਪਾਂਡਵਾਂ ਤੋਂ ਬਾਅਦ ਰਾਜ ਸਿੰਘਾਸਨ 'ਤੇ ਬੈਠਾ।

੨. **ਅਰਜਨ** : ਅਰਜੁਨ, ਪੰਜ ਪਾਂਡਵਾਂ ਵਿੱਚੋਂ ਤੀਜਾ ਭਰਾ ਜੋ ਧਨੁੱਖ ਵਿਦਿਆ ਵਿੱਚ ਬੜਾ ਮਾਹਿਰ ਸੀ। ਦਰੋਪਦੀ ਨੂੰ ਇਸੇ ਕਲਾ ਨਾਲ ਸਯੰਬਰ ਵਿੱਚੋਂ ਜਿੱਤ ਕੇ ਲਿਆਇਆ ਸੀ। ਮਹਾਂਭਾਰਤ ਦੇ ਜੰਗ ਸਮੇਂ ਆਤਮਾ ਦੀ ਅਮਰਤਾ ਸੰਬੰਧੀ ਕ੍ਰਿਸ਼ਨ ਜੀ ਦਾ ਇਸ ਨੂੰ ਦਿੱਤਾ ਸੰਦੇਸ਼ 'ਗੀਤਾ' ਵਜੋਂ ਜਗਤ ਪ੍ਰਸਿੱਧ ਹੈ।

੩. **ਮੇਘਨਾਦ** : ਮੇਘਨਾਥ, ਮੰਦੋਦਰੀ ਦੀ ਕੁੱਖੋਂ ਪੈਦਾ ਹੋਇਆ ਲੰਕਾਪਤੀ ਰਾਵਣ ਦਾ ਪੁੱਤਰ, ਜੋ ਮੈਦਾਨੇ ਜੰਗ ਵਿੱਚ ਬੱਦਲ ਵਾਂਗ ਗਰਜਦਾ ਸੀ। ਇਸ ਨੇ ਰਾਮਚੰਦਰ ਦੇ ਭਾਈ ਲਛਮਨ ਨੂੰ ਬਰਛੀ ਮਾਰ ਕੇ ਬੇਹੋਸ਼ ਕਰ ਦਿੱਤਾ ਸੀ। ਇਸ ਦਾ ਅੰਤ ਰਾਮਚੰਦਰ ਤੇ ਲਛਮਨ ਦੇ ਹੱਥੋਂ ਲੰਕਾ ਦੇ ਯੁੱਧ ਵਿੱਚ ਹੋਇਆ ਸੀ।

੪. **ਰਾਵਣ** : ਇਕ ਦੈਂਤ, ਵਿਸ਼ਰਵਾਸ ਦਾ ਪੁੱਤਰ, ਜੋ ਲੰਕਾ ਦਾ ਰਾਜਾ ਸੀ। ਇਸ ਨੇ ਰਾਮਚੰਦਰ ਦੇ ਬਨਵਾਸ ਸਮੇਂ ਸੀਤਾ ਨੂੰ ਹਰਣ ਕਰ ਲਿਆ ਸੀ। ਮਿਥਿਹਾਸ ਅਨੁਸਾਰ ਇਸ ਦੇ ਦਸ ਸਿਰ ਹੋਣ ਕਰਕੇ ਦਹਿਸਰ ਵੀ ਕਿਹਾ ਜਾਂਦਾ ਹੈ। ਰਾਮਚੰਦਰ ਨੇ ਬਨਬਾਸੀ ਲੋਕਾਂ ਦੀ ਸੈਨਾ ਨਾਲ ਲੰਕਾ ਵਿੱਚ ਇਸ ਦੇ ਵਿਰੁੱਧ ਜੰਗ ਲੜਿਆ ਤੇ ਇਸ ਦਾ ਬੱਧ ਕੀਤਾ।

੫. **ਜੋਰਾਵਰ ਸਿੰਘ** : ਜੋਰਾਵਰ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦਾ ਤੀਸਰਾ ਸਾਹਿਬਜ਼ਾਦਾ, ਜਿਨ੍ਹਾਂ ਦਾ ਜਨਮ ੧੬੯੬ ਈ. ਵਿੱਚ ਹੋਇਆ ਸੀ। ਸੂਬਾ ਸਰਹਿੰਦ ਵਜ਼ੀਰ ਖ਼ਾਨ ਦੇ ਹੁਕਮ ਨਾਲ ਆਪਣੇ ਛੋਟੇ ਭਾਈ ਫਤਹਿ ਸਿੰਘ ਸਮੇਤ ਦਸੰਬਰ ੧੭੦੫ ਈ. ਵਿੱਚ ਸਰਹਿੰਦ ਦੇ ਸਥਾਨ ਉੱਤੇ ਕੰਧ ਵਿੱਚ ਚਿਣਵਾ ਕੇ ਸ਼ਹੀਦ ਕਰਵਾ ਦਿੱਤੇ ਗਏ। ਲਿਖਾਰੀ ਦਾ ਜੋਰਾਵਰ ਸਿੰਘ ਬਾਰੇ ਚਮਕੌਰ ਵਿੱਚ ਸ਼ਹੀਦ ਹੋਣਾ ਦੱਸਣਾ ਇਤਿਹਾਸਕ ਤੌਰ 'ਤੇ ਠੀਕ ਨਹੀਂ।

੬. **ਸਤਰੇ ਸਏ ਬਾਸਟੇ ਸਾਲ** : ੧੭੬੨ ਬਿ., ਲਿਖਾਰੀ ਨੇ ਚਮਕੌਰ ਦੇ ਜੰਗ ਵਿੱਚ ਸਾਹਿਬਜ਼ਾਦਿਆਂ ਦੀ ਸ਼ਹੀਦੀ ੧੭੬੨ ਬਿ. ਵਿੱਚ ਹੋਈ ਲਿਖੀ ਹੈ। ਇਤਿਹਾਸਕਾਰ ਇਸ ਜੰਗ ਦੀ ਤਾਰੀਖ਼ ਦਸੰਬਰ ੭, ੧੭੦੫ ਈ. (੮ ਪੋਹ, ੧੭੬੨ ਬਿ.) ਸਵੀਕਾਰ ਕਰਦੇ ਹਨ।

## ੧੯.੨. ਚਮਕੌਰ ਕੋ ਪ੍ਰਸੰਗ

### (ਚਮਕੌਰ ਦਾ ਹੋਰ ਹਾਲ)

ਦੋਹਰਾ : ਕਰਤ ਲਰਾਈ° ਇਮ ਤਹਾਂ ਸਮਾਂ ਸੰਝ° ਭਈ ਆਇ। — ਲੜਾਈ / ਸ਼ਾਮ
ਡੇਰਨ ਗਏ ਸ੍ਰਦਾਰ ਤੁਰ ਚੌਂਕੀ° ਚੁਫੇਰ ਕਰਵਾਇ।੧। — ਪਹਿਰੇਦਾਰ

ਚੌਪਈ : ਬਹੁ ਚੁਕਸਾਈ° ਚੁਫੇਰੇ ਕਰ ਗਏ। ਮਾਨੁਖਨ ਸੰਗ ਮਾਨੁੱਖ ਖੜਵਏ°। — ਚੌਕਸੀ / ਬੰਦੇ ਨਾਲ ਬੰਦਾ ਖੜਾ ਦਿੱਤਾ
ਔਰਨ ਕੈ ਢਿਗ ਔਰ ਖੜਵਏ। ਤਿਨ ਮਧ ਰਾਤ ਕੋ ਲਖਨਾ° ਨ ਪਏ।੨। — ਲੰਘ ਨ ਸਕੇ
ਏਕ ਕਹੈਂ ਗੁਰ ਰਹੁਗੋ ਨਾਹੀ। ਏਕ ਕਹੈ ਕਿਤ ਜਾਹਿ ਉਡਾਹੀ°। — ਉਡ ਜਾਵੇਗਾ
ਚਾਰ ਕੁੰਟ° ਉਸ ਫਤਨੈ ਵਾਰੋ। ਲੱਖ ਲੋਕ ਉਸ ਭਏ ਦੁਆਰੋ।੩। — ਚਾਰੇ ਪਾਸਿਓਂ
ਓਇ ਲਾਇ ਫੰਘ° ਕਿਤ ਜਾਇ ਉਡਾਹੀ। ਉਸ ਜਮੀਨ ਮਧ ਬੜਯੋ° ਨਾ ਜਾਹੀ। — ਖੰਭ / ਧਸਣਾ
ਠੀਕ ਬਾਤ ਗੁਰ ਔਖੀ ਬਣੀ। ਹੁਤੀ ਬਾਤ ਜਿਮ ਲੋਕਨ ਗਿਣੀ।੪।
ਤੌ ਸਤਿਗੁਰ ਕੁਛ ਸੁੱਝੈ ਨਾਹੀ। ਰਹੀ ਨ ਫਉਜ ਕੁਛ ਲੜਨੈ ਵਾਹੀ°। — ਉਪਾਏ
ਸਾਹਬਜ਼ਾਦਨ ਸ਼ਹੀਦੀ ਪਾਈ। ਬਹੁ ਸਤਿਗੁਰ ਇਮ ਭਈ ਝੁਰਾਈ।੫।

ਦੋਹਰਾ : ਤੌ ਸ੍ਰੀ ਸਤਿਗੁਰ ਸੋਚਿਓ ਹਮ ਚੰਡੀ ਸੌਂਪੈ ਬਾਇ°। — ਪੁੱਤਰ ਇਸ ਦਾ ਸੌਂਪ ਦਿੱਤੇ
ਹਮ ਦੂਜੈ ਬਚਤੇ ਨਹਿੰ ਦਿਸੈਂ ਕਿਛੁ ਹੋਵਗੁ ਉਨੇ ਰਜਾਇ°।੬। — ਰੱਬੀ ਹੁਕਮ, ਭਾਣਾ



ਚੌਪਈ : ਪਰ ਭਲੀ ਭਈ ਸਿਰ ਤੁਰਕੇ ਲਾਇ। ਬਚਨ ਪੂਰਨ ਹਮ ਬਡਿਅਨ° ਭਾਇ। — ਵੱਡਿਆਂ ਦਾ ਬਚਨ
ਅਬ ਹਮ ਖਾਲਸੈ ਦਯੋ ਗੁਰਾਈ°। ਦੱਯੋ ਟਿੱਕੋ ਖਾਲਸੈ ਲਾਈ।੭। — ਗੁਰਿਆਈ
ਜਹਿੰ ਸਤਿਗੁਰ ਥੇ ਬੈਠੇ ਆਪ। ਸੰਤ ਸਿੰਘ[1] ਤਿਹ ਥਪਾਯੋ ਥਾਪ°। — ਸਥਾਪਤ, ਮੁਕੱਰਰ
ਸੀਸ ਆਪਨਿ ਤੈ ਪਗਿ ਉਤਾਰੀ। ਸੰਤ ਸਿੰਘ ਸਿਰ ਆਪ ਸੁਧਾਰੀ°।੮। — ਸਜਾਈ
ਕਲਗੀ ਗੁਰ ਸਿਰ ਦਈ ਲਗਾਇ। ਦਈ ਪੁਸ਼ਾਕ ਅਪਣੀ ਪਹਿਰਾਇ।
ਗੁਰੂ ਤੌਰ° ਸਿੰਘ ਰੱਖਿ ਬਹਾਯੋ। ਗੁਰ ਨਾਨਕ ਜਿਮ ਅੰਗਦ ਟਿਕਾਯੋ।੯। — ਗੁਰੂ ਦੇ ਵਾਂਗ
ਸੱਦ ਖਾਲਸੈ ਕੁਨਸ° ਕਰਵਾਈ। ਸਤਿਗੁਰ ਸਿੰਘਨ ਦਈ ਪਤਿਸ਼ਾਹੀ। — ਕੁਰਨਿਸ਼, ਸਿਜਦਾ
ਸੰਤ ਸਿੰਘ ਇਮ ਕਹਯੋ ਸਮਝਾਈ। ਹੋਈਂ ਸ਼ਹੀਦ ਮਤ ਫੜਿਓ ਜਾਈ।੧੦।

ਦੋਹਰਾ : ਜੀਵਨ ਸਿੰਘ ਰੰਘਰੇਟੜੋ[2] ਬੰਦੂਕੀ° ਖਰੋ ਅਖਵਾਇ। — ਬੰਦੂਕਚੀ
ਏਕ ਬੁਰਜ° ਮਧ ਸੋ ਬਹਯੋ ਏਕਲ ਹੀ ਥੋ ਸਾਇ।੧੧। — ਕਿਲ੍ਹੇ ਦੀ ਨੁਕਰ ਵਿੱਚ ਬਣੀ ਗੋਲ ਤੇ ਉੱਚੀ ਇਮਾਰਤ

---

੧. **ਸੰਤ ਸਿੰਘ :** ਸੰਤ ਸਿੰਘ ਮਾਝੇ ਵਿੱਚ ਪੱਟੀ ਨਗਰ ਦਾ ਅਰੋੜਾ ਸਿੱਖ ਸੀ। ਚਮਕੌਰ ਦੇ ਘੇਰੇ ਵਿੱਚੋਂ ਨਿਕਲਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਆਪਣੀ ਕਲਗੀ ਤੇ ਪੁਸ਼ਾਕ ਪਹਿਨਾ ਦਿੱਤੀ ਤਾਂ ਕਿ ਦੁਸ਼ਮਣ ਦਲ ਉਨ੍ਹਾਂ ਨੂੰ ਚਮਕੌਰ ਦੀ ਗੜ੍ਹੀ ਦੇ ਵਿੱਚ ਘੇਰਿਆ ਹੀ ਮੰਨੇ। ਸੰਤ ਸਿੰਘ ਗੁਰੂ ਹੁਕਮ ਅਨੁਸਾਰ ਚਮਕੌਰ ਦੇ ਜੰਗ ਵਿੱਚ ਦਸੰਬਰ ੧੭੦੫ ਈ. ਵਿੱਚ ਸ਼ਹੀਦ ਹੋਇਆ ਸੀ।

੨. **ਜੀਵਨ ਸਿੰਘ :** ਜੀਵਨ ਸਿੰਘ ਰੰਘਰੇਟਾ, ਸਿੱਖ ਧਰਮ ਵਿੱਚ ਪ੍ਰਵੇਸ਼ ਤੋਂ ਪਹਿਲੇ ਇਹ ਅਖੌਤੀ ਚੂਹੜਾ ਜਾਤੀ ਦਾ ਸੀ। ਕੁੱਝ ਇਤਿਹਾਸਕਾਰਾਂ ਨੇ ਇਸ ਦਾ ਨਾਉਂ ਜੈਤਾ ਵੀ ਦੱਸਿਆ ਹੈ ਜੋ ਦਿੱਲੀ ਤੋਂ ਗੁਰੂ ਤੇਗ ਬਹਾਦਰ ਜੀ ਦਾ ਸੀਸ ਲੈ ਕੇ ਅਨੰਦਪੁਰ ਆਇਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ 'ਰੰਘਰੇਟੇ ਗੁਰੂ ਕੇ ਬੇਟੇ' ਦਾ ਖ਼ਿਤਾਬ ਦਿੱਤਾ। ਅੰਮ੍ਰਿਤ ਪਾਨ ਕਰਨ ਉਪਰੰਤ ਇਸਦਾ ਨਾਉਂ ਜੀਵਨ ਸਿੰਘ ਰੰਘਰੇਟਾ ਪ੍ਰਸਿੱਧ ਹੋਇਆ। ਦਸੰਬਰ ੧੭੦੫ ਈ. ਵਿੱਚ ਚਮਕੌਰ ਦੇ ਜੰਗ ਵਿੱਚ ਸ਼ਹੀਦੀ ਪਾਈ। ਇਸ ਦਾ ਸ਼ਹੀਦ ਗੰਜ ਚਮਕੌਰ ਸਾਹਿਬ ਵਿੱਚ ਸਥਿਤ ਹੈ।

 

ਚੌਪਈ : ਠੌਰ ਠੌਰ ਔਰ ਹੁਤੇ ਬਹਾਇ। ਪਰ ਦਾਰੂ ਗਯੋ ਉਸੈ ਮੁਕਾਇ।
ਥਕੇ ਹੁਤੇ ਅਰੁ ਨੀਂਦ ਅਕਾਏ°। ਸਭ ਸਿੰਘ ਮੱਧ ਚਾਲੀ ਏ ਥਾਏ°।੧੨। *ਨੀਂਦ ਦੇ ਸਤਾਏ / ਚਾਲ੍ਹੀ ਜਣੇ*
ਕਿਛ ਜ਼ਖਮੀ ਕਿਛ ਪਰੇ ਥੇ ਮਰੇ°। ਇਮ ਕਰ ਸੰਸੋ° ਬਹੁ ਗੁਰ ਕਰੇ। *ਮਰੇ ਪਏ / ਚਿੰਤਾ*
ਹੁਤੋ ਗਨੀ ਖਾਂ[੧] ਗੁਰ ਸੰਗ ਪਠਾਣ। ਪਹੁੰਚਯੋ ਤਿਸਕੋ ਭਾਈ° ਆਣ।੧੩। *ਨਬੀ ਖ਼ਾਨ, ਗ਼ਨੀ ਖ਼ਾਨ ਦਾ ਭਾਈ*

ਮਾਰ ਵਾਜਾ° ਉਨ ਸੱਦਯੋ ਤਾਹਿਂ। ਆਓ ਨਿਕਸ ਹਮ ਰੱਖ ਲੈ ਤਾਹਿਂ। *ਆਵਾਜ਼, ਸੱਦਾ*
ਸੋਊ ਬਾਤ ਗੁਰ ਕੈ ਕੰਨ ਪਈ। ਸੱਦ ਪਠਾਣ ਉਸ ਗੱਲ ਸਮਝਈ।੧੪।
ਲੈ ਚਲ ਹਮ ਕੋ ਅਪਨੇ ਨਾਲ । ਹਮ ਕਰ ਦੇਂਗੇ ਤੁਮੇਂ ਨਿਹਾਲ।
ਹੁਤੋਂ ਪਠਾਣ ਸਿਦਕ ਕੋ ਪੂਰੋ। ਉਨੈਂ ਕਹੀ ਲੈ ਚਲਗੁ ਜਰੂਰੋ।੧੫।

ਦੋਹਰਾ : ਹੁਤੀ ਮੋਰੀ ਇਕ ਬੁਰਜ ਮਧ ਸੋ ਗੁਰ ਦਈ ਖੁਲ੍ਹਾਇ।
ਕਮਰ ਖੰਜਰ ਇਕ ਹਥ ਫੜਯੋ ਕਿਛੁ ਮੋਹਰੈਂ ਖੀਸੈ ਪਾਇ°।੧੬। *ਮੋਹਰਾਂ ਖੀਸੇ ਵਿੱਚ ਪਾ ਲਈਆਂ*

ਚੌਪਈ : ਨਿਕਸ ਸਤਿਗੁਰ ਜਬ ਆਗੈ ਧਾਯੋ। ਖੜੇ ਪਹਿਰੂ° ਕਿਤ ਲੰਘਨ ਨ ਪਾਯੋ। *ਪਹਿਰੇਦਾਰ*
ਤੌ ਸਤਿਗੁਰ ਦਯੋ ਰੌਲੋ ਮਚਾਇ। ਭਾਗਯੋ ਹਿੰਦੂ ਇਮ ਕਹਯੋ ਸੁਨਾਇ।੧੭।
ਗਯੋ ਗਯੋ ਭਯੋ ਚਾਰੋਂ ਓਰ। ਸਤਿਗੁਰ ਭੀ ਕਹਿਂ ਉਸ ਹੀ ਤੌਰ।
ਤੌ ਪਠਾਣ ਗੁਰ ਆਗੈ ਲਾਯੋ। ਵੜ ਮਧ ਤੁਰਕਨ ਦਰਯਾਇ° ਵਲ ਧਾਯੋ।੧੮। *ਦਰਿਆ ਵੱਲ*
ਦੋੜ ਦਪੌੜ° ਕਰ ਗਏ ਝੱਲ। ਆਗੈ ਦੇਖਯੋ ਇਕ ਮਾਹੀ° ਚਲ। *ਦੌੜ ਭੱਜ ਕੇ / ਮੱਝਾਂ ਦਾ ਪਾਲੀ*
ਉਨੈਂ ਲਯੋ ਥੋ ਗੁਰੂ ਪਛਾਣ। ਵਹੁ ਲਗਯੋ ਤਉ ਤੰਡਾ° ਸਉ ਪਾਣ।੧੯। *ਡੰਡਾ*
ਸਤਿਗੁਰ ਉਸ ਦਈ ਮੋਹਰ ਫੜਾਇ। ਇਸਤੇ ਰੌਲਾ ਔਰ ਦਯੋ ਪਾਇ।
ਗੁਰ ਸੋਚੈਂ ਨ ਦਏ ਫੜਾਇ। ਨ ਮੰਨੈ ਵਹ ਕਿਸ ਹੀ ਦਾਇ°।੨੦। *ਕਿਸੇ ਵੀ ਤਰ੍ਹਾਂ*

ਦੋਹਰਾ : ਧਾਯੋ ਗੁਰ ਆਗੈ ਕਰੋ ਪੇਟ ਖੰਜਰ ਦਯੋ ਲਾਇ।
[੨]ਮੁਖ ਸੇ ਬੋਲਨਿ ਨਹਿ ਦਯੋ ਛੋਰਯੋ ਪ੍ਰਾਨ ਉਡਾਇ।੨੧।

## ੨੦. (ਸਾਖੀ ਮਾਛੀਵਾੜੇ ਕੀ)

ਚੌਪਈ : ਤੌ ਸਤਿਗੁਰ ਜਬ ਗਏ ਅਗੇਰੇ°। ਢੁਕੇ ਜਾਇ ਮਾਛੀਵਾੜੇ[੩] ਨੇਰੇ°। *ਅੱਗੇ / ਨੇੜੇ*
ਸਤਿਗੁਰ ਕੋ ਗਯੋ ਪਠਾਣ ਬਹਾਇ। ਲਯਾਯੋ ਖਤ੍ਰੀ ਗੁਲਾਬੋ[੪] ਬੁਲਾਇ।੧।

---

੧. **ਗ਼ਨੀ ਖ਼ਾਨ :** ਮਾਛੀਵਾੜੇ ਦਾ ਪਠਾਣ ਜੋ ਨਬੀ ਖ਼ਾਨ ਦਾ ਭਾਈ ਸੀ। ਇਹ ਦੋਨੋਂ ਕਿਸੇ ਸਮੇਂ ਦਸਮੇਸ਼ ਜੀ ਪਾਸ ਅਨੰਦਪੁਰ ਨੌਕਰ ਰਹੇ ਸਨ। ਜਦ ਚਮਕੌਰ ਦੇ ਘੇਰੇ ਵਿੱਚੋਂ ਨਿਕਲ ਕੇ ਗੁਰੂ ਜੀ ਮਾਛੀਵਾੜੇ ਆਏ ਤਾਂ ਇਨ੍ਹਾਂ ਭਰਾਵਾਂ ਨੇ ਪ੍ਰੇਮ ਭਾਵ ਨਾਲ ਸੇਵਾ ਕੀਤੀ। ਗੁਰੂ ਜੀ ਨੂੰ ਉੱਚ ਦਾ ਪੀਰ ਬਣਾ, ਪਲੰਘ 'ਤੇ ਬਿਠਾ ਕੇ ਮੁਗ਼ਲ ਸੈਨਾ ਦੀ ਮਾਰ ਤੋਂ ਸੁਰੱਖਿਅਤ ਹੇਹਰ ਪਿੰਡ ਪਹੁੰਚਾਇਆ।

੨. ਛਾਪੇ ਵਿੱਚ ਏਥੇ 'ਘੋਲ ਘਾਲ ਉਸ ਬਹੁ ਕਰੀ ਛੋਡਯੋ ਪ੍ਰਾਣ ਉਡਾਇ।' ਪਾਠ ਵੀ ਹੈ, *ਪੰਥ ਪ੍ਰਕਾਸ਼*, ਪੰਨਾ ੫੯.

੩. **ਮਾਛੀਵਾੜਾ :** ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ, ਚਮਕੌਰ ਦੇ ਘੇਰੇ ਵਿੱਚੋਂ ਨਿਕਲ ਕੇ ਗੁਰੂ ਗੋਬਿੰਦ ਸਿੰਘ ਜੀ ਏਥੇ ਪਹੁੰਚੇ ਸਨ। ਗ਼ਨੀ ਖ਼ਾਨ ਤੇ ਨਬੀ ਖ਼ਾਨ ਪਠਾਣ ਇੱਥੋਂ ਦੇ ਹੀ ਰਹਿਣ ਵਾਲੇ ਸਨ।

੪. **ਗੁਲਾਬਾ :** ਮਾਛੀਵਾੜੇ ਦਾ ਵਸਨੀਕ ਇਕ ਖੱਤਰੀ ਸਿੱਖ ਜੋ ਕਿਸੇ ਵੇਲੇ ਮਸੰਦ ਵਜੋਂ ਸਿੱਖੀ ਦਾ ਪ੍ਰਚਾਰ ਕਰਿਆ ਕਰਦਾ ਸੀ। ਚਮਕੌਰ ਦੇ ਘੇਰੇ ਵਿੱਚੋਂ ਨਿਕਲ ਕੇ ਦਸੰਬਰ ੧੭੦੫ ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਏਸੇ ਦੇ ਘਰ ਠਹਿਰੇ ਸਨ। ਗੁਰੂ ਸਾਹਿਬ ਨੇ ਉੱਚ ਦੇ ਪੀਰ ਦਾ ਲਿਬਾਸ ਏਸੇ ਦੇ ਘਰ ਪਹਿਨਿਆ ਸੀ।

ਦੋਹਰਾ : ਸੁਨਹੁ ਸਾਖੀ ਮਾਛੀਵਾੜੇ ਗੁਰ ਬਹੇ ਖੜ੍ਹੀ ਘਰ ਜਾਇ।
ਪਠਾਣ ਸੱਯਦ° ਖਿਜਮਤ° ਕਰੀ ਗੁਰ ਤੋਰਹਿਂ ਸਿਰਹੁ ਉਠਾਇ।੨। *ਮੁਸਲਮਾਨਾਂ ਦੀ ਇਕ ਜਾਤੀ / ਖ਼ਿਦਮਤ*

ਚੌਪਈ : ਉਨ ਕੁਛ ਧਰਯੋ ਆਗੈ ਪਰਸਾਦਿ। ਸੋ ਮੁਖ ਪਾਯੋ ਕਰ ਗੁਰ ਯਾਦ।
ਸੰਝ ਪੜੀ ਤੌ ਅੰਦਰ ਆਣੇ। ਮੱਧ ਹਵੇਲੀ ਭਏ ਟਿਕਾਣੇ।੩।
ਇਕ ਦੋਇ ਤਹਿਂ ਸਿੰਘ ਚਲ ਆਏ। ਤੇ ਭੀ ਗੁਰਹਿ ਛਪਾਇ ਬਹਾਏ।
ਇਕ ਦਿਨ ਗੁਰ ਬਕਰੋ° ਮੰਗਵਾਯੋ। ਸਿੰਘਨ ਤੈ ਝਟਕੋ ਕਰਵਾਯੋ।੪। *ਬੱਕਰਾ*
ਜਿਮ ਸਤਿਗੁਰ ਝਟਕੋ ਕਰ ਖਾਵਹਿਂ। ਸੁਟ ਸੈਖੀ° ਘਰ ਤੁਰਕ ਗਿਰਾਵਹਿਂ। *ਹੱਡੀਆਂ*
ਦੇਖ ਤੁਰਕ ਦੇ ਖੱੜ੍ਹੀ ਗਾਰੈ°। ਹਮਰੇ ਘਰ ਤੁਹ ਹਡੀਆਂ ਡਾਰੈ।੫। *ਗਾਲ੍ਹਾਂ*

ਦੋਹਰਾ : ਤੌ ਖੜ੍ਹੀ ਸਤਿਗੁਰ ਕਹੀ ਮੈਂ ਹੌਂ ਮਾੜੋ ਅੱਤਿ।
ਖਬਰ ਹੋਇ ਕਿਤ ਤੁਰਕ ਕਉ ਮਾਰੈ ਮੋਹਿ ਅਲਬੱਤ°।੬। *ਨਿਰਸੰਦੇਹ, ਬਿਨਾ ਸ਼ੱਕ*

ਚੌਪਈ : ਤੌ ਸਤਿਗੁਰ ਦਏ ਰੁਪੱਯੇ ਡਾਰ। ਸੋ ਚੁਗ ਕਾਜੀ ਰਹਯੋ ਮਸਟ° ਮਾਰ। *ਚੁੱਪ ਕਰ ਗਿਆ*
ਇਸੀ ਭਾਂਤ ਗੁਰ ਦਸ ਦਿਨ ਰਹਯੋ। ਤੌ ਸਤਿਗੁਰ ਤਹਿਂ ਚਲਨੋ ਚਹਯੋ।੭।
ਤੌ ਪਠਾਣ ਸਹਿਤ ਸੱਯਦ ਰਲਵਾਯੋ। ਕਹਿ ਸਤਿਗੁਰ ਕੋ ਬਾਣੋਂ ਬਣਵਾਯੋ°। *ਪਹਿਰਾਵਾ, ਪੁਸ਼ਾਕ ਬਣਵਾਈ*
ਡੌਲ ਹਾਜਨ° ਕੀ ਲਈ ਬਨਵਾਇ। ਨੀਲੋ ਬਾਣੇ ਕੇਸ ਖਿੰਡਵਾਇ°।੮।
*ਹਾਜੀਆਂ ਵਾਲਾ ਭੇਸ / ਕੇਸ ਖਿੰਡਾ ਲਏ*
ਤਿਮ° ਸਿੱਖਨ ਬਾਣੈ ਬਨਵਾਇ। ਫੜ ਅਸਤਾਵੈ° ਪਠਾਣ ਭਏ ਰਾਹਿ।੯। *ਉਸੇ ਤਰ੍ਹਾਂ ਦੇ / ਆਫ਼ਤਾਬਾ*
ਪੀਰ ਉਚੱਕੋ° ਕਹਿਤੇ ਜਾਇਂ। ਨਬੀ ਗ਼ਨੀ ਖਾਂ ਥੇ ਤਹਿਂ ਨਾਇ। *ਉੱਚ ਦਾ ਪੀਰ*
ਤੁਰੈ ਵਲ ਤਊ ਮੁਲਤਾਨ° ਸਦਾਇ। ਜਾ ਪਹੁੰਚੇ ਵਹਿ ਕਨੇਚ[1] ਗਿਰਾਇ।੧੦।
*ਮੁਲਤਾਨ ਵੱਲ ਜਾ ਰਿਹਾ ਹੈ*

ਦੋਹਰਾ : ਤਿਹ ਥਾਂ ਹੁਤੋ ਮਸੰਦ ਇਕ ਫੱਤਾ[2] ਤਾਂਹਿ ਸੁ ਨਾਇ।
ਸਤਿਗੁਰ ਕਹਯੋ ਬੁਲਾਇ ਉਸ ਕਿਮ ਹਮ ਅਗੈ ਪੁਜਾਇ।੧੧।

ਚੌਪਈ : ਘੋੜੀ ਘਰ ਕੀ ਹਮ ਕੋ ਦੇਹ। ਹਮ ਤੁਮ ਦਰਬ ਘਣੋ° ਭਰ ਦੇਹਿਂ। *ਧਨ ਮਾਲ ਬਹੁਤ ਦੇਵਾਂਗੇ*
ਬੁਰੇ ਦਿਵਸ ਸੁ ਤਬ ਤਿਹ ਆਏ। ਕਹਯੋ ਘੋੜੀ ਦੇਇ ਹਮ ਚੜੈਂ ਫਾਹੇ°।੧੨। *ਫਾਹੀ*
ਤਬ ਸਤਿਗੁਰ ਐਸੇ ਉਸ ਕਹਯੋ। ਤੂੰ ਮਰਨੋ ਫਾਹਯੋ ਅਬ ਕਬ ਰਹਯੋ।
ਸੋ ਲਹੌਰ ਜਾਇ ਫਾਹੈ ਚਰਯੋ। ਸਤਿਗੁਰ ਬਚਨ ਨ ਉਸਤੈ ਟਰਯੋ°।੧੩। *ਟਲਿਆ*

---

੧. **ਕਨੇਚ :** ਸਾਹਨੇਵਾਲ ਨਜ਼ਦੀਕ ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ ਜਿੱਥੇ ਮਾਛੀਵਾੜੇ ਤੋਂ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਠਹਿਰੇ ਸਨ।

੨. **ਫੱਤਾ :** ਕਨੇਚ ਪਿੰਡ ਦਾ ਰਹਿਣ ਵਾਲਾ ਇੱਕ ਜੱਟ ਜੋ ਕਿਸੇ ਸਮੇਂ ਮਸੰਦ ਦੀ ਕਾਰ ਕਰਦਾ ਸੀ। ਮਾਛੀਵਾੜੇ ਤੋਂ ਉੱਚ ਦੇ ਪੀਰ ਦੇ ਭੇਸ ਵਿੱਚ ਗੁਰੂ ਗੋਬਿੰਦ ਸਿੰਘ ਜੀ ਜਦ ਕਨੇਚ ਪਹੁੰਚੇ ਤਾਂ ਏਸੇ ਦੇ ਘਰ ਵਿਸ਼ਰਾਮ ਕੀਤਾ ਸੀ। ਇਸ ਨੇ ਗੁਰੂ ਸਾਹਿਬ ਨੂੰ ਸਵਾਰੀ ਲਈ ਆਪਣੀ ਘੋੜੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ।

ਤੁਰ ਸਤਿਗੁਰ ਜਬ ਆਗੈ ਧਏ। ਸ੍ਰਾਇ ਦੁਰਾਇ[੧] ਤੁਰਕਨ ਘਿਰਵਏ। *ਘੇਰ ਲਏ*
ਕਹੈਂ ਪੀਰ ਹਮ ਜ਼ਯਾਫਤ ਪਾਏ। ਅਬ ਇਕ ਰਾਤ ਈਹਾਂ ਰਹਿ ਜਾਏ।੧੪। *ਭੋਜਨ, ਦਾਅਵਤ*
ਤੌ ਸੱਯਦ ਪਠਾਣ ਇਮ ਗਲ ਥਾਮੀ। ਪੀਰ ਹਮਾਰੈ ਰੋਜੋ ਮੁਦਾਮੀ। *ਰੋਜ਼ੀ / ਰੋਜ਼ਾ ਰੱਖਿਆ ਹੈ*
ਇਕ ਜੌਂ ਸੇਤੀ ਰੋਜ਼ੋ ਖੋਲੈਂ। ਫਕ਼ ਤਸਬੀ ਮੁਖੋਂ ਬੋੜੇ ਬੋਲੈਂ।੧੫। *ਮਾਲਾ*
ਔਰ ਮੁਰੀਦ ਖਾਇ ਜਾਹਿਂ ਜਰੂਰ। ਬਿਧੀ ਬਣਾਈ ਐਸ ਸ਼ਹੂਰ।੧੬।[੨] *ਇਸ ਤਰ੍ਹਾਂ, ਅਜੇਹੀ*

ਦੋਹਰਾ : ਤੌ ਸਿੰਘਨ ਭੌ ਖਾਇਓ ਅਬ ਹਮ ਕੀ ਭਵਗੁ ਹਵਾਲ। *ਡਰ / ਹੋਵੇਗਾ / ਹਾਲ*
ਅਬ ਧਰਮ ਹਮਾਰੋ ਕਿਮ ਰਹੇ ਗੁਰ ਸੌਂ ਐ ਜਗ ਨਾਲ।੧੭।

ਚੌਪਈ : ਤੌ ਸਤਿਗੁਰ ਉਨ ਦਯੋ ਫਰਮਾਇ। ਲਯੋ ਸਰਬ ਲੋਹ ਕਰਦ ਫਿਰਾਇ। *ਫ਼ੌਲਾਦ, ਲੋਹੇ ਦੀ ਕ੍ਰਿਪਾਨ*
ਜ਼ੋਰ ਜ਼ੁਲਮ ਸੰਗ ਤੁਰਕ ਨ ਹੋਇ। ਤੌ ਹੋਇ ਤੁਰਕ ਸੰਗ ਤੁਰਕਨੀ ਸੋਇ।੧੮।
ਇਕ ਔਰ ਗਲ ਕਰਤ ਪਤਯਾਈਓ। ਪੱਲੈ ਬਾਂਧ ਕੁਛ ਖਾਣਾ ਲਯਾਈਓ।
ਜੇ ਤੁਮਰੋ ਕੁਝ ਮਨ ਸੰਕਾਇ। ਪੰਜ ਚੁਭੇ ਲਯੋ ਅੰਮ੍ਰਿਤਸਰ ਲਾਇ।੧੯। *ਸ਼ੰਕਾ*
ਸੌਊ ਡਉਰਾ ਸਿੱਖਨ ਕਰ ਲਈ। ਤੁਰਕਨ ਕਹੀ ਕਿਮ ਕਰਦ ਛੁਹਈ। *ਤਰੀਕਾ / ਕਿਰਪਾਨ ਕਿਉਂ ਛੁਹਾਈ*
ਕਹੀ ਪਠਾਣ ਸ਼ਰ੍ਹਾ ਅਈ ਨਈ। ਧਰਮ ਕੀਯੋ ਅਬ ਹਾਜੀਅਨ ਮਈ।੨੦। *ਨਵੀਂ / ਹਾਜੀਆਂ ਵਾਲਾ*
ਪ੍ਰਾਤ ਖੋਹਲ ਕਰ ਦੇਖਯੋ ਖਾਣਾ। ਕੜਾਹ ਚਾਵਲ ਦਿਖੁ ਮਨ ਪਤੀਆਣਾ।
ਊਹਾਂ ਤੇ ਤੁਰ ਮੋਹੀ[੩] ਪਹੁਚੈ। ਤੁਰ ਜਟਿ ਪੁਰੈ[੪] ਢਿਗਿ ਲੰਮੀ ਪੌਚੈ।੨੧।[੫] *ਪਹੁੰਚੇ*

## ੨੧.੧. ਸਾਖੀ ਕਾਂਗੜ ਤਪੇ ਦੀਨੇ ਕਿਆਂ ਕੀ—੧

ਦੋਹਰਾ : ਇਸੀ ਤੌਰ ਸ੍ਰੀ ਸਤਿਗੁਰ ਤੁਰ ਪੁਜੇ ਕਾਂਗੜ[੬] ਤੱਪੈ ਜਾਇ।
ਦੀਨੈ[੭] ਕੀ ਢਿਗ ਪਿੰਡ ਮਧੇ ਹੁਤ ਲਖਮੀਰ[੮] ਤਿਹ ਰਾਇ।੧।

---

੧. **ਸ੍ਰਾਇ ਦੁਰਾਇ** : ਸਰਾਏ ਦੋਰਾਹਾ, ਲੁਧਿਆਣੇ ਜ਼ਿਲ੍ਹੇ ਵਿੱਚ ਇਕ ਕਸਬਾ ਜੋ ਪੁਰਾਣੀ ਜਰਨੈਲੀ ਸੜਕ ਉੱਪਰ ਸਥਿਤ ਹੈ। ਇਸ ਥਾਂ ਉੱਪਰ ਮੁਗ਼ਲਾਂ ਦੇ ਸਮੇਂ ਤੋਂ ਮੁਸਾਫ਼ਿਰਾਂ ਤੇ ਵਾਪਾਰੀਆਂ ਦੀ ਰਿਹਾਇਸ਼ ਲਈ ਸਰਾਇ ਸੀ।

੨. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

੩. **ਮੋਹੀ** : ਦਾਖਾ ਨਜ਼ਦੀਕ ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥ ਦੀ ਮੁੰਦਰੀ, ਜੋ ਉਂਗਲ ਵਿੱਚ ਵਿੜ੍ਹ ਗਈ ਸੀ, ਇਕ ਲੁਹਾਰ ਪਾਸੋਂ ਉਤਰਵਾਈ ਤੇ ਉਸੇ ਨੂੰ ਬਖ਼ਸ਼ ਦਿੱਤੀ ਸੀ। ਇਸ ਪਿੰਡ ਦਾ ਨਾਮ ਭੰਮੀਪੁਰ ਵੀ ਹੈ।

੪. **ਜਟਪੁਰ ਲੰਮੀ** : ਲੰਮੇ ਜਟਪੁਰੇ, ਜਗਰਾਉਂ ਨਜ਼ਦੀਕ ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਕੁੱਝ ਦੇਰ ਲਈ ਠਹਿਰੇ ਸਨ। ਰਾਇ ਕੋਟ ਦਾ ਰਾਇ ਕਲ੍ਹਾ ਗੁਰੂ ਸਾਹਿਬ ਨੂੰ ਏਥੇ ਮਿਲਿਆ ਤਾਂ ਗੁਰੂ ਸਾਹਿਬ ਨੇ ਉਸ ਨੂੰ ਆਪਣੀ ਖੜਗ ਬਖ਼ਸ਼ੀ ਸੀ।

੫. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ ਜਦੋਂ ਕਿ ਛਪੇ ਪਾਠ ਵਿੱਚ ਏਥੇ ਇਉਂ ਹੈ :
ਊਹਾਂ ਤੇ ਤੁਰ ਮੋਹੀ ਗਏ। ਜਟਪੁਰ ਲੰਮੀ ਲੰਘ ਭਗਤੇ ਠਏ। *(ਦੇਖੋ ਪੰਨਾ ੬੧)*

੬. **ਕਾਂਗੜਾ** : ਜ਼ਿਲ੍ਹਾ ਬਠਿੰਡਾ ਦੇ ਥਾਣਾ ਦਿਆਲਪੁਰੇ ਦਾ ਇਕ ਪਿੰਡ ਜੋ ਕਿਸੇ ਸਮੇਂ ਗੁਰੂ ਹਰਿਗੋਬਿੰਦ ਜੀ ਦੇ ਸਿੱਖ ਰਾਇ ਜੋਧ ਦੀ ਮਲਕੀਅਤ ਸੀ। ਗੁਰੂ ਹਰਿਗੋਬਿੰਦ ਵੀ ਇਥੇ ਪਧਾਰੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਏਸੇ ਸਥਾਨ ਉਤੇ ਬੈਠ ਕੇ ਲਿਖਿਆ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਚੌਧਰੀ ਲਖਮੀਰ ਏਸੇ ਪਿੰਡ ਦਾ ਸੀ।

੭. **ਦੀਨੈ** : ਦੀਨਾ, ਥਾਣਾ ਨਿਹਾਲ ਸਿੰਘ ਜ਼ਿਲ੍ਹਾ ਮੋਗਾ ਦਾ ਇਕ ਪਿੰਡ ਜਿੱਥੇ ਗੁਰੂ ਗੋਬਿੰਦ ਸਿੰਘ ਦੀ ਯਾਦ ਵਿੱਚ ਲੋਹਗੜ੍ਹ ਨਾਮੀ ਗੁਰਦੁਆਰਾ ਹੈ। ਇਹ ਪਿੰਡ ਕਾਂਗੜ ਦੇ ਨਜ਼ਦੀਕ ਹੈ ਜਿੱਥੋਂ ਗੁਰੂ ਗੋਬਿੰਦ ਸਾਹਿਬ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਿਆ ਸੀ।

੮. **ਲਖਮੀਰ** : ਚੌਧਰੀ ਲਖਮੀਰ, ਲਖਮੀਰ ਰਾਇ, ਕਾਂਗੜ ਨਿਵਾਸੀ ਰਾਇ ਜੋਧ ਦਾ ਪੋਤਰਾ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕਾਂਗੜ ਪਧਾਰਨ ਸਮੇਂ ਬੜੀ ਪ੍ਰੇਮ-ਭਾਵ ਨਾਲ ਸੇਵਾ ਕੀਤੀ ਸੀ। ਇਸ ਦਾ ਭਾਈ ਰਾਇ ਸ਼ਮੀਰ ਵੀ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਿਰ ਰਿਹਾ ਸੀ।

ਚੌਪਈ : ਤਿਸੈ ਚੁਬਾਰੇ ਜਾ ਸਤਿਗੁਰ ਬਹੇ। ਆ ਲਖਮੀਰ ਚਰਨ ਤਿਹ ਛੁਹੈਂ°। *ਪਕੜੇ, ਛੂਹੇ*
ਸਤਿਗੁਰ ਖੁਸ਼ੀ ਅਗਯੋਂ ਉਸ ਦਈ। ਔਰ ਹਕੀਕਤ ਉਸ ਯੌਂ ਕਹੀ।੨।
ਜੌਂ ਤੂੰ ਟਿਕਾਇ ਸਕੈਂ ਹਮ ਪਾਹਿ°। ਤੌ ਹਮ ਕਿਛ ਕਟ ਹੈਂ ਦਿਨ ਯਾਹਿ°। *ਆਪਣੇ ਪਾਸ / ਏਥੇ*
ਕਹੀ ਲਖਮੀਰ ਤੂੰ ਹਮ ਸਿਰ ਕੈ ਸਾਥ। ਹਾਥ ਜੌੜ ਉਨ ਯੌਂ ਕਹੀ ਬਾਤ।੩।
ਊਹਾਂ ਸਤਿਗੁਰ ਪ੍ਰਗਟ ਹੁਇ ਬਹੇ। ਸੁਨਿ ਸੁਨਿ ਸਿੰਘ ਤਿਹ ਥਾਂ ਬਹੁ ਅਏ।
ਔਰ ਸੁਨੌਂ ਜੋ ਪਿਛਲਨ ਭਈ। ਯੌਂ ਸਾਹਿਬਜ਼ਾਦਨ ਛੋਟਨ ਸਿਰਵਈ°।੪। *ਛੋਟੇ ਸਾਹਿਬਜ਼ਾਦਿਆਂ ਉਪਰ ਜੋ ਬੀਤੀ*
ਸਰਸਯੋਂ° ਭਯੋ ਬਹੁਤੋਂ ਬਿਚਲਊ°। ਤੁਰੈ ਊਹਾਂ ਤੇ ਲੋਕ ਨਿਜ ਨਿਜ ਦਊ°। *ਸਰਸਾ ਨਦੀ / ਵਿਛੋੜਾ / ਪਾਸੇ*
ਰੋਪੜ ਤਾਕ ਗੁਰ ਰਖੀ ਸੰਭਾਰਾ। ਲਯਾਏ ਸਤਿਗੁਰ ਚਾਰਨ ਨਾਰਾ°।੫। *ਨਾਲ*

ਦੋਹਰਾ : ਊਹਾਂ ਫੌਜੈਂ ਬਹੁ ਮਿਲੀਂ ਚਾਰ ਤਰਫ਼ ਤੇ ਆਇ।
ਬਡ ਮਾਤਾ° ਲੈ ਪੋਤਰਨ ਗਈ ਬਿਛਰ° ਕਿਤ ਦਾਇ।੬। *ਵੱਡੀ ਮਾਤਾ ਗੁਜਰੀ / ਵਿਛੜ*

ਚੌਪਈ : ਅਬ ਔਰ ਸਿੰਘਨ ਸਨਾਊਂ ਗਾਥ°। ਅਏ ਰੋਪੜ ਲੈ ਸਤਿਗੁਰ ਸਾਥ। *ਹੋਰਨਾਂ ਸਿੰਘਾਂ ਦੀ ਕਥਾ*
ਖਰਿ ਖਰਿ ਲਰ ਲਰ ਭਏ ਸ਼ਹੀਦ। ਕਹੈਂ ਗੁਰੂ ਕਿਮ ਜਾਇ ਵਗੀਦ°।੭। *ਵਗਦਾ, ਰਵਾਨਾ ਹੋ ਜਾਵੇ*
ਸਰਸੈ ਪਰ ਬਹੁ ਪਰਬਤੀ ਅਕਾਏ। ਇਮ ਕਰ ਪਹੁੰਚੇ ਰੋਪੜ ਆਏ।
ਰੋਪੜੀਯਨ ਦਏ ਬੂਹੇ ਖੋਲ੍ਹ। ਕਹੈਂ ਗੁਰੁ ਰਹਿਂ ਹਮਰੇ ਕੋਲ।੮।
ਦੁਇ ਦੁਇ ਚਾਰ ਚਾਰ ਲਏ ਵਾਰ। ਲੂਟ ਕੂਟ ਦੋਂਹ ਤਿਤਹੀ ਮਾਰ।
ਕਿਤਕ ਸਿੰਘ ਜੋ ਕੋਟਲੋਂ° ਵੜ ਰਹੇ। ਨਹਿਂ ਉਨ ਖੋਹੇ ਐਂ ਮਾਰੇ ਨਹੋਂ।੯। *ਕੋਟਲਾ, ਇਕ ਪਿੰਡ*
ਜ਼ਖਮੀ ਹੋਇ ਤਹ ਬਚਿਤ੍ਰ ਸਿੰਘ[1] ਵਰਯੋ। ਪਠਾਣ ਨਿਹੰਗ[2] ਉਸ ਚੰਗੋ ਕਰਯੋ।
ਔਰ ਸਿੰਘ ਜੋ ਜ਼ਖਮੀ ਗਏ। ਵੈ ਭੀ ਉਸ ਥੇ ਚੰਗੈ ਕਰਏ।੧੦।

ਦੋਹਰਾ : ਕਈ ਵਾਰ ਵਹੁ ਪਠਾਣ ਥੋ ਜਾਇ ਰਹਤੋ ਗੁਰੂ ਹਜ਼ੂਰ।
ਘੋੜੈ ਜੋੜੈ ਉਸ ਚੰਗੈ ਕਰ ਖੁਸ਼ੀਆਂ ਦੇਤ ਹਜ਼ੂਰ।੧੧।

ਚੌਪਈ : ਅਬ ਅਗੇ ਫੇਰ ਸੁਨਹੁ ਵੈ ਬਾਤ। ਜਿਮ ਕੀਏ ਬਜੀਦੇ° ਸ਼ੀਰ ਖੋਰ ਘਾਤ°। *ਵਜ਼ੀਰ ਖ਼ਾਨ / ਕਤਲ*
ਰੋਪੜੋਂ ਜੁਦੀ ਮਾਤ ਉਨ ਕੀਨੀ। ਹੁਤੋ ਬਾਹਮਨ[3] ਰਸੋਈਓ ਮਤ ਹੀਨੀ°।੧੨। *ਥੋੜ੍ਹੀ ਅਕਲ*
ਉਸ ਕੇ ਮਨ ਮੈਂ ਬਡ ਲਬ° ਆਯੋ। ਉਨ ਦੇਖਤ ਦਰਬ ਜੁ ਮਾਤ ਚੁਕਾਯੋ°। *ਲੋਭ / ਉਠਾਇਆ*
ਹੀਰੇ ਮੋਤੀ ਮਾਣਕ ਸਬਜ਼ੇ°। ਹੁਤੋ ਗਲਯੋ ਬਾਮਣ ਜਿਤ ਗਜਬੈ°।੧੩। *ਜ਼ੀਰੇ, ਕੀਮਤੀ ਪੱਥਰ / ਹੈਰਾਨੀ*

---

੧. **ਬਚਿਤ੍ਰ ਸਿੰਘ :** ਵਿਚਿਤ੍ਰ ਸਿੰਘ, ਮਨੀ ਰਾਮ ਰਾਜਪੂਤ ਦਾ ਪੁੱਤਰ ਜੋ ੧੭੦੧ ਈ. ਵਿੱਚ ਆਨੰਦਪੁਰ ਉੱਪਰ ਪਹਾੜੀ ਰਾਜਿਆਂ ਦੇ ਹਮਲੇ ਸਮੇਂ ਮਸਤ ਹਾਥੀ ਨਾਲ ਜੂਝਿਆ ਸੀ। ਇਹ ਅਪਣਾ-ਰੂਪ ਵਟਾਉਣ ਵਿੱਚ ਬੜਾ ਨਿਪੁੰਨ ਸੀ ਜਿਸ ਕਰਕੇ ਬਹਿਰੂਪੀਆ ਪ੍ਰਸਿੱਧ ਹੋਇਆ। ਦਸੰਬਰ ੧੭੦੫ ਈ. ਵਿੱਚ ਅਨੰਦਪੁਰ ਛੱਡਣ ਸਮੇਂ ਇਹ ਸਰਸਾ ਨਦੀ ਉਪਰ ਵੈਰੀ ਦਲ ਨਾਲ ਲੜਦਾ ਹੋਇਆ ਜ਼ਖ਼ਮੀ ਹੋ ਗਿਆ ਸੀ। ਇਸ ਦੇ ਭਾਈ ਉਦੇ ਸਿੰਘ ਨੇ ਸਰਸਾ ਨਦੀ ਉੱਪਰ ਸ਼ਹੀਦੀ ਪਾਈ ਸੀ।

੨. ਲਿਖਾਰੀ ਦਾ ਰੋਪੜ ਨਜ਼ਦੀਕ ਕੋਟਲਾ ਪਿੰਡ ਨਿਵਾਸੀ ਨਿਹੰਗ ਖ਼ਾਨ ਪਠਾਣ ਵੱਲ ਸੰਕੇਤ ਹੈ। ਉਹ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਘੋੜੇ ਲਿਆਇਆ ਕਰਦਾ ਸੀ।

੩. **ਬਾਹਮਨ :** ਮੋਰਿੰਡਾ ਨਜ਼ਦੀਕ ਸਹੇੜੀ ਪਿੰਡ ਦਾ ਰਹਿਣ ਵਾਲਾ ਗੰਗੂ ਬ੍ਰਾਹਮਣ ਜੋ ਆਨੰਦਪੁਰ ਸਾਹਿਬ ਵਿੱਚ ਗੁਰੂ ਘਰ ਦਾ ਰਸੋਈਆ ਸੀ। ਇਸ ਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਲੈ ਆਂਦਾ ਸੀ। ਲੋਭ-ਲਾਲਚ ਦੀ ਅੱਗ ਕਾਰਣ ਇਸ ਨੇ ਚੁਗ਼ਲੀ ਕਰਕੇ ਮਾਤਾ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਸੀ।

ਲੈ ਮਾਤੈ ਨਿਜ ਗਇਓ ਗਰਾਮ। ਸਾਹੇੜੀ[1] ਥੋ ਉਸ ਕੋ ਨਾਮ।
ਜਾਇ ਉਜਾੜ ਮਧ ਢੱਕ° ਬਹਾਈ। ਚੀਜ ਸਭੀ ਉਨ ਕਰੀ ਕਬਜਾਈ°।੧੪। *ਛੁਪਾ ਕੇ / ਕਬਜ਼ੇ ਵਿਚ*
ਕਹੈ ਮਾਤਾ ਹਮ ਜਿਮੀਂ° ਦਬਾਈ। ਤੁਮ ਮਨ ਚਿੰਤਾ ਕਰਯੋ ਨ ਕਾਈ। *ਜ਼ਮੀਨ ਵਿਚ ਦੱਬੀ*
ਮਾਤਾ ਕਹੈ ਹਮ ਚਿੰਤਾ ਜਾਨ°। ਹਮ ਕੋ ਬਹਾਉ ਕਿਤੇ ਕਲਖ ਮਕਾਨ°।੧੫। *ਜਿੰਦ-ਜਾਨ / ਘਰ ਵਿਚ*

ਦੋਹਰਾ : ਤੇ ਬਾਹਮਨ ਨਿਸ° ਘਰ ਨਿਜੈ° ਮਾਤਾ ਰਖੀ ਬਹਾਇ। *ਰਾਤ ਸਮੇਂ / ਆਪਣੇ ਘਰ*
ਪਰ ਰੰਘੜਨ° ਮੋਰੰਡੈ[2] ਕਹਯੋ ਮੁਹਿ ਮਿਲਾਉ ਨਿਬਾਬੈ ਜਾਇ।੧੬। *ਮੋਰਿੰਡੇ ਦੇ ਰੰਘੜਾਂ ਨੂੰ*

ਚੌਪਈ : ਮੈ ਦੇਉਂਗੁ ਗੁਰ ਪੁਤ੍ਰ ਫੜਵਾਇ। ਦਿਉ ਮੋਕੋ ਤੁਮ ਇਨਾਮ ਦਿਵਾਇ।
ਜਰਾ ਟਾਲ ਰੰਘੜਨ ਨੇ ਨਹਿ ਕੀਯੋ। ਤੁਰਤ ਬਾਮਨ° ਉਨ ਸੰਗ ਲੈ ਲੀਯੋ।੧੭। *ਬ੍ਰਾਹਮਣ (ਗੰਗੂ)*
ਬਾਮਣ ਮੋੜ ਸ਼ਤਾਬੀ ਲਯੋ। ਦਏ ਦਿਖਾਲ ਉਨ ਚੌਕਸ ਭਯੋ।
ਜਾਨੀ ਮਾਨੀ° ਰੰਘੜ ਦੁਇ ਭਾਈ। ਉਨ ਆਨ ਮੁਰੰਡੇ ਘਰ ਰਖੇ ਬਹਾਈ।੧੮। *ਜਾਨੀ ਖ਼ਾਨ ਤੇ ਮਾਨੀ ਖ਼ਾਨ*
ਇਕ ਸਾਂਝੇ ਇਕ ਗਯੋ ਸਿਰਹੰਦ। ਫੜਾਇ ਬਜੀਦੈ° ਕਰ ਦਏ ਬੰਦ। *ਵਜ਼ੀਰ ਖ਼ਾਨ*
ਦਿਵੋ ਅਨਾਮ ਗੁਰੂ ਪੁਤ੍ਰ ਫੜਾਵੋਂ। ਦੀਨ ਮਜ਼ਹਬ° ਤੁਮ ਮਦਦ ਪੁਚਾਵੋਂ।੧੯। *ਦੀਨ, ਇਸਲਾਮ ਦੀ ਮੱਦਦ*
ਇਤਨੀ ਸੁਨਤ ਫੌਜ ਚੜ੍ਹ ਆਈ। ਲਏ ਸਿਰਹੰਦ ਉਨ ਢਿਗ ਮੰਗਾਈ।
ਧਾੜ੍ਹ ਬੁਰਜ ਸੋ ਤਕੜੇ ਕਰੇ। ਮਾਤਾ ਗੁਜਰੀ ਸਾਥੇ ਫੜੇ।੨੦।

ਦੋਹਰਾ : [3]ਉਸੀ ਬੁਰਜ ਮਧਿ ਹੁਤਿ ਅਰੋ ਖਤਰੀ ਫਤਿਯੋ ਕਪੂਰ।
ਟੋਡਰ ਮਲ ਥੋ ਨਾਮ ਉਸ ਕਰੀ ਸੇਵਾ ਕਿਛੁਕ ਜਰੂਰ।੨੧।

ਚੌਪਈ : ਔਰ ਖੱਤ੍ਰੀ ਹੁਤੋ ਸੁਚਾ ਨੰਦ[4] ਨਾਮ। ਕਿਤ ਘੱਲਯੋ ਥੋ ਕਰਣ ਸਾਕ ਗੁਰਧਾਮ°। *ਰਿਸ਼ਤਾ / ਗੁਰੂ ਘਰ*
ਗੁਰੂ ਨ ਮੰਨਯੋ ਉਸ ਰਾਖਯੋ ਯਾਦ। ਇਮ ਕਰ ਸਮਝਯੋ ਉਨ ਵਹਿ ਬਾਦ°।੨੨। *ਮਨ ਵਿਚ ਵੈਰ*
ਉਨ ਕਹਯੋ ਨਬਾਬ ਏ ਸਰਪ ਬਿਸੂਰੇ°। ਛੋਟੇ ਬਡੇ ਏ ਡਸਗ° ਜ਼ਰੂਰੇ। *ਜ਼ਹਿਰ ਨਾਲ ਭਰੇ ਸੱਪ / ਡੰਗ*
ਔ ਜੁ ਇਨ ਕੋਊ ਤੁਹਮਤ° ਉਠਾਈ। ਤੁਹ ਤੇ ਨਾਂਹਿ ਸੋ ਦਿੱਤੀ ਜਾਈ।੨੩। *ਇਲਜ਼ਾਮ, ਕਲੰਕ*
[5]ਯਹਿ ਗੁਰ ਕੋ ਘਰਿ ਪਦਮਨਿ ਜੋਗ। ਕਰੈ ਤੁਹਮਤਿ ਤੌ ਮਨਿ ਲਹਿ ਲੋਗ।
ਚਿੰਤਾਮਨ ਔ ਪਾਰਸ ਚੀਜ। ਕਹੇ ਲੋਗ ਇਸ ਗੁਰ ਘਰ ਸੀਜ।੨੪।

---

੧. **ਸਾਹੇੜੀ :** ਸਹੇੜੀ, ਮੋਰਿੰਡਾ ਨਜ਼ਦੀਕ ਜ਼ਿਲ੍ਹਾ ਰੋਪੜ ਦਾ ਇਕ ਪਿੰਡ ਜਿੱਥੋਂ ਦਾ ਗੰਗੂ ਬ੍ਰਾਹਮਣ ਸੀ। ਇਤਿਹਾਸ ਵਿੱਚ ਇਸ ਦਾ ਨਾਉਂ ਖੇੜੀ ਵੀ ਆਉਂਦਾ ਹੈ। ਬੰਦਾ ਸਿੰਘ ਬਹਾਦਰ ਨੇ ਇਸ ਨੂੰ ਬਰਬਾਦ ਕਰਕੇ ਥੇਹ ਬਣਾ ਦਿੱਤਾ ਸੀ।
੨. **ਮੋਰੰਡੈ** : ਮੋਰਿੰਡਾ, ਇਥੋਂ ਦੇ ਰਹਿਣ ਵਾਲੇ ਦੋ ਰੰਘੜ ਜਾਨੀ ਖ਼ਾਨ ਤੇ ਮਾਨੀ ਖ਼ਾਨ ਜਿਨ੍ਹਾਂ ਨੇ ਮਾਤਾ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਸਹੇੜੀ ਤੋਂ ਸਰਹਿੰਦ ਵਜ਼ੀਰ ਖ਼ਾਨ ਪਾਸ ਗ੍ਰਿਫ਼ਤਾਰ ਕਰ ਕੇ ਲਿਆਂਦਾ ਸੀ।
੩. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ, ਦੇਖੋ ਪੰਨਾ ੬੨.
੪. **ਸੁਚਾ ਨੰਦ** : ਸੂਬਾ ਸਰਹਿੰਦ, ਵਜ਼ੀਰ ਖ਼ਾਨ ਦਾ ਪੇਸ਼ਕਾਰ, ਇਸ ਨੇ ਸੂਬਾ ਸਰਹਿੰਦ ਵਜ਼ੀਰ ਖ਼ਾਨ ਨੂੰ ਛੋਟੇ ਸਾਹਿਬਜ਼ਾਦਿਆਂ ਦਾ ਕਤਲ ਕਰਨ ਲਈ ਉਕਸਾਇਆ ਸੀ ਕਿ ਸੱਪ ਦੇ ਬੱਚੇ ਰਹਿਮ ਲਾਇਕ ਨਹੀਂ ਹੁੰਦੇ। ਬੰਦਾ ਸਿੰਘ ਬਹਾਦਰ ਨੇ ਸਰਹਿੰਦ ਫ਼ਤਹਿ ਕਰਨ ਸਮੇਂ ਇਸ ਨੂੰ ਵੀ ਮੌਤ ਦੀ ਸਜ਼ਾ ਦਿੱਤੀ ਸੀ। ਸਿੱਖਾਂ ਵਿੱਚ ਇਸ ਨੂੰ ਜੁਠਾ ਨੰਦ ਦੇ ਨਾਉਂ ਨਾਲ ਵੀ ਪੁਕਾਰਿਆ ਜਾਂਦਾ ਹੈ।
੫. ਇਹ ਛੰਦ ਛਪੇ ਪਾਠ ਵਿੱਚ ਨਹੀਂ ਮਿਲਦਾ, ਦੇਖੋ ਪੰਨਾ ੬੨.

ਅਬ ਇਨ ਕੌ ਦੇ ਮਲੇਰੀਯਨ° ਸੌਂਪਾਇ। ਮਾਰੇ ਜਿਨ੍ਹੈਂ ਹੈ ਕਈ ਭਰਾਇ। *ਮਲੇਰਕੋਟਲੇ ਦੇ ਪਠਾਣਾਂ ਨੂੰ*
ਉਨਕੈ ਹੱਥੀ ਇਨ੍ਹੈਂ ਮਰਵਾਇ। ਤਊ ਬਜੀਦੈ° ਲਏ ਬੁਲਵਾਇ ।੨੫। *ਵਜ਼ੀਰ ਖ਼ਾਨ ਨੇ*
ਸ਼ੇਰ ਮੁਹੰਮਦ[1] ਬਡ ਉਨ ਥਾਯੋ। ਅਖਵਾਜ ਖਿਜਰ[2] ਭੀ ਸਾਥੈ ਆਯੋ।
ਤੁਮਰੋ ਮਾਰਯੋ ਗੁਰ ਨਾਹਰ ਖਾਂ ਭਾਈ। ਉਸ ਬੇਟੇ ਤੁਮ ਦੇਹੁ ਮਰਵਾਈ ।੨੬।

ਦੋਹਰਾ : ਸ਼ੇਰ ਮੁਹੰਮਦ ਨਹਿੰ ਗਨੀ° ਬੋਲਯੋ ਸੀਸ ਹਿਲਾਇ। *ਗਿਣਤੀ, ਨਹੀਂ ਮੰਨਿਆ*
ਹਮ ਮਾਰੈਂ ਸ਼ੀਰ ਖੋਰਿਆਂ° ਜਗ ਮੈਂ ਔਜਸ° ਆਇ ।੨੭। *ਮਾਸੂਮਾਂ, ਦੁੱਧ ਪੀਂਦੇ ਬੱਚਿਆਂ / ਬਦਨਾਮੀ*

ਚੌਪਈ : ਓਇ ਮੁਏ ਕਰ ਜੰਗ ਲਰਾਈ°। ਮਾਰੈਂ ਸ਼ੀਰ ਖੋਰ ਕਯਾ ਬਡਿਆਈ। *ਲੜਾਈ, ਜੰਗ ਕਰਕੇ*
ਉਨੈ ਨ ਮਾਨੀ ਹਾਹਾ ਨਾਰਾ ਮਾਰਾ°। ਤੌ ਨਬਾਬ ਔਰ ਠਟਯੋ ਬਿਚਾਰਾ ।੨੮। *ਹਾਹਾਕਾਰ ਦਾ ਨਾਅਰਾ*
ਸੱਦ ਬਾਲਕ ਉਨ ਦੋਊ ਬਹਾਏ। ਹੋਹੁ ਮੁਸਲਮਾਨ ਸੁਖਨ° ਅਲਾਏ। *ਬੋਲ, ਬਾਤ ਕਹੀ*
ਨਹ ਆਵਨ ਦੀਨ° ਤੌ ਦੈਯਗੁ ਮਾਰ। ਜਿਮ ਮਾਰਯੋ ਤੁਮ ਪਿਤ ਕਰ ਖ਼ੁਆਰ ।੨੯। *ਇਸਲਾਮ*
ਯਹ ਸੁਨ ਬਾਲਕਨ ਗੁੱਸੈ ਆਯੋ। ਹਮਰੈ ਪਿਤ ਕੋ° ਸਕੈ ਮਰਵਾਯੋ। *ਕੌਣ*
ਹਮਰੋ ਪਿਤਾ ਬਡ ਰਖਤ ਹਥਯਾਰ। ਮਾਰਨਵਾਰੇ° ਵਹੁ ਲਏ ਮਾਰ ।੩੦। *ਮਾਰਨ ਵਾਲੇ*
ਸੁਨਿ ਨਿਬਾਬ° ਯੌਂ ਸੁਖਨ ਉਚਾਰੇ। ਹੈਂ ਏ ਲਰਕੇ° ਜ਼ਿਬਹ° ਕਰਨੇ ਵਾਰੇ। *ਲੜਕੇ / ਕੁਰਬਾਨ, ਕਤਲ*
ਜੌ ਏਹ ਹੋਹਿੰ ਨ ਮੁਸਲਮਾਨ। ਕਰੋਂ ਜ਼ਿਬਹ ਇਨ ਮਾਰੋ ਜਾਨ ।੩੧।



ਦੋਹਰਾ : ਇਤਕ ਕਹੀ ਜਬ ਦੁਸਟ ਸੁਨਿ ਤੁਰਕ ਭਏ ਪਰਸਿੰਨ।
ਫੜੈਂ ਘਸੀਟੈਂ ਹੋਵਤੈਂ ਆਯੋ ਉਨੈ ਨ ਤਰਸ ਮਨ ।੩੨।

ਚੌਪਈ : ਹੁਤੋ ਉਹਾਂ ਥੋ ਛੁਰਾ° ਇਕ ਵਾਰੋ। ਦੈ ਗੋਡੇ ਹੇਠ[3] ਕਰ ਜ਼ਿਬਹ ਡਾਰੋ। *ਛੁਰਾ ਵਾਹੁਣ ਵਾਲਾ ਜਲਾਦ*
ਤੜਫ ਤੜਫ ਗਈ ਜਿੰਦ ਉਡਾਇ। ਇਮ ਸ਼ੀਰ ਖੋਰ ਦੁਇ ਦਏ ਕਤਲਾਇ° ।੩੩। *ਕਤਲ ਕਰ ਦਿੱਤੇ*
ਯਹੀ ਬਾਤ ਬਡ ਮਾਤ ਸੁਣ ਲਈ। ਗਿਰ ਬੁਰਜੋਂ° ਦਏ ਪ੍ਰਾਣ ਉਡਈ। *ਬੁਰਜ ਤੋਂ ਡਿੱਗ ਕੇ*
ਐਸੋ ਭਯੋ ਤਹਾਂ ਬਡਕਾਰਾ°। ਹਾਹਾਕਾਰ ਸੁਨ ਜਗਤ ਉਚਾਰਾ ।੩੪।[4] *ਵੱਡਾ ਸਾਕਾ*

---

੧. **ਸ਼ੇਰ ਮੁਹੰਮਦ :** ਸ਼ੇਰ ਮੁਹੰਮਦ ਖ਼ਾਨ, ਮਲੇਰਕੋਟਲੇ ਦਾ ਪਠਾਣ ਸਰਦਾਰ, ਜੋ ਸ਼ਾਹੀ ਹੁਕਮ ਅਨੁਸਾਰ ਸੂਬਾ ਸਰਹਿੰਦ ਦੀ ਸਹਾਇਤਾ ਲਈ ਆਇਆ ਸੀ। ਇਸ ਦਾ ਭਰਾ ਨਾਹਰ ਖ਼ਾਨ ਚਮਕੌਰ ਦੇ ਜੰਗ ਵਿੱਚ ਗੁਰੂ ਜੀ ਦੇ ਤੀਰ ਦਾ ਨਿਸ਼ਾਨਾ ਬਣਿਆ ਸੀ।

੨. **ਅਖਵਾਜ ਖਿਜਰ :** ਖਵਾਜਾ ਖਿਜਰ, ਸ਼ੇਰ ਮੁਹੰਮਦ ਖ਼ਾਨ ਮਲੇਰਕੋਟੀਏ ਪਠਾਣ ਸਰਦਾਰ ਦਾ ਸਕਾ ਭਾਈ। ਇਹ ਬੰਦਾ ਸਿੰਘ ਬਹਾਦਰ ਦੇ ਸਮੇਂ ਮਝੈਲ ਸਿੰਘਾਂ ਦੇ ਦਲ ਹੱਥੋਂ ਰੋਪੜ ਦੇ ਨਜ਼ਦੀਕ ਜੰਗ ਵਿੱਚ ਮਰਿਆ ਸੀ।

੩. ਏਥੇ ਲੇਖਕ ਨੇ ਛੋਟੇ ਸਾਹਿਬਜ਼ਾਦਿਆਂ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਨੂੰ ਜਲਾਦ ਦੁਆਰਾ ਗੋਡਿਆਂ ਹੇਠ ਰੱਖ ਕੇ ਕੁਹ ਮਾਰਨ ਦੀ ਗੱਲ ਕਹੀ ਹੈ। ਪਰ ਇਤਿਹਾਸ ਵਿੱਚ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਜਿਊਂਦਿਆਂ ਚਿਣਵਾਉਣ ਦੇ ਹਵਾਲੇ ਮਿਲਦੇ ਹਨ।

੪. ਛਪੇ ਸੰਸਕਰਣ ਵਿੱਚ ਇਸ ਤੋਂ ਬਾਅਦ ਇਕ ਹੋਰ ਛੰਦ ਵੀ ਹੈ:
ਕਹੋ ਕਹਾਂ ਉਸ ਵਕਤ ਗਲ ਜੋ ਉਨ ਜੁਲਮੀ ਕੀਨ।
ਅੰਬਰ ਚਹਿਯਤ ਹੁਤ ਗਿਰਯੋ ਚਹੀਯਤ ਫਟੀ ਜਮੀਨ। (ਪੰਨਾ ੬੨)

## ੨੧.੨. ਸਾਖੀ ਕਾਂਗਜ਼ ਤਪੇ ਦੀਨੇ ਕਿਆਂ ਕੀ—੨

### (ਸਾਖੀ ਜ਼ਫ਼ਰਨਾਮਾ)

ਦੋਹਰਾ : ਸੋ ਸੁਨੀਓ ਗਲ ਗੁਰੂ ਜੋ ਜਾ ਬੈਠੇ ਰਾਇ[੧] ਕੋਲ।
ਆਯੋ ਤਰਫ਼ ਸਿਰਹੰਦ ਕੇ ਉਨ ਕਹੇ ਜੁ ਰੋਇ ਰੋਇ ਬੋਲ।੧।

ਚੌਪਈ : ਸੁਨ ਸਤਿਗੁਰ ਚੁਪ ਉਸ ਕਰਵਾਯੋ। ਕਹੁ ਸਿਖਾ ਤੂੰ ਕਿਤ ਤੇ ਆਯੋ।
ਖਬਰ ਕੋਊ ਮਾਤਾ ਕੀ ਆਣੀ°। ਕਿ ਸਾਹਿਬਜਾਦਨ ਸਿਰ ਜ਼ੁਲਮੀ ਵਿਹਾਣੀ°।੨। *ਸਿਆਣੀ / ਬੀਤੀ*
ਤੌ ਸਿਖ ਚਕ ਸਿਰ ਘੱਟਾ ਪਾਯੋ। ਤੁਰਕਨ ਅਪਣੇ ਨਾਸ ਕਰਾਯੋ।
ਕਹੌਂ ਕਹਾਂ ਮੁਖੋਂ ਕਿਹਾ ਨ ਜਾਈ। ਜਿਮ ਸਾਹਿਬਜ਼ਾਦਨ ਕੈ ਸੀਸ ਬਿਹਾਈ।੩।
ਮੱਧ ਕਚਹਿਰੀ ਕਾਰੋ° ਕਰਯੋ। ਨਹਿੰ ਵਹਿ ਪਰਵਰਦਗਾਰੋਂ° ਡਰਯੋ। *ਭੈੜਾ ਕਾਰਨਾਮਾ / ਰੱਬ ਕੋਲੋਂ*
ਘੜੀ ਕੁ ਗੁਰ ਰਹੇ ਮਸ਼ਟਹਾ° ਮਾਰ। ਫਿਰ ਬੋਲੇ ਗੁਰ ਜੀ ਦ੍ਰਿੜਤਾ ਧਾਰ।੪। *ਚੁੱਪ-ਚਾਪ, ਖ਼ਾਮੋਸ਼*
ਉਹਾਂ ਹੁਤੈ ਕਚਹਿਰੀ ਸਿਖ ਘਨੇਰੈ। ਕਿਨੈ ਨ ਮੋੜੇ ਤੁਰਕ ਉਤ ਵੇਰੈ°। *ਉਸ ਵੇਲੇ*
ਹਮ ਤਕਸੀਰ ਪਤਸਾਹਿ° ਭੀ ਥੇ ਨਾਂਹਿ। ਉਸ ਕੌ ਮਾਰਤ ਥਾ ਕੋਊ ਨਾਂਹਿ।੫। *ਬਾਦਸ਼ਾਹ ਦੇ ਦੋਸ਼ੀ*

ਦੋਹਰਾ : ਪਰਸ੍ਵਾਰਥ° ਕੇ ਕਾਰਣੈ ਸਿਰ ਸਿਖ ਦੇਤ ਥੇ ਲਾਇ। *ਪਰਉਪਕਾਰ*
ਤਿਹ ਹੁਤੋ ਮਸੰਦ ਸੁਲੱਖਣੋਂ° ਸਿੱਖ ਸੈ ਚੌਦਾਂ ਘਰ ਖਾਇ।੬। *ਸੁਲੱਖਣ ਨਾਮੀ ਮਸੰਦ*

ਚੌਪਈ : ਰਾਇਪੁਰਯੋ ਥੋ ਕਚਹਰੀ ਮਾਹਿ। ਚਿਨਾਰਥਲਯੋ ਬੁਲਾਕੀ ਗਲ ਥੰਭੀ° ਨਾਂਹਿ। *ਰੋਕੀ*
ਉਨ ਬਾਲ ਮਾਰਨ ਕੋ ਕਯਾ ਥੋ ਦਾਇ°। ਬਿਨੈ ਦਾਹਿ° ਕਿ ਲਗੈ ਨ ਹਾਇ।੭। *ਬਹਾਨਾ / ਸਸਕਾਰ*
ਜਿਨ ਤਨ ਲਗੀ ਸੋ ਤਨ ਜਾਣੈ। ਔਰ ਲੋਕ ਇਕ ਕੂੜ ਬਖਾਣੈ।
ਇਤਨੀ ਕਹਿ ਗੁਰ ਅੰਸ੍ਰੂ° ਗਿਰਾਈ। ਤੌ ਸਿੱਖਨ ਇਮ ਅਰਜ ਸੁਨਾਈ।੮। *ਅੱਥਰੂ*
ਤੂ ਕਰਤੇ ਪਰਿ ਪੂਰਨ ਗਯਾਨੀ। ਤੁਮ ਭੀ ਗੇਰਯੋ ਨੈਨ ਤੇ ਪਾਨੀ°। *ਅੱਖਾਂ ਤੋਂ ਪਾਣੀ, ਅੱਥਰੂ ਡੇਗੀ*
ਤੌ ਸਤਿਗੁਰ ਇਮ ਬਚਨ ਸੁਨੱਯੋ। ਹਰੈ ਬਿਰਛ ਤੋੜ ਪਤ° ਮੰਗਵੱਯੋ।੯। *ਪੱਤਾ*
ਤੁਟਯੋ ਪਤਿ ਤਿਤ ਨੀਰ ਸਿਮਾਯੋ°। ਸੋ ਸਿੱਖਨ ਦਿਖਾਇ ਪਤਿਆਯੋ। *ਪਾਣੀ ਸਿੰਮਿਆ*
ਜੜ੍ਹ ਖਿਰਛਨ° ਸਿਮ ਆਵੈ ਨੀਰ। ਯਹਿ ਤੋ ਮਾਨਸ ਚੇਤਨ° ਸਰੀਰ।੧੦। *ਰੁੱਖਾਂ ਵਿੱਚੋਂ / ਜਿੰਦ, ਆਤਮਾ*

ਦੋਹਰਾ : ਫਿਰ ਸਤਿਗੁਰ ਉਸ ਸਿਖ ਪੁਛਯੋ ਕਿਨ ਹਾਹਾ ਨਾਰਾ ਮਾਰਯੋ ਨਾਹਿ।
ਉਸੀ ਸਿਖ ਤਬ ਇਮ ਕਹੀ ਇਕ ਮਲੇਰੀ ਪਠਾਣ° ਕਹਾਹਿ।੧੧। *ਸ਼ੇਰ ਮੁਹੰਮਦ ਖ਼ਾਨ*

ਚੌਪਈ : ਤੌ ਸਤਿਗੁਰ ਸ੍ਰੀ ਮੁਖੋਂ ਫੁਰਮਾਯੋ। ਅਪੁਨੀ ਜੜ੍ਹਾਂ ਗਯੋ ਵਹੁ ਲਾਯੋ।
ਉਨ ਕਰਨੀ ਸਿਰ ਔਰਨ ਪਈ। ਵਾਜ ਗੁਰੂ ਕੀ ਉਨ ਰਖ ਗਈ।੧੨।

---

੧. ਰਾਇ ਕਲ੍ਹਾ, ਰਾਇ ਕੋਟ ਦਾ ਸਰਦਾਰ ਜੋ ਜਗਰਾਉਂ ਦੇ ਆਸ ਪਾਸ ਤਿਹਾੜਾ ਦੇ ਇਲਾਕੇ ਦਾ ਮਾਲਿਕ ਸੀ। ਜਦ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਰਾਇ ਕੋਟ ਪਹੁੰਚੇ ਤਾਂ ਇਸ ਨੇ ਬੜੀ ਸੇਵਾ ਕੀਤੀ। ਇਸ ਨੇ ਆਪਣਾ ਨੌਕਰ ਨੂਰ੍ਹ ਸਰਹਿੰਦ ਭੇਜ ਕੇ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋ ਜਾਣ ਦੀ ਖ਼ਬਰ ਮੰਗਵਾਈ ਸੀ।

ਵਹਾਂ ਗੁਰੂ ਕਿਛ ਕੀਯੋ ਬੈਰਾਗੁ। ਛਿਲ ਉਂਗਲ ਕਛੁ ਕਰਦਹ ਲਾਗਿ।
ਔਰ ਕਿਛੁ ਮੁਖ ਖਯਾਲ ਉਚਾਰਯੋ। ਬੈਰਾਗ ਸ੍ਰੀ ਗੁਰ ਮਨ ਮਹਿ ਧਾਰਯੋ।੧੩।[੧]

## ਖਿਆਲ ਪਾਤਸ਼ਾਹੀ ੧੦

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨ ਰੋਗ ਰਜਾਈਆਂ ਦਾ ਓਢਣ° ਨਾਗ ਨਿਵਾਸਾਂ ਦੇ ਰਹਿਣਾ। *ਓਢਣਾ, ਉਤੇ ਲੈਣਾ*
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ° ਕਸਾਈਆਂ ਦਾ ਸਹਿਣਾ। *ਕਸਾਈਆਂ ਦੇ ਕਸ਼ਟ ਸਮਾਨ*
ਯਾਰੜੇ ਦਾ ਸਾਨੂੰ ਸੱਥਰ° ਚੰਗਾ ਭਠ ਖੇੜਿਆਂ ਦਾ ਰਹਿਣਾ। *ਭੂਮਾਸਨ, ਧਰਤੀ ਉਪਰ ਲੇਟਣਾ*

ਦੋਹਰਾ : ਦੀਨੈ° ਕੇ ਹੀ ਬੈਠ ਗੁਰ ਬੈਂਤਾਂ° ਲਿਖੀ ਵਿਚਾਰ। *ਦੀਨਾ ਪਿੰਡ / ਸ਼ੇਅਰ*
ਕਿਛ ਜੰਗ ਕਿਛ ਨਸੀਹਤ ਕਿਛ ਉਲਾਂਭੇ ਹਕੀਕਤ ਡਾਰ।੧੪।

ਚੌਪਈ : ਸੁ ਨੁਰੰਗੈ° ਵਲ ਦਈ ਘਲਾਇ। ਦਯਾ ਸਿੰਘ[੨] ਲੈ ਪਹੁੰਚਯੋ ਜਾਇ। *ਔਰੰਗਜ਼ੇਬ*
ਥੋੜੀ ਉਨ ਸੁਣੀ ਬਹੁਤੀ ਰਹੀ। ਜਾਨਿ ਨੌਰੰਗੇ ਫੌਤੋਂ° ਭਈ।੧੫। *ਮੌਤ ਹੋ ਗਈ*
ਔਰ ਸੁਨੋਂ ਸਤਿਗੁਰ ਦੀ ਗੱਲ। ਜਿਮ ਦੀਨੇ ਤੋਂ ਗੁਰ ਭਏ ਚੱਲ।
ਇਕ ਦਿਨ ਸਤਿਗੁਰ ਭਏ ਦਿਆਲ। ਦਯੋ ਪ੍ਰਸਾਦਿ ਨਿਕਾਰ° ਨਿਜ ਥਾਲ।੧੬। *ਕੱਢ ਕੇ*
ਸੋ ਲਖਮੀਰ[੩] ਨਿਜ ਘਰ ਲੈ ਗਯੋ। ਜਾਇ ਘਰਨੀ° ਕੈ ਪਾਨੈ° ਦਯੋ। *ਪਤਨੀ / ਹੱਥ ਵਿੱਚ*
ਸੋ ਘਰਨੀ ਕੋਨੈ° ਦਬਵਾਯੋ। ਹਮ ਸਰਵਰੀ° ਕਿਮ ਜੀਐਂ ਖਾਯੋ।੧੭। *ਖੂੰਜੇ / ਸੁਲਤਾਨੀਏ*
ਹਮਰੀ ਜੜ੍ਹ ਅਬ ਹੀ ਤੇ ਜਾਇ। ਲੀਨੋ ਉਨ ਲਖਮੀਰ ਬੁਲਾਇ।
ਫਿਰ ਸਤਿਗੁਰ ਕੈ ਪਾਸਹਿ ਆਯੋ। ਕਹਯੋ ਉਨੈਂ ਹਮ ਟਬਰ ਖੁਲਾਯੋ°।੧੮। *ਪਰਵਾਰ ਨੂੰ ਖਵਾ ਦਿੱਤਾ*

ਦੋਹਰਾ : ਸਤਿਗੁਰ ਜਾਣੀ ਜਾਣ ਹੁਤਿ° ਕਹੀ ਲਖਮੀਰ ਤੈਂ ਝੂਠੀ ਬਾਤ। *ਜਾਣੀ ਜਾਣ ਸਨ*
ਤੌ ਸਤਿਗੁਰ ਗੁੱਸੋ ਕੀਯੋ ਰਹਯੋ ਦੂਰ ਮਨ ਜਾਤ°।੧੯। *ਮਨੋਂ ਲਹਿ ਗਿਆ*

ਚੌਪਈ : ਓ ਲਖਮੀਰਾ ਯਹ ਕਯਾ ਕੀਯੋ। ਲਿਖਯੋ ਲਿਲਾਰ° ਮੇਟ ਕਿਮ ਲੀਯੋ। *ਮੱਥਾ, ਮਸਤਕ*
ਹਮ ਆਏ ਤੁਹ ਕਰਨ ਨਿਹਾਲ। ਪਤਿਸ਼ਾਹੀ ਤੁਮ ਲਿੱਖਨ ਭਾਲ।੨੦।
[੪]ਕਪਟੀ ਕੈ ਸੰਤ ਨੇੜ ਨ ਬਹੈਂ। ਅਬ ਹਮ ਇਤਾਂ° ਤੈ ਚਲਿਓ ਚਹੈਂ। *ਇਸ ਥਾਂ ਤੋਂ*
ਨਹਿੰ ਸਸਤਰ ਕਿਛ ਬਸਤਰ ਦਯੋ। ਨਹਿੰ ਨਜ਼ਰਾਨੌ° ਉਸ ਤੈ ਲਯੋ।੨੧। *ਭੇਟ.*

---

੧. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ, ਦੇਖੋ ਪੰਨਾ ੬੪.
੨. **ਦਯਾ ਸਿੰਘ :** ੧੬੯੯ ਈ. ਦੀ ਵੈਸਾਖੀ ਵਾਲੇ ਦਿਨ ਖਾਲਸਾ ਸਾਜਨਾ ਸਮੇਂ ਸੀਸ ਭੇਟ ਲਈ ਨਿੱਤਰੇ ਪੰਜਾਂ ਪਿਆਰਿਆਂ ਵਿੱਚੋਂ ਪਹਿਲਾ ਪਿਆਰਾ।
੩. ਕਾਂਗੜ ਦਾ ਚੌਧਰੀ ਰਾਇ ਲਖਮੀਰ।
੪. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰੇ ਰੂਪ ਵਿੱਚ ਇਸ ਪ੍ਰਕਾਰ ਹੈ :
ਯੋ ਕਹਿ ਸਸਤ੍ਰ ਬਸਤ੍ਰ ਨਿ ਦਯੋ।
ਨਹਿ ਨਿਜਰਾਨੋ ਉਸ ਤੈ ਲਯੋ।
ਸੋਊ ਇਸ ਖਾਲੀ ਗੁਰ ਤੇ ਰਹਯੋ।

 

## ੨੨. ਬਿਰਾੜਨਿ ਕੋ ਪ੍ਰਸੰਗ ਤੁਰਯੋ

ਦੋਹਰਾ : ਯੋ ਕਹਿ ਕੈ ਗੁਰ ਉਠ ਤੁਰੇ ਕੋਟ ਕਪੂਰੇ[1] ਵੱਲ।
ਉਹਿ ਭੀ ਫਾਹੈਂ° ਜਿਮ ਚੜ੍ਹੈ ਸੋਊ ਸਣਾਊਂ ਗੱਲ।੧। ਫਾਂਸੀ

ਚੌਪਈ : ਜਬ ਸਤਿਗੁਰ ਧੁਰ ਪਹੁੰਚੇ ਕੋਟ°। ਮਿਲਯੋ ਕਪੂਰੇ[2] ਮਨ ਰਖ ਖੋਟ। ਕੋਟ ਕਪੂਰੇ
ਸਤਿਗੁਰ ਕਹਯੋ ਅਸਾਂ ਅੰਦਰ ਉਤ੍ਰਾਇ°। ਕਮਰ ਕਸਾ ਹਮ ਈਹਾਂ ਖੁਲ੍ਹਵਾਇ।੨। ਕਿਲ੍ਹੇ ਅੰਦਰ ਉਤਾਰ
ਅਨੰਦਪੁਰ ਤੇ ਹਮ ਜਾ ਦਿਨ ਤੁਰਾਹੀਂ। ਕਮਰਕਸਾ ਹਮ ਖੋਲ੍ਹਯੋ ਨਾਂਹੀ।
ਮੁਗਲਨ ਕੀ ਹਮ ਸ਼ਾਹੀ ਗੁਵਾਈ। ਹੋਹੁ ਖਾਲਸੇ ਤੂੰ ਲੈ ਪਤਿਸ਼ਾਹੀ।੩।
ਕਪੂਰੈ ਸਿਰ ਖੋਟੀ ਘਰੀ° ਆਈ। ਉਸਦੈ ਮੁਖ ਤੈ ਖੋਟੀ ਅਖਵਾਈ°। ਬੁਰਾ ਵਕਤ / ਭੈੜੀ ਗੱਲ
ਹਮ ਬੰਦੇ ਹਾਂ ਤੁਰਕਨ ਕੇਊ। ਫੜ ਦੇਂ ਤੁਰਤ ਫਾਹੈ ਹਮ ਤੋਊ°।੪। ਤੈਨੂੰ ਦੇਵਣਗੇ
ਤੌ ਸਤਿਗੁਰ ਸੁਨ ਮੁਖੋਂ ਉਚਾਰਾ। ਕਪੂਰੇ ਕਤੂਰੇ° ਭਯੋ ਨਿਕਾਰਾ°। ਕੂੜੇ ਦਾ ਪਿੰਨਾ / ਨਿਕੰਮਾ
ਤੂੰ ਫਾਹੇ ਫਾਹੋ ਕਰੈਂ ਜ਼ਰੂਰ। ਤੂੰ ਫਾਹੇ ਚੜ੍ਹ ਮਰਹਿੰ ਜ਼ਰੂਰ।੫।

ਦੋਹਰਾ : ਇਤਨੀ ਕਹਿ ਗੁਰ ਤੌ ਤੁਰੇ ਅਗਲੀ ਰੋਹੀ ਵੱਲ°। ਉਜਾੜ, ਜੰਗਲ ਵੱਲ
ਮੁਯੋ ਕਪੂਰੋ ਚੜ੍ਹ ਫਾਹੈ ਈਸੈ ਮੰਝ[3] ਘਰ ਚਲ।੬।



ਚੌਪਈ : ਔਰ ਕਪੂਰੇ ਸੁਨੋ ਕਹਾਨੀ। ਚੜ੍ਹ ਫਾਹੈ ਜਿਮ ਮੋਯੋ ਅਗਯਾਨੀ।
ਕਪੂਰੇ ਘੋੜੇ ਥੇ ਈਸੈ ਦਏ। ਉਨੈਂ ਟਕੋ° ਪਰ ਦੂਾਬੈ ਲਿਖਏ।੭। ਘੋੜਿਆਂ ਦਾ ਮੁੱਲ
ਜਾ ਰੌਣੀ ਗ੍ਰਾਮ° ਉਨ ਖ਼ੂਨ ਗੁਜਾਰਯੋ। ਦੈ ਫਾਹੈ ਤਿਨ ਈਸੇ ਮਾਰਯੋ। ਇਕ ਪਿੰਡ ਦਾ ਨਾਮ
ਗੁਰੂ ਬਚਨ ਨਹਿੰ ਖਾਲੀ ਗਯੋ। ਹੁਇ ਬੇਈਮਾਨ ਕਪੂਰੋ ਮਾਰਯੋ।੮।
ਆਗੈ ਸੁਨੋਂ ਔਰ ਗੁਰ ਬਾਤ। ਤੁਰ ਆਗੇ ਰਹੇ ਰੋਹੀ ਜਾਤ।
ਸਤਿਗੁਰ ਫੌਜ ਉਹਾਂ ਰਖ ਲਈ। ਆਈ ਅਵਾਈ° ਤੁਰਕਨ ਕੀ ਭਈ।੯। ਅਫਵਾਹ, ਉੱਡਦੀ ਖ਼ਬਰ
ਰੋਕ ਰੁੱਪਯੋਂ° ਕੀਯੋ ਅਸਵਾਰ। ਪਾਵ੍ਹਾ° ਪਿਯਾਦੇ ਜੋ ਰਹਿ ਨਾਲ। ਇਕ ਰੁਪਯਾ / ਰੁਪਏ ਦਾ ਚੌਥਾ ਹਿੱਸਾ
ਜਟ ਬਿਰਾੜ ਥੇ ਟੈਰਨਵਾਲੇ°। ਸੇਲਾ° ਬ੍ਰਛੀ ਫੜ ਭਏ ਗੁਰ ਨਾਲੇ।੧੦। ਟੱਟੂਆਂ ਵਾਲੇ / ਸੇਲੇ, ਭਾਲੇ

---

੧. **ਕੋਟ ਕਪੂਰਾ :** ਜਿਲ੍ਹਾ ਫ਼ਰੀਦਕੋਟ ਦਾ ਇਕ ਨਗਰ ਜਿਸ ਨੂੰ ਬਰਾੜ ਬੰਸ ਵਿੱਚੋਂ ਕਪੂਰੇ ਨੇ ਵਸਾਇਆ ਸੀ। ਇਸ ਨਗਰ ਵਿੱਚ ਉਸ ਸਮੇਂ ਕਿਲ੍ਹੇ ਨੁਮਾ ਇਕ ਹਵੇਲੀ ਵੀ ਸੀ ਜੋ ਗੁਰੂ ਜੀ ਨੇ ਮੁਕਤਸਰ ਦੀ ਜੰਗ ਲੜਨ ਤੋਂ ਪਹਿਲੇ ਆਪਣੀ ਪਨਾਹ ਲਈ ਮੰਗੀ ਪਰ ਕਪੂਰੇ ਨੇ ਇਨਕਾਰ ਕਰ ਦਿੱਤਾ ਸੀ।

੨. **ਕਪੂਰਾ :** ਚੌਧਰੀ ਭੱਲਣ ਦੇ ਭਰਾ ਲਾਲੇ ਦਾ ਪੁੱਤਰ ਜੋ ਫ਼ਰੀਦਕੋਟ ਰਿਆਸਤ ਦੇ ਮੋਢੀਆਂ ਵਿੱਚੋਂ ਸੀ। ਕਪੂਰੇ ਨੇ ਆਪਣੇ ਨਾਮ ਕੋਟਕਪੂਰਾ ਨਾਮੀ ਨਗਰ ਵੀ ਵਸਾਇਆ। ਦਸਿਆ ਜਾਂਦਾ ਹੈ ਕਿ ਇਸ ਨੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਵੀ ਕੀਤਾ ਤੇ ਕਪੂਰ ਸਿੰਘ ਕਰਕੇ ਪ੍ਰਸਿੱਧ ਹੋਇਆ। ਇਸ ਦੀ ਮੌਤ ਈਸੇ ਖ਼ਾਨ ਮੰਝ ਦੇ ਹੱਥੋਂ ੧੭੦੮ ਈ. ਵਿੱਚ ਹੋਈ ਸੀ।

੩. **ਈਸਾ ਮੰਝ :** ਈਸਾ ਖ਼ਾਨ ਮੰਝ ਜੋ ਜਲੰਧਰ ਬੇਟ (ਹਿਠਾੜ) ਦਾ ਫ਼ੌਜਦਾਰ ਸੀ। ਬਾਦਸ਼ਾਹ ਜਹੰਦਰ ਸ਼ਾਹ ਦੇ ਰਾਜ-ਭਾਗ ਵਿੱਚ ਇਸ ਨੂੰ ਲੱਖੀ ਜੰਗਲ ਦੀ ਫ਼ੌਜਦਾਰੀ ਵੀ ਮਿਲੀ। ਮੁਗ਼ਲਾਂ ਤੋਂ ਆਕੀ ਵੀ ਰਿਹਾ, ਆਸੇ ਪਾਸੇ ਦੇ ਇਲਾਕੇ ਵਿੱਚ ਮਾਰ-ਧਾੜ ਵੀ ਕੀਤੀ। ੧੭੧੬ ਈ. ਵਿੱਚ ਇਸ ਤੋਂ ਜਲੰਧਰ ਬੇਟ ਦੀ ਫ਼ੌਜਦਾਰੀ ਲੈ ਕੇ ਜ਼ਕਰੀਆ ਖ਼ਾਨ ਨੂੰ ਦੇ ਦਿੱਤੀ ਗਈ ਤਾਂ ਇਸ ਨੇ ਵਿਰੋਧਤਾ ਕੀਤੀ। ਨਤੀਜੇ ਵਜੋਂ ਜ਼ਕਰੀਆ ਖ਼ਾਨ ਦੇ ਡਿਪਟੀ ਸ਼ਾਹਦਾਦ ਖ਼ਾਨ ਨਾਲ ਇਕ ਮੁੱਠ-ਭੇੜ ਵਿੱਚ ਮਾਰਿਆ ਗਿਆ।

ਦੋਹਰਾ : ਦਰਬ° ਪ੍ਰਦੇਸੋਂ ਸਿਖ ਘਲੈਂ ਸਤਿਗੁਰ ਉਨ ਕੋ ਦੇਹਿੰ। ਧਨ
ਜੋ ਕਿਛ ਆਵਤ ਢਿਲ ਲਗੈ ਦੰਗੋ° ਤੁਰਤ ਕਰ ਲੇਹਿੰ।੧੧। ਝਗੜਾ

ਚੌਪਈ : ਕਦੈ ਕਿਤੈ ਕਦ ਕਿਤ ਲੈ ਜਾਵੈਂ। ਤੁਰਕਨ ਕੀ ਕਹਿਵਾਈ° ਸੁਣਾਵੈਂ। ਅਫ਼ਵਾਹ
ਅਬਲੂ ਮਹਿਮੇ ਡੋਡੈ ਮੱਤੀ। ਕਦੈ ਕਾਊਣੀ ਕਦ ਭੰਡੈ ਪੱਤੀ।੧੨।
ਕਦੈ ਭਾਈਕੇ ਚੱਕੀਂ[1] ਜਾਹਿ। ਕੋਊ ਨ ਆਖੈ ਬਹੁ ਇਸ ਥਾਇੰ।
ਹੁਤੋ ਰੋਹੀ ਮਧ ਜੋਊ ਗ੍ਰਾਮ। ਕਹਾਂ ਜਾਨੋਂ ਮੈਂ ਤਿਨ ਕੈ ਨਾਮ।੧੩।
ਜਾ ਜਾ ਡੇਰਾ ਜਹਿੰ ਜਹਿੰ ਕੀਯਾ। ਓ ਨਾ ਕੁਛ ਚਾੜ੍ਹੈ° ਸਗਵੇਂ° ਚਹਿੰ ਲੀਯਾ। ਚੜ੍ਹਾਵਾ, ਭੇਟ / ਸਭੀ
ਇਕ ਇਕ ਕੂਨੋਂ° ਇਕ ਇਕ ਪਾਸ। ਦੇਹਿੰ ਨ ਔਰੈ ਜੋ ਗੁਰ ਮੰਗੈ ਖਾਸ।੧੪। ਪਾਣੀ ਦਾ ਬੇਲਾ
ਪਹਲੇ ਲੈਂ ਦਰਬ ਪਾਛੈ ਰਹੈਂ। ਆਯੋ ਆਈ ਬਹੁ ਮੁਖੋਂ ਸੁਨਹੈਂ।੧੫।[2]

ਦੋਹਰਾ : ਊਸੀ ਰੋਹੀ ਮਧ ਇਕ ਦਿਵਸ ਸਤਿਗੁਰ ਲਾਗੀ ਪਯਾਸ।
ਸਤਿਗੁਰ ਭੇਜਯੋ ਲੈਨ ਜਨ ਖਾਨੈ[3] ਬਿਰਾੜ ਸੁ ਪਾਸ।੧੬।

ਚੌਪਈ : ਸੋ ਖਾਨੈ ਨੈ ਨਹਿੰ ਜਲ ਦਯੋ। ਨਹਿੰ ਜਲ ਹਮ ਪੈ ਮੁੱਕ੍ਰਤ ਭਯੋ°। ਮੁੱਕਰ ਗਿਆ
ਗੁਰ ਭੇਜੀ ਦੁਇ ਮੁਹਰ ਨਿਕਾਰ। ਉਨ ਭਰ ਦੀਨ ਖੇਲੂਏ° ਚਾਰ।੧੭। ਪਿਆਲੇ, ਕਟੋਰੇ
ਤੌ ਸਤਿਗੁਰ ਸੱਦ ਖਾਨੈ ਕਹਯੋ। ਪਾਣੀਓਂ° ਪਤਲੋ ਖਾਨੋ ਭਯੋ। ਪਾਣੀ ਨਾਲੋਂ ਪਤਲਾ ਭਾਵ ਹਲਕੀ ਸ਼ਖਸੀਅਤ
ਦੋ ਹਡੀਆਂ° ਲੈ ਪਾਣੀ ਦੀਤਾ। ਐਸ ਸ਼ਰਮਿੰਦੋ ਖਾਨੋਂ ਕੀਤਾ।੧੮। ਫ਼ਿੱਕਰ, ਮੁਹਰਾ

ਦੋਹਰਾ : ਆਵਤ ਮਝੈਲੈਂ ਗੁਰ ਦਿਖੇ ਭੇਜਯੋ ਬਿਰਾੜ ਦੁੜਾਇ।
ਦੇਖ ਆਇ ਤਿਨ ਕਹਯੋ ਯਹ ਮਝੈਲੈ ਮਾੜੇ ਤੁਰੇ ਆਇ।੧੯।

ਚੌਪਈ : ਸੁਨ ਸਤਿਗੁਰ ਤਿਸ ਐਸ ਫੁਰਮਾਯੋ। ਤੈ ਮਝੈਲ ਕਿਮ ਮਾੜੇ ਬਤਾਯੋ।
ਫੇਰ ਮਝੈਲਨ ਮਤ ਕਹਯੋ ਮਾੜੇ। ਯਹ ਮਝੈਲ ਹੈ ਤੁਮ ਕੋ ਲਾੜੇ°।੨੦। ਜਵਾਈ
ਔਰ ਸੂਮੋਂ[4] ਸੁਖੀਯੋਂ° ਬਿਰਾੜ ਹੁਤ ਭਾਈ। ਚਹੈਂ ਗੁਰੂ ਤੇ ਕਰਾਮਾਤ ਪਰਤਾਈ। ਸੁਖੀਆ ਬਰਾੜ
ਨਿੱਤ ਲਿਆਵੈ ਮਹਿਂ° ਦੁੱਧ ਬੂਰੀ। ਫੇਰ ਲਿਆਏ ਕਾਲੀ ਕੂਰੀ°।੨੧। ਮੱਝ / ਕਾਲੀ ਕਲੂਟੀ
ਸਤਿਗੁਰ ਹੱਥ ਧਰ ਸੀਸ ਹਿਲਾਯੋ। ਕਰਾਮਾਤ ਜਗ ਦੇਖਨ ਆਯੋ।
ਹੇ ਸਿੱਖਾ ਤੈਂ ਕਯਾ ਕੰਮ ਕੀਯੋ। ਅੰਤਾ° ਗੁਰਨ ਕੋ ਚਾਹਤ ਲੀਯੋ।੨੨। ਪਰੀਖਿਆ

ਦੋਹਰਾ : ਜੋੜ ਹਾਥ ਸਿੱਖਨ ਕਹਯੋ ਹਮ ਨਾਰਨ° ਯਹ ਛਲ ਕੀਨ। ਔਰਤ, ਘਰਵਾਲੀ
ਸਤਿਗੁਰ ਕਹੀ ਫਿਰ ਨ ਕਰਯੋ ਅਬ ਹਮ ਬਖਸ਼ ਸੁ ਦੀਨ।੨੩।

---

੧. **ਅਬਲੂ**, ਮਹਿਮਾ, **ਡੋਡ**, ਮੱਤਾ, **ਕਾਊਣੀ**, **ਭੰਡੇ**, **ਭਾਈ ਕੇ ਚੱਕ** ਆਦਿ ਸਭ ਪਿੰਡਾਂ ਦੇ ਨਾਮ ਹਨ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਮਾਲਵਾ ਦੇਸ ਰਟਨ ਕਰਦਿਆਂ ਆਪਣੇ ਚਰਨ ਪਾਏ ਸਨ।

੨. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

੩. **ਖਾਨਾ** : ਇਕ ਬਰਾੜ ਜੋ ਕਪੂਰੇ ਦੇ ਕਹੇ ਗੁਰੂ ਗੋਬਿੰਦ ਸਿੰਘ ਜੀ ਨੂੰ ਖਿਦਰਾਣੇ (ਮੁਕਤਸਰ) ਦੀ ਢਾਬ ਦਾ ਰਾਹ ਦੱਸਣ ਲਈ ਗਿਆ ਸੀ।

੪. **ਸੂਮੋਂ** : ਸੂਮਾ ਬਰਾੜ, ਲੱਖੀ ਜੰਗਲ ਵਿੱਚ ਮਹਮਾ ਸਰਜਾ ਦਾ ਚੌਧਰੀ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਅਜ਼ਮਤ ਪਰਖਣ ਲਈ ਕਦੇ ਕਾਲੀ ਤੇ ਕਦੇ ਬੂਰੀ ਮੱਝ ਦਾ ਦੁੱਧ ਭੇਟਾ ਲਈ ਲਿਆਉਂਦਾ ਸੀ।

## ੨੩. ਸਾਖੀ ਮੁਕਤਸਰ ਜੀ ਕੀ

ਚੌਪਈ : ਕਪੂਰੇ ਕਤ੍ਰੂਰੇ ਫਿਰ ਗਲ ਆਈ। ਵਲ ਤੁਰਕਨ ਉਨ ਖਬਰ ਘਲਾਈ।
ਲੇਵੋ ਬੇਸ਼ਕ ਗੁਰੂ ਫੜਾਈ। ਨਹਿਂ ਹਮ ਕਿਛ ਉਸ ਮਦਤਾ° ਕਰਾਈ।੧। *ਮੱਦਦ*
ਸੋ ਸੁਨ ਤੁਰਕ ਤੁਰਤ ਚੜ੍ਹ ਆਏ। ਇਤ ਵਲ ਭੀ ਦਈ ਖਬਰ ਘਲਾਏ।
ਆਓ ਆਈ ਜਬ ਬਹੁ ਭਈ। ਬੈਰਾੜਨ ਬਿਧ ਨਠਨੈਂ° ਕਈ।੨। *ਭੱਜਣ ਦੀ ਵਿਧੀ*
ਕੂਨੈ ਜਲ ਕੇ ਲਏ ਭਰਾਏ। ਲੀਨੀ ਰੋਹੀ ਲੰਬੀ ਤਕਾਇ।
ਸੰਜਮ ਔਰ ਮਝੈਲਨ ਕੀਯਾ। ਉਨ ਬਾਂਧਯੋ ਮਰਨੈ ਪੁਰ ਹੀਯਾ°।੩। *ਚਿੱਤ*
ਬਿਰਾੜਨ ਸਤਿਗੁਰ ਦਈ ਸਲਾਹਿ। ਚਲੋ ਰੋਹੀ ਕਿਤ ਲੰਮੈ ਦਾਇ°। *ਪਾਸੇ , ਦੂਰ*
ਸਤਿਗੁਰ ਕਹੀ ਕਯਾ ਲੋਕਨ ਹਾਲ। ਅਹਿਂ ਸਜਾਦੈਂ° ਜੋ ਹਮ ਨਾਲ।੪। *ਸਾਰੇ ਸਿਪਾਹੀ*

ਦੋਹਰਾ : ਫੇਰ ਬਿਰਾੜਨ ਗੁਰ ਕਹੀ ਚਹੋ ਸਿਖਨ ਸਾਥ ਨਿਬਾਹੁ।
ਫੜ ਮਾਰਗ ਸੋ ਪੈੜ ਪੜ ਜਾਉਗ ਬਡ ਉਤ ਰਾਹੁ।੫।

ਚੌਪਈ : ਤਉ ਮਝੈਲਨ ਦਈ ਸਲਾਹਿ। ਜਿਮ ਕਰ ਸਤਿਗੁਰ ਹੋਇ ਨਿਬਾਹੁ।
ਜੋ ਸਭ ਹਮ ਤੁਮ ਮਗਰੈ ਜਾਹਿਂ। ਤੌ ਤੁਰਕ ਸਭ ਤੁਮ ਮਗਰੇ ਧਾਹਿਂ।੬।
ਬਿਨਾਂ ਲੜੇ ਏ ਮੁੜਤੇ ਨਾਹਿਂ। ਜਹੀਂ ਜਾਹੋ ਤਹੀਂ ਏ ਜਾਹਿਂ।
ਏਹ ਜੰਗਲੀ ਕਤ ਧਾਹਿਂ ਲੜਾਈ। ਸਿੰਘ ਮਝੈਲ ਲੜਾਈ ਖਾਈ।੭।
ਪੰਥ ਮਝੈਲਨ ਆਗਯਾ ਦੱਯੈ। ਆਪ ਮਰਾ° ਤੁਮ ਮਗਰੋਂ ਹਟਵੱਯੈ। *ਲੜ ਮਰ ਕੇ*
ਤੌ ਗੁਰ ਕਹਯੋ ਕੁਛ ਆਗੈ ਹੋਵਹੁ। ਭਲ ਜਾਗਾ° ਕੋਊ ਦੇਖ ਖਲੋਵਹੁ।੮। *ਭਲੀ ਜਗ੍ਹਾ*
ਕਰਤ ਬਾਤ ਇਮ ਰਾਤਿ ਬਿਤਈ। ਮੁਹਿਰੱਖਨ° ਖਬਰ ਆਨਿ ਇਮ ਦਈ। *ਮੁਹਰਲੇ ਸੈਨਿਕ*
ਤੁਰਕ ਕਸੂਰੀਅਨ° ਉਰਾਹਾਂ° ਡੇਰਾ ਪਾਯਾ। ਮਗਰੇ ਮਗਰ ਹਮ ਹੋਊਗਾ ਆਯਾ।੯। *ਕਸੂਰ ਦੇ ਪਠਾਣ / ਉਰੇ*

ਦੋਹਰਾ : ਇਤਨੀ ਸੁਨ ਸਭ ਨਠ ਤੁਰੇ ਸ੍ਰੀ ਸਤਿਗੁਰ ਭੀ ਛੋਡ।
ਆਪੋ ਆਪਨੀ ਉਨ ਪਈ ਬਿਰਾੜ ਕਹਾਵਤ ਟੋਡ°।੧੦। *ਟੋਡੀਆ, ਊਠ ਦਾ ਬੱਚਾ*

ਚੌਪਈ : ਕੋਊ ਕਿਤੈ ਕੋਊ ਕਿਤ ਵਲ ਭਯੋ। ਲੁਕਨ ਨਠਨ ਕੋ ਸਭ ਢਬ° ਠਯੋ। *ਢੰਗ, ਤਰੀਕਾ*
ਕੋਊ ਕਹੈ ਮੈਂ ਪੱਕੀ ਖਬਰ ਲਿਆਵਾਂ। ਕੋਈ ਕਹੈ ਮੈ ਮੁਹਰਖੀ° ਜਾਵਾਂ।੧੧। *ਅਗਲੇ, ਮੁਹਰਲੇ ਦਸਤੇ ਵਿੱਚ*
ਗੜਵੋ° ਪੜਯੋ ਸਤਿਗੁਰ ਢਿਗ ਰਹਯੋ। ਕੋਈ ਕਿਤੈ ਕੋਊ ਕਿਤ ਵਲ ਗਯੋ। *ਗੜਬੜ*
ਲੇਤ ਰੁਪਯਾ ਬੈਰਾੜ ਜੁ ਰੋਜ਼। ਇਤ੍ਰ ਬਿਤ੍ਰ° ਭਈ ਸਭ ਉਨ ਫੌਜ।੧੨। *ਤਿੱਤਰ-ਬਿੱਤਰ, ਖਿੰਡ-ਪੁੰਡ*
ਹੁਤੇ ਮਝੈਲ ਪਿਆਦੇ ਪੈਰੀਂ। ਰੋਜ਼ ਨ ਮੰਗਦੇ ਖਾਤ ਲੰਗੈਰੀ°। *ਲੰਗਰ ਵਿਚੋਂ ਖਾਣਾ-ਖਾਣ ਵਾਲੇ*
ਸੋ ਆਗੈ ਗੁਰ ਹੱਥ ਬੰਨ੍ਹ ਖੜਾਵੈਂ°। ਐਸ ਮਨਸੂਬੋ° ਗੁਰੂ ਦਿਖਾਵੈਂ।੧੩। *ਖੜ ਗਏ / ਵਿਉਂਤ, ਸਕੀਮ*
ਹਮ ਪਾਵੈਂਗੇ ਇਹਾਂ ਲੜਾਈ। ਤੁਮ ਚੜ੍ਹਯੋ ਬਡ ਰੋਹੀ ਜਾਈ।
ਏ ਬਿਨ ਲੜੇ ਹਮ ਛਡੈਂ ਨ ਗੈਲੈਂ°। ਤੁਰਕ ਸੰਗ ਰੋਹੀ ਮਹਿਂ ਰੈਲੈਂ°।੧੪। *ਪਿੱਛਾ / ਰੋਲ ਦਿਆਂਗੇ*

ਦੋਹਰਾ : ਸ੍ਰੀ ਸਤਿਗੁਰ ਸੋਈ ਮੰਨੀ ਜੋਇ ਖਾਲਸੇ ਦਈ ਸਲਾਹਿ।
ਆਗੋ ਪਾਛੋ ਦੇਖ ਮੁੜ ਆਏ ਬੈਰਾੜ ਗੁਰ ਪਾਹਿ°।੧੫। *ਪਾਸ*

ਚੌਪਈ : ਉਨ ਆਇ ਮੰਜੋ ਲੀਯੋ ਉਠਾਇ। ਕਹਾਂ ਬੈਠੇ ਹੋ ਫੌਜੈਂ ਭਈ ਆਇ।
ਤੌ ਸਤਿਗੁਰ ਘੋੜੇ ਮੰਗਵਾਯੋ। ਸਤਿਨਾਮੁ ਕਹਿ ਆਸਨ ਲਾਯੋ।੧੬।
ਚੜ੍ਹ ਰੋਹੀ ਕੀ ਓਰ° ਸਿਧਾਰੇ। ਤੌ ਸੂਰਜ ਕਿਛ ਕੀਯੋ ਉਜਾਰੇ°। *ਵੱਲ / ਚਾਨਣ, ਉਜਾਲਾ*
ਦਿਸੀ ਗਰਦ° ਫੌਜ ਨਿਕਟ ਆਵਤ। ਲਯੋ ਖੋਜ ਓਹਿ ਮਗਰੇ ਧਾਵਤ।੧੭। *ਧੂੜ*
ਤੌ ਖਾਲਸੈ ਗੁਰ ਢਿਗ ਹੱਥ ਜੋੜੇ। ਹੁਕਮ ਹੋਇ ਇਤ ਹਮ ਖੜੇਂ ਠੌਰੇ°। *ਇਸ ਸਥਾਨ*
ਭਵਾਂ° ਸਾਥ ਗੁਰ ਆਗਯਾ ਕਈ। ਇਹਾਂ ਚਾਹਤ ਤੁਮ ਸ਼ਹੀਦੀ ਲਈ।੧੮।
*ਭਰਵੱਟੇ, ਅੱਖ ਦੇ ਇਸ਼ਾਰੇ ਨਾਲ*
ਤੁਰਤ ਖਾਲਸੋ ਗਯੋ ਖਲੋਇ। ਝੰਡੈ ਖੜਾਯੋ ਉਹਾਂ ਗਡੋਇ°। *ਝੰਡਾ ਗੱਡ ਦਿੱਤਾ*
ਦਈ ਨਗਾਰੇ ਚੋਬ° ਲਗਾਇ। ਕੀਯੋ ਕੜਾਕ ਬੰਦੂਕਨ ਚਲਾਇ।੧੯। *ਨਗਾਰੇ ਦੀ ਚੋਟ*

ਦੋਹਰਾ : ਤੁਰਕਨ ਖੜਕੋ ਕੰਨ ਪਯੋ ਪਏ ਚੀਲ° ਜਿਮ ਆਇ। *ਇੱਲ, ਗਿਰਝ*
ਤੰਬੂਅਨ° ਜਿਮ ਕਪੜੇ ਟੰਗੇ ਝਾੜਨ° ਊਪਰ ਪਾਇ।੨੦। *ਤੰਬੂਆਂ ਵਾਂਗ / ਝਾੜਾਂ*

ਚੌਪਈ : ਦੇਖ ਤੰਬੂ ਮੰਨ ਸੰਸਾ ਆਯਾ। ਤੀਰੰਦਾਜ਼° ਗੁਰ ਉਨ ਸੁਨ ਪਾਯਾ। *ਤੀਰਾਂ ਦੇ ਨਿਸ਼ਾਨੇ ਵਿੱਚ ਨਿਪੁੰਨ*
ਸਵਾ ਕੋਸ ਉਸ ਮਾਰੇ ਤੀਰ। ਕੋਊ ਕਹੈ ਵਹੁ ਜਾਦੂਗੀਰ°।੨੧। *ਜਾਦੂਗਰ*
ਹੁਇ ਹੁਇ ਇਕੱਠੇ ਬਹੁਤੇ ਤੁਰੈਂ। ਕਿਤ ਆਗੈ ਕਿਤ ਪਾਛੇ ਮੁਰੈਂ°। *ਪਿੱਛੇ ਮੁੜਦੇ*
ਜੋ ਲੁਕਯੋ ਛਪਯੋ ਉਨ ਪਾਯੋ। ਸੋ ਗਰੀਬ ਉਨ ਮਾਰ ਗਰਾਯੋ।੨੨।
ਆਗੈ ਸੁਨੋਂ ਸਤਿਗੁਰ ਵਲ ਗੱਲ। ਸਿੰਘਨ ਛੋਡ ਖੜੇ ਜਹਿਂ ਚੱਲ।
ਸਵਾ ਕੋਸ ਇਕ ਟਿੱਬੀ ਹੋਤ। ਜਾਇ ਖੜੇ ਔਰ ਤਿਹਕੀ ਊਤਾ°।੨੩। *ਉੱਚ, ਨਿਵਾਣ*
ਆਪ ਗੁਰੂ ਚੜ੍ਹ ਉਪਰ ਖੜੋਏ। ਦੇਖੈਂ ਖੜੇ ਜੁ ਉਤ ਵਲ ਹੋਏ।
ਉਨ ਸਿੰਘਨ ਕੀ ਅਬ ਸੁਨ ਗੱਲ। ਪੜੇ ਘਣੇ ਹੁਇ ਇਨ ਪਰ ਚੱਲ।੨੪।

ਦੋਹਰਾ : ਸਿੰਘ ਸੁ ਚਾਲੀ ਕੁਲ ਸਭੀ ਤਿਮ ਇਮ ਮਿਥ ਲਈ ਬਾਤ।
ਇਕ ਇਕ ਲੜ ਮਰਿ ਮੁਕੈਗੋ ਤੌ ਦੂਰ ਰਹੁ ਗੁਰ ਜਾਂਤਿ।੨੫।

ਚੌਪਈ : ਜਿਮੈਂ ਖਾਲਸੈ ਕਰੀ ਸਲਾਹਿ°। ਇਕ ਇਕ ਨਿਕਲ ਮਰੈਂ ਤਿਹ ਥਾਹਿ। *ਸਲਾਹ*
ਹੁਤੀ ਕਿਛਕ ਤਿਤ ਜਗ੍ਹਾ ਨਿਵਾਨ। ਖੜੇ ਸਿੰਘ ਕਛ ਪੜਦੋ ਤਾਣ°।੨੬। *ਪਰਦੇ*
ਇਕ ਇਕ ਮਰੈ ਔ ਕਈਅਨ ਮਾਰੈ। ਪੜੈ ਸ਼ੇਰ ਜਿਮ ਸ਼ਮਸ਼ੇਰ ਉਘਾੜੈ।
ਦੇਖ ਸ਼ਮਸ਼ੇਰ ਤੁਰਕ ਜਾਇੰ ਪਰਾਇਂ°। ਤੀਰ ਗੋਲੀ ਸੰਗ ਮਾਰੈਂ ਆਇ।੨੭। *ਪਰ੍ਹਾਂ, ਦੂਰ*
ਜੋ ਸਿੰਘਨ ਪੈ ਬੰਦੂਕ ਤਿਆਰ। ਦੋ ਦੋ ਗੋਲੀ ਘਤ ਵੈ ਕਰੈਂ ਵਾਰ।
ਉਨ ਨੈ ਭੇਤ ਨ ਸਿੰਘਨ ਪਾਯੋ। ਉਨ ਜਾਨੈ ਸਿੰਘ ਸੈਂਕਰਨ ਮਾਹਯੋਂ°।੨੮। *ਸੈਂਕੜਿਆਂ ਦੀ ਗਿਣਤੀ ਵਿੱਚ*
ਗੁਰੂ ਮੱਧ ਉਨ ਇਨਨੈ ਜਾਨਯੋ। ਇਮ ਕਰ ਰਹੇ ਵਹਿ ਬਹੁਤ ਸੰਕਾਨਯੋਂ°। *ਡਰ, ਸ਼ੰਕਾ*
ਫਟੈਂ° ਮਾਰ ਉਨ ਸਭ ਲਖ ਲਏਂ°। ਹੱਲਾ ਕਰ ਮੱਧ ਛਪੜੀ ਪਏ।੨੯। *ਜ਼ਖ਼ਮੀ / ਫੱਟ ਲਏ*

ਦੋਹਰਾ : ਜੋ ਜੀਵਤ ਕੋਊ ਬਚਯੋ ਸੋ ਉਨ ਦੀਨੋ ਮਾਰ।
ਸ਼ਸਤਰ ਬਸਤਰ ਉਨ ਹੁਤੈ ਸੋ ਸਭ ਲਏ ਉਤਾਰ।੩੦।

ਚੌਪਈ : ਲਗੀ ਭੂਖ ਕੁਛ ਪਯਾਸ ਸੰਤਾਏ। ਸੋ ਫਿਰ ਨੱਠ ਪਿਛਾਂਹਾਂ ਧਾਏ।
ਉਤ ਵਲ ਕੀ ਅਬ ਸੁਨੋਂ ਕਹਾਨੀ। ਹੁਤੇ ਖੜੇ ਗੁਰ ਟਿਬੀ ਮਕਾਨੀ° ।੩੧। *ਟਿੱਬੀ ਵਾਲੇ ਥਾਂ*
ਬਿਰਾੜਨ ਕਹੀ ਗੁਰ ਚਲੀਐ ਆਗੈ। ਸਿੰਘਨ ਮਾਰ ਫਿਰ ਹਮ ਗੈਲਾ° ਲਾਗੈਂ। *ਪਿੱਛੇ*
ਤੌ ਸ੍ਰੀ ਸਤਿਗੁਰ ਐਸ ਉਚਾਰੀ। ਤੁਰਕ ਨਠੈਂ ਉਨ ਆਈ ਹਾਰੀ ।੩੨।
ਤੁਰਕ ਨਠਾ ਔ ਅੱਖੀਂ ਘੱਟਾ। ਬਿਰ ਬਿਰ° ਤਕੈ ਮੁਖ ਲਾਗੈ ਗੱਟਾ°। *ਬਿਟ ਬਿਟ, ਹੈਰਾਨੀ / ਡਾਟ, ਬੰਦ*
ਯੋ ਕਹਿ ਗੁਰ ਮੁਹਰਖੇ ਦੁੜਾਏ। ਦਈ ਖਬਰ ਉਨ ਤੁਰਕ ਭਏ ਜਾਏ° ।੩੩। *ਚਲੇ ਗਏ*
ਤੌ ਸਤਿਗੁਰ ਪਾਛੈ° ਫਿਰ ਆਏ। ਆਇ ਉਤਰੇ ਉਨਿ ਸਿਖਨ ਪਾਹੇ°। *ਪਿੱਛੇ / ਪਾਸ, ਕੋਲ*
ਲੈ ਰੁਮਾਲ ਗੁਰ ਮੁਖ ਉਨ ਪੋਛਾ°। ਦੈ ਦੈ ਖੁਸ਼ੀਆਂ ਬਹੁ ਬਡ ਲੋਚਾ ।੩੪। *ਪੂੰਝਿਆ*

ਦੋਹਰਾ : ਮੱਧ ਜਗਾ ਤੇ ਸਤਿਗੁਰੂ ਲੋਥੈਂ ਲਈ ਮਿਣਾਇ°। *ਮਿਣਤੀ*
ਜਿਤੀ ਜਿਤੀ ਕਰਮੈਂ° ਭਈ ਦੀ ਤਿਤੀ ਜਗੀਰਹਿ° ਲਾਇ ।੩੫। *ਕਦਮਾਂ / ਜਾਗੀਰਾਂ*

ਚੌਪਈ : ਕੋਈ ਬੀਸ ਤੀਸਨ ਪਰ ਪਰਯੋ। ਚਾਲੀ ਕੋਈ ਪਚਾਸਨ ਪਰ ਮਰਯੋ।
ਸੌ ਸੌ ਦੋਇ ਦੋ ਸੌ ਲੌ ਪਏ। ਅਗੇ ਗਿਰੇ ਮਰ ਮੁਖਿ ਪਿਛੈ ਨ ਕਏ ।੩੬।
ਦਸ ਭੀ ਪੰਜ ਭੀ ਕਰਮਨ ਬਹੁ ਪਏ। ਤੇਤੇ ਗੁਰੂ ਹਜਾਰੀ ਕਏ°। *ਉਨੇ ਹਜ਼ਾਰ ਦੇ ਮਨਸਬਦਾਰ ਬਣਾਏ*
ਉਨ ਮੱਧ ਸਿਖ ਜੀਵਤ ਦੁਇ ਪਾਏ। ਹੁਤ ਹਜੂਰ ਪੁਰ ਆਨੰਦ° ਥਾਏ ।੩੭। *ਅਨੰਦਪੁਰ*
ਸਤਿਗੁਰ ਜਾ ਜਬ ਉਨ ਮੁਖ ਝਾੜੇ। ਕਿਛਕ ਨੈਨ ਉਨ ਸਿੰਘਨ ਉਘਾੜੇ।
ਸਤਿਗੁਰ ਜਲ ਉਨ ਮੁੱਖ ਚੁਆਯੋ°। ਕਿਛਕ ਸਾਸ° ਉਸ ਮੁਖ ਮਧ ਆਯੋ ।੩੮। *ਪਾਣੀ ਪਾਇਆ / ਸਾਹ*
ਸਤਿਗੁਰ ਕਹੀ ਸਿੱਖ ਮੰਗ ਲੇਹੋਂ। ਮੈਂ ਤੁੱਠੋ° ਮੰਗ ਲਿਹੋ ਸੁ ਦੇਹੋਂ। *ਤਰੁੱਠਣਾ, ਪ੍ਰਸੰਨ ਹੋਣਾ*
ਤੌ ਉਨ ਅੱਗਯੋਂ ਗੱਲ ਸੁਨਾਈ। ਹੋਹੁ ਤੁੱਠੇ ਲਿਹੁ ਟੁਟੀ ਗਠਵਾਈ° ।੩੯। *ਟੁੱਟੀ ਗੰਢ ਲਓ*

ਦੋਹਰਾ : ਸ੍ਰੀ ਸਤਿਗੁਰ ਗੱਲ ਮੰਨ ਲਈ ਕਾਗਜ਼ਾ[1] ਖ਼ੀਸਯੋਂ ਨਿਕਾਰ°। *ਖੀਸੇ ਵਿਚੋਂ ਕੱਢ ਕੇ*
ਧੰਨਿ ਧੰਨਿ ਗੁਰ ਸਿਖਨ ਕਹਯੋ ਕੀਯੋ ਪ੍ਰਸ੍ਵਾਰਥ ਉਪਕਾਰ ।੪੦।

ਚੌਪਈ : [2]ਟੂਟੀ ਮੇਲੀ ਜਿਹ ਪਰਿ ਸੀ ਭਾਈ। ਨਾਮ ਥਾਮ ਦਿਯੋ ਜਾਤਿ ਬਤਾਈ।
ਭਾਈ ਸੁੰਦ੍ਰ ਸਿੰਘ ਬਾਹਮਣ ਵਤਨ ਮਝਾਲੇ। ਸੋਊ ਤ੍ਰਖਾਨ ਰਾਇ ਸਿੰਘ ਪਠਾਣਕੋਟਿ ਵਾਲੇ ।੪੧।

---

੧. ਇਹ ਉਹੀ ਬੇ-ਦਾਵੇ ਵਾਲਾ ਕਾਗਜ਼ ਸੀ ਜੋ ਅਨੰਦਪੁਰ ਦੇ ਘੇਰੇ ਸਮੇਂ ੧੭੦੫ ਈ. ਵਿੱਚ ਮਝੈਲ ਸਿੰਘ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਕਹਿ ਕੇ ਲਿਖ ਆਏ ਸਨ ਕਿ ਤੂੰ ਸਾਡਾ ਗੁਰੂ ਤੇ ਅਸੀਂ ਤੇਰੇ ਸਿੱਖ ਨਹੀਂ। ਮਾਈ ਭਾਗੋ ਦੀ ਅਗਵਾਈ ਵਿੱਚ ਮਝੈਲ ਸਿੰਘਾਂ ਨੇ ਮੁਕਤਸਰ ਦੀ ਜੰਗ ਵਿੱਚ ਸੂਰਬੀਰਤਾ ਦਿਖਾ ਕੇ ਆਪਣੇ ਧੋਣੇ ਧੋਤੇ ਸਨ। ਜ਼ਖ਼ਮੀ ਹੋਏ ਜਿਸ ਮਝੈਲ ਸਿੰਘ ਨੇ ਗੁਰੂ ਜੀ ਨੂੰ ਬੇ-ਦਾਵਾ ਫਾੜ ਕੇ ਟੁੱਟੀ ਗੰਢਣ ਦੀ ਬੇਨਤੀ ਕੀਤੀ ਸੀ ਉਸ ਦਾ ਨਾਮ ਇਤਿਹਾਸ ਵਿੱਚ ਮਹਾਂ ਸਿੰਘ ਕਰਕੇ ਪ੍ਰਸਿੱਧ ਹੈ। ਸ਼ਹੀਦ ਹੋਏ ਸਿੰਘਾਂ ਨੂੰ ਮੁਕਤੇ ਹੋਣ ਦਾ ਵਰ ਦਿੱਤਾ ਜਿਸ ਤੋਂ ਖਿਦਰਾਣੇ ਦਾ ਨਾਮ ਮੁਕਤਸਰ ਪੈ ਗਿਆ। ਇਹ ਜੰਗ ੨੯ ਦਸੰਬਰ ੧੭੦੫ ਈ. ਨੂੰ ਲੋਹੜੀ ਵਾਲੇ ਦਿਨ ਹੋਈ ਤੇ ਅਗਲੇ ਦਿਨ ਮਾਘੀ (ਮਾਘ ਦੀ ਸੰਗਰਾਂਦ) ਸੀ ਜਿਸ ਦਿਨ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ।

੨. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ, ਦੇਖੋ ਪੰਨਾ ੭੦.

## ੨੪.੧. ਪ੍ਰਸੰਗ ਸਾਬੋ ਕੋ—੧

ਦੋਹਰਾ : ਤੋ ਸਤਿਗੁਰ ਸ੍ਰੀ ਜਾਨਯੋਂ ਯਹ ਕਪੂਰੇ ਕੀ ਕਰਤੂਤ°। *ਭੈੜਾ ਕੰਮ*
ਬਿਰਾੜ ਜਾਲਨ ਵਾਲਨਿ° ਛਡ ਤੁਰੇ ਸੁਨਿ ਸਾਬੋ[1] ਬਡਿ ਮਜਬੂਤ।੧। *ਜਲਾਉਣ ਵਾਲੇ, ਰੋਧੀ*

ਚੌਪਈ : ਚੜ੍ਹ ਸਤਿਗੁਰ ਗਏ° ਸਾਬੋ ਵੱਲ। ਸੋ ਜਾ ਬੈਠੇ ਤਿਲਵੰਡੀ[2] ਚੱਲ।
ਪਿਛਲੈ ਬਿਰਾੜ ਡਲੈ[3] ਹਟਵਾਇ। ਉਨਿ ਲਏ ਹੋਜ ਗੁਰਸਿਖੀ ਗਵਾਏ[4]।੨।

ਦੋਹਰਾ : ਜੋ ਹਮਰੇ ਚਲ ਹੈ ਗੁਰੂ ਤੈਸੋ° ਹਮ ਗੈਲ° ਲਗ ਜਾਇਂ। *ਜਿਵੇਂ / ਪਿੱਛੇ*
ਛੁਟੈਂ ਨਹੀਂ ਹਮ ਗੈਲ ਤੇ ਸਦ ਹੀ ਰੋਜ ਭਰਾਇਂ°।੩। *ਰੋਜ਼ਾਨਾ ਹਾਜ਼ਰੀ ਭਰਾਂਗੇ*

ਚੌਪਈ : ਹਮ ਤੈ ਸਰੈ° ਸੁ ਖਿਜਮਤ° ਕਰੈਂ। ਤਨ ਮਨ ਧਨ ਸਭ ਗੁਰ ਢਿਗ ਧਰੈਂ। *ਯਥਾਸ਼ਕਤ / ਸੇਵਾ*
ਨਿਜ ਪ੍ਰਵਾਰ ਸਦ ਸਭੀ ਲਿਆਇਆ। ਆਇ ਸਤਿਗੁਰ ਕੈ ਚਰਨੀਂ ਲਾਯਾ।੪।
ਕਿਨ੍ਹੈਂ ਮੁਹਰ ਕਿਨੈਂ ਰੁਪੱਯਾ ਖੇਸ। ਕਿਨੈ ਗਊ ਮੈਂਹ ਘੋੜੀ ਬੇਸ°। *ਬਹੁਤ ਜ਼ਿਆਦਾ*
ਕਿਨ੍ਹ ਦਾਣੇਂ ਕਿਨ੍ਹ ਲੰਗਰ ਚਲਾਯਾ। ਕਿਨੈ ਘੀਉ ਕਿਨ੍ਹੇ ਲੂਣ ਘਤਾਇਆ°।੫। *ਘੱਲਿਆ*
ਡੱਲੇ ਸਦ ਸਭ ਸਾਬੋ ਲਈ। ਮਤ ਕਿਤ ਤੁਰਕ ਆਵੈ ਕੁਈ ਧਈ°। *ਧਾਵਾ ਕਰਕੇ*
ਹੋਇ ਇਕੱਤਰ ਇਕ ਪਲ ਹੋਣੋ°। ਕਪੂਰੇ ਵਾਂਗ ਨ ਘਰ ਮੈਂ ਸੌਣੋ।੬। *ਪਲਾਂ ਵਿੱਚ*



ਦੋਹਰਾ : ਸਤਿਗੁਰ ਤਿਹ ਖੁਸ਼ੀਆਂ ਦਈ ਝੁਕਯੋ° ਜੰਗਲ ਸਭ ਆਇ। *ਚਰਨੀਂ ਆ ਲੱਗਿਆ*
ਲੈ ਲੈ ਆਵਹਿਂ ਭੇਟ ਸਭ ਬਹੁ ਖੁਸ਼ੀਆਂ ਲੈ ਲੈ ਜਾਇਂ।੭।

ਚੌਪਈ : ਏਕ ਦਿਵਸ ਬਹੁ ਸੰਗਤ ਅਈ। ਉਨੈਂ ਬਾਤ ਇਮ ਸਭ ਮਿਲ ਕਹੀ।
ਸੱਚ ਕਹਿਤ ਜਟ ਮੁਖ ਹੈ ਪਾੜੈ°। ਕਿਸੈ ਵਖਤ ਸੰਘ ਖੋਲਯੋ ਕੁਹਾੜੈ°।੮। *ਮੂੰਹ ਫੱਟ / ਕੁਹਾੜੇ ਵਾਂਗ*
ਉਨੈ ਬਚਨ ਗੁਰ ਐਸੋ ਕਹੇ। ਹਮ ਘਰ ਗੁਰ ਆਏ ਕਿਮ ਦੁਖ ਰਹੇ।
ਹਮ ਕਰੈਂ ਕਮਾਈ ਭੀ ਬਡ ਘਨੀ°। ਰਹਤ ਨਹੀਂ ਘਰ ਬਰਕਤ° ਬਨੀ।੯। *ਵੱਡੀ / ਲਹਿਰ ਬਹਿਰ*
ਬਸਤ ਬਠਿੰਡੇ[5] ਮਧ ਇਕ ਦੇਵ°। ਖਾਇ ਜਾਇ ਵਹੁ ਹਮਰੀ ਸੇਵ°। *ਦੈਂਤ / ਕਮਾਈ*
ਸੋ ਸੁਨ ਸਤਿਗੁਰ ਡੱਲਾ ਸਦਾਯਾ। ਦੈ ਪਾਹੁਲ ਸੋ ਸਿੰਘ ਬਨਾਯਾ।੧੦।

---

੧. **ਸਾਬੋ :** ਬਠਿੰਡੇ ਤੋਂ ਪੂਰਬ-ਦੱਖਣ ਵਿੱਚ ਲੱਖੀ-ਜੰਗਲ ਦਾ ਉਹ ਇਲਾਕਾ ਜਿਸ ਵਿੱਚ ਅੱਜ ਕੱਲ੍ਹ ਦੇ ਬਠਿੰਡਾ ਤੇ ਮਾਨਸਾ ਜ਼ਿਲ੍ਹੇ ਸ਼ਾਮਲ ਹਨ। ਆਪਣੀ ਸਾਦਗੀ ਕਾਰਨ ਇਨ੍ਹਾਂ ਨੂੰ ਲਿਖਾਰੀ ਨੇ ਸਾਬੋ ਸਾਦੋ ਦੇਸ ਕਿਹਾ ਹੈ।

੨. **ਤਲਵੰਡੀ :** ਸਾਬੋ ਕੀ ਤਲਵੰਡੀ, ਦਮਦਮਾ ਸਾਹਿਬ, ਜ਼ਿਲ੍ਹਾ ਬਠਿੰਡਾ ਦਾ ਇਕ ਕਸਬਾ ਜਿੱਥੋਂ ਦੇ ਸਰਦਾਰ ਡੱਲੇ ਦੇ ਪ੍ਰੇਮ-ਭਾਵ ਨਾਲ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਦੀ ਜੰਗ ਉਪਰੰਤ ਠਹਿਰੇ ਸਨ। ਇਸ ਸਥਾਨ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਗ੍ਰੰਥ ਦੀ ਬੀੜ ਨੂੰ ਅੰਤਿਮ ਰੂਪ ਦਿੱਤਾ ਸੀ। ਇਹ ਸਥਾਨ ਗੁਰੂ ਕੀ ਕਾਸ਼ੀ ਤੇ ਸਿੱਖਾਂ ਦੇ ਪੰਜਵੇਂ ਤਖ਼ਤ ਵਜੋਂ ਪ੍ਰਸਿੱਧ ਹੈ। ਇੱਥੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਕਈ ਸਥਾਨ ਤੇ ਪਵਿੱਤਰ ਵਸਤਾਂ ਮੌਜੂਦ ਹਨ।

੩. **ਡੱਲਾ :** ਸਾਬੋ ਕੀ ਤਲਵੰਡੀ ਦਾ ਸਰਦਾਰ, ਜੋ ਮੁਕਤਸਰ ਦੀ ਜੰਗ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪਿੰਡ ਲੈ ਆਇਆ ਸੀ। ਬੜੇ ਆਦਰ-ਭਾਉ ਨਾਲ ਸੇਵਾ ਕੀਤੀ ਅਤੇ ਅੰਮ੍ਰਿਤ ਪਾਨ ਕਰ ਕੇ ਡੱਲਾ ਸਿੰਘ ਪ੍ਰਸਿੱਧ ਹੋਇਆ। ਇਸ ਦੇ ਖ਼ਾਨਦਾਨ ਪਾਸ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਖ਼ਸ਼ੀਆਂ ਕਈ ਪਵਿੱਤਰ ਨਿਸ਼ਾਨੀਆਂ ਸੁਰੱਖਿਅਤ ਹਨ।

੪. ਛਾਪੇ ਵਿੱਚ ਏਥੇ 'ਇਮ ਕਹਿਕੇ ਤਬ ਡਲੈ ਰਾਇ' ਪਾਠ ਹੈ, ਦੇਖੋ ਪੰਨਾ ੭੦.

੫. **ਬਠਿੰਡਾ :** ਭਟਿੰਡਾ, ਪੰਜਾਬ ਦੇ ਮਾਲਵਾ ਪ੍ਰਦੇਸ ਦਾ ਪ੍ਰਧਾਨ ਨਗਰ ਜਿਸ ਨੂੰ ਭੱਟੀ ਰਾਜਪੂਤਾਂ ਨੇ ਵਸਾਇਆ ਸੀ। ਰਾਜਾ ਬਿਨੈਪਾਲ ਨੇ ਏਥੇ ਇਕ ਮਜ਼ਬੂਤ ਕਿਲ੍ਹਾ ਉਸਾਰਿਆ। ਇਹ ਰਾਜਾ ਜੈਪਾਲ ਦੀ ਰਾਜਧਾਨੀ ਵੀ ਰਿਹਾ। ਰਜ਼ੀਆ ਸੁਲਤਾਨਾ ਨੂੰ ਏਥੋਂ ਦੇ ਕਿਲ੍ਹੇ 'ਚ ਹੀ ਕੈਦ ਕੀਤਾ ਗਿਆ ਸੀ। ਇਹ ਸ਼ਹਿਰ ਫੂਲਕੀਆਂ ਮਿਸਲ ਦੇ ਕਬਜ਼ੇ ਵਿੱਚ ਰਿਹਾ।

ਕਹਯੋ ਉਸੈ ਹਮ ਬਠਿੰਡੈ ਦਿਖਾਯੋ। ਨਿਕਲਾਇ ਦੈਂਤ ਲੋਕ ਸੁਖੀ ਬਸਾਯੋ।
ਸੋਊ ਬਾਤ ਡੱਲੇ ਸਿੰਘ ਕਹੀ। ਬਠਿੰਡੇ ਡੇਰੇ ਲਾਯੋ ਜਈ।੧੧।

ਦੋਹਰਾ : ਬਠਿੰਡੈ ਡੇਰੋ ਕੀਯੋ ਆਇ ਕੀਨੋ ਦੈਂਤ ਲਖਾਇ°। *ਦਿਖਾਇਆ*
ਬਹੁ ਅੰਧੀ ਗੋਲੈ° ਸੰਗ ਬਹੀ ਬਹੁ ਦੀਨੈ ਲੋਕ ਬੁੰਦਲਾਇ°।੧੨। *ਹਨੇਰੀ, ਗੜੇਮਾਰ / ਬੌਂਦਲ ਗਏ*

ਚੌਪਈ : ਕਿਸੈ ਤਾਪ ਕਿਸੈ ਚੜਯੋ ਸਿਰ ਬਾਉ°। ਲਗੀ ਕਰਾਵਨ ਮੁਖੋਂ ਬਕਾਉ°। *ਸਿਰ ਵਿੱਚ ਵਾਈ, ਸਰਸਾਮ / ਬਕਵਾਸ*
ਕਿਮ ਆਏ ਹਮ ਕਰਨ ਅਕਾਉ°। ਹਮ ਖੇ ਬੈਠੇ ਬਹੁ ਦਿਨ ਕਰ ਥਾਉ।੧੩। *ਅਕਾਉਣ, ਤੰਗ ਕਰਨ*
ਸਤਿਗੁਰ ਕਹੀ ਏ ਸਿਖ ਭਏ ਹਮਾਰੇ। ਇਨੈ ਛੋਡ ਕਿਤ ਜਾਉ ਅਗਾਰੇ°। *ਅੱਗੇ, ਅਗਾੜੀ*
ਨਹੀਂ ਤ ਤੁਮ ਕੋ ਦਯਗੁ ਮਾਰ। ਸੌਂਪ ਸ਼ਹੀਦਨ ਬਹੁ ਕਰ ਖ੍ਵਾਰ।੧੪।
ਏਕ ਪੁਰਸ਼ ਮਧ ਸੋ ਕੈਦ ਕੀਯਾ। ਦੈ ਮੁਸ਼ਕਾਂ° ਉਸ ਬਹੁ ਦੁਖ ਦੀਯਾ। *ਹੱਥ ਪੈਰ ਬੰਨ੍ਹਣੇ*
ਕਹਯੋ ਗੁਰੂ ਫੂਕ ਮਾਰੀਯੁਗੁ ਤੋਹਿ। ਹੈ ਪੁਤ ਪੋਤਰੇ ਸਭ ਸੰਗ ਜੋਹਿ।੧੫।
ਉਨ ਕਹਯੋ ਮੈਂ ਮਾਖੋ[1] ਕਾ ਭਾਈ। ਉਸ ਜਿਮ ਹਮ ਕਿਤ ਦੇਹੁ ਘਲਾਈ।
ਮੋਕੋ ਭੀ ਲਯੋ ਸਿੱਖ ਬਨਾਇ। ਕਰੌਂ ਕਾਰ ਮੈਂ ਤੁਮਰੀ ਧਾਇ।੧੬।
ਤੌ ਸਤਿਗੁਰ ਉਸ ਆਗਯਾ ਦਈ। ਜਾ ਸਿਰਹੰਦ ਕੈ ਮਧ ਤੂੰ ਬਹੀਂ।
ਉਜਾੜ ਸਿਰਹੰਦ ਕੀ ਜੜ੍ਹਾਂ ਪੁਟਾਈ। ਜੋ ਚਹੈ ਬਚਾਈ ਉਸ ਸਾਥ ਖਾ ਜਾਈਂ।੧੭।



ਦੋਹਰਾ : ਮੱਥਾ ਟੇਕਯੋ ਉਨ ਤਬੈ ਪਰਯੋ ਸਿਰਹੰਦੈ ਰਾਹ°। *ਸਿਰਹੰਦ ਦੇ ਰਾਹ ਪੈ ਗਿਆ*
ਡੱਲੈ ਸਿੰਘ ਸਤਿਗੁਰ ਕਹੀ ਦਿਹੋ ਭੈਂਸੋ° ਭਵਾਨੀ° ਨਾਇ[2]।੧੮। *ਝੋਟਾ / ਦੁਰਗਾ, ਕਾਲੀ ਦੇਵੀ ਦੀ ਭੇਟ*

ਚੌਪਈ : ਡਲੈ ਸਿੰਘ ਤੈ ਲਯੋ ਮੰਗਵਾਇ। ਕਾਟ ਚੁਤਰਫੈਂ ਦਈ ਧਾਰ ਫਿਰਵਾਇ।
ਮਧ ਡੇਰੋ ਗੁਰ ਲੀਨੋ ਲਾਇ। ਭਈ ਬਰਕਤ ਮਧ ਮਾਲਵੇ ਤਾਇ।੧੯।
ਭਗਤੂ ਪੋਤ੍ਰਾ ਫਤ੍ਰੇ ਸਿੰਘ[3] ਭਾਈ। ਖੰਡੇ ਪਾਹੁਲ ਲਈ ਗੁਰ ਤੈ ਆਈ।
ਔ ਤਖਾਨ ਭਾਈ ਰੂਪੇ[4] ਕੇ ਪੋਤੈ। ਪਾਹੁਲ ਲਈ ਪਰਮ[5] ਕਰਮ ਸਿੰਘ[6] ਦੋਤੈ।੨੦।[7] *ਪੁੱਤਰ / ਦੋਹਾਂ ਨੇ*

---

੧. **ਮਾਖੋ** : ਮਹਿਖਾਸੁਰ, ਝੋਟੇ ਦੀ ਸੂਰਤ ਦਾ ਇਕ ਦੈਂਤ, ਜੋ ਰੰਭ ਦੈਂਤ ਦੇ ਵੀਰਜ ਤੋਂ ਮੱਝ ਦੀ ਕੁੱਖੋਂ ਜਨਮਿਆ ਸੀ। ਇਸ ਨੂੰ ਦੁਰਗਾ (ਕਾਲੀ) ਨੇ ਮਾਰਿਆ ਸੀ।

੨. ਇਹ ਵਿਚਾਰ ਇਤਿਹਾਸ ਤੇ ਸਿਧਾਂਤ 'ਤੇ ਆਧਾਰਿਤ ਨਹੀਂ।

੩. **ਫਤੇ ਸਿੰਘ** : ਇਤਿਹਾਸਕਾਰਾਂ ਅਨੁਸਾਰ ਇਹ ਉਹੀ ਫਤਹਿ ਸਿੰਘ ਹੈ ਜੋ ਬੰਦਾ ਸਿੰਘ ਬਹਾਦਰ ਨੂੰ ਸਰਹਿੰਦ ਦੀ ਜਿੱਤ ਤੋਂ ਪਹਿਲੇ ਆਪਣੇ ਆਦਮੀ ਲੈ ਕੇ ਜਾ ਮਿਲਿਆ ਸੀ।

੪. **ਭਾਈ ਰੂਪ ਚੰਦ** : ਗੁਰੂ ਹਰਿਗੋਬਿੰਦ ਦਾ ਸਿੱਖ ਜਿਸ ਨੇ ਮਾਲਵੇ ਵਿੱਚ ੧੬੩੧ ਈ. ਵਿੱਚ ਭਾਈ ਰੂਪਾ ਪਿੰਡ ਵਸਾਇਆ। ਨਾਭਾ ਨਜ਼ਦੀਕ ਬਾਗੜੀਆਂ ਵਿੱਚ ਭਾਈਕਿਆਂ ਦਾ ਘਰਾਣਾ ਭਾਈ ਰੂਪ ਚੰਦ ਦੇ ਖ਼ਾਨਦਾਨ ਵਿੱਚੋਂ ਹੈ।

੫. **ਪਰਮ ਸਿੰਘ** : ਭਾਈ ਰੂਪ ਚੰਦ ਦਾ ਪੁੱਤਰ ਜਿਸ ਨੇ ਸਾਬੋ ਕੀ ਤਲਵੰਡੀ ਵਿਖੇ ਦਸਵੇਂ ਪਾਤਸ਼ਾਹ ਤੋਂ ਅੰਮ੍ਰਿਤ ਪਾਨ ਕੀਤਾ। ਇਹ ਦੱਖਣ ਦੇ ਸਮੇਂ ਗੁਰੂ ਜੀ ਦੇ ਨਾਲ ਸੀ ਤੇ ਇਸ ਦਾ ਦੇਹਾਂਤ ਨਾਦੇੜ ਵਿੱਚ ਹੋਇਆ।

੬. **ਧਰਮ ਸਿੰਘ** : ਭਾਈ ਰੂਪ ਚੰਦ ਦਾ ਪੁੱਤਰ ਤੇ ਪਰਮ ਸਿੰਘ ਦਾ ਭਾਈ। ਲੇਖਕ ਨੇ ਇਸ ਦਾ ਨਾਮ ਕਰਮ ਸਿੰਘ ਲਿਖਣ ਵਿੱਚ ਗ਼ਲਤੀ ਖਾਧੀ ਹੈ। ਦੱਖਣ ਦੇ ਸਫ਼ਰ ਉਤੇ ਜਾਣ ਤੋਂ ਪਹਿਲੇ ਗੁਰੂ ਜੀ ਨੇ ਇਸ ਨੂੰ ਤਲਵੰਡੀ ਤੋਂ ਵਿਦਾ ਕਰਨ ਸਮੇਂ ਇਕ ਤਲਵਾਰ, ਇਕ ਕਰਦ ਤੇ ਇਕ ਖੰਡਾ ਬਖ਼ਸ਼ਿਸ਼ ਕੀਤਾ। ਭਾਈ ਧਰਮ ਸਿੰਘ ਦਾ ਦੇਹਾਂਤ ੧੭੧੪ ਈ. ਵਿੱਚ ਹੋਇਆ ਸੀ।

੭. ਛਾਪੇ ਵਿੱਚ ਇਸ ਛੰਦ ਦਾ ਪਾਠ ਇਉਂ ਹੈ :
ਦਿਆਲ ਸਿੰਘ ਫਤ੍ਰੇ ਸਿੰਘ ਭਾਈ। ਖੰਡੇ ਪਾਹੁਲ ਦਈ ਗੁਰੂ ਮੰਗਾਈ।
ਔ ਤਖਾਨ ਭਾਈ ਰੂਪੇ ਪੋਤੇ। ਪਾਹੁਲ ਲਈ ਪਰਮ ਕਰਮ ਸਿੰਘ ਦੋਤੇ।

ਇਕ ਸੋਢੀ ਕੋਠੇ° ਕੋ ਕੌਲ[੧] ਸਦਾਯੋ। ਸਾਥ ਪੁਤ੍ਰ ਅਭੈ ਰਾਮ[੨] ਕਾ ਲਯਾਯੋ।
ਸਤਿਗੁਰ ਉਸ ਪਰ ਭਏ ਦਿਆਲ। ਖੰਡੈ ਪਾਹੁਲ ਦੇ ਰੱਖਯੋ ਨਾਲ।੨੧।
ਇਤਨਕ ਸਤਿਗੁਰ ਬਾਤ ਸੁਨਾਈ। ਹੈ ਭਾਂਡਾ ਵਥ° ਪੜੈ ਜੁ ਪਾਈ। ਵਸਤੂ, ਚੀਜ਼
ਸੋਢੀ ਕੌਲ ਕਹੁ ਪਾਸ ਸਦਾਵੈਂ। ਪ੍ਰਾਤ ਉੱਠ ਨਿਤ ਦਰਸ਼ਨ ਪਾਵੈਂ।੨੨।

ਦੋਹਰਾ : ਸਤਿਗੁਰ ਬੈਠ ਸੁ ਦਮਦਮੈਂ ਲਿੱਖਨ° ਘੜ ਸੁਟ ਦੇਂ। ਕਲਮਾਂ
ਹਮਰੀ ਕਾਂਸ਼ੀ° ਯਹ ਭਈ ਆਇ ਮੂਰਖ ਈਹਾਂ ਪੜ੍ਹੇਂ।੨੩। ਸਾਡਾ ਵਿੱਦਿਆ ਕੇਂਦਰ

ਚੌਪਈ : ਮਹਰਾਜ[੩] ਵਾਲੇ ਭੀ ਸਭ ਚਲ ਆਏ। ਭੈਂਸ ਘੋੜੇ ਔਰ ਦਸਵੰਧ ਚੜ੍ਹਾਏ।
ਫੂਲ ਬੇਟੇ ਦੋਊ ਸਿੰਘ ਭਏ। ਰਾਮ ਸਿੰਘ[੪] ਔ ਤਿਲੋਕਾ ਸਿੰਘ[੫] ਸਦਏ।੨੪।

## ੨੪.੨. ਪ੍ਰਸੰਗ ਸਾਬੋ ਕੋ-੨
### (ਬਰਖਾ ਔ ਮਾਲਵੇ ਕੀ ਸਾਖੀ)

ਦੋਹਰਾ : ਏਕ ਸਮੇਂ ਤਹਿਂ ਮਧ ਮੁਲਕ ਹੁਈ ਬਰਖੈ° ਕੀ ਲੋੜ। ਬਰਸਾਤ
ਆਇ ਗੁਰੂ ਜੀ ਢਿਗ ਖੜੀ ਸਭ ਸੰਗਤ ਹਥ ਜੋੜ।੧।

ਚੌਪਈ : ਆਇ ਸਭਨ ਇਮ ਬਾਤ ਸੁਣਾਈ। ਮਾਂਗਨ ਬਰਖਾ ਸੰਗਤ ਆਈ।
ਸਤਿਗੁਰ ਦੀ ਅਰਦਾਸ ਕਰਾਇ। ਭਈ ਬਰਖਾ ਬਹੁ ਤਬ ਹੀ ਆਇ।੨।
ਸਤਿਗੁਰ ਬੈਠ ਦਮਦਮੈ ਆਇ। ਕਹਯੋ ਗੁਰੂ ਉਨ ਅੱਖੀਂ ਦਿਖਾਇ।
ਦੇਖੋ ਈਹਾਂ ਆਵਗ ਦਰਿਯਾਇ। ਭੂਮ ਭੁਵਗ ਯਹ ਮਾਲਵੈ ਆਇ।੩।
ਸੁਨ ਬਚ ਜੰਗਲਨ° ਦੀਨੋ ਮੋੜ। ਜਲ ਜਾਊਗ ਚਲ ਆਪਣੀ ਠੌੜ°। ਜਾਂਗਲੀਆਂ / ਥਾਂ
ਫਿਰ ਸਤਿਗੁਰ ਉਨ ਬਚਨ ਸੁਨਾਏ। ਹਮ ਚਾਹੈਂ ਮਾਲਵੈ ਬਣਵਾਏ।੪।
ਕਮਾਦ ਕਣਕ ਚਾਵਲ ਬਿਜਵਾਇ। ਸਿਰਹੰਦ ਭੂਮੀ ਕੀ ਬ੍ਰਕਤ ਜਮਾਇ।
ਤਉ ਭੱਲੈ ਸਿੰਘ ਮੋੜੀ ਬਾਤ। ਹਮ ਮੋਠ ਬਾਜਰੀ ਭਲੋ ਲਗਾਤ°।੫। ਚੰਗੀ ਲੱਗਦੀ ਹੈ

---

੧. **ਕੌਲ :** ਸੋਢੀ ਕੌਲ, ਪ੍ਰਿਥੀ ਚੰਦ ਦੇ ਵੰਸ਼ ਵਿੱਚੋਂ ਕੋਟਕਪੂਰਾ ਨਜ਼ਦੀਕ ਢਿਲਵਾਂ ਪਿੰਡ ਦਾ ਵਸਨੀਕ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਉੱਚ ਦੇ ਪੀਰ ਦਾ ਲਿਬਾਸ ਏਸੇ ਪਾਸ ਆ ਕੇ ਉਤਾਰਿਆ ਸੀ। ਜ਼ਿਲ੍ਹਾ ਬਠਿੰਡਾ ਵਿੱਚ ਰਾਮਪੁਰਾ ਫੂਲ ਨਜ਼ਦੀਕ ਪਿੰਡ ਕੋਠਾ ਗੁਰੂ ਵੀ ਸੋਢੀ ਕੌਲ ਦੀ ਮਲਕੀਅਤ ਸੀ।

੨. **ਅਭੈ ਰਾਮ :** ਅਭੈ ਸਿੰਘ, ਸੋਢੀ ਕੌਲ ਦਾ ਪੁੱਤਰ ਜੋ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕਰਕੇ ਸਿੰਘ ਸਜਿਆ। ਦਸਮੇਸ਼ ਜੀ ਦੇ ਦੱਖਣ ਸਫ਼ਰ ਲਈ ਇਹ ਉਨ੍ਹਾਂ ਦੇ ਨਾਲ ਰਵਾਨਾ ਹੋਇਆ ਸੀ ਪਰ ਕੁਝ ਦਿਨਾਂ ਬਾਅਦ ਵਾਪਿਸ ਪਰਤ ਆਇਆ ਸੀ।

੩. **ਮਹਰਾਜ :** ਫੂਲਕੀਆਂ ਮਿਸਲ ਦੇ ਵਡੇਰੇ ਮੋਹਨ ਦਾ ਆਪਣੇ ਵਡੇਰੇ ਦਾ ਨਾਮ ਉਪਰ ਵਸਾਇਆ ਇਕ ਪਿੰਡ ਜਿੱਥੇ ਗੁਰੂ ਹਰਿਗੋਬਿੰਦ ਨੇ ਮੁਗ਼ਲ ਸੈਨਾ ਨਾਲ ਜੰਗ ਲੜੀ ਸੀ। ਇਹ ਪਿੰਡ ਸਿੱਧੂ ਬਰਾੜਾਂ ਦੇ ਉਨ੍ਹਾਂ ੨੨ ਪਿੰਡਾਂ ਵਿੱਚੋਂ ਇਕ ਹੈ ਜਿੱਥੇ ਫੂਲਕੀਆਂ ਮਿਸਲਾਂ ਦੇ ਸਰਦਾਰਾਂ ਨੇ ਆਪਣਾ ਰਾਜ ਸਥਾਪਿਤ ਕਰਨ ਦੀ ਬਜਾਇ ਇਨ੍ਹਾਂ ਦੇ ਮੁਖੀਆਂ ਨੂੰ ਖ਼ੁਦਮੁਖ਼ਤਾਰੀ ਦਿੱਤੀ ਹੋਈ ਸੀ।

੪. **ਰਾਮ ਸਿੰਘ :** ਫੂਲਕੀਆਂ ਰਿਆਸਤ ਦੇ ਵਡੇਰੇ ਫੂਲ ਦਾ ਪੁੱਤਰ, ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਤਲਵੰਡੀ ਸਾਬੋ ਆ ਕੇ ਅੰਮ੍ਰਿਤ ਪਾਨ ਕੀਤਾ। ਪਟਿਆਲੇ ਦਾ ਰਾਜ ਘਰਾਣਾ ਏਸੇ ਦੀ ਔਲਾਦ ਸੀ। ਇਸ ਦੇ ਪੁੱਤਰ ਬਾਬਾ ਆਲਾ ਸਿੰਘ ਨੇ ਪਟਿਆਲਾ ਆਬਾਦ ਕੀਤਾ। ਰਾਮ ਸਿੰਘ ਦਾ ਦੇਹਾਂਤ ੧੭੧੪ ਈ. ਵਿੱਚ ਹੋਇਆ ਸੀ।

੫. **ਤ੍ਰਿਲੋਕ ਸਿੰਘ :** ਫੂਲ ਦਾ ਪੁੱਤਰ ਤੇ ਫੂਲਕੀਆਂ ਰਿਆਸਤ ਦੇ ਸਰਦਾਰ ਰਾਮ ਸਿੰਘ ਦਾ ਵੱਡਾ ਭਾਈ। ਨਾਭੇ ਦਾ ਰਾਜ ਘਰਾਣਾ ਏਸੇ ਦੀ ਔਲਾਦ ਸੀ। ਤ੍ਰਿਲੋਕ ਸਿੰਘ ਨੇ ਦਸਮੇਸ਼ ਜੀ ਤੋਂ ਤਲਵੰਡੀ ਸਾਬੋ ਜਾ ਕੇ ਅੰਮ੍ਰਿਤ ਪਾਨ ਕੀਤਾ ਸੀ।

ਦੋਹਰਾ : ਤਉ ਸਤਿਗੁਰ ਗੁੱਸੋ ਕੀਯੋ ਤੁਮ ਮਾਰੈ ਜੰਗਲੀ ਥਾਇ।
ਹਮ ਭੂਮ ਬਨਾਵਨ ਮਾਲਵਾ ਨਿਹਾਲ ਜਾਵੈਂ ਤੁਮੈ ਕਰਾਇ।੬।

## ੨੫. ਦੱਖਣ ਕੋ ਤੁਰਨੈ ਕੋ ਪ੍ਰਸੰਗ

ਦੋਹਰਾ : ਸਤਿਗੁਰ ਤਲਵੰਡੀ ਖੜੇ ਧਯਾਨ ਸੁ ਕੇਤ° ਲਗਾਇ। *ਚਿਤੇ*
ਆਇ ਦਖਣੋਂ° ਇਕ ਸਿਖ ਕਹੀ ਪਯੋ ਨੌਰੰਗ ਦੋਜਕ ਰਾਹਿ[1]।੧। *ਦੱਖਣ ਵਿਚੋਂ*

ਚੌਪਈ : ਸੁਨ ਸਤਿਗੁਰ ਯੌ ਬਚਨ ਉਚਾਰੇ। ਉਸ ਲੜਾਇ ਸੁਤ ਦਯੈ ਮਾਰੇ।
ਅਬ ਦੱਖਣ ਕੀ ਕਰੀਐ ਚੜ੍ਹਾਈ। ਇਮ ਸਿੰਘਨ ਗੁਰ ਉਚਰ ਸੁਨਾਈ।੨।

ਦੋਹਰਾ : ਸਤਿਗੁਰ ਆਖਯੋ ਡੱਲ ਸਿੰਘਾ ਚਲ ਤੂੰ ਹਮਰੈ ਨਾਲ।
ਤੁਮ ਕੋ ਦਿੱਲੀ ਪਤ° ਕਰੋਂ ਔ ਪਤਿ ਦਿੱਲੀ ਗਾਲ°।੩। *ਦਿੱਲੀ ਦਾ ਬਾਦਸ਼ਾਹ / ਮਾਰ ਕੇ*

ਚੌਪਈ : ਢਿਗ ਡੱਲੇ ਥੋ ਖੜੋ ਲਘੁ ਭ੍ਰਾਤ°। ਕਹੀ ਡੱਲੈ ਵਲ ਮੋੜ ਮੁਖ ਬਾਤ। *ਛੋਟਾ ਭਰਾ*
ਦੇਊਗ ਪਤਸ਼ਾਹੀ ਤੁਧ ਭੀ ਐਸੀ। ਨਿਜ ਪੁੱਤ੍ਰਨ ਕੌ ਦੀਨੀ ਜੈਸੀ।੪।
ਯਹੀ ਗਲ ਗੁਰ ਪ੍ਰੋਹਤ° ਸੁਨੀ। ਬੋਲਯੋ ਗੁਰ ਸੰਗ ਵਹੁ ਸਿਰ ਧੁਨੀ°। *ਪੁਰੋਹਿਤ / ਉੱਚੀ ਆਵਾਜ਼ ਵਿਚ*
ਮੈਂ ਰਹਯੋ ਬਹੁਤ ਬਾਰ ਸਮਝਾਇ। ਛੋੜ ਜਟਨ ਕਛ ਲਯੋ ਕਹਾਇ।੫।
ਯਹ ਜੰਗਲੀ ਜਟ ਗੁਣ ਨਿਤ ਨਵੋਂ ਚਾਹੈਂ। ਭੀ ਪਿਛੌਂ ਨਿੰਦਾ ਸੁਨਵਾਵਹਿਂ।
ਕਹਯੋ ਗੁਰ ਹਮ ਜਟ ਛੋੜੈਂ ਕਾਇ। ਪ੍ਰੋਹਤ ਕਹਯੋ ਪੁਤ ਲਏ ਮੁਏ° ਅਖਵਾਇ।੬। *ਪੁੱਤਰ ਮਰਵਾ ਲਏ*
ਸਤਿਗੁਰ ਕਹੀ ਪੁਤ ਇਸ ਮਰ ਗਏ। ਹਮ ਸਿਖ ਪੂਤ ਸੁ ਠਾਂਢੇ ਭਏ°। *ਖਲੋਤੇ, ਮੌਜੂਦ*
ਇਤਨੀ ਕਹਨ ਤੁਰਤ ਡੱਲੇ ਪੁਤ ਮਰਾ। ਤਬ ਡੇਰਾ ਗੁਰ ਕੂਚਹ° ਕਰਾ।੭। *ਕੂਚ, ਰਵਾਨਗੀ*

ਦੋਹਰਾ : ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਖੈ ਮੁਕਾਮ°। *ਵਿਸ਼ਰਾਮ*
ਡੇਰਾ ਤੋਰਾ ਰੁਖ° ਦਖਣ ਛੱਡ ਤੁਰਕਨ ਬਡ ਥਾਮ।੮। *ਦੱਖਣ ਵੱਲ*

ਚੌਪਈ : ਡੱਲਾ ਗੁਰ ਤੇ ਬੇਮੁਖ ਭਯੋ। ਦੋਇ ਤਿੰਨ ਡੇਰਨ° ਤੁਰਤ ਮੁੜ ਪਯੋ। *ਪੜਾਉ, ਮੰਜ਼ਲਾਂ*
ਔਰ ਜੰਗਲੀ ਕਿਛ ਸੰਗ ਤੁਰੇ। ਬੇਈਮਾਨ ਹੁਇ ਵਹੁ ਭੀ ਮੁੜੇ।੯।
ਹੁਤੋ ਕੌਲ ਸੋਢੀ ਕੋਠੇ ਵਾਰਾ°। ਸੁਨਯ ਉਨ੍ਹੈ ਸੁਤ ਲਗਯੋ ਹਮਾਰਾ। *ਕੋਠੇ ਵਾਲੇ ਸੋਢੀ ਕੌਲ ਨੇ*
ਉਨ ਮਗਰੋਂ ਦੀਵਾਨ° ਦੌੜਾਏ। ਸਣ° ਪਲੰਘ ਉਸ ਚੱਕ ਲਿਆਏ।੧੦। *ਕਰਿੰਦੇ / ਸਮੇਤ*
ਜਬ ਸਤਿਗੁਰ ਸੋਢੀ ਬੁਲਵਾਯੋ। ਲੋਕਨ ਡੇਰਾ ਖਾਲੀ ਬਤਾਯੋ।
ਇਸ ਤੌਰ ਬਹੁ ਲੋਕ ਨਠ ਆਏ। ਤੌ ਨਠ ਜੰਗਲੀ ਗੁਰੈ ਤਕਾਏ°।੧੧। *ਵੇਖੇ*

---

੧. ਰਤਨ ਸਿੰਘ ਭੰਗੂ ਨੇ ਬਾਦਸ਼ਾਹ ਔਰੰਗਜ਼ੇਬ ਨੂੰ 'ਦੋਜਕ ਰਾਹ' ਭਾਵ ਕਾਲਵਸ ਹੋਣ ਦੀ ਖ਼ਬਰ ਗੁਰੂ ਗੋਬਿੰਦ ਸਿੰਘ ਜੀ ਨੂੰ ਤਲਵੰਡੀ ਸਾਬੋ ਮਿਲਣ ਦੀ ਸੂਚਨਾ ਦਿੱਤੀ ਹੈ। ਯਾਦ ਰਹੇ ਕਿ ਬਾਦਸ਼ਾਹ ਦੀ ਮੌਤ ੨੦ ਫ਼ਰਵਰੀ ੧੭੦੭ ਈ. ਨੂੰ ਦੱਖਣ ਵਿੱਚ ਹੋਈ ਜਦੋਂ ਕਿ ਗੁਰੂ ਸਾਹਿਬ ਦੱਖਣ ਦੇ ਸਫ਼ਰ ਲਈ ਤਲਵੰਡੀ ਸਾਬੋ ਤੋਂ ੩੦ ਅਕਤੂਬਰ ੧੭੦੬ ਈ. ਨੂੰ ਰਵਾਨਾ ਹੋਏ ਸਨ। ਇਸ ਲਈ ਭੰਗੂ ਜੀ ਦੀ ਉਪਰੋਕਤ ਤਾਰੀਖ਼ ਭਰੋਸੇਯੋਗ ਨਹੀਂ।

 

ਰਹੇ ਮਜੂਦ ਗੁਰ ਸੰਗ ਘਰ ਚਾਰ। ਮੋਹਨ[1], ਭਗਤੂ[2], ਬਹਲੋ[3], ਰੂਪੇ[4] ਵਾਰ।
ਫੂਲ ਪੁਤ੍ਰ ਗੁਰ ਸੰਗ ਰਹੇ ਦੂਰਿ। ਹਟੇ ਖੁਸ਼ੀ ਲੈ ਸਤਿਗੁਰ ਹਜੂਰਿ।੧੨।
[5]ਯੋ ਨਹਿ ਲਿਖੀ ਸਭਹਿ ਕਹਾਨੀ। ਮਧ ਗੁਰਬਿਲਾਸ ਸੁਖਾ ਸਿੰਘ ਠਾਨੀ।
ਜਿਸ ਸਭ ਸੁਨਨੈ ਹੋਵੈ ਲੋਰ। ਗੁਰਬਿਲਾਸ ਮਧ ਦੇਖੋ ਟੋਲ।੧੩।
ਬਹਾਦਰ ਸਾਹ ਭਯੋ ਬਿਰਤੰਤ°। ਸੋ ਲਿਖ ਗਯੋ ਮਨੀ ਸਿੰਘ ਸੰਤ। ਬਿਰਤਾਂਤ
ਸੁਖਾ ਸਿੰਘ ਲਿਖਯੋ ਬਹੁ ਵਧਾਇ। ਬੰਦੈ ਸਾਖੀ ਕਿਛੁਕ ਲਿਖਾਇ।੧੪।
ਬੰਦੈ ਕੀਨੀ ਵਡਿ ਗੁਰ ਕਾਰਿ। ਕਹੀ ਨ ਕਿਨਹੂ ਸਭੀ ਸਵਾਰਿ°। ਚੰਗੀ ਤਰ੍ਹਾਂ
ਉਨਿ ਕਹਯੋ ਗੁਰ ਬੈਕੁੰਠ ਪਿਆਣਾ। ਜਿਮ ਕਰਿ ਗਏ ਗੁਰ ਭਗਵੰਤਿ ਭਾਣਾ।੧੫।
ਬੰਦੈ ਸੌਂਪੀ ਕਰਨ ਜੁ ਕਾਰ। ਕਹੀ ਨ ਸੋ ਸਭ ਕਿਨੈ ਸਵਾਰਿ।
ਔਰ ਪੰਥ ਜਿਮ ਵਾਧਾ ਭਯੋ। ਉਨ ਤੈ ਨਾਹਿ ਸੁ ਲਿਖਯੋ ਗਯੋ।੧੬।

ਦੋਹਰਾ : ਬਿਨ ਲਿਖਤ ਇਸ ਜਗ ਬਿਖੈ ਅਸਥਿਰ ਰਹੈ ਨ ਕੋਇ।
ਤਾਂਤੇ ਸਭ ਸਾਖੀ ਲਿਖੋਂ ਬੰਦੈ ਵਾਲੀ ਜੋਇ।੧੭।

## ੨੯. ਪ੍ਰਿਥਮ ਬੰਦੇ ਪ੍ਰਸੰਗ ਕੀ ਸਾਖੀ[6]

ਦੋਹਰਾ : ਜਬ ਸਤਿਗੁਰ ਦੱਖਣ ਪ੍ਰੁੱਜੇ ਜਹਿਂ ਥੋ ਦਾਦੂ ਦ੍ਵਾਰ[7]।
ਡੇਰਾ ਲਾਯਾ ਦੇਖ ਥਾਮ° ਸੰਗ ਪੰਜ ਸਤ ਸਿੰਘ ਹਜ਼ਾਰ।੧। ਥਾਂ, ਜਗ੍ਹਾ

ਚੌਪਈ : ਬਜੈਂ ਨਗਾਰੇ ਝੁਲਹਿਂ ਨਿਸ਼ਾਨ। ਪੜ੍ਹੈਂ ਬਾਣੀਆਂ ਕਿਸ ਕਰੈਂ ਨ ਕਾਣ°। ਡਰ, ਭਉ
ਚੰਡੀ ਚਰਿਤ੍ਰ ਔ ਚੰਡੀ ਕੀ ਵਾਰ। ਅਕਾਲ ਉਸਤਤ ਕੋ ਕਰੈਂ ਉਚਾਰ।੨।

---

੧. **ਮੋਹਨ :** ਫੂਲਕੀਆਂ ਮਿਸਲ ਦੇ ਵਡੇਰੇ ਫੂਲ ਦਾ ਦਾਦਾ ਜਿਸ ਨੇ ਗੁਰੂ ਹਰਿਗੋਬਿੰਦ ਜੀ ਦੀ ਕ੍ਰਿਪਾ ਨਾਲ ਮਹਰਾਜ ਪਿੰਡ ਵਸਾਇਆ ਸੀ। ਫੂਲ ਦੇ ਪੁਤਰਾਂ ਤ੍ਰਿਲੋਕ ਸਿੰਘ ਤੇ ਰਾਮ ਸਿੰਘ ਨੇ ਤਲਵੰਡੀ ਸਾਬੋ ਵਿਖੇ ਅੰਮ੍ਰਿਤ ਪਾਨ ਕੀਤਾ ਸੀ।

੨. **ਭਗਤੂ :** ਭਾਈ ਬਹਿਲੋ ਵੰਸ਼ੀ ਬੈਰਾੜ ਜੱਟ ਜਿਸ ਨੇ ਮਾਲਵੇ ਵਿੱਚ ਭਗਤਾ ਨਾਮੀ ਪਿੰਡ ਵਸਾਇਆ। ਇਸ ਦੇ ਪੋਤਰੇ ਫਤਹਿ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਤਲਵੰਡੀ ਸਾਬੋ ਵਿਖੇ ਅੰਮ੍ਰਿਤ ਪਾਨ ਕੀਤਾ ਸੀ।

੩. **ਬਹਿਲੋ :** ਮਾਲਵੇ ਵਿੱਚ ਫਫੜੇ ਭਾਈ ਕੇ ਦਾ ਵਾਸੀ, ਜੋ ਗੁਰੂ ਅਰਜਨ ਦੇਵ ਜੀ ਦਾ ਸਿੱਖ ਹੋਇਆ। ਇਸ ਨੇ ਅੰਮ੍ਰਿਤ ਸਰੋਵਰ ਦੀ ਖੁਦਾਈ ਤੇ ਹਰਿਮੰਦਰ ਦੀ ਉਸਾਰੀ ਵਿੱਚ ਬੜੀ ਭਾਰੀ ਸੇਵਾ ਕੀਤੀ। ਇਸ ਦੀ ਵੰਸ਼ ਵਿੱਚੋਂ ਫਫੜੇ ਭਾਈ ਕੇ ਵਿੱਚ ਵੱਸਦੇ ਭਾਈ ਦੇਸ ਰਾਜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਕੁੱਝ ਪਵਿੱਤਰ ਨਿਸ਼ਾਨੀਆਂ ਵੀ ਬਖ਼ਸ਼ੀਆਂ ਸਨ।

੪. **ਰੂਪੇ :** ਭਾਈ ਰੂਪ ਚੰਦ, ਗੁਰੂ ਹਰਿਗੋਬਿੰਦ ਜੀ ਦੇ ਸਿੱਖ ਭਾਈ ਰੂਪ ਚੰਦ ਦੀ ਔਲਾਦ, ਜੋ ਉਸ ਸਮੇਂ ਭਾਈ ਰੂਪੇ ਪਿੰਡ ਵਿੱਚ ਵੱਸਦੀ ਸੀ। ਇਨ੍ਹਾਂ ਵਿੱਚੋਂ ਭਾਈ ਪਰਮ ਸਿੰਘ ਤੇ ਧਰਮ ਸਿੰਘ ਨੇ ਤਲਵੰਡੀ ਸਾਬੋ ਆ ਕੇ ਅੰਮ੍ਰਿਤ ਪਾਨ ਕੀਤਾ ਸੀ।

੫. ਇਸ ਤੋਂ ਅਗਲੇ ਛੰਦ ਨੰ: ੧੩-੧੭ ਛਪੇ ਸੰਸਕਰਣ ਵਿੱਚ ਨਹੀ ਮਿਲਦੇ, ਦੇਖੋ ਪੰਨਾ ੭੪.

੬. ਹੱਥ ਲਿਖਤ ਖਰੜਿਆਂ ਵਿੱਚ ਇਸ ਤੋਂ ਪਹਿਲੇ ਇਕ ਲਾਈਨ ਹੋਰ ਪ੍ਰਾਪਤ ਹੈ :
ਜੈਪੁਰ ਰਸਤੇ ਤੁਰ ਗੁਰੂ ਹੁਤਿ ਪੁਜੇ ਥੇ ਦਾਦੂ ਦੁਆਰ।

੭. **ਦਾਦੂਦਵਾਰਾ :** ਦਾਦੂ ਪੰਥੀਆਂ ਦਾ ਧਰਮ-ਸਥਾਨ, ਜੋ ਜੈਪੁਰ ਰਿਆਸਤ ਦੇ ਨਾਰਾਇਣਾ ਪਿੰਡ ਵਿੱਚ ਸੀ, ਦੱਖਣ ਨੂੰ ਜਾਂਦੇ ਗੁਰੂ ਗੋਬਿੰਦ ਸਿੰਘ ਜੀ ਏਥੇ ਪਧਾਰੇ ਸਨ।

ਜਿਮ ਜੇਠ ਤਪਤ ਮਧ ਬਰਖਾ ਹੋਇ। ਬੋਲੈ ਦਾਦਰ° ਸੁਖ ਪਾਵੈ ਸੋਇ। *ਡੱਡੂ, ਮੇਂਢਕ*
ਘੋਰ ਘਟਾ° ਸੁਨ ਮੋਰ ਪੁਕਾਰੈਂ। ਇਸ ਛਬ° ਸੋਂ ਸਿਖ ਬਾਣੀ ਉਚਾਰੈਂ।੩। *ਬੱਦਲਾਂ ਦੀ ਗਰਜ, ਘਟਾ / ਸ਼ੋਭਾ*

ਦੋਹਰਾ : ਕਿਤੈ ਗ੍ਰੰਥ ਕਿਤ ਪੁਸਤਕਹਿ ਕਿਤੈਂ ਪੜ੍ਹੈਂ ਮੁਖ ਵਾਕ।
ਕਈ ਪੜ੍ਹੈਂ ਰਬਾਬੀ ਰਬਾਬ ਲੈ ਲਗ ਰਹਯੋ ਇੰਦ੍ਰਾਸਨ ਠਾਠ°।੪। *ਇੰਦਰ ਦੇਵਤਾ ਦਾ ਆਸਣ, ਸਿੰਘਾਸਣ*

ਸ੍ਵੈਯਾ : ਕਿਤ ਝਾਂਝ° ਮ੍ਰਿਦਗ° ਉਪੰਗ° ਬਜੈ ਕਿਤ ਦੂਇ ਕਰ ਤਾਲ ਰਬਾਬ ਬਜੈ। *ਝਾਂਜਰ / ਢੋਲ / ਨਸਤਰੰਗ*
ਜਲ ਬੀਨ° ਸੁ ਬੀਨ ਪ੍ਰਵੀਨ ਸਜੈ ਕਿਤ ਤਾਰ ਸਤਾਰ° ਤੰਬੂਰ° ਸਜੈ। *ਵੀਣਾ / ਸਿਤਾਰ / ਤਾਨਪੁਰਾ*
ਜਛ[1] ਕਿੰਨਰ[2] ਨਾਰਦ[3] ਹਾਹਿ ਹੂ ਹੂ ਧੁਨ ਤੋਮਰ[4] ਉਲੂਕ[5] ਸੁਨ ਸਾਜ ਸਜੈ।
ਇਮ ਠਾਠ ਠਟਯੋ° ਸੁ ਹਜ਼ੂਰ ਗੁਰੂ ਲਖ ਹੋਤ ਇੰਦ੍ਰਾਸਨ ਲਾਜ ਲਜੇ।੫। *ਰਚਨਾ, ਸੁਰਾਂ ਦਾ ਮੇਲ*

ਚੌਪਈ : ਕਈ ਸਤਿਗੁਰ ਕੈ ਆ ਚਰਨੀਂ ਪੜੈਂ। ਲੈ ਸਤਿਗੁਰ ਹੁਕਮ ਕਈ ਡੇਰੋ ਕਰੈਂ।
ਧੂਪ° ਧੁਖਾਇ ਕਈ ਗਿਰਦੈ ਫਿਰਾਹਿ। ਜਿਵੈਂ ਧ੍ਰਵ° ਗਿਰਦ ਤਾਰੈਂ ਘੁਮਾਹਿਂ।੬। *ਧ੍ਰੂਵ / ਧ੍ਰੂ ਤਾਰਾ*
ਕੋਊ ਚਰਨਨ ਛੁਹ ਮੂਧਾ ਪਰੈ। ਜਨ ਡੰਡੌਤ° ਦੇਵ ਇੰਦ੍ਰੈ ਕਰੈ। *ਡੰਡੇ ਵਾਂਗ ਸਿੱਧੇ ਪੈ ਕੇ ਬੰਦਨਾ*
ਤੰਬੂ ਚਾਨਣੀ ਕਈ ਫੜ ਖੜੈਂ। ਮੂਲ° ਬਿਰਖ ਜਿਮ ਸੌ ਰਹਿਂ ਅੜੈ।੭। *ਰੁੱਖ ਦੇ ਮੁੱਢ ਵਾਂਗ*
[6]ਜਨਕ° ਰਹੈਂ ਥੰਭਾ° ਸੇ ਗਾਡ। ਵਾਲ ਧੂਪ ਮੈਂ ਜਾਹਿ ਨ ਛਾਡ।੮। *ਜਿਵੇਂ / ਖੰਭਾ*



ਦੋਹਰਾ : ਸੂਰਜਮੁਖੀ ਸਮ ਸੂਰਜੈ ਬਿਜਨ° ਸੁ ਬਿੱਜ° ਸਮਾਨ। *ਪੱਖੇ / ਬਿਜਲੀ*
ਬਾਦਲ ਜਿਮ ਛਤ੍ਰ ਘੂਮੇ ਬਡ ਤੰਬੂ ਘਟਨ° ਸਮਾਨ।੯। *ਬੱਦਲਾਂ ਦੀ ਘਟਾ*
ਇੰਦ੍ਰਹਿ ਜਿਮ ਗੁਰ ਬਹੈਂ ਹਥ ਇੰਦ੍ਰ ਧਨੁ° ਜੈਸ ਕਮਾਨ। *ਧਨੁੱਖ*
ਚੌਰ ਮੂਠੋ° ਐਸੇ ਫਿਰੈ ਜਾਨਕ° ਮੋਰ ਨਚਾਨ°।੧੦। *ਚਵਰ ਦੀ ਮੁੱਠ / ਜਿਵੇਂ / ਮੋਰ ਨੱਚਦੇ ਹੋਣ*

ਚੌਪਈ : ਤਹਾਂ ਸ਼ਹਿਰ ਮੈਂ ਪਰ ਗਈ ਧਾਕ°। ਦੇਖਣ ਲੋਕ ਲੱਗ ਗਈ ਲਾਕ°। *ਧਾਕ, ਦਬਦਬਾ / ਲੈਕ, ਲਾਈਨ*
ਦਰਸ਼ਨ ਤੇ ਉਨ ਮਨ ਪਤਿਆਯਾ। ਲਈ ਚੜ੍ਹਾਵੈ ਸ਼ਹਰ ਚਲ ਆਯਾ।੧੧।

ਦੋਹਰਾ : ਬਡੋ ਅਚੰਭਾ ਤਿਹ ਲਖਾ ਅਚੰਭਤ° ਭਯੋ ਸੰਸਾਰ। *ਹੈਰਾਨ*
ਆਏ ਦਰਸ਼ਨ ਸਤਿਗੁਰੂ ਫਡ ਫਡ ਦਾਦੂ ਦ੍ਵਾਰ°।੧੨। *ਦਾਦੂਦਵਾਰਾ*

---

੧. **ਜੱਛ** : ਦੇਵਤਿਆਂ ਤੇ ਮਨੁੱਖਾਂ ਵਿਚਕਾਰਲੀ ਇਕ ਜਾਤੀ, ਜਿਨ੍ਹਾਂ ਦਾ ਰਾਜਾ ਕੁਬੇਰ ਤੇ ਨਗਰੀ ਅਲਕਾਪੁਰੀ ਦੱਸੀ ਗਈ ਹੈ।
੨. **ਕਿੰਨਰ** : ਸੁਰਗ ਲੋਕ ਦੇ ਵਾਸੀ, ਜਿੰਨ੍ਹਾਂ ਦਾ ਧੜ ਮਨੁੱਖ ਦਾ ਤੇ ਸਿਰ ਮੂੰਹ ਘੋੜੇ ਦਾ ਹੁੰਦਾ ਹੈ। ਇਹ ਪਲਸੁਤਯ ਰਿਸ਼ੀ ਦੀ ਵੰਸ਼ ਮੰਨੇ ਜਾਂਦੇ ਹਨ। ਕੁਬੇਰ ਦੇ ਦਰਬਾਰ ਵਿੱਚ ਜਦ ਗੰਧਰਵ ਗਾਉਂਦੇ ਹਨ ਤਾਂ ਇਹ ਨਾਚ ਕਰਦੇ ਹਨ।
੩. **ਨਾਰਦ** : ਇਕ ਰਿਸ਼ੀ ਜਿਸ ਨੇ ਰਿਗਵੇਦ ਦੇ ਕਈ ਮੰਤਰਾਂ ਨੂੰ ਰਚਿਆ। ਇਸ ਨੂੰ ਕਿਧਰੇ ਕਸ਼ਯਪ-ਵੰਸ਼ੀ ਕਿਧਰੇ ਬ੍ਰਹਮਾ ਦਾ ਪੁੱਤਰ ਲਿਖਿਆ ਹੈ। ਇਹ ਬੜਾ ਭਗਤ ਪਰ ਕਲੇਸ਼ (ਕਲਹਿ) ਉਪਜਾਉਣ ਵਾਲਾ ਦੱਸਿਆ ਗਿਆ ਹੈ। ਇਸ ਨੂੰ ਆਮ ਤੌਰ 'ਤੇ ਵੀਣਾ ਵਜਾਉਂਦੇ ਤੇ ਆਕਾਸ਼ ਵਿੱਚ ਨ੍ਰਿਤ ਕਰਦੇ ਚਿਤਰਿਆ ਜਾਂਦਾ ਹੈ।
੪. **ਤੋਮਰ** : ਇਕ ਛੰਦ, ਜਿਸ ਦੇ ਚਾਰ ਚਰਣ ਹੁੰਦੇ ਹਨ।
੫. **ਉਲੂਕ** : ਹਿੰਦੂ ਦਰਸ਼ਨ ਦੇ ਖਟ (ਛੇ) ਸ਼ਾਸਤਰਾਂ ਵਿੱਚੋਂ ਵੈਸ਼ੇਸ਼ਿਕ ਸ਼ਾਸਤਰ ਦੇ ਬਾਨੀ ਕਨਾਦ ਰਿਖੀ ਦਾ ਦੂਜਾ ਨਾਉਂ।
੬. ਛੰਦ ਨੰ: ੮ ਦਾ ਸਭ ਥਾਈਂ ਇਕੋ ਬੰਦ ਪ੍ਰਾਪਤ ਹੈ।

ਚੌਪਈ : ਦਾਦੂ ਦ੍ਵਾਰੇ ਖਬਰੋ ਪਈ। ਨਾਨਕ ਆਯੋ ਦਸਮੇਂ ਜਈ°। — *ਗੁਰੂ ਨਾਨਕ ਦਾ ਦਸਵਾਂ ਰੂਪ*
ਤਿਸ ਕਉ ਦੱਯੋ ਧਾਮ° ਖੁਲਾਈ। ਮਹੰਤ° ਆਯੋ ਸੰਗ ਚੇਲੇ ਲਾਈ।੧੩। — *ਦਰਵਾਜ਼ਾ / ਮੁਖੀਆ*
ਸਤਿਗੁਰ ਆਦਰ ਤਿਸ ਬਹੁ ਕੀਯੋ। ਸੰਤ ਸਾਧ ਮਿਰਜਾਦਾ° ਥੀਯੋ। — *ਮਰਯਾਦਾ, ਰੀਤੀ*
ਦਰਸਨ ਪਰਸਨ ਭਏ ਪ੍ਰਸੰਨ। ਕਹਯੋ ਤੂੰ ਨਾਨਕ ਗੁਰ ਭਯੋ ਧੰਨ।੧੪।
ਸਤਿਗੁਰ ਕਹਯੋ ਸੰਤ ਸਭ ਏਕ। ਨੀਰ ਛੀਰ° ਮਿਲ ਤਜੈ ਬਿਬੇਕ। — *ਪਾਣੀ ਤੇ ਦੁੱਧ*
ਜੈਤ ਰਾਮਾ[1] ਥੋ ਨਾਮ ਮਹੰਤ। ਭਲੋ ਪੁਰਸ਼ ਉਸ ਆਹਿ ਮਹੰਤ।੧੫।

ਦੋਹਰਾ : ਹਾਥ ਜੋੜ ਠਾਂਢੇ ਭਯੋ ਤੌ ਉਨ ਕਹੀ ਅਰਦਾਸ।
ਧੰਨ ਹਮਾਰੇ ਭਾਗ ਹੈਂ ਤੁਮ ਆਏ ਹਮਰੇ ਪਾਸ।੧੬।

ਚੌਪਈ : ਹਮ ਤੇ ਭੋਜ° ਸੁ ਇਕ ਡੰਗ° ਲੀਜੈ। ਸਾਧ ਸੰਗਤ ਕੋ ਧਰਮ ਰਖ ਲੀਜੈ। — *ਭੋਜਨ, ਖਾਣਾ / ਇਕ ਵਕਤ ਦਾ*
ਤੌ ਸਤਿਗੁਰ ਹਸ ਐਸ ਉਚਾਰਾ। ਤੁਮ ਤੇ ਭੋਜਨ ਹਮ ਸਰੈ ਨ ਸਾਰਾ°।੧੭। — *ਪੂਰਾ ਨਹੀਂ ਹੋਣਾ*
ਹਮ ਸੰਗ ਹੈਂ ਬਹੁ ਮਾਸ ਅਹਾਰੀ°। ਉਨਕੀ ਖੁਧਯਾ° ਮਿਟੈ ਕਿਮ ਸਾਰੀ। — *ਮਾਸਾਹਾਰੀ / ਭੁੱਖ*
ਉਨ ਮੁਖ ਤੇ ਤਬ ਐਸ ਉਚਾਰੀ। ਦਾਦੂ[2] ਸਤ° ਹਮ ਖ੍ਵਾਹਿੰ ਜੁਵਾਰੀ°।੧੮। — *ਕਾਮ / ਜਵਾਰ ਖਾਂਦੇ ਹਾਂ*



## ੨੭. ਦਾਦੂ ਦੁਵਾਰ ਕੈ ਪ੍ਰਚੈ ਕੀ ਬੰਦੈ ਕੀ ਸਾਖੀ ਕੋ ਦੂਜੋ ਪ੍ਰਸੰਗ

ਦੋਹਰਾ : ਸਾਧੂ ਸੰਗਤ ਪ੍ਰਤਾਪ ਤੇ ਬਾਜਨ° ਖਾਈ ਜ੍ਵਾਰ। — *ਬਾਜ਼ਾਂ ਨੇ*
ਧਾਮ ਸੁ ਦੇਖੈ ਖੁਸ਼ ਭਏ ਗੁਰ ਲੈ ਗਏ ਦਾਦੂ ਦ੍ਵਾਰ।੧।

ਚੌਪਈ : ਦਾਦੂ ਦ੍ਵਾਰ ਕੋ ਦਰਸ° ਕਰਾਯੋ। ਸਤਿਗੁਰ ਫੂਲਨ° ਮੀਂਹ ਬਰਸਾਯੋ। — *ਦਰਸ਼ਨ / ਫੁੱਲਾਂ ਦਾ*
ਧੰਨ ਧੰਨ ਕਹਯੋ ਸੰਤਨ ਪਰਤਾਪ। ਸੰਤ ਨਿੰਦਕ ਕੋ ਹੋਵੈਂ ਖਾਪ°।੨। — *ਨਾਸ਼, ਨਸ਼ਟ*
ਸੁਖਮਨੀ ਜੀ ਕੀ ਤੁਕ ਸੋ ਪਰੀ°। ਸੰਤ ਕੀ ਮਹਮਾ ਥੀ ਜੋ ਧਰੀ। — *ਪੜ੍ਹੀ*
ਔਰ ਸੁ ਚਰਚਾ ਪਰਚਾ° ਕੀਯੋ। ਦੋਊ ਵਲ ਤੇ ਸੁਖ ਸੌਂ ਲੀਯੋ।੩। — *ਪ੍ਰਸ਼ਨ, ਵਾਰਤਾਲਾਪ*

---

੧. **ਜੈਤ ਰਾਮ** : ਨਾਰਾਇਣਾ (ਜ਼ਿਲ੍ਹਾ ਜੈਪੁਰ, ਰਾਜਸਥਾਨ) ਵਿਖੇ ਦਾਦੂ ਦਵਾਰੇ ਦਾ ਮਹੰਤ, ਜਦੋਂ ਗੁਰੂ ਗੋਬਿੰਦ ਸਿੰਘ ਜੀ ੧੭੦੭ ਈ. ਵਿੱਚ ਦੱਖਣ ਨੂੰ ਜਾਂਦੇ ਨਾਰਾਇਣਾ ਠਹਿਰੇ ਸਨ ਤਾਂ ਇਸ ਨੇ ਗੁਰੂ ਸਾਹਿਬ ਦੀ ਬੜੀ ਆਉ-ਭਗਤ ਕੀਤੀ ਸੀ। ਨਾਦੇੜ ਵਿਖੇ ਬੰਦੇ ਦੇ ਆਸ਼ਰਮ ਤੇ ਉਸ ਦੀਆਂ ਰਿਧੀਆਂ ਸਿਧੀਆਂ ਬਾਰੇ ਜਣਕਾਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸੇ ਤੋਂ ਮਿਲੀ ਸੀ।

੨. **ਦਾਦੂ** : ਦਾਦੂ ਦਯਾਲ, ਇਸ ਦਾ ਜਨਮ ਅਹਿਮਦਾਬਾਦ, ਗੁਜਰਾਤ ਵਿੱਚ ਇਕ ਰੂੰ ਪੇਂਜੇ ਦੇ ਘਰ ੧੫੪੪ ਈ. ਵਿੱਚ ਹੋਇਆ। ਕਬੀਰ ਪੰਥੀ ਸਾਧੂਆਂ ਦੀ ਸੰਗਤ ਨਾਲ ਗਿਆਨ ਦੀ ਪ੍ਰਾਪਤੀ ਹੋਈ। ਜਾਤ ਪਾਤ, ਆਚਾਰ-ਵਿਹਾਰ, ਤੀਰਥ, ਵਰਤ ਤੇ ਅਵਤਾਰਵਾਦ ਬਾਰੇ ਦਾਦੂ ਦੇ ਵਿਚਾਰ ਕਬੀਰ ਨਾਲ ਮਿਲਦੇ ਹਨ ਪਰ ਉਹ ਖੰਡਨ ਨਹੀਂ ਕਰਦਾ। ਇਸ ਦੀ ਰਚਨਾ ਰਾਜਸਥਾਨੀ, ਗੁਜਰਾਤੀ, ਪੰਜਾਬੀ ਤੇ ਸਿੰਧੀ ਵਿੱਚ ਮਿਲਦੀ ਹੈ। ਪਹਿਲੋਂ ਪਹਿਲ ਇਸ ਨੇ ਬ੍ਰਹਮ ਸੰਪ੍ਰਦਾਇ ਚਲਾਇਆ ਜੋ ਪਿੱਛੋਂ ਜਾ ਕੇ ਦਾਦੂ ਪੰਥ ਸਦਾਇਆ। ਦਾਦੂ ਦਾ ਦੇਹਾਂਤ ਨਾਰਾਇਣਾ, ਜ਼ਿਲ੍ਹਾ ਜੈਪੁਰ ਵਿਖੇ ੧੬੦੩ ਈ. ਵਿੱਚ ਹੋਇਆ ਸੀ।

ਮਹੰਤ ਗਲ ਇਕ ਨਈ° ਸੁਨਾਈ। ਕਿਮੈ ਗਏ ਥੇ ਹਮ ਉਤ ਥਾਈ°। *ਨਵੀਂ / ਉਸ ਥਾਂ*
ਨਰਾਇਨ ਦਾਸ[1] ਥੋ ਤਿਸਕੋ ਨਾਮ। ਪੰਥ ਬੈਰਾਗਨ[2] ਮੈਂ ਉਸ ਧਾਮ।੪।
ਏਕ ਪਲੰਘ ਉਨ ਖੂਬ ਬਨਾਯੋ। ਉਸ ਕੇ ਊਪਰ ਹਮੈਂ ਬਹਾਯੋ।
ਹਮ ਜਾਨਯੋ ਇਨ ਆਦਰ ਕਰਯੋ। ਹੁਤੋ ਦੁਸ਼ਟ ਵਹਿ ਮਸਕਰੀ° ਭਰਯੋ।੫। *ਮਸਖਰੀ, ਮਜ਼ਾਕ*

ਦੋਹਰਾ : ਬੈਠਾਯੋ ਉਸ ਪਲੰਘ ਪੁਰ ਪੁਨ ਉਨ ਦਯੋ ਉਲਟਾਇ।
ਕਰੀ ਮਸਕਰੀ ਹਮ ਘਨੀ ਹਸ ਹਸ ਲਿਟ ਲਿਟ° ਪਾਇ।੬। *ਲੋਟ ਪੋਟ*

ਚੌਪਈ : ਖਟ ਦਰਸ਼ਨ[3] ਕੋ ਮਸਕਰੀ ਕਰੈ। ਗੁਰ ਪੀਰ ਤੇ ਨਾਂਹਿ ਸੁ ਡਰੈ।
ਆਪ ਕਹਾਵੈ ਵਹੁ ਗੁਰ ਪੀਰ। ਸੰਤ ਨਿੰਦਕ ਵਹੁ ਬੇ ਗੁਰ ਪੀਰ।੭।
ਮਹੰਤ ਕਹੀ ਉਤ ਵਲ ਨ ਜਾਈਓ। ਉਸ ਤੇ ਟਲ ਕੇ ਦੂਰ ਸਿਧਾਈਓ।
ਸਤਿਗੁਰ ਕਹੀ ਜੁ ਸਤਿਗੁਰ ਕਰੈ। ਬਨੈ ਨਹੀਂ ਅਬ ਹਮ ਕੋ ਟਰੈ°।੮। *ਟਲਣਾ*
ਸੋਊ ਹਮ ਕੋ ਰਾਹ ਬਤਾਓ। ਨਾਮ ਥਾਮ ਔ ਗ੍ਰਾਮ ਸੁਨਾਓ।
ਜਾ ਦੇਖੈਂ ਹਮ ਉਸਕੀ ਸਿਧੀ°। ਕੌਣ ਗੁਰੂ ਜਿਸਤੇ ਭਈ ਬ੍ਰਿਧੀ°।੯। *ਰਿਧ ਸਿਧ / ਵ੍ਰਿਧੀ, ਵਾਧਾ*
ਅੜੈ ਤੋ ਹਮ ਉਸ ਸਿਧੀ ਗੁਵਾਵੈਂ। ਮਿਲੈ ਤਾਂ ਉਸਕੋ ਰਾਹਿ° ਪਾਇ ਜਾਵੈਂ। *ਸਹੀ ਰਸਤੇ*
ਸਤ ਨਾਨਕ ਉਸ ਕਰਹੈਂ ਦਾਸ। ਕਰੈਂ ਸਿਖ ਉਸ ਅਪਨੋ ਖਾਸ।੧੦।



ਮਹੰਤ ਬਾਚ

ਦੋਹਰਾ : ਨਦੀ ਗੁਦਾਵਰ[4] ਢਿਗ ਹੁਤੋ ਸ਼ਹਰ ਨਦੇੜ[5] ਸੁ ਨਾਮ।
ਭਲੇ ਸੁ ਦੱਖਨ ਕੂੰਠ° ਮੈਂ ਹੈ ਪਰਗਟ ਸੁਭ ਥਾਮ।੧। *ਦਿਸ਼ਾ*

ਚੌਪਈ : ਵਹੁ ਹੋਤੇ ਥੇ ਪ੍ਰਿਥਮ ਕੰਗਾਲ°। ਰਲ ਕਹੂੰ ਤੁਰਯੋ ਸੁ ਸੰਤਨ ਨਾਲ। *ਗ਼ਰੀਬ*
ਬਹੁਤ ਸੈਲ ਉਨ ਪ੍ਰਿਥਮੈਂ ਕਰਯੋ। ਸਿਧ ਮੰਤਰੀ ਉਸ ਮਿਲ ਪਰਯੋ°।੧੨। *ਮਿਲ ਗਿਆ*

---

੧. **ਨਾਰਾਇਣ ਦਾਸ** : ਬੰਦਾ ਸਿੰਘ ਬਹਾਦਰ ਦਾ ਪਹਿਲਾ ਨਾਮ, ਬੰਦੇ ਦਾ ਬਚਪਨ ਦਾ ਨਾਮ ਲਛਮਨ ਦੇਵ, ਜਨਮ ਅਕਤੂਬਰ ੧੬੭੦ ਰਾਜੌਰੀ, ਪੁੰਛ (ਕਸ਼ਮੀਰ) ਵਿੱਚ ਹੋਇਆ। ਇਕ ਬੈਰਾਗੀ ਸੰਤ ਜਾਨਕੀ ਪ੍ਰਸਾਦ ਦੀ ਸੰਗਤ ਵਿੱਚ ਆਉਣ ਨਾਲ ਬੈਰਾਗ ਪੰਥ ਧਾਰਨ ਕਰਨ ਨਾਲ ਮਾਧੋ ਦਾਸ ਦੇ ਨਾਮ ਨਾਲ ਪ੍ਰਸਿੱਧ ਹੋਇਆ। ੧੬੯੬ ਈ. ਵਿੱਚ ਇਕ ਹੋਰ ਬੈਰਾਗੀ ਸਾਧ ਰਾਮਦਾਸ ਨੂੰ ਗੁਰੂ ਧਾਰਨ ਕੀਤਾ ਤੇ ਦੱਖਣ ਵਿੱਚ ਪੰਚਬਟੀ ਦੇ ਜੰਗਲਾਂ ਵਿੱਚ ਤਪ ਸਾਧਨਾ ਕੀਤੀ। ਏਥੇ ਉਸ ਦਾ ਮਿਲਾਪ ਇਕ ਜੋਗੀ ਔਘੜ ਨਾਥ ਨਾਲ ਹੋਇਆ, ਜਿਸ ਤੋਂ ਉਸ ਨੇ ਹਠਯੋਗ ਦੀ ਵਿਦਿਆ ਗ੍ਰਹਿਣ ਕੀਤੀ ਤੇ ਗੁਦਾਵਰੀ ਕਿਨਾਰੇ ਨਾਂਦੇੜ ਵਿਖੇ ਆਪਣਾ ਆਸ਼ਰਮ ਸਥਾਪਿਤ ਕੀਤਾ। ਅੰਤ ਬਾਦਸ਼ਾਹ ਫ਼ਰੁਖ਼ਸੀਅਰ ਦੇ ਰਾਜਕਾਲ ਵਿੱਚ ੧੯ ਜੂਨ ੧੭੧੬ ਨੂੰ ਦਿੱਲੀ ਵਿਖੇ ਸ਼ਹੀਦੀ ਪਾਈ।

੨. **ਬੈਰਾਗੀ** : ਵੈਸ਼ਨੋ ਸਾਧੂਆਂ ਦਾ ਇਕ ਫ਼ਿਰਕਾ, ਜਿਸ ਦਾ ਬਾਨੀ ਰਾਮਾਨੰਦ ਸੀ।

੩. **ਖਟ ਦਰਸ਼ਨ** : ਹਿੰਦੂ ਮੱਤ ਦੇ ਛੇ ਮੁੱਖ ਸ਼ਾਸਤਰ—ਵੈਸ਼ੇਸ਼ਿਕ, ਨਯਾਯ, ਸਾਂਖਯ, ਯੋਗ, ਮੀਮਾਂਸਾ ਤੇ ਵੇਦਾਂਤ। ਕਈ ਆਪਣੀ ਕਲਪਨਾ ਅਨੁਸਾਰ ਜੋਗੀ, ਜੰਗਮ, ਜੈਨੀ, ਸੰਨਯਾਸੀ, ਬੈਰਾਗੀ ਤੇ ਮਦਾਰੀ ਨੂੰ ਖਟ ਦਰਸ਼ਨ ਆਖਦੇ ਹਨ, ਜੋ ਕਿ ਇਕ ਗ਼ਲਤੀ ਹੈ।

੪. **ਗੁਦਾਵਰ** : ਗੋਦਾਵਰੀ, ਸਤਮਾਲਾ ਪਰਬਤਾਂ ਦੀ ਸ਼੍ਰੇਣੀ ਵਿੱਚੋਂ ਤ੍ਰਿਅੰਬਕ ਦੇ ਸਥਾਨ ਤੋਂ ਨਿਕਲੀ ਦੱਖਣੀ ਭਾਰਤ ਦੀ ਇਕ ਪਵਿੱਤਰ ਨਦੀ, ਜੋ ਬੰਗਾਲ ਦੀ ਖਾੜੀ ਵਿੱਚ ਜਾ ਡਿੱਗਦੀ ਹੈ।

੫. **ਨਦੇੜ** : ਨਾਦੇੜ, ਮਹਾਰਾਸ਼ਟਰ ਵਿੱਚ ਗੋਦਾਵਰੀ ਕਿਨਾਰੇ ਸਥਿਤ ਇਕ ਨਗਰ ਜੋ ਸਿੱਖਾਂ ਵਿੱਚ ਅਬਿਚਲ ਨਗਰ ਜਾਂ ਹਜ਼ੂਰ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ। ਏਥੇ ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਅਕਤੂਬਰ ੭, ੧੭੦੮ ਈ. ਨੂੰ ਜੋਤੀ-ਜੋਤਿ ਸਮਾਏ ਸਨ।

 

ਉਸਕੀ ਸੇਵ ਬਹੁਤ ਇਨ ਕਰੀ। ਵਿਦਯਾ ਦਈ ਇਨ੍ਹੈਂ ਉਸ ਭਲੀ।
ਦਈ ਪੋਥੀ ਔ ਭੇਦ ਦਯੋ ਕੁੱਲ°। ਸੋ ਕਰ ਦੀਨੋ ਅਪਨੈ ਤੁੱਲ°।੧੩। *ਸਾਰੇ ਭੇਤ / ਆਪਣੇ ਸਮਾਨ*
ਦੇਕੇ ਪੋਥੀ ਕਹੀ ਤਿਨ ਬਾਤ। ਜਗਤ ਕਰੀਂ ਨ ਬਹੁ ਬਿਖਯਾਤਿ°। *ਚਰਚਾ, ਮਸ਼ਹੂਰੀ*
ਗੋਪ° ਰਹੈ ਤੋ ਰਹਿ ਹੈ ਪਾਸ। ਪ੍ਰਗਟ ਕਰੈਂ ਤੋ ਲਹਿ ਜਾਇ ਸਾਸ°।੧੪। *ਗੁਪਤ / ਪਲਾਂ ਵਿੱਚ ਨਾਸ਼*

ਦੋਹਰਾ : ਗੜ੍ਹ° ਨਾਰੀ° ਮਾਯਾ° ਤੁਰਾ° ਸ਼ਸਤਰ ਪਾਰਸ ਜੋਇ। *ਕਿਲ੍ਹਾ / ਇਸਤਰੀ / ਧਨ / ਘੋੜਾ*
ਸਿੱਧ ਔਖਧੀ° ਮੰਤ੍ਰ ਤੰਤ੍ਰ ਖੋਹਤ° ਰਾਜੇ ਸੋਇ।੧੫। *ਦਵਾ-ਦਾਰੂ / ਖੋਹ ਲੈਂਦੇ ਹਨ*

ਚੌਪਈ : ਸਾਹਿ ਪਤਸਾਹਿ ਨ ਛਾਡੈਂ ਗੈਲ°। ਮਾਰੈਂ ਤੁਰਤ ਜਿੰਦ ਅਪਨੀ ਭੈਲ°। *ਪਿੱਛਾ / ਭੈਅ ਨਾਲ*
ਵਹੁ ਜਾਣੈ ਯਹ ਲੈ ਜਗ ਪਤਿਸਾਹੀ। ਕਰਾਮਾਤ ਹੈ ਜਿਸਕੇ ਪਾਹੀ।੧੬।
ਘਰ ਹੀ ਬੈਠੇ ਦੇਵੈ ਮਾਰ। ਯਹ ਇਸ ਭੈ ਤੇ ਵਹਿ ਕਰੇ ਖ੍ਵਾਰ।
ਅਰ ਚਾਹੈ ਵਹ ਨਿਜ ਹਥ ਲੀਯੋ। ਸ਼੍ਰੀਕਨ° ਜਿਮ ਉਸ ਮਾਰਨ ਕੀਯੋ।੧੭। *ਸ਼ਰੀਕਾਂ, ਬਰਾਬਰੀ ਕਰਨ ਵਾਲੇ*
ਅਬ ਸੁਨੀਯੋ ਪੋਥੀ ਕੋ ਨਾਮ। ਸਿਧ ਅਨੁਣੀਆਂ ਮੰਤ੍ਰਨ ਥਾਮ°। *ਲੂਣੀਏ ਸਿੱਧ ਦੀ ਮੰਤਰ ਵਿਦਿਆ*
ਹੁਤੋ ਗੋਰਖ° ਕੋ ਚੇਲਾ ਖਾਸ। ਮਹਿਤ° ਕਹੀ ਸੁਨ ਬਡਿਅਨ ਪਾਸ।੧੮। *ਨਾਥ ਜੋਗੀਆਂ ਦਾ ਮੁਖੀ / ਵਡਿਆਈ*
ਪੋਥੀ ਮੈਂ ਥੀ ਵਿਦਯਾ ਸਭ। ਜੋਊ ਜਗ ਮੈਂ ਹੁਤੀ ਅੱਲਭ°। *ਦੁਰਲਭ*
ਮੰਤ੍ਰਨ ਵਿਦਯਾ ਤੰਤ੍ਰਨ° ਸਾਰ। ਜੰਤ੍ਰ ਜੁਗਤ ਔ ਮਹੂਰਤ ਵਾਰ।੧੯। *ਜਾਦੂ-ਟੂਣਾ*
ਪਾਰਸ ਲਭਣ ਰਸਾਇਣ ਕਾਰ। ਨਾਗਾ ਅਸਜਣੀ° ਔ ਸਿਧ ਸਾਰ। *ਸੱਪ ਦੇ ਜ਼ਹਿਰ ਨੂੰ ਦੂਰ ਕਰਨ ਵਾਲੀ ਬੂਟੀ*
ਰੁਦ੍ਰ ਜਾਲ ਬਿਧ ਇੰਦ੍ਰਹ ਜਾਲ। ਅਧਭੂਤ° ਖੇਡ ਔ ਉਡੀਸਹ° ਚਾਲ।੨੦। *ਅਵਧੂਤ / ਉੜੀਸਾ ਦਾ ਜਾਦੂ*
ਜਲ ਮੈਂ ਮਿਲਨੋਂ ਉੱਪਰ ਜਾਨ। ਔ ਅਕਾਸ਼ ਬੰਦ ਅਕਾਸ਼ ਉਡਾਨ।
ਅਗਨ ਬੁਝਾਵਨ ਲਾਵਨ ਬਿੱਧ। ਵਿਚ ਵੜ ਖੜਨ ਖਾਵਨ ਸਿੱਧ।੨੧।

ਦੋਹਰਾ : ਜਿਸੈ ਜਾਪਕੇ ਜਪੇ ਤੇ ਬਚਨ ਸਿਧੀ ਹੁਇ ਜਾਇ।
ਦੁੱਧ ਪੁਤ ਧਨ ਲੱਛਮੀ ਜਿਸ ਚਾਹੈ ਲਏ ਦਿਵਾਇ।੨੨।

ਚੌਪਈ : ਭੂਮ ਮਧ ਭਦ੍ਰਸਨ[੧] ਪਾਵਨ। ਲੁਕੀ ਛੁਕੀ ਸਭ ਦਰਬ ਦਿਖਾਵਨਿ।
[੨]ਵਸਤ ਦੂਰ ਤੇ ਤੁਰਤ ਮੰਗਾਵਨ। ਭੁਰੀ ਭੁਲਾ° ਲਾਵਣਿ ਔਰ ਬਲਹ ਜਗਾਵਣ।੨੩। *ਭੂਤ-ਪ੍ਰੇਤ*
ਔਰ ਇਸਤਰੀ ਹੋਵੈ ਮਰਦ। ਮਰਦੋਂ ਭੀ ਸੋ ਇਸਤ੍ਰੀ ਕਰਦ°। *ਕਰ ਦਿੰਦਾ ਸੀ*
ਲੁਕੀ ਛਿਪੀ ਪਰ° ਚਿਤਕੀ ਜਾਨਨ। ਮੋਹਨ ਚਾਟਨ ਤੋੜਨ ਬੁਲਾਨਨ।੨੪। *ਪਰਾਏ, ਦੂਸਰੇ*
ਦੁਸ਼ਟਹਿ ਮਾਰਨ ਸੇਵਕ° ਬਚੈਯੇ। ਤਾਰੇ ਅੰਬਰੋਂ° ਤੋੜ ਮੰਗੈਯੇ। *ਚੇਲਿਆਂ ਨੂੰ / ਆਸਮਾਨ ਤੋਂ*
ਅੜਯੋ ਕਿਲੋਂ ਕੀ ਤੋੜਨ ਬਿਧ। ਮਦਾਨ ਲੜਾਈ ਜਿਤ ਹੋਇ ਸਿੱਧ।੨੫।
ਪੌਨ° ਵਗਾਵੈ ਮੀਂਹ ਬਰਸਾਵੈ। ਜਿਧਰੋਂ ਮੰਗਾਵੈ ਜਿਧਰ ਚਲਾਵੈ। *ਪਵਨ, ਹਵਾ*
ਗੜਾ ਠਰਾ° ਔ ਬਿਜਲੀ ਪਾਵੈ। ਬਰ ਸਰਾਪ ਤਿਸ ਬ੍ਰਿਥਾ° ਨਾ ਜਾਵੈ।੨੬। *ਠੰਢੇ ਗੜੇ / ਵਿਅਰਥ*

---

੧. **ਭਦ੍ਰਾਸਨ** : ਲੋਕਾਂ ਦੀ ਕਲਿਆਣ ਵਾਸਤੇ ਸਿੰਘਾਸਨ। ਜੋਗੀਆਂ ਦਾ ਇਕ ਪ੍ਰਕਾਰ ਦਾ ਕਲਪਿਆ ਹੋਇਆ ਆਸਨ ਜੋ ਗਿੱਟਿਆਂ ਨੂੰ ਸਿਉਣ ਦੇ ਹੇਠ ਰੱਖ ਕੇ ਬੈਠਣ ਤੋਂ ਬਣਦਾ ਹੈ।
੨. ਛਪੇ ਪਾਠ ਵਿੱਚ ਏਥੇ ਕੁਝ ਪਾਠ-ਭੇਦ ਹੈ, ਪੰਨਾ ੭੭.

ਦੋਹਰਾ : ਭੂਤ ਪ੍ਰੇਤ ਜੋਗਣ ਸੁ ਗਣ ਦੇਵਤ ਸਿਧ° ਅਰ ਬੀਰ°। *ਚੌਰਾਸੀ ਸਿੱਧ / ਬਵੰਜਾ ਬੀਰ*
ਜੱਛ ਰੱਛ° ਕਿੰਨਰ¹ ਸੁ ਲੱਛ ਆਵੈ ਪੜੈ ਮਤ ਧੀਰ°।੨੭। *ਰਾਖਸ਼ / ਲਛਮੀ / ਧੀਰਜ*

ਚੌਪਈ : ਜਿਸੈ ਜਿਤਾਵੈ ਜਿੱਤੈ ਸੋਈ। ਹਰਾਵੈ ਜਿਸੈ ਹਾਰੈ ਵੀ ਓਈ।
ਸ਼ੇਰ ਸਰਪ ਬਿੱਛੂ ਮਛਰ ਮੱਖ°। ਰਾਜ ਪ੍ਰਜਾ ਤੇ ਹੋਵੈ ਸੁਖ।੨੮। *ਮੱਖੀ*
ਚੋਰ ਠੱਗ ਔ ਬਿਸਚਰ° ਬਿਖ। ਸੁਨਤ ਸਬਦ ਤਿਸ ਹੋਵੈ ਸੁਖ। *ਜ਼ਹਿਰੀਲੇ*
ਆਪ ਪਹੂੰਚੇ ਪਹੂੰਚੇ ਕੋਇ। ਮਰੈ ਜੁ ਸਰਪੋਂ ਜਿਵੈ° ਭੀ ਸੋਇ।੨੯। *ਜਿਊਂਦਾ ਹੋ ਪਵੇ*
ਗਿੱਦੜ ਕੁੱਤੇ ਹਲਕਾਯਾ ਹੋਇ। ਸੁਨਤ ਬਚਨ ਬਿਸ° ਰਹੈ ਨ ਕੋਇ। *ਜ਼ਹਿਰ*
ਸ਼ੇਰ ਬਾਘ ਔ ਹੇਲੋਂ° ਬਘਯਾੜ। ਹਾਥ ਮੁੱਖ ਨਹਿੰ ਸਕੈ ਉਘਾੜ।੩੦। *ਹੇਲਾ, ਘਰਿਆਲ ਦੀ ਇਕ ਨਸਲ*
ਬਿਰਛ ਬਿਧੀ ਜੋ ਧਰਨ ਉਪਾਈ। ਅਰਕ ਸੁਆਦ° ਭੁਲਾਵੈ ਤਾਈਂ। *ਸਵਾਦ*
ਸੰਖੀਓ° ਅਫ਼ੀਮ ਸ਼ਰਾਬ ਭੰਗਾਈ°। ਬਿਖ ਭੱਖੀ° ਸਭ ਦੇਹਿ ਹਟਾਈ।੩੧। *ਸੰਖੀਆ / ਭੰਗ / ਖਾਧੀ*

ਦੋਹਰਾ : ਅਸ਼ਟ ਸਿਧੀ² ਅਣਮੰ ਮਹਿਮਾ ਗਰੁਮਾ ਲਘੁਮਾ ਪ੍ਰਾਪਤਿ।
ਕਾਮਹਿ ਔ ਬਸੀਕਰਣ ਸੋ ਈਸ਼ਤ ਹੋਵੈਂ ਸਭਿ।੩੨।

ਸੋਰਠਾ : ਭੂਤੈਂ° ਔ ਵ੍ਰਤਮਾਨ ਭਾਵਿੱਖਤ° ਭੀ ਕਾਲ ਜੋ। *ਭੂਤਕਾਲ / ਬੀਤੇ ਸਮੇਂ*
ਸੋਊ ਦਯੋ ਵਖਾਨ ਜਉ ਵਰਤਯੋ ਥੋ ਇਨ ਮਧੈ।੩੩।



ਦੋਹਰਾ : ਸਭ ਗੁਣ ਪੋਥੀ ਕੇ ਲਿਖੇ ਗ੍ਰੰਥ ਸੁ ਮਿਤ° ਬਡ ਹੋਇ। *ਵੱਡੀ ਕੀਮਤ*
ਦਰਸ਼ਨ ਹੋਇ ਭਗਵਾਨ ਕੋ ਮੁਕਤ ਮਿਲਾਵਾ ਹੋਇ।੩੪।

ਚੌਪਈ : ਐਸੀ ਪੋਥੀ ਬੰਦੈ ਪਾਈ। ਪਚਾਇ° ਨ ਸਕਯੋ ਸੁ ਦਈ ਪ੍ਰਗਟਾਈ। *ਹਜ਼ਮ, ਭੇਦ ਰੱਖਣਾ*
ਔਰ ਸੰਤਨ ਕੋ ਲੇਵੈ ਅੰਤ°। ਹੈ ਨਿੰਦਕ ਵਹਿ ਅਤਿ ਹੀ ਸੰਤ।੩੫। *ਪਰੀਖਿਆ*
ਜ਼ਰੂਰ ਨ ਜਾਈਓ ਤੁਮ ਉਤ ਵੱਲ। ਕਹੀ ਮਹੰਤ° ਬਹੁ ਬਾਰ ਇਮ ਗੱਲ। *ਮਹੰਤ ਜੈਤਰਾਮ*
ਸਤਿਗੁਰ ਕਹਿੰ ਹਮ ਮਿਟੈਂ ਨ ਮੂਰ°। ਦੇਖ ਜਾਹਿੰਗੇ ਉਸੇ ਜ਼ਰੂਰ।੩੬। *ਮੂਲ*
ਜਿਮ ਤੁਮ ਬਾਜਨ° ਖਾਈ ਜੂਾਰ। ਤੁਮ ਆਏ ਹੋ ਉਸ ਤੇ ਹਾਰ। *ਬਾਜ਼ਾਂ ਨੇ*
ਹਮਰੇ ਸਾਥ ਦਯੋ ਇਕ ਚੇਲਾ। ਦੇਖ ਆਵੈ ਵਹੁ ਹਮਰੋ ਮੇਲਾ।੩੭।
ਜੋ ਸਤ° ਨਾਨਕ ਕਲਾ ਸਵਾਈ°। ਉਸੇ ਲੈਹਿੰਗੇ ਪੈਰੀਂ ਲਾਈ। *ਸ਼ਕਤੀ / ਬਹੁਤ ਵੱਡੀ*
ਯੌਂ ਕਹਿ ਸਤਿਗੁਰ ਹੁਵਾਂ° ਤੇ ਤੁਰੇ। ਪੁਛਯੋ ਰਾਹਿ ਬੰਦੇ ਕੇ ਪੁਰੇ।੩੮। *ਉਹਾਂ, ਉਥੋਂ*

ਦੋਹਰਾ : ਸਤਿਗੁਰ ਪਹੁੰਚੇ ਜਾਇ ਤਿਹ ਉਤਰੇ ਦੇਖ ਸਥਾਨ।
ਬਿਨ ਬੈਲੀਂ° ਹਾਰਟ° ਚਲੈ ਲਖੈ ਅਚੰਭ ਜਹਾਨ।੩੯। *ਬੈਲ / ਹਰਟ*

---

੧. **ਜੱਛ, ਕਿੰਨਰ :** ਕੁਬੇਰ ਦੀ ਸਭਾ ਵਿਚਲੇ ਦੇਵਤੇ ਨੂੰ ਜੱਛ ਤੇ ਉਸ ਦੀ ਸਭਾ ਵਿੱਚ ਨੱਚਣ ਵਾਲੇ ਨੂੰ ਕਿੰਨਰ ਕਿਹਾ ਜਾਂਦਾ ਹੈ।

੨. **ਅਸ਼ਟ ਸਿਧੀ :** ਅੱਠ ਸਿਧੀਆਂ, ਯੋਗ ਸਾਧਨਾ ਰਾਹੀਂ ਪ੍ਰਾਪਤ ਹੋਈਆਂ ਅੱਠ ਕਰਾਮਾਤਾਂ ਜਿਵੇਂ ਅਣਿਮਾ (ਬਹੁਤ ਛੋਟਾ ਹੋ ਜਾਣਾ), ਮਹਿਮਾ (ਵੱਡਾ ਹੋ ਜਾਣਾ), ਗਰਿਮਾ (ਭਾਰੀ ਹੋ ਜਾਣਾ), ਲਘਿਮਾ (ਹੌਲਾ ਹੋ ਜਾਣਾ), ਪ੍ਰਾਪਤਿ (ਮਨ ਚਾਹੀ ਚੀਜ਼ ਪ੍ਰਾਪਤ ਕਰ ਲੈਣੀ), ਪ੍ਰਾਕਾਮਯ (ਸਭ ਦੇ ਮਨ ਦੀ ਜਾਣ ਲੈਣਾ), ਈਸ਼ਿਤ (ਇੱਛਾ [illegible]

 

ਚੌਪਈ : ਬਹੁਤ ਜਗ੍ਹਾ ਉਨ ਬੇਸ° ਬਨਾਈ ਦੇਖਤ ਚਿਤ ਜਿਸ ਰਹੈ ਲੁਭਾਈ। *ਉਤਮ*
ਪਲੰਘ ਅੰਦਰ ਥੋ ਤਹ ਇਕ ਡਹਾ ਗੱਦੀ ਸਿਰਹਾਣੋਂ ਉਪਰ ਅਹਾ।੪੦।
ਸਵਾ ਸੁ ਗਜ ਧਰ ਉੱਚੋ° ਰਹੈ। ਨ੍ਰਾਇਣ ਦਾਸ ਤਿਸ ਊਪਰ ਬਹੈ। *ਧਰਤੀ ਉਪਰੋਂ*
ਔਰ ਬਹੇ ਤਿਸ ਦੇਇ ਗਿਰਾਇ। ਇਸੇ ਬਿਉਂਤਾ° ਥੇ ਉਨ੍ਹੈ ਬਨਾਇ।੪੧। *ਵਿਉਂਤ, ਸਕੀਮ*

## ੨੮. ਸ੍ਰੀ ਸਤਿਗੁਰ ਔਰ ਬੰਦੇ ਜੀ ਕੋ ਪ੍ਰਸੰਗ ਮਿਲਾਪ ਕੋ

ਦੋਹਰਾ : ਪਹੁੰਚਯੋ ਸਤਿਗੁਰ ਜਿਹ ਸਮੇਂ ਗਯੋ ਬੰਦੋ ਕਹੂੰ ਔਰ°। *ਹੋਰ ਪਾਸੇ*
ਪਲੰਘ ਸ਼ਿੰਗਾਰਯੋ ਦੇਖਿਕੈ ਗੁਰ ਚੜ੍ਹ ਬੈਠੇ ਦੌਰ°।੧। *ਝਟਪਟ*

ਚੌਪਈ : ਤਿਸ ਕੇ ਬਕਰੇ ਸਿੰਘਨ ਘਾਏ°। ਕਾਟ ਕੂਟ ਦਏ ਦੇਗਨ° ਪਾਏ। *ਝਟਕਾ ਦਿੱਤੇ / ਦੇਗਾਂ*
ਤਿਸ ਚੇਲਨ ਜਾ ਕਰੀ ਪੁਕਾਰ। ਕ੍ਰਾਇ ਕ੍ਰੋਧ ਲੈ ਆਏ ਨਾਰ°।੨। *ਨਾਲ*
ਦੇਖਤ ਪਲੰਘ ਸੁ ਅਤਿ ਰੁਹ° ਭਰਯੋ। ਕ੍ਰੋਧਤ ਬੀਰਨ° ਹੁਕਮ ਕੋ ਕਰਯੋ। *ਰੋਹ, ਗੁੱਸੇ / ਬਵੰਜਾ ਬੀਰਾਂ ਨੂੰ*
[1]ਜਾਹ ਬੀਰ ਤੁਮ ਤਾਕੋ ਮਾਰੋ। ਪਲੰਘ ਉਪਰ ਤੈ ਉਸੈ ਉਲਟਾ ਡਾਰੋ।੩।
ਜਾ ਬੀਰਨ ਤਬ ਪਲੰਘ ਉਠਾਯਾ। ਸਤਿਗੁਰ ਤੀਰਹਿ° ਸਾਥ ਦਬਾਯਾ। *ਤੀਰ ਨਾਲ*
ਫੇਰ ਮਵੱਕਲਨ° ਲਾਯੋ ਤਾਨ। ਤੌ ਫਿਰ ਉਠਯੋ ਨ ਅੰਗੁਲ° ਸਮਾਨ।੪। *ਭੂਤ ਪ੍ਰੇਤ / ਉਂਗਲੀ ਭਰ*
ਪਲੰਘ ਅਚੱਲ ਲਖ ਹੁਇ ਗਯੋ ਕੋਇਲਾ। ਕ੍ਰੋਧ ਸਾਥ ਫਿਰ ਮੁਕੱਲਨ ਬੋਲਾ।
ਤੁਰਤ ਇਸੈ ਕੀ ਜਾਨ ਉਡਾਵੋ। ਇਤੀ ਦੇਰ ਤੁਮ ਕਾਹੇ ਲਾਵੋ।੫।

ਦੋਹਰਾ : ਤਬੈ ਮੁਕੱਲਨ ਉਸ ਕਹਯੋ ਹਮ ਕਿਛ ਰਖਯੋ ਨ ਤਾਣ°। *ਜ਼ੋਰ, ਸ਼ਕਤੀ ਬਾਕੀ ਨਹੀਂ ਰੱਖੀ*
ਜੋ ਇਨ ਕੋ ਹਮ ਦੂਖ ਦੇਵੈਂ ਸੋ ਪਵੈ ਹਮੈ ਪਰ ਆਣ।੬।

ਚੌਪਈ : ਜੋ ਉਸ ਕੋ ਹਮ ਦੂਖ ਚਹੈਂ ਲਾਯਾ। ਹੋਤ ਰਿਦੇ ਹਮ ਦੋਖ° ਸਵਾਯਾ°। *ਦੁਖ / ਵਧੇਰਾ*
ਜੋ ਹਮ ਇਸ ਕੇ ਨੇੜੈ ਜਾਵੈਂ। ਤੇਜ ਅਗਨ ਸੋਂ ਹਮੈਂ ਜਲਾਵੈਂ।੭।
ਤਦੇ ਮਵਕਲਨ ਐਸ ਉਚਾਰੀ। ਇਨ ਕੇ ਆਗੇ ਹਮ ਭਏ ਹਾਰੀ।
ਜਬ ਹਮ ਉਨ ਕੇ ਨੇੜੈ ਜਾਵੈਂ। ਆਪ ਕੋਪ° ਤੇ ਆਪ ਜਲਾਵੈਂ।੮। *ਕ੍ਰੋਧ*
ਛੁਟੈਂ ਤਬੈ ਜਬ ਸੀਸ ਨਿਵਾਵੈਂ। ਹੋਹਿੰ ਸੀਤਲ ਤਬ ਅਤਿ ਸੁਖ ਪਾਵੈਂ।
ਐਸੇ ਸੁਨੇ ਉਨੋਂ ਤੇ ਬੈਨ°। ਭਯੋ ਅਚੰਭੇ ਅਤਿ ਭੈ ਕੈਨ°।੯। *ਬੋਲ / ਬਹੁਤ ਭੈ ਭੀਤ*
ਜਬ ਉਨ ਸਤਿਗੁਰ ਨੈਨੀਂ° ਦੇਖਾ। ਅਪਨੇ ਬਲ ਤੇ ਅਧਿਕ ਬਹੁ ਲੇਖਾ। *ਅੱਖਾਂ ਨਾਲ*
ਫਿਰ ਸਿੱਖਨ ਪ੍ਰਤਿ ਬੀਰ ਚਲਾਏ। ਜਿਨ ਜਿਨ ਨੈ ਥੇ ਬਕਰੇ ਘਾਏ।੧੦।

ਸੋਰਠਾ : ਸੋ ਫਿਰ ਆਏ ਬੀਰ ਸਿੰਘਨ ਕੈ ਢਿਗ ਸੁਨ ਢੁਕੈਂ°। *ਨੇੜੇ*
ਉਨ ਕੋ ਰੱਛਕ ਤੀਰ ਫਿਰੈ ਸੁਦਰਸ਼ਨ ਚੱਕ੍ਰ[2] ਜਿਮ।੧੧।

---

੧. ਇਹ ਬੰਦ ਪੰਜਾਬ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਮਿਲਦਾ ਹੈ। ਇਸ ਦੇ ਆਉਣ ਨਾਲ ਚੌਥੇ ਛੰਦ ਦਾ ਜੋ ਪਾਠ ਅਧੂਰਾ ਸੀ, ਪੂਰਾ ਹੋ ਗਿਆ ਹੈ।

੨. **ਸੁਦਰਸ਼ਨ ਚਕ੍ਰ :** ਵਿਸ਼ਨੂੰ ਦਾ ਚਕ੍ਰ, ਪੁਰਾਣਾਂ ਅਨੁਸਾਰ ਵਿਸ਼ਵਕਰਮਾ ਨੇ ਸੂਰਜ ਨੂੰ ਖਰਾਦ ਕੇ ਉਸ ਦੇ ਛਿੱਲੜ ਤੋਂ ਇਹ ਚਕ੍ਰ ਬਣਾਇਆ ਸੀ। ਸ਼ਿਵ ਜੀ ਦੀ ਪੂਜਾ ਕਰਕੇ ਵਿਸ਼ਨੂੰ ਨੇ ਇਹ ਚਕ੍ਰ ਪ੍ਰਾਪਤ ਕੀਤਾ। ਵਾਸੁਦੇਵ ਦੇ ਪੁੱਤਰ ਕ੍ਰਿਸ਼ਨ ਨੂੰ ਵਿਸ਼ਨੂੰ ਦਾ ਅੱਠਵਾਂ ਅਵਤਾਰ ਮੰਨਿਆ ਜਾਂਦਾ ਹੈ ਜਿਸ ਕਰਕੇ ਉਸ ਦਾ ਇਕ ਨਾਮ ਚਕ੍ਰਧਰ ਵੀ ਹੈ।

ਦੋਹਰਾ : ਬੀਰ ਫਿਰੇ ਜਬ ਸਿਖਨ ਤੇ ਤਬ ਉਨ ਨਿਸਚੋ° ਆਇ। ਯਕੀਨ
ਏ ਪੂਰੇ ਹੈਂ ਸਤਿਗੁਰੂ ਇਨ ਸਿਖਨ ਸਮ° ਹਮ ਨਾਹਿ।੧੨। ਬਰਾਬਰ

ਚੌਪਈ : ਤਬ ਅਧੀਨ ਹੁਇ ਚਰਨੀ ਪਰਯੋ। ਤਬ ਸਤਿਗੁਰ ਮੁਖ ਬਚਨ ਉਚਰਯੋ।
ਕੋ ਤੂੰ ਪੰਥੀ ਕੋ ਗੁਰ ਤੇਰਾ। ਕਰੈਂ ਮਸਕਰੀ ਸੰਤਨ ਕੇਰਾ°।੧੩। ਨਾਲ
[1]ਕਯਾ ਤੁਧ ਸਮਸਰ ਜਗ ਮੈਂ ਨਾਹੀਂ। ਕਯਾ ਬਡ ਕਲਾ° ਇਕ ਤੁਮਹੀ ਮਾਂਹੀ°।੧੪।
ਵੱਡੀ ਸ਼ਕਤੀ / ਤੇਰੇ ਵਿੱਚ

ਦੋਹਰਾ : ਕਰੇ ਮਸਕਰੀ ਸੰਤ ਜੋ ਸੋਊ ਹੋਹਿ ਖੁਵਾਰ°। ਖੁਆਰ, ਬਰਬਾਦ
ਭਾਂਡ° ਭਗਤੀਏ[2] ਡੂਮ° ਲੁੱਚੇ ਇਨ ਕੀ ਹੈ ਯਹ ਕਾਰ।੧੫। ਭੰਡ / ਮਰਾਸੀ

ਚੌਪਈ : ਤਬ ਉਨ ਕਹਯੋ ਮੈਂ ਬੰਦਾ ਤੋਰਾ। ਮੈਂ ਤੁਹਿ ਸਿਖ ਗੁਰੂ ਤੂੰ ਮੋਰਾ।
ਪਿਛਲੀ ਬਾਤ ਮਾਫ ਹਮ ਕੀਜੈ। ਅਬ ਹੁਇ ਫਿਰ ਤੌ ਜੀ ਆਯੋ ਕੀਜੈ।੧੬।
ਅਬ ਮੈਂ ਭਯੋ ਤੁਮਾਰੋ ਦਾਸ। ਸੋ ਮੈਂ ਕਰੋਂ ਹੁਕਮ ਹੋਇ ਖਾਸ।
ਹਮ ਕੋ ਕੀਜੈ ਅਪਨੋਂ ਦਾਸ। ਦਾਸ ਜਾਨ ਰਾਖੋ ਨਿਜ ਪਾਸ।੧੭।



## ੨੯. ਪ੍ਰਸੰਗ ਬੰਦੇ ਜੀ ਉਪਰ ਮਿਹਰ ਭਈ

ਦੋਹਰਾ : ਜਬ ਐਸੇ ਉਨ ਬਚ° ਕਹੇ ਹਾਥ ਜੋੜ ਸਿਰ ਨਿਜਾਇ°। ਬੋਲ / ਸਿਰ ਨਿਵਾਂ ਕੇ
ਭਏ ਪ੍ਰਸੰਨ ਤਬ ਸਤਿਗੁਰੂ ਲੀਨੋ ਚਰਨਨ ਲਾਇ।੧।

ਚੌਪਈ : ਸਤਿਗੁਰ ਕਹੀ ਸਿਖ ਬਨਨੋ ਔਖਾ। ਮਨ ਤਨ ਧਨ ਰਖ ਹੋਇ ਨਾ ਤੋਖਾ°। ਡਰ, ਸੰਸਾ
ਸਿੱਖ ਬਨੈ ਜਬ ਖੋਏ ਭਰਮ। ਸਿੱਖ ਬਨਨ ਕੈ ਕਠਨ ਸੁ ਕਰਮ।੨।
ਸਿੱਖ ਹੋਇ ਜੋ ਆਪਾ ਖੋਵੈ। ਮੇਟ ਕੁਲੈ° ਨਿਜ ਗੁਰ ਕੁਲ ਹੋਵੈ। ਵੰਸ, ਕੁਟੰਬ
ਜਿਮ ਕਰ ਕੀਟ° ਨਿਜ ਕੁਲੈ ਤਿਆਗੈ। ਭਵੈ ਭਰਿੰਗੀ[3] ਉਸ ਕੁਲ ਲਾਗੈ।੩। ਪਤੰਗਾ

ਦੋਹਰਾ : ਵਾਲੋਂ ਨਿਕੀ ਖੰਨਯੋ ਤਿੱਖੀ° ਹੈ ਸਿੱਖੀ ਕੀ ਰੀਤਿ। ਖੰਡੇ ਦੀ ਧਾਰ
ਸਿਰ ਤੇ ਪਰੇ° ਸੇਵਾ ਕਰੇ ਤਊ ਡਰੇ ਮਧ ਚੀਤ°।੪। ਬਹੁਤ / ਮਨ ਵਿੱਚ ਨਿਮਾਣਾ
ਜੋ ਆਖੀ ਸਤਿਗੁਰ ਉਸੈ ਸੋ ਉਨ ਲੀਨੀ ਮਾਨ।
ਧਰਯੋ ਸੁ ਬੰਦਾ ਨਾਮ ਤਿਸ ਤਿਨ ਕਰ ਲੀਯੋ ਪ੍ਰਮਾਨ°।੫। ਪਰਵਾਨ, ਮੰਨ ਲਿਆ

ਚੌਪਈ : ਬਾਰ ਬਾਰ ਬੰਦੇ ਪਗ ਪਰਯੋ°। ਤੌ ਸਤਿਗੁਰ ਸਿਰ ਪੈ° ਹਥ ਧਰਯੋ। ਪੈਰਾਂ ਉਤੇ / ਸਿਰ ਉੱਤੇ
ਬੰਦੈ ਕਹੀ ਕਿਛ ਆਗਯਾ ਦੇਹੁ। ਖਿਜਮਤ° ਹਮੈ ਕੋਊ ਬਖ਼ਸ਼ੇਹੁ।੬। ਸੇਵਾ

---

੧. ੧੪ਵੇਂ ਛੰਦ ਦਾ ਇਕ ਬੰਦ ਉਪਲਬਧ ਨਹੀਂ।
੨. ਭਗਤੀਆ : ਹਿੰਦੂ ਮੰਦਰਾਂ ਵਿੱਚ ਭਜਨ ਗਾਉਣ ਵਾਲੇ ਨੂੰ ਭਗਤੀਆ ਕਹਿੰਦੇ ਹਨ।
੩. ਭਰਿੰਗੀ : ਇਕ ਪ੍ਰਕਾਰ ਦੀ ਤਿਤਲੀ ਜੋ ਪਤੰਗਿਆਂ ਨੂੰ ਆਪਣੇ ਵਰਗਾ ਕਰ ਲੈਂਦੀ ਹੈ।

 

ਸਤਿਗੁਰ ਕਹੀ ਤੁਮ ਜੋਗ ਯਹਿ ਕਾਰ। ਜਾ ਸਾਹਿਬਜ਼ਾਦਨ ਘਾਤੀ° ਮਾਰ। *ਸਾਹਿਬਜ਼ਾਦਿਆਂ ਦੇ ਕਾਤਲ*
ਸ੍ਰਿਹੰਦ ਕੋ ਮਾਰ ਫਿਰ ਮਾਰੀਂ ਪਹਾਰ°। ਸਤਿਗੁਰ ਸੌਂਪੀ ਤਿਸ ਯਹ ਕਾਰ।੭। *ਪਹਾੜਾਂ ਦੀਆਂ ਰਿਆਸਤਾਂ*
ਸਿੱਖਨ ਰੱਖ ਅਸਿੱਖ ਸੰਘਰੀਓ°। ਦਾਸ ਹੋਇ ਤਾਂ ਉਸੈ ਉਬਰੀਓ°। *ਸੰਘਾਰ, ਮਾਰਨਾ / ਉਧਾਰ, ਰੱਖਿਆ*
ਦਿਲੀਓਂ ਲਗ ਕਰ ਦੰਗਾ ਮਚਾਵੋ। ਪੰਜਾਬ ਪ੍ਰਬਤ ਸਭ ਧੂੜ ਮਿਲਾਵੋ।੮।

ਦੋਹਰਾ : ਖਿਰਛਨ ਕੇ ਸਿਰ ਜੋ ਲਗੇ ਕਹਿ ਬੰਦੋ[1] ਉਸ ਜੱਗ।
ਹਮਰੋ ਬੰਦੋ ਤੂੰ ਬਨ ਸੋ ਤੂੰ ਜਾਇਂ ਪਤਸ਼ਾਹੀ ਲੱਗ°।੯। *ਮੁਗਲਾਂ ਦੀ ਬਾਦਸ਼ਾਹੀ ਉਪਰ ਚੜ੍ਹ*

ਦੋਹਰਾ : ਸਤਿਗੁਰ ਆਖੀ ਜੋ ਬੰਦੈ ਸੁ ਉਨ ਕਰੀ ਮਨਜ਼ੂਰ।
ਪਰਗਟ ਹੋਈ ਜਗਤ ਗਲ ਕੀਯੋ ਬੰਦਾ ਭਰਪੂਰ°।੧੦। *ਸ਼ਕਤੀ ਨਾਲ ਨਿਹਾਲ, ਸਮਰੱਥ*
ਬੰਦੇ ਗੁਰ ਖੰਡਾ ਦਯੋ ਲਯੋ ਉਨੈਂ ਗਲ ਪਾਇ।
ਖਾਲਸੇ ਦੇਖ ਸੁ ਵਿਟਰਿਓ° ਤਿਨ ਖੰਡੋ ਲਯੋ ਛਿਨਾਇ°।੧੧। *ਇਨਕਾਰੀ / ਖੋਹ ਲਿਆ*

ਚੌਪਈ : ਤਬ ਫਰਯਾਦ ਉਨ ਗੁਰ ਪਹਿ ਕਰੀ। ਸਤਿਗੁਰ ਹਸ ਹਸ ਚਿਤ ਬਿਚਰੀ।
ਚੀਜ ਆਪਨੀ ਇਨੈਂ ਸੰਭਾਰੀ°। ਭਯੋ ਖਾਲਸੋ ਅਬ ਕਲ ਧਾਰੀ°।੧੨। *ਸੰਭਾਲੀ / ਸ਼ਕਤੀਸ਼ਾਲੀ*
ਬਖਸ਼ੈ ਬੰਦੇ ਕੋ ਪੰਜ ਤੀਰ। ਕਹਯੋ ਸਤਿਗੁਰ ਇਹ ਪੰਜ ਹੈਂ ਬੀਰ।
ਪੜੈ ਲੋੜ ਜਿਤ ਵਲ ਤੁਹਿ ਆਇ। ਇਨ ਮੈਂ ਤੇ ਇਕ ਦਈਂ ਚਲਾਇ।੧੩।
ਪੌਣ ਵਗੇ ਬਹੁ ਧੂੜ ਉਡਾਇ। ਦੁਸ਼ਮਨ ਦ੍ਰਿਸ਼ਟ° ਅੰਧ ਹੁਇ ਆਇ। *ਦ੍ਰਿਸ਼ਟੀ, ਨਜ਼ਰ*
ਉਲਟੈ ਫੌਜ ਪੌਨ ਪਲਟਾਇ। ਦੁਸ਼ਮਨ ਮਾਰ ਫਤੇ ਜੰਗ ਪਾਇ।੧੪।

ਦੋਹਰਾ : ਜੋਇ ਸਿਖ ਤੁਮ ਆ ਮਿਲੈ ਤਿਨ ਤੂੰ ਲਈਂ ਮਿਲਾਇ।
ਆਦਰ ਦੈ ਦੈ ਭਾਂਤਿ ਭਲ° ਆਗੇ ਦਯੋ ਚੜ੍ਹਾਇ।੧੫। *ਭਲੀ ਭਾਤ, ਭਲੀ ਪ੍ਰਕਾਰ*

ਚੌਪਈ : ਸਿੰਘ ਮਝੈਲਨ ਲਈਂ ਬੁਲਾਇ। ਉਨ ਕੋ ਮੁਹਰੇ ਲੀਜੋ ਲਾਇ।
ਓਇ ਹੈਂ ਮਹਾਂ ਸੂਰ° ਅਤਿ ਹਠੀ°। ਉਨ ਤੇ ਫੌਜ ਤੁਰਕ ਜਾਇ ਨਠੀ।੧੬। *ਸੂਰਮੇ / ਹੌਸਲੇ ਵਾਲੇ*
ਓਇ ਹੈਂ ਸੂਰ ਮਹਾਂ ਬਲਵਾਨ। ਉਨ ਪੈ ਹੈਂ ਸਤਿਗੁਰ ਮਿਹਰਵਾਨ।
ਓਇ ਹੈਂ ਗੁਰ ਨਿਜ ਪ੍ਰਣ ਕੇ ਪੂਰੇ°। ਓਇ ਸੂਰਨ ਮੈਂ ਹੈਂ ਅਤਿ ਸੂਰੇ।੧੭। *ਕਸਮ, ਗੁਰੂ ਦੀ ਸਹੁੰ ਉਤੇ ਪੂਰੇ*
ਓਇ ਨਿਜ ਅਪਨੇ ਗੁਰ ਕੇ ਭਗਤੁ। ਉਨ ਮੈਂ ਹੈਂ ਸਭ ਹਮਰੀ ਸ਼ਕਤਿ।
ਉਨਕੋ ਹਮ ਬਖ਼ਸੀ ਗੁਰਿਆਈ। ਹਮ ਬਖ਼ਸ਼ੀ ਉਨ ਲਈ ਸੰਭਾਈ।੧੮।
ਹਮ ਮੈ ਉਨ ਮੈਂ ਭੇਦ ਕਿਛ ਨਾਹਿ। ਉਨ ਮੈਂ ਹਮ ਓਇ ਹਮਰੇ ਮਾਂਹਿ।
ਐਸੇ ਬੰਦਾ ਦਯੋ ਸਮਝਾਇ। ਚੰਗੀ ਵਿਧ° ਵਹਿ ਚਹੈ ਕਮਾਇ।੧੯। *ਵਿਧੀ, ਰੀਤੀ*

ਦੋਹਰਾ : ਜਬ ਸਤਿਗੁਰ ਆਗਯਾ ਦਈ ਬੰਦੇ ਪੰਜਾਬੇ ਜਾਣ।
ਸਹਿਬਜ਼ਾਦੈ ਜਿਨ ਘਏ° ਤਿਨ ਕੋ ਕਰਨੈ ਘਾਣ°।੨੦। *ਘਾਏ, ਮਾਰਨ ਵਾਲੇ / ਘਾਤ ਕਰਨ*

---

੧. ਬੰਦੋ : ਅਮਰ ਵੇਲ, ਇਕ ਪੌਦਾ, ਜਿਸ ਦੇ ਬਿਰਛ ਉਪਰ ਚੜ੍ਹ ਜਾਣ ਨਾਲ ਬਿਰਛ ਦਾ ਨਾਸ ਹੋ ਜਾਂਦਾ ਹੈ।

ਚੌਪਈ : ਜੋ ਜੋ ਆਗਯਾ ਸਤਿਗੁਰ ਦਈ। ਸੋ ਬੰਦੈ ਕਾਗਜ਼ ਲਿਖ ਲਈ।
ਹਮਰੋ ਸੰਗ ਭੇਜੀਓ ਸੋਊ। ਬਤਾਵੈ ਸਿਖ ਅਸਿਖੋ° ਜੋਊ°।੨੧। *ਸਿੰਘ ਤੇ ਅਸਿੰਘ ਵਿੱਚ ਫ਼ਰਕ / ਨਿਰਣਾ*
ਤਬ ਸਤਿਗੁਰੂ ਸਿੰਘ ਪੰਜਾਬੀ ਬੁਲਾਏ। ਸੋ ਬੰਦੈ ਕੇ ਸਾਥ ਰਲਾਏ।
ਦੁਸਟ ਸਿਖਨ ਕੋ ਜਾਣਨ ਵਾਰੇ। ਰਹਿਤ ਹਜੂਰ ਥੇ ਗੁਰੂ ਪਿਆਰੇ।੨੨।[1]
ਬਾਜ ਸਿੰਘ ਬਲ ਮੀਰ ਪੁਰ ਪੱਟੀ ਵਾਰੋ। ਸਤਿਗੁਰ ਸੰਗ ਦਏ ਭਾਈ ਚਾਰੋਂ।
ਔਰ ਚੜ੍ਹਾਏ ਬਡ ਸਿਦਕ ਵਾਰੇ। ਰਹਤ ਹਜੂਰ ਥੇ ਗੁਰੂ ਪਿਆਰੇ।੨੩।
ਮਝੈਲ ਸਿੱਖਨ ਕੋ ਲਿਖੀ ਅਰਦਾਸ°। ਦੇਖਤ ਆਯੋ ਬੰਦੈ ਕੇ ਹੀ ਪਾਸ। *ਪੱਤਰ, ਖ਼ਤ*
ਜੋ ਹੈਂ ਦੋਖੀ ਖਾਲਸੇ ਭਾਰੇ। ਜਿੰਨੇ ਸ਼ਾਹਬਜ਼ਾਦੇ ਹੈਂ ਮਾਰੇ।੨੪। *ਵਿਰੋਧੀ*
ਕਰਯੋ ਖੋਟ° ਜਿਨ ਪਰਬਤ ਵਾਰਨ°। ਤਿਨਕੋ ਲੂਟੋ ਖੂਬ ਪਹਾਰਨ। *ਧੋਖਾ / ਪਹਾੜੀ ਰਾਜਿਆਂ ਨੇ*
ਪ੍ਰਿਥਮ ਬਜੀਦੈ° ਲੀਜੇ ਮਾਰ। ਬਹੁਤ ਮੁਰਦਾ ਤਿਹਿ ਕਰਯੋ ਖੁਵਾਰ।੨੫। *ਵਜ਼ੀਰ ਖ਼ਾਨ ਸੂਬਾ ਸਰਹਿੰਦ*

ਦੋਹਰਾ : ਕੀਲਾ ਗਾਂਡ ਗਡਾਇ ਕੈ ਗੇਲ ਵਹਿੜਕੇ ਘਿਸਟਾਇ।
ਫੇਰ ਚੁਫੇਰੇ ਫੌਜ ਕੋ ਦੀਜੈ ਉਸੇ ਜਲਾਇ।੨੬।[2]

ਚੌਪਈ : ਤਬੈ ਖਾਲਸੇ ਕਰੀ ਅਰਦਾਸ। ਹਾਥ ਜੋੜ ਸ੍ਰੀ ਸਤਿਗੁਰ ਪਾਸ।
ਹਜੂਰੋਂ ਪਤਿਸ਼ਾਹੀ ਖਾਲਸੇ ਦਈ। ਹਜੂਰੋਂ ਮੁਖੋਂ ਕਈ ਵਾਰ ਬਖ਼ਸ਼ਈ।੨੭।
ਖਾਲਸੋ ਮਾਰੈ ਤੁਰਕਨ ਤੁਮ ਤਾਣੈ°। ਤੁਰਕ ਗਏ ਹਮ ਦਰਗਾਹੀਂ ਜਾਣੈ। *ਸ਼ਕਤੀ, ਤਾਕਤ*
ਜੌ ਬੰਦਾ ਪਾਤਸ਼ਾਹੀ ਚਾਹੈ। ਤਬ ਹਮ ਦਲੈ ਨ ਇਨ ਕੈ ਰਾਹੈ°।੨੮। *ਜਿਸ ਦੇ ਨਾਲ ਨਹੀਂ ਰਹਿੰਦੇ*

ਦੋਹਰਾ : ਸਤਿਗੁਰ ਸੁਨੀਓ ਖੁਸ਼ ਭਏ ਸੋਊ ਬੰਦੇ ਕਹਿ ਦੀਨ।
ਤੂੰ ਨਾ ਮੰਨੈ ਜਬ ਖਾਲਸੈ ਤਬ ਹੁਵੈਗੀ ਤੁਮਰੀ ਹੀਨ°।੨੯। *ਹਾਨੀ, ਹੇਠੀ*
ਜੋ ਤੂੰ ਸਿੰਘਨ ਖੁਸ਼ ਰਖੇਂ ਤੌ ਰਹੈਂ ਸਦਾ ਤੂੰ ਸੁੱਖਿ।
ਜੇ ਤੂੰ ਸਿੰਘਨ ਦੁਖ ਦੇਵੈਂ ਤੌ ਤੂੰ ਪਾਵੈਂ ਦੁੱਖ।੩੦।

ਚੌਪਈ : ਤਬ ਬੰਦੇ ਮਨਜੂਰ ਸੁ ਕਰੀ। ਤੁਰਯੋ ਖਾਲਸੋ ਉਸ ਹੀ ਘਰੀ°। *ਉਸ ਵੇਲੇ*
ਚਿੱਠੇ ਹਜੂਰੀ° ਲਦੇ ਲਿਖਾਇ। ਮੱਧ ਪੰਜਾਬ ਜੁ ਸਿੰਘ ਰਹਾਇਂ।੩੧। *ਹੁਕਮਨਾਮੇ, ਚਿੱਠੀਆਂ*

ਦੋਹਰਾ : ਜੋ ਆਇ ਮਿਲੈ ਸੁ ਖਾਲਸੈ ਪਤਿਸਾਹੀ ਬੰਡਾ° ਲੇਹਿ। *ਹਿੱਸਾ*
ਜੋ ਆਇ ਰਲੈ ਨ ਖਾਲਸੈ ਰੱਯਤ° ਤਿਸੈ ਬਣੇਹੁ°।੩੨। *ਪਰਜਾ, ਦਾਸ / ਬਣਾ ਲਓ*

ਚੌਪਈ : ਤਬ ਹੀ ਬੰਦੈ ਬੰਧੇ ਹਾਥਿ°। ਹਮ ਮਾਨੇਗੇ ਸਿੰਘਨ ਬਾਤ। *ਹੱਥ ਜੋੜ ਕੇ*
ਭੀੜ ਪੜੈ ਜਹਿਂ ਹਮ ਪਰ ਆਇ। ਤਹ ਤੁਮ ਕਰਨੀ ਬਨਹੁ ਸਹਾਇ°।੩੩। *ਸਹਾਇਤਾ*

---

੧. ਛਪੇ ਸੰਸਕਰਣ ਵਿੱਚ ਛੰਦ ਨੰ: ੨੨ ਇਸ ਪ੍ਰਕਾਰ ਹੈ :
ਤਬ ਗੁਰ ਸਿੰਘ ਮਝੈਲ ਰਲਾਏ। ਬਾਬੇ ਬਿਨੋਦ ਸਿੰਘ, ਕਾਨ੍ਹ ਸਿੰਘ ਚੜ੍ਹਾਏ।
ਦਯਾ ਸਿੰਘ ਔ ਤਿਨ ਸਿੰਘ ਭਲੇ। ਭੇ ਹਜੂਰ ਭੁਜੰਗੀ ਸੰਗ ਬੰਦੇ ਘਲੇ।੨੨।
੨. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ, ਦੇਖੋ ਪੰਨਾ ੬੨.

ਰਿੱਧਿ ਸਿੱਧਿ ਕਿਛ ਹਮ ਭੀ ਦੱਯੈ। ਜਿਮ ਪਤਿਆਰੋ° ਜਗ ਮੈਂ ਪੱਯੈ। — *ਨਿਸ਼ਚਾ, ਤਸੱਲੀ*
ਜੌ ਮੈਂ ਕਰੌਂ ਸਿਘਨ ਸੌਂ ਧ੍ਰੋਹੁ°। ਤੌ ਮੈਂ ਲਯੋ ਅਗਲੀ ਧ੍ਰੋਹੁ ।੩੪। — *ਧਰੋਹ, ਧੋਖਾ*
ਤਿਸ ਕੌ ਸਤਿਗੁਰ ਯੌ ਪੁਨ° ਕਹੀ। ਸੌਂਪ ਸਭੀ ਹਮ ਖਾਲਸੈ ਦਈ। — *ਫਿਰ*
ਹਮਨੈ ਖਾਲਸੇ ਤੂੰ ਭੀ ਰਲਾਯਾ। ਤੈਂ ਭੀ ਖਾਲਸਯੋਂ ਵੰਡਾ° ਪਾਯਾ ।੩੫। — *ਹਿੱਸਾ*
ਪੰਜ ਸਿੰਘ ਲੈ ਕੇ ਤੂੰ ਸਾਥ। ਕਰ ਅਰਦਾਸ ਪੂਰੀ ਹੋਇ ਬਾਤ।
ਯੌ ਸੁਨ ਬੰਦੇ ਕਰੀ ਚੜ੍ਹਾਈ। ਡੇਰਾ ਤੋਰਯੋ ਸਿਰਹੰਦੈ ਦਾਈ° ।੩੬। — *ਵੱਲ*

## ੩੦. ਬੰਦੇ ਜੀ ਕੇ ਨਿਸਚੇ ਕੋ ਪ੍ਰਸੰਗ

ਦੋਹਰਾ : ਤੌ ਚਿਤ ਬੰਦੈ ਇਮ ਅਈ ਅਬ ਲੀਜੈ ਬਚਨ ਪ੍ਰਤੋਇ°। — *ਅਜ਼ਮਾਉਣਾ*
ਸਦ ਸਿੰਘਨ ਦਿਵਾਨ ਲਗਾਇ ਕੈ ਬਿੱਚੈਂ° ਆਪ ਖਲੋਇ ।੧। — *ਵਿੱਚ*

ਚੌਪਈ : ਸਤਿਗੁਰ ਬਚਨ ਅਬ ਲੱਯੈ ਪਰਤਾਈ। ਸਿੱਖ ਪੰਜ ਤਿਨ ਲਏ ਬੁਲਾਈ।
ਹਾਥ ਜੋੜ ਵਿਚ ਆਪ ਖਲੋਯੋ। ਸੂਬਤ੍ਰ ਖਾਲਸੋ° ਇਕ ਮਨ ਹੋਯੋ ।੨। — *ਸਰਬੱਤ ਖਾਲਸਾ*
ਨਹੀਂ ਖਰਚ ਅਬ ਹਮਰੇ ਪਾਸ। ਆਵੈ ਖਰਚ ਯੌਂ ਕਰੀ ਅਰਦਾਸ।
ਆਏ ਲੁਬਾਣੇ° ਲਗ ਗਈ ਲਾਰ। ਦਯੋ ਦਸਵੰਧ ਉਨ ਕਈ ਹਜ਼ਾਰ ।੩। — *ਵਣਜਾਰੇ ਸਿੱਖ*
ਸੋਊ ਬੰਦੈ ਆਇ ਆਗੈ ਧਰਯੋ। ਕਰਾਇ ਅਰਦਾਸ ਬੰਦੇ ਹਕ ਫਰਯੋ°। — *ਛਡਾ ਦਿੱਤਾ*
ਬੰਦੇ ਬਧੀ° ਖਾਲਸੇ ਪ੍ਰੀਤ। ਨਿਸਚੈ ਭਯੋ ਬੰਦੈ ਮਧ ਚੀਤ° ।੪। — *ਵਧ ਗਈ / ਮਨ ਵਿੱਚ*
ਬੰਦਾ ਖਾਲਸੇ ਦੀਵਾਨ ਲਗਵਾਵੈ। ਵਾਹਿਗੁਰੂ ਕੀ ਫਤੇ ਬੁਲਾਵੈ।
ਅਕਾਲ ਉਸਤਤਿ ਵਾਰ ਚੰਡੀ ਪੜ੍ਹਾਵੈ। ਅਕਾਲ ਅਕਾਲ ਕਾ ਜਾਪ ਜਪਾਵੈ ।੫।[1]

ਦੋਹਰਾ : ਬੰਦਾ ਪੰਜਾਬਹਿ° ਕੋ ਚੜ੍ਹਯੋ ਲਯੋ ਖਾਲਸੋ ਸਾਥ। — *ਪੰਜਾਬ ਵੱਲ ਨੂੰ*
ਲੈਨ ਬੈਰ ਗੁਰ ਸੁਤਨ° ਸੁਨ ਆ ਟੇਕੈਂ ਸਿਖ ਮਾਥ° ।੬। — *ਪੁੱਤਰਾਂ / ਮੱਥਾ*

ਚੌਪਈ : ਜਹਿਂ ਬੰਦਾ ਆਨ ਪਲਕ° ਖਲੋਵੈ। ਰਿਧਿ ਆਨ ਉਹਾਂ ਸਿੱਖਨ ਢੋਵੈ। — *ਛਿਣ ਪਲ*
ਜੋਊ ਬੀਰ ਬੰਦੈ ਥੇ ਪਾਸ। ਆਵੈਂ ਸਿੱਖਨ ਸੁਨ ਅਰਦਾਸ ।੭।[2]
ਯੌ ਕਰ ਬੰਦੇ ਭਈ ਪ੍ਰਤੀਤ। ਤਬ ਬੰਦਾ ਭਯੋ ਨਿਸਚਲ ਚੀਤ°। — *ਦ੍ਰਿੜ੍ਹ ਚਿਤ*
ਪੂਤ ਮੰਗੈ ਤਿਸ ਦ੍ਵਾਏ ਪੂਤ। ਦੂੱਧ ਮੰਗਤ ਦੇ ਦੂੱਧ ਬਹੂਤ ।੮।
ਜੇਕਰ ਕੋਈ ਦੁਖੀਆ ਆਵੈ। ਕਰ ਅਰਦਾਸ ਤਿਸ ਦੂਖ ਮਿਟਾਵੈ।
ਵਾਹਿਗੁਰੂ ਕਾ ਜਾਪ ਜਪਾਵੈ। ਜੋ ਮਾਂਗੈ ਤਿਸ ਸੋਊ ਦਿਵਾਵੈ ।੯।
ਐਸੀ ਜਗ ਮੈਂ ਪਰ ਗਈ ਧਾਂਕ°। ਆਇ ਮਿਲੈਂ ਰਾਣਾ ਔ ਰਾਂਕ°। — *ਦਬਦਬਾ / ਰਾਜਾ ਤੇ ਰੰਕ*
ਦੂਰਹਿ ਤੇ ਜੋ ਨਿੰਦਤ° ਆਵੈ। ਹੁਇ ਨੇੜੈ ਵਹੁ ਚਰਨੀ ਪਾਵੈ ।੧੦। — *ਨਿੰਦਕ, ਵਿਰੋਧੀ*

---

੧. ਛਾਪੇ ਵਿੱਚ ਇਸ ਛੰਦ ਦਾ ਪਾਠ ਇਉਂ ਹੈ :
ਬੰਦੇ ਖਾਲਸੈ ਦਿਵਾਨ ਲਗਾਵੈ। ਅਕਾਲ ਉਸਤਤਿ ਵਾਰ ਚੰਡੀ ਪੜ੍ਹਾਵੈ।
ਅਕਾਲ ਅਕਾਲ ਕਾ ਜਾਪ ਜਪਾਵੈ। ਵਾਹਿਗੁਰੂ ਵਾਹਿਗੁਰੂ ਸਦਾ ਮੁਖ ਗਾਵੈ ।੫। (ਪੰਨਾ ੯੩)
੨. ਛੰਦ ਨੰ: ੭ ਦਾ ਦੂਸਰਾ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

ਜਹਿਂ ਬੰਦਾ ਆਇ ਡੇਰਾ ਕਰੇ। ਕਾਢ ਮੋਹਰ ਸੋ ਤਹਿਂ ਬਹੁ ਧਰੇ।
ਦੀਵੇ ਪਾਵੈ ਤੇਲੀ ਤੇਲ। ਇਕ ਮੋਹਰ ਤਿਹ ਦੇਵੈ ਮੇਲ°।੧੧। *ਮੁੱਲ, ਕੀਮਤ*
ਠੂਠੀ ਭਾਂਡਾ ਲਯਾਵੈ ਘੁਮਯਾਰ। ਦੇਵੈ ਮੋਹਰ ਕਢ ਖੀਸਯੋਂ ਡਾਰ।
ਲਕੜੀ ਚੂਹੜੇ ਲਯਾਵੈ ਜੋਈ। ਮੋਹਰ ਖੀਸਯੋਂ ਦੇਵੈ ਓਈ।੧੨।

ਦੋਹਰਾ : ਖਾਲੀ ਕਿਸੇ ਸੁ ਨਹਿ ਛਡੇ ਮੋਹਰੁ ਸੁ ਦਏ ਫੜਾਇ।
ਜੋ ਆਵੈ ਔ ਸਜੁਦਾ° ਹੁਇ ਤਿਹ ਸੰਗ ਲਏ ਚੜ੍ਹਾਇ।੧੩। *ਬਸਤਰ ਦਸਤਰ ਸਮੇਤ*

## ੩੧. ਬੰਦੈ ਜੀ ਕੈ ਪ੍ਰਚੈ ਕੋ ਪ੍ਰਸੰਗ

ਦੋਹਰਾ : ਬੰਦੇ ਪੈ ਸੁਨ ਮਾਲ ਬਹੁ ਪਰੀ° ਰਾਹਿ ਬੜਿ ਧਾੜ°। *ਪਈ / ਧਾੜਵੀਆਂ ਦੀ ਟੋਲੀ*
ਸਿੰਘਨ ਨੇ ਫੜ ਸੋ ਲਏ ਕੂਟ ਲੂਟ ਔ ਮਾਰ।੧।

ਚੌਪਈ : ਜਿਸ ਨਿਸ ਚੋਰ ਧਾੜ ਕੋ ਆਵੈ। ਸੋ ਪਹਿਲੇ ਖਾਲਸੇ ਬੰਦਾ ਬਤਾਵੈ।
ਰਹੈਂ ਤਯਾਰ ਉਸ ਲੇਵੈਂ ਮਾਰ। ਇਮ ਖਾਲਸੇ ਸੋਂ ਵਧਯੋ ਪਿਆਰ।੨।

ਦੋਹਰਾ : ਸੁਣ ਬਾਣੀ ਖੁਸ਼ੀਆਂ ਕਰੈਂ ਸਿੰਘਨ ਕੌ ਹਿਤ ਲਾਇ।
ਅਬੈ ਬਜੀਦੈ° ਮਾਰਹੌਂ ਸਭ ਲੋਕਨ ਦਿਖਲਾਇ।੩। *ਵਜੀਰ ਖ਼ਾਨ*

ਚੌਪਈ : ਅਬ ਬੰਦਾ ਇਮ ਸਿੰਘਨ ਕਹੈ। ਸੱਦੋ ਸਿੰਘ ਜੁ ਪਾਛੇ ਰਹੈ°। *ਪਿੱਛੇ ਰਹੇ*
ਆਇ ਕਰੈਂ ਜੋ ਗੁਰ ਕਹਯੋ ਕਾਜ°। ਫੇਰ ਲੇਹਿਂ ਸੌਈ ਭੂਮਹਿ ਰਾਜ°।੪। *ਕੰਮ, ਕਾਰਜ / ਧਰਤੀ ਦਾ ਰਾਜ*
ਤਬ ਬੰਦਾ ਆਇ ਬਾਂਗਰ[1] ਬੜਾ। ਤਾਂਹਿ ਮਾਜਰਾ° ਥਾ ਇਕ ਅੜਾ। *ਇਕ ਪਿੰਡ*
ਆਈ ਮਾਰਨ ਤਿਸ ਇਕ ਧਾੜ। ਸੁਨ ਲਇਓ ਪਿੰਡ ਹੋਣੋ ਉਜਾੜ।੫।
ਬੰਦੇ ਦੇਖ ਦਈ ਬਹੁ ਧੀਰ°। ਵੈ ਜਾਣੈ ਕਯਾ ਕਰੁਗੁ ਫਕੀਰ। *ਧੀਰਜ, ਧਰਵਾਸ*
ਤੀਮੀਂ° ਮਰਦ ਬਹੁ ਝਾੜੀਂ ਬੜੇ°। ਰਹੇ ਬੰਦੈ ਪੈ ਸਿਖ ਹੀ ਖੜੇ।੬। *ਤੀਵੀਆਂ, ਔਰਤ / ਝਾੜਾਂ ਵਿੱਚ ਜਾ ਲੁਕੇ*

ਦੋਹਰਾ : ਬੰਦੈ ਕੈ ਮੁਖ ਕਹਿਣ ਕੋ ਓਇ ਕਥ ਕਰੈਂ ਪ੍ਰਤੀਤ।
ਸੋ ਬੰਦੈ ਔਰੇ ਠਟੀ° ਮੱਧ ਸੁ ਅਪਨੇ ਚੀਤ।੭। *ਦਿਲ ਹੀ ਸੰਕਲਪ, ਵਿਚਾਰ*

ਚੌਪਈ : ਪਕੜ ਪੈਂਚ ਬੰਦੈ ਨੇ ਲਏ। ਕੋਠੇ ਕੇ ਮੱਧ ਸਭ ਅੜਏ°। *ਬੰਦ ਕਰ ਦਿੱਤੇ*
ਤੌ ਲੌ ਧਾੜ ਪਿੰਡ ਆਇ ਵੜੀ। ਬੰਦੇ ਵਲ ਸਭ ਦੇਖੈ ਖੜੀ।੮।
ਉਠ ਬੰਦੇ ਕਹੀ ਮਾਰੋ ਧਾੜ। ਮਾਰਨ ਆਏ ਤਿਨੈ ਲਯੋ ਮਾਰ।
ਯੋ ਸੁਨਿ ਸਿੰਘਨ ਹੱਲਾ ਕੀਯੋ। ਪਕੜ ਸੁਦਾਰ ਧਾੜ ਕੋ ਲੀਯੋ।੯।
ਔ ਜੋ ਉਸੈ ਛੁੜਾਵਨ ਆਵੈ। ਸੋਊ ਊਹਾਂ ਆਪ ਫਸ ਜਾਵੈ।
ਓਇ ਮਾਰੈਂ ਸੇਲੇ ਤਲਵਾਰ°। ਢੀਮਨ° ਸੰਗ ਸਿੰਘ ਲੇਵੈਂ ਮਾਰ।੧੦। *ਬਰਛੇ ਤੇ ਤਲਵਾਰਾਂ / ਢੀਮਾਂ*

---

੧. **ਬਾਂਗਰ :** ਘੱਗਰ ਦਰਿਆ ਦੇ ਖੱਬੇ ਹੱਥ ਦਾ ਇਲਾਕਾ ਜਿਸ ਵਿੱਚ ਅਜੋਕੇ ਹਰਿਆਣਾ ਪ੍ਰਾਂਤ ਦੇ ਜੀਂਦ, ਨਰਵਾਨਾ, ਟੋਹਾਨਾ ਆਦਿ ਨਗਰ ਸ਼ਾਮਲ ਹਨ।

ਐਸਾ ਅਚੰਭਾ ਊਹਾਂ ਭਇਆ। ਉਨਕੋ ਸ਼ਸਤਰ ਨਾਂਹਿ ਚੁਭਇਆ°। ਕੋਈ ਜ਼ਖ਼ਮੀ ਨਹੀਂ ਹੋਇਆ
ਤੌ ਪਿੰਡ ਲੋਕਨ ਲੀਨੋ ਜਾਚ। ਹੈ ਬੰਦੇ ਮੇਂ ਬਰਕਤ ਸਾਚ°।੧੧। ਸੱਚੀ ਬਰਕਤ, ਸ਼ਕਤੀ
ਤਬ ਉਨ ਲੋਕਨ ਸ਼ਸਤ੍ਰ ਸੰਭਾਰੇ°। ਲੜੇ ਧਾੜਵੀ ਉਨ ਬਹੁ ਮਾਰੇ। ਸੰਭਾਲੇ
ਹੁਤੇ ਪੰਚ ਜੋ ਕੈਦ ਕਰੇ। ਛੋਡ ਦਏ ਤੇ ਉਨ ਬਹੁ ਫਰੇ°।੧੨। ਫੜੇ

ਦੋਹਰਾ : ਕਿਛੁ ਪਕੜ ਕਿਛੁ ਮਰ ਗਏ ਕਿਛੁ ਸ਼ਸਤਰ ਗਏ ਖੁਹਾਇ।
ਤਬ ਬੰਦੈ ਫਿਰ ਯੌਂ ਕਹਯੋ ਚੜ੍ਹ ਮਾਰੋ ਉਸੈ ਗਿਰਾਇ°।੧੩। ਡੇਗ ਦਿਓ

ਚੌਪਈ : ਤਬਹ ਸਿੰਘ ਉਠ ਗੈਲੇ° ਗਏ। ਪਿੰਡ ਛੋਡ ਵਹਿ ਅਗੇ ਨਠਏ°। ਪਿੱਛੇ / ਨੱਠੇ
ਲੁਟੇ ਪਿੰਡ ਉਸ ਡੇਰਾ ਕਯੋ। ਬੰਦੈ ਕੋ ਅਤ ਦਾਬੋ° ਭਯੋ।੧੪। ਦਬਦਬਾ
ਬਾਂਧ° ਬੰਦੇ ਨੇ ਸਭ ਛਡ ਦਈ। ਉਨੈਂ ਉਤੇ ਫਿਰ ਕਿਰਪਾ ਕਈ°। ਬੰਨ੍ਹੇ ਹੋਏ ਕੈਦੀ / ਕੀਤੀ
ਬੰਦੇ ਕਹੀ ਇਨ ਚੀਜ ਭੀ ਦੇਵੋ। ਚਾਂਦੀ ਸੋਇਨੋ ਔ ਧਾਤ ਰਖੇਵੋ।੧੫।

ਦੋਹਰਾ : ਤਬ ਬੰਦਾ ਕੰਧ ਪੈ ਚੜ੍ਹਯੋ ਲਾਤਨ° ਕੂਟੀ° ਸੋਇ। ਲੱਤਾਂ / ਕੁੱਟੇ
ਆਵਤ ਘੋੜੇ ਦਿਸਤ ਹੈਂ ਕਿੱਲੇ ਘੜਾਵੈ ਤੋਇ।੧੬।

ਚੌਪਈ : ਤਬ ਬੰਦੇ ਨੇ ਊਚ ਉਚਾਰੀ। ਕਿੱਲੇ ਰੱਸਨ° ਕੀ ਕਰੋ ਤਿਆਰੀ। ਘੋੜਿਆਂ ਦੇ ਕਿੱਲੇ ਤੇ ਰੱਸੇ
ਆਵੈਂ ਘੋੜੇ ਆਪਹਿ ਅਬੀ°। ਢੀਲ ਨ ਕਰਨੀ ਫੜ ਲਯਾਯੋ ਤਬੀ।੧੭। ਉਸੇ ਵੇਲੇ, ਬਿਨਾ ਦੇਰੀ
ਕਹਿਤ ਬੰਦਾ ਜਬ ਐਸੇ ਭਯਾ। ਜਤਨ ਖਾਲਸੇ ਸੋਈ ਕਯਾ°। ਕੀਤਾ
ਲੋਕ ਚੁਫੇਰੇ ਬੰਦੇ ਘੱਲੇ। ਆਇ ਕਰੋ ਹਮ ਸੌਂ ਸਭ ਗੱਲੇ°।੧੮। ਗੱਲਬਾਤ
ਦੂੱਧ ਦਹੀਂ ਘ੍ਰਿਤ° ਹਮ ਲੈ ਮਿਲੈਂ। ਔਰ ਨ ਮੰਗੋ ਜੋ ਹਮ ਸੰਗ ਭਿਲੈਂ°। ਘਿਉ / ਸਾਥੀ
ਦੇਊ ਤੁਮਕੋ ਮੁਲਕ ਮਿਲਾਇ। ਹੋਵੋ ਖਾਲਸੋ ਤੁਮ ਭੀ ਆਇ।੧੯।

ਦੋਹਰਾ : ਕੌਣ ਮੰਨੇ ਬਿਨ ਭਾਗਿਓਂ° ਭਏ ਫਰਯਾਦੀ ਜਾਇ। ਭਾਗਾਂ, ਕਿਸਮਤ ਤੋਂ ਬਿਨਾ
ਕੈਥਲ[1] ਮੇਂ ਫੁਜਦਾਰ ਥੋ ਲਯਾਏ ਤਿਸੈ ਚੜ੍ਹਾਇ।੨੦।

ਚੌਪਈ : ਕੈਥਲ ਮੈਂ ਖਤ੍ਰੀ ਫੁਜਦਾਰ°। ਕਰਤ ਉਗ੍ਰਾਹੀ ਫੌਜ ਥੋ ਦਾਰ°। ਫ਼ੌਜਦਾਰ
ਫਕੀਰ ਬੰਦੇ° ਹਮ ਲੀਨੇ ਮਾਰ। ਐਸੀ ਲੋਕਨ° ਕਰੀ ਪੁਕਾਰ।੨੧। ਬੰਦਾ ਫ਼ਕੀਰ / ਲੋਕਾਂ
ਉਗ੍ਰਾਹੀ ਬੰਦ ਬੰਦੈ ਤੁਹਿ° ਕਰੀ। ਚੜ੍ਹਯੋ ਸੁਨਤ ਵਹਿ ਉਸ ਹੀ ਘਰੀ°। ਤੇਰੀ / ਉਸੇ ਘੜੀ
ਪੁਕਰੌਂ° ਉਸ ਅਰ ਲੇਵੌਂ ਲੂਟ। ਕਹਯੋ ਮੁਲਕ ਤੁਮ ਦੀਨੀ ਛੂਟ।੨੨। ਪਕੜੋ, ਫੜ ਲਵੋ
ਯੌ ਕਹਿ ਚੜ੍ਹਿਓ ਕੀਨੀ ਧਾਈ। ਬੰਦੇ ਢਿਗ ਵਹਿ ਪਹੁੰਚਯੋ ਆਈ।
ਉਠ ਬੰਦਾ ਵਿਚ ਕੰਧਨ ਵਰਯੋ°। ਕੋਈ ਨ ਨੱਠਨ ਜਤਨ ਯੌ ਕਰਯੋ।੨੩। ਕੰਧਾਂ, ਵਲਗਣ ਵਿਚ ਵੜਿਆ

---

੧. **ਕੈਥਲ :** ਪੁਰਾਤਨ ਕੁਰਕਸ਼ੇਤਰ ਭੂਮੀ ਦਾ ਇਕ ਨਗਰ ਜੋ ਅੱਜ ਕੱਲ ਹਰਿਆਣਾ ਪ੍ਰਾਂਤ ਵਿੱਚ ਹੈ। ਇਸ ਨੂੰ ਯੁਧਿਸ਼ਟਰ ਨੇ ਵਸਾਇਆ ਸੀ। ਭਾਈ ਭਗਤੂ ਦੀ ਵੰਸ਼ ਵਿੱਚੋਂ ਭਾਈ ਦੇਸੂ ਸਿੰਘ ਨੇ ਮੁਲਕ ਮੱਲ ਕੇ ੧੭੬੭ ਈ. ਵਿੱਚ ਕੈਥਲ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਕਵੀ ਸੰਤੋਖ ਸਿੰਘ ਨੇ ਆਪਣੀ ਪ੍ਰਸਿੱਧ ਰਚਨਾ *ਗੁਰ ਪ੍ਰਤਾਪ ਸੂਰਜ ਗ੍ਰੰਥ* ਇਥੋਂ ਦੇ ਰਾਜੇ ਭਾਈ ਉਦਯ ਸਿੰਘ ਦੇ ਦਰਬਾਰੀ ਕਵੀ ਵਜੋਂ ਰਚੀ ਸੀ।

ਜੋਊ ਜਤਨ ਥੋ ਬੰਦੈ ਕਮਾਯੋ। ਸੋਊ ਬੰਦੈ ਸੋ ਸਿੰਘਨ ਸਮਝਾਯੋ।
ਆਏ ਅਸਵਾਰ ਸਾਥ ਸੌ ਚਾਰ। ਲੂਟਨ ਆਏ ਬਾਂਗਰ ਵਾਰ°।੨੪। *ਬਾਂਗਰ ਦੇਸ ਵਾਲੇ*

ਦੋਹਰਾ : ਟੋਲਤ° ਆਪਹਿ ਤਹਿ ਗਯੋ ਜਹਿ ਬੈਠੋ ਬੰਦਾ ਲੁੱਕ। *ਲੱਭਦਾ ਹੋਇਆ*
ਲਗਯੋ ਸੁ ਮੰਦਾ° ਬੋਲਣੇ ਰਹਯੋ ਬੰਦਾ ਕਰ ਚੁੱਪ।੨੫। *ਬੁਰਾ ਭਲਾ*
ਬੰਦੇ ਨੇ ਸਮਝਯੋ ਤਬੈ ਸਭ ਵੜੈ ਇੜਕੈ° ਆਇ। *ਅੜਿੱਕੇ, ਫਸ ਜਾਣ*
ਤਊ ਸਾਰਤ° ਸਿੰਘਨ ਕਈ ਲੁੱਟੋ ਇਨ੍ਹੈਂ ਬਨਾਇ°।੨੬। *ਸੈਨਤ / ਚੰਗੀ ਤਰ੍ਹਾਂ*

ਚੌਪਈ : ਉਨੇ ਸਿੰਘ ਬਾਂਗਨ ਲਪਟਾਇ°। ਤੁਰੈਂ ਨ ਘੋੜੇ ਰਹੇ ਤੁਰਾਇ। *ਘੋੜਿਆਂ ਦੀਆਂ ਵਾਗਾਂ*
ਜੋ ਊਪਰ ਤੇ ਸ਼ਸਤ੍ਰ ਚਲਾਵਨ। ਉਨਕੇ ਸ਼ਸਤ੍ਰ ਨ ਸਿੰਘਨ ਘਾਵਨ°।੨੭। *ਘਾਤ ਕਰਨ*
ਜੌ ਸਿੰਘ ਮਾਰੈਂ ਸੋਟਾ ਡਲਾ°। ਉਨ ਤਨ ਲਾਗੇ ਦੁਖ ਦਾ ਭਲਾ। *ਢੇਲਾ, ਢੀਮ*
ਜੇ ਨੱਠੈਂ ਤੌ ਨਠਨ ਨਾ ਪਾਵੈਂ। ਵਿਚ ਦੇ ਕੰਧਨ° ਘੋੜਯੋਂ ਗਿਰਾਵੈਂ।੨੮। *ਕੰਧਾਂ ਵਿੱਚ ਦੇ ਕੇ*

ਦੋਹਰਾ : ਫੌਜਦਾਰ ਸੋ ਫੜ ਲਯੋ ਘੋੜਯੋਂ ਲਯੋ ਉਤਾਰ।
ਜਿਤਨੋ ਮੰਦਾ ਬੋਲਿਓ ਉਤਨੀ ਕਰੀ ਉਸ ਮਾਰ।੨੯।

ਚੌਪਈ : ਮਿਹਰ ਫੇਰ ਉਸ ਬੰਦੈ ਕਈ°। ਫਿਰ ਫੁਜਦਾਰੀ° ਉਸ ਦੀ ਦਈ। *ਕੀਤੀ / ਫ਼ੌਜਦਾਰੀ*
ਐਸ ਅਚੰਭੋ° ਉਹਾਂ° ਭਯੋ। ਉਹੀ ਹਾਥ ਤੇ ਪੈਸਾ ਲਯੋ।੩੦। *ਕਰਾਮਾਤ / ਉੱਥੇ*
ਤਬੈ ਪਰੀ ਬੰਦੇ ਕੀ ਧਾਂਕ°। ਪਰੀ ਉਗ੍ਰਾਹੀ ਮੁਲਕ ਉਸ ਮਾਕ°। *ਦਬਦਬਾ / (ਮਾਹਿ) ਵਿੱਚ*
ਉਸ ਹੀ ਗੈਲ° ਸੁ ਫੌਜ ਲਗਾਈ। ਉਹੀ ਲਗੀ ਫਿਰ ਕਰਨ ਉਗ੍ਰਾਹੀ।੩੧। *ਪਿੱਛੇ*

## ੩੨. ਪ੍ਰਸੰਗ ਸੇਹਰ ਖੰਡੇ ਕੋ

ਦੋਹਰਾ : ਤਬ ਬੰਦੋ ਚੜ੍ਹ ਉਤਰਿਓ ਸੇਹਰ ਖੰਡੋ[1] ਗ੍ਰਾਮ।
ਚਿੱਠੇ° ਲਿਖੇ ਪੰਜਾਬ ਨੂੰ ਲੈ ਲੈ ਸਿੰਘਨ ਨਾਮ।੧। *ਚਿੱਠੀਆਂ, ਪੱਤਰ*

ਚੌਪਈ : ਤਬ ਬੰਦੇ ਯੌ ਲਿਖ ਫੁਰਮਾਯੋ। ਦੇਸ਼ ਲੈਨ ਗੁਰ ਮੋਰ° ਪਠਾਯੋ°। *ਮੈਨੂੰ / ਭੇਜਿਆ ਹੈ*
ਸਿਰਹੰਦੀਯਨ ਕੀ ਜੜ੍ਹ ਪੁੱਟਣ ਧਾਯਾ। ਪ੍ਰਬਤੀਅਨ° ਕੋ ਮੈਂ ਮਾਰਨ ਆਯਾ।੨। *ਪਹਾੜੀ ਰਾਜੇ*
ਮੈਂ ਹੌਂ ਉਸੀ ਪੁਰਖ ਕੋ ਦਾਸਾ। ਕਰਯੋ ਖਾਲਸੈ ਜਿਸੈ ਪ੍ਰਕਾਸਾ°। *ਪ੍ਰਗਟ*
ਜਿਨ ਗੁਰ ਜੀ ਸੋਂ ਬੈਰ ਕਮਾਯੋ। ਬਦਲੋ ਲੈਨ ਤਿਸੈ ਮੈਂ ਆਯੋ।੩।
ਤਿਨ ਤਿਨ ਕੌ ਮੈਂ ਮਾਰ ਗਵਾਊਂ। ਤੌ ਸਤਿਗੁਰ ਕੋ ਬੰਦਾ ਸਦਾਊਂ।
ਯੌ ਪੁਨ ਖਾਲਸੈ ਲਿਖੀ ਅਰਦਾਸ। ਭੇਜੇ ਜੋ ਗੁਰ ਨਿਜ ਸਿਖ ਖਾਸ।੪।
ਜੋ ਸਤਿਗੁਰ ਸੌਂ ਸਿੱਖ ਹੈ ਸਾਬਤ°। ਸਹਿਬਜ਼ਾਦੇ ਬੈਰਹ ਬਾਬਤ°। *ਪੂਰੇ ਸਿੱਖ / ਵੈਰ ਲੈਣ ਵਾਸਤੇ*
ਆਇ ਦਯੋ ਬੰਦੈ ਕੋ ਸਾਥ। ਗੁਰ ਕੌ ਸਿਖ ਸੋ ਸਿੱਖਨ ਭ੍ਰਾਤ°।੫। *ਭਰਾ, ਭਾਈ*

---

੧. **ਸੇਹਰ ਖੰਡੋ :** ਸੇਹਰੀ ਖੰਡਾ, ਅਸਲ ਵਿੱਚ ਇਹ ਦੋ ਪਿੰਡਾਂ ਸੇਹਰੀ ਤੇ ਖੰਡਾ ਵੱਲ ਇਸ਼ਾਰਾ ਹੈ। ਇਹ ਦੋਨੋਂ ਪਿੰਡ ਖਰਖੋਡ, ਜੋ ਸੋਨੀਪਤ ਤੇ ਰੋਹਤਕ ਦੇ ਵਿਚਕਾਰ ਸਥਿਤ ਹੈ, ਨਜ਼ਦੀਕ ਹਨ।

ਦੋਹਰਾ : ਜੋ ਖਾਲਸੇ ਮੈਂ ਆ ਰਲੇ ਪਤਿਸ਼ਾਹੀਓਂ ਵੱਡਾ ਹੋਇ।
ਜੋ ਖਾਲਸੈ ਸੋਂ ਨਹਿਂ ਮਿਲੈ ਰਹਿ ਪਛਤਾਵਤਾ° ਓਇ।੬। *ਪਛਤਾਉਂਦੇ ਰਹੇ*

ਦੋਹਰਾ : ਕਾਬਲ ਔ ਕੰਧਾਰ ਲੌ ਠੱਠੈ[1] ਭੱਖਰ[2] ਦਾਇ°। *ਵੱਲ*
ਪੂਰਬ ਦੱਖਣ ਉਤਰ ਸੁ ਚਿੱਠੇ ਦਏ ਪਹੁੰਚਾਇ।੭।

ਚੌਪਈ : ਜੋ ਜੋ ਸਿਖ ਹੈ ਗੁਰ ਕੋ ਪੂਰੇ। ਸ਼ਜ਼ਾਦਨ° ਬੈਰ ਲੈਨ ਅਯੋ ਜ਼ਰੂਰੇ। *ਸਾਹਿਬਜ਼ਾਦਿਆਂ ਦਾ*
ਜੋ ਜੀਵਹੁ ਸੋ ਪਾਉਗੁ ਰਾਜ। ਜਾਉਗੁ ਮਰ ਹੋਊਗੁ ਅਗਲੋ ਕਾਜ°।੮। *ਪਰਲੋਕ ਸੁਖਾਲਾ ਹੋਵੇਗਾ*
ਐਸੀ ਭੇਜੀ ਲਿਖ ਅਰਦਾਸ। ਭੇਜੀ ਖਾਲਸੈਂ ਖਾਲਸੈ ਪਾਸ।
ਸੋ ਸੁਨ ਖਾਲਸੇ ਸਿਰ ਪਰ ਧਰੀ। ਤੁਰਤ ਰਲਨ ਕੀ ਤਯਾਰੀ ਕਰੀ।੯।
ਜਿਸੈ ਸਿਖ ਪਹਿ° ਖਰਚ ਨ ਹੋਇ। ਬਿਨਾ ਖਰਚ ਬੰਡ° ਖਾਵੈ ਸੋਇ। *ਪਾਸ / ਵੰਡ ਕੇ*
ਅਸਿਖ° ਸਿਖਨ ਕੋ ਦੇਵੈਂ ਨਾਹੀਂ। ਕਹੈਂ ਸਿੱਖ ਸਭ ਊਹਾਂ ਮਰਾਹੀਂ°।੧੦। *ਗ਼ੈਰ ਸਿੱਖ / ਉੱਥੇ ਮਰਾਂਗੇ*

ਦੋਹਰਾ : ਹੱਥੀਂ ਪੈਰੀਂ ਪੈ ਲਵੈਂ ਕਰ ਦੂਨੇ ਚੌਨ ਕਰਾਰ°। *ਦੂਣਾ-ਚੌਗੁਣਾ ਦੇਣ ਦਾ ਇਕਰਾਰ*
ਜੀਵਤ ਆਵੈਂ ਆਇ ਦਿਵੈਂ ਮੁਏ ਅਗਲੇ ਸੰਸਾਰ।੧੧।

ਚੌਪਈ : ਕਈ ਸਿੱਖ ਦੇਵੈਂ ਗੁਰਸੑਾਰਥ°। ਤਨ ਮਨ ਧਨ ਦੇਹੁ ਗੁਰਹਿ ਪ੍ਰਮਾਰਥ। *ਗੁਰੂ ਨਮਿਤ*
ਮਝੈਲ ਰਸਤੇ ਜੋ ਸਿਧੇ ਤਕਾਵੈਂ। ਤੁਰਕ ਫੌਜ ਬਹੁ ਰਾਹਿ ਰੁਕਾਵੈਂ।੧੨।
ਪਹਿਲੋ ਸਿੰਘ ਬਨਜਾਰੇ° ਰਲੇ। ਫੜ ਹਥ ਬਰਛੇ ਬੈਲ ਲਦ ਚਲੇ। *ਵਣਜਾਰੇ, ਲੁਬਾਣੇ*
ਮਾਲਵੌ[3] ਊਹਾਂ ਥਾਂ ਨੇੜੇ ਦੇਸ। ਓਇ ਭੀ ਮਿਲੇ ਹੁਇ ਬੰਦੇ ਪੇਸ਼।੧੩।
ਔ ਜੋ ਸਿੰਘ ਮਧ ਮਾਝੈ ਪੰਜਾਬੀ। ਤੁਰਕਨ ਲੰਘਨ ਮਧ ਬਹੁਤ ਖਰਾਬੀ।
ਬੰਧ ਜਥਾ ਵਲ ਪ੍ਰਬਤ ਸਿਧਾਏ। ਬੇਲੋ ਓਲੋਂ° ਪ੍ਰਬਤ ਤਕਾਏ।੧੪। *ਜੰਗਲ ਬੇਲੇ ਦੇ ਓਹਲੇ*
ਇਮ ਕਰ ਕੀਰਤਿਪੁਰ[4] ਵਲ ਆਏ। ਅਗੈਂ ਰੋਪੜੋਂ° ਲੰਘਨ ਨ ਪਾਏ। *ਰੋਪੜ ਤੋਂ ਅੱਗੇ*
ਊਹਾਂ ਡੇਰਾ ਦਯੋ ਲਗਾਈ। ਸੋ ਬੰਦੇ ਪੈ ਖਬਰ ਪੁਚਾਈ।੧੫।
ਬੰਦੇ ਕਹਯੋ ਰਹੁ ਡੇਰਾ ਲਾਇ। ਹਮ ਆ ਨੇੜੈ ਲੇਹਿਂ ਬੁਲਾਇ।
ਸੋਊ ਬਾਤ ਖਾਲਸੈ ਮੰਨ ਲਈ। ਰਹਯੋ ਊਹਾਂ ਦਿਨ ਖਾਲਸੋ ਕਈ।੧੬।

---

੧. **ਠੱਠੈ :** ਠੱਠਾ, ਠੱਠ, ਸਿੰਧ ਨਦੀ ਦੇ ਸੱਜੇ ਕਿਨਾਰੇ ਸਿੰਧ, ਪਾਕਿਸਤਾਨ ਵਿੱਚ ਇਕ ਪ੍ਰਸਿੱਧ ਨਗਰ ਜੋ ੧੪੪੫ ਈ. ਵਿੱਚ ਆਬਾਦ ਹੋਇਆ। ਮੁਗ਼ਲ ਰਾਜ ਸਮੇਂ ਠੱਠਾ ਇਕ ਵੱਖਰਾ ਸੂਬਾ ਸੀ ਤੇ ਇਸ ਦੀ ਰਾਜਧਾਨੀ ਵੀ ਏਸੇ ਨਗਰ ਵਿੱਚ ਸੀ।

੨. **ਭੱਖਰ :** ਭੱਕਰ, ਸਿੰਧ ਦਰਿਆ ਦੀਆਂ ਦੋ ਸ਼ਾਖਾਵਾਂ ਦੇ ਵਿਚਕਾਰ ਪੈਦਾ ਹੋਇਆ ਇਕ ਟਾਪੂ, ਜਿੱਥੇ ਇਕ ਪੁਰਾਣਾ ਕਿਲ੍ਹਾ ਹੈ। ਮੁਗ਼ਲ ਰਾਜ ਸਮੇਂ ਇਹ ਸੂਬਾ ਮੁਲਤਾਨ ਦੇ ਅਧੀਨ ਸੀ। ਇਹ ਸਿੰਧ ਪ੍ਰਾਂਤ (ਪਾਕਿਸਤਾਨ) ਦੇ ਜ਼ਿਲ੍ਹਾ ਸੱਖਰ ਵਿੱਚ ਸੁਣੀਦਾ ਹੈ। ਏਸੇ ਨਾਮ ਦਾ ਇਕ ਨਗਰ ਪਾਕਿਸਤਾਨ ਦੇ ਜ਼ਿਲ੍ਹਾ ਮੀਆਂ ਵਾਲੀ ਵਿੱਚ ਵੀ ਹੈ।

੩. **ਮਾਲਵਾ :** ਪੰਜਾਬ ਵਿੱਚ ਦਰਿਆ ਸਤਿਲੁਜ ਦੇ ਦੱਖਣ-ਪੂਰਬ ਦਾ ਇਲਾਕਾ ਜਿਸ ਵਿੱਚ ਅਜੋਕੇ ਪੰਜਾਬ ਦੇ ਲੁਧਿਆਣਾ, ਪਟਿਆਲਾ, ਸੰਗਰੂਰ, ਮਾਨਸਾ, ਬਠਿੰਡਾ, ਫਰੀਦਕੋਟ, ਮੋਗਾ, ਮੁਕਤਸਰ ਤੇ ਫ਼ੀਰੋਜ਼ਪੁਰ ਦੇ ਜ਼ਿਲ੍ਹੇ ਸ਼ਾਮਿਲ ਹਨ।

੪. **ਕੀਰਤਪੁਰ :** ਸਤਿਲੁਜ ਦੇ ਖੱਬੇ ਪਾਸੇ, ਆਨੰਦਪੁਰ ਸਾਹਿਬ ਨਜ਼ਦੀਕ ਜ਼ਿਲ੍ਹਾ ਰੋਪੜ ਦਾ ਇਕ ਕਸਬਾ ਜਿਸ ਨੂੰ ਗੁਰੂ ਹਰਿਗੋਬਿੰਦ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਦੇ ਪੁੱਤਰ ਬਾਬਾ ਗੁਰਦਿੱਤਾ ਨੇ ਹੰਡੂਰ (ਨਾਲਾਗੜ੍ਹ) ਦੇ ਰਾਜਾ ਤਾਰਾਚੰਦ ਤੋਂ ਜ਼ਮੀਨ ਖ਼ਰੀਦ ਕੇ ੧੬੨੬ ਈ. ਵਿੱਚ ਆਬਾਦ ਕੀਤਾ ਸੀ। ਮੁਗ਼ਲਾਂ ਨਾਲ ਜੰਗਾਂ ਉਪਰੰਤ ਛੇਵੇਂ ਪਾਤਸ਼ਾਹ ਜੋਤੀ ਜੋਤਿ ਸਮਾਉਣ ਤਕ ਏਥੇ ਹੀ ਠਹਿਰੇ ਸਨ। ਏਥੇ ਸਿੱਖ ਗੁਰੂ ਸਾਹਿਬਾਨ ਦੀ ਯਾਦ ਵਿੱਚ ਇਕ ਦਰਜਨ ਦੇ ਕਰੀਬ ਗੁਰਸਥਾਨ ਹਨ।

ਦੋਹਰਾ : ਅੰਮ੍ਰਿਤਸਰ ਥੋ ਚਲਤ ਲੌਂ° ਔ ਬਹੈ ਜੁ ਬਿਚ ਪਹਾਰ°। *ਚੱਲ ਕੇ / ਪਹਾੜਾਂ ਵਿੱਚ*
ਪਿਸ਼ੌਰ ਸਿੰਘ[੧] ਰੋੜਾ ਹੁਤੋ ਤਿਨ ਦੀਨੋ ਖਰਚ ਬਿਚਾਰ।੧੭।

## ੩੩. ਪ੍ਰਸੰਗ ਸਲੌਦੀ ਕੇ ਸਿੰਘਾਂ ਕਾ

ਚੌਪਈ : ਸ੍ਰਿਹੰਦ ਢਿਗ ਇਕ ਸਿਲੌਦੀ[੨] ਗ੍ਰਾਮ। ਹੁਤੇ ਊਹਾਂ ਸਿੰਘਨ ਕੇ ਧਾਮ°। *ਘਰ*
ਤਿਨ ਮੈਂ ਇਕ ਆਲੀ ਸਿੰਘ[੩] ਨਾਮ। ਚਾਕ੍ਰੀ° ਕਰਤ ਵਜ਼ੀਰੇ ਧਾਮ°।੧। *ਨੌਕਰੀ / ਵਜ਼ੀਰ ਖ਼ਾਨ ਪਾਸ*
ਨਬਾਬ ਸ੍ਰਿਹੰਦੀ ਉਸੇ ਬੁਲਾਯੋ। ਸੱਦ ਪੁਛਯੋ ਤੁਮ ਗੁਰ ਔਰ ਆਯੋ°। *ਹੋਰ ਕੋਈ ਗੁਰੂ ਆਇਆ ਹੈ*
ਤੁਮਕੋ ਚਾਹੀਅਤ ਉਸ ਪਹਿ° ਜਾਓ। ਉਸਕੋ ਤੁਮ ਈਹਾਂ° ਲੈ ਆਓ।੨। *ਉਸ ਪਾਸ / ਏਥੇ*
ਈਹਾਂ ਆਇ ਦੇਊਂ ਅਲਖ ਮਿਟਾਇ°। ਰਲੈ ਪੁਤ੍ਰਨ ਗੁਰ ਸ਼ਿਤਾਬੀ° ਜਾਇ। *ਮਾਰ ਮਿਟਾ ਦਿਆਂਗਾ / ਛੇਤੀ*
ਸਿੰਘਨ ਕਹੀ ਜਿ ਹੁਇ ਗੁਰ ਪੂਰਾ। ਤੌ ਆਪੈ ਆਉਗੁ ਕਯਾ ਤੁਮ ਪੈ ਜ਼ਰੂਰਾ°।੩। *ਜ਼ਰੂਰਤ*
ਫਿਰ ਉਨ° ਕਹਯੋ ਤੁਮ ਕੈਦੈ ਪਾਵੈਂ। ਤਬ ਛੋਡੈਂ ਜਬ ਹਮੈਂ ਦਿਖਾਵੈਂ। *ਵਜ਼ੀਰ ਖ਼ਾਨ ਨੇ*
ਨਹਿ ਆਵੈ ਮੈਂ ਤੁਮ ਦੇਉਂਗੁ ਮਾਰ। ਬੇੜੀ° ਪਾਈ ਇਤੈ ਕਰਾਰ°।੪। *ਪੈਰਾਂ ਵਿੱਚ ਜ਼ੰਜੀਰ / ਇਕਰਾਰ*

ਦੋਹਰਾ : ਬੇੜੀ ਮੈਂ ਪਗ° ਨਹਿਂ ਰਹੈ ਤੁਰਕ ਸੁ ਤੰਗ ਕਰਾਇ। *ਪੈਰ*
ਆਇ ਬੀਰ ਸਿੰਘਨ ਕਹੈ ਤੁਮ ਤੁਰੋ ਬੰਦੇ ਕੇ ਦਾਇ°।੫। *ਵੱਲ*



ਚੌਪਈ : ਤਬ ਸਿੰਘਨ ਕੋ ਮਨ ਪਤਿਆਯਾ°। ਕਹਿ ਨਬਾਬ° ਤੇ ਹਿਸਾਬ ਕਰਾਯਾ। *ਪ੍ਰਤੀਤ / ਵਜ਼ੀਰ ਖ਼ਾਨ*
ਨਬਾਬ ਕਹੀ ਹਮ ਹਸ ਕਰ ਕਹੀ। ਅਬ ਨਹਿ ਰਹੈਂ ਸਿੰਘਨ ਉਨ ਕਹੀ।੬।
ਤੁਹੀਂ ਕਹੈ ਇਹ ਮਰਨੋ ਡਰੈ। ਊਹਾਂ° ਹੀ ਗਯੋ ਹਮੈ ਅਬ ਸਰੈ°। *ਉੱਥੇ / ਪੁੱਗਿਆ*
ਫੇਰ ਮਿਲੈਂ ਤਬ ਗੁਰ ਕੇ ਸਾਥ। ਗੁਰ ਫਤੇ ਬੁਲਾਈ ਸਿਰ ਧਰ ਹਾਥ।੭।
ਸੇਹਰ ਖੰਡੇ° ਰਾਹ ਪੁਛ ਲਯੋ। ਖਖਰੌਡ[੪] ਪਰਗਣੇ ਮੈਂ ਥੋ ਭਯੋ। *ਇਕ ਪਿੰਡ ਦਾ ਨਾਮ*
ਦਿੱਲੀ ਤੇ ਵਹਿ ਤੀਹ ਕੁ ਕੋਸ[੫]। ਤੁਰੇ ਸਿੰਘ ਦਿਲ ਕਰ ਇਮ ਹੋਸ°।੮। *ਹੋਸ਼, ਸੋਚ-ਵਿਚਾਰ*

---

੧. **ਪਿਸ਼ੌਰ ਸਿੰਘ** : ਇਕ ਅਰੋੜਾ ਸਿੱਖ, ਜੋ ਕਾਫ਼ੀ ਧਨਾਢ ਸੀ ਤੇ ਅਨਾਜ ਦਾ ਵਪਾਰ ਕਰਦਾ ਸੀ। ਜਦ ਕੀਰਤਪੁਰ ਵਿੱਚ ਮਝੈਲ ਸਿੰਘਾਂ ਦਾ ਜਥਾ ਅੰਨ ਪਾਣੀ ਖੁਣੋਂ ਆਤੁਰ ਸੀ ਤਾਂ ਇਸ ਨੇ ਆਪਣਾ ਸਾਰਾ ਮਾਲ ਸਿੰਘਾਂ ਦੇ ਹਵਾਲੇ ਕਰ ਕੇ ਸੇਵਾ ਕੀਤੀ। ਦੱਸਿਆ ਜਾਂਦਾ ਹੈ ਕਿ ਇਹ ਕੀਰਤਪੁਰ ਦਾ ਹੀ ਰਹਿਣ ਵਾਲਾ ਸੀ ਤੇ ਇਸ ਦਾ ਭਾਈ ਕਿਸ਼ੌਰ ਸਿੰਘ ਵੀ ਸਿੰਘਾਂ ਦੀ ਸੇਵਾ ਕਰਨ ਵਿੱਚ ਉਸ ਦੇ ਨਾਲ ਸੀ।

੨. **ਸਿਲੌਦੀ** : ਸਲੌਦੀ, ਸਰਹਿੰਦ ਦੇ ਉੱਤਰ ਵੱਲ ਸ਼ਾਹੀ ਸੜਕ ਉਪਰ ਇਕ ਪਿੰਡ, ਜਿੱਥੋਂ ਦੇ ਆਲੀ ਸਿੰਘ ਤੇ ਮਾਲੀ ਸਿੰਘ ਪ੍ਰਸਿੱਧ ਹੋਏ ਹਨ।

੩. **ਆਲੀ ਸਿੰਘ** : ਸਲੌਦੀ ਵਾਸੀ ਮਾਲੀ ਸਿੰਘ ਦਾ ਭਾਈ ਜੋ ਆਪਣੇ ਭਰਾ ਸਮੇਤ ਸੂਬਾ ਸਰਹਿੰਦ ਵਜ਼ੀਰ ਖ਼ਾਨ ਪਾਸ ਨੌਕਰ ਸੀ। ਵਜ਼ੀਰ ਖ਼ਾਨ ਦੇ ਅਪਮਾਨਜਨਕ ਵਤੀਰੇ ਕਾਰਣ ਇਹ ਦੋਨੋਂ ਭਰਾ ਨੌਕਰੀ ਛੱਡ ਕੇ ਬੰਦਾ ਸਿੰਘ ਬਹਾਦਰ ਨੂੰ ਆ ਮਿਲੇ ਤੇ ਸਰਹਿੰਦ ਫ਼ਤਹਿ ਕਰਨ ਵਿੱਚ ਬੜੀ ਅਹਿਮ ਭੂਮਿਕਾ ਨਿਭਾਈ ਸੀ। ਆਲੀ ਸਿੰਘ ਨੂੰ ਸਰਹਿੰਦ ਦਾ ਨਾਇਬ ਸੂਬੇਦਾਰ ਥਾਪਿਆ ਗਿਆ। ਉਸ ਨੇ ਬੰਦਾ ਸਿੰਘ ਬਹਾਦਰ ਦੇ ਨਾਲ ਦਿੱਲੀ ਵਿਖੇ ਜੂਨ ੧੭੧੬ ਈ. ਵਿੱਚ ਸ਼ਹੀਦੀ ਪਾਈ।

੪. **ਖਖਰੌਡ** : ਖਰਖੌਡ, ਦਿੱਲੀ ਤੋਂ ਉੱਤਰ-ਪੱਛਮ ਵੱਲ ਰੋਹਤਕ ਤੇ ਸੋਨੀਪਤ ਵਿਚਕਾਰ ਤਹਿਸੀਲ ਸਾਂਪਲਾ ਦਾ ਇਕ ਨਗਰ ਜਿੱਥੇ ਪੰਜਾਬ ਵਿੱਚ ਪਰਵੇਸ਼ ਤੋਂ ਪਹਿਲੇ ਬਾਬਾ ਬੰਦਾ ਸਿੰਘ ਬਹਾਦਰ ਆ ਕੇ ਰੁਕਿਆ ਸੀ।

੫. **ਕੋਸ** : ਕੋਹ, ਅੰਗਰੇਜ਼ਾਂ ਦੇ ਰਾਜ ਤੋਂ ਪਹਿਲੇ ਭਾਰਤ ਵਿੱਚ ਦੂਰੀ ਨਾਪਣ ਲਈ ਕੋਹ ਦੀ ਵਰਤੋਂ ਹੁੰਦੀ ਸੀ। ਪੁਰਾਣੀ ਮਿਣਤੀ ਅਨੁਸਾਰ ੪੦੦੦ ਗਜ਼ ਦਾ ਇਕ ਕੋਹ ਹੁੰਦਾ ਸੀ ਪਰ ਅੰਗਰੇਜ਼ਾਂ ਦੇ ਰਾਜ ਸਥਾਪਿਤ ਕਰਨ ਸਮੇਂ ਇਸ ਦੀ ਮਿਣਤੀ ੨੦੦੦ ਗਜ਼ ਸੀ।

ਬੰਦੇ ਕੀ ਪਰਤੱਗਯਾ° ਲਯੈ। ਬਜੀਰੈ ਮਾਰੈ ਇਮ ਚਿੱਤ ਪਰਤਯੈ। *ਪਰੀਖਿਆ, ਇਮਤਿਹਾਨ*
ਜੋ ਹਮ ਕੌ ਵਹੁ ਲੈਹੇ ਨਾਮ। ਤਬ ਸਾਰੈਗੋ° ਸਭ ਗੁਰ ਕਾਮ।੯। *ਪੂਰਾ ਕਰੇਗਾ*

ਦੋਹਰਾ : ਦਸ ਭੁਜੰਗੀ ਥੇ ਤੁਰੇ ਆਲੀ° ਮਾਲੀ ਸਿੰਘ ਸਾਥ। *ਆਲੀ ਸਿੰਘ*
ਜਾਇ ਦੂਰਉਂ ਬੰਦੈ ਦੇਖਕੈ ਧਰਯੋ ਮਥੇ ਪਰ ਹਾਥ°।੧੦। *ਹੱਥ ਜੋੜ ਕੇ ਫ਼ਤ੍ਹੇ ਬੁਲਾਈ*

ਚੌਪਈ : ਵਾਹਿਗੁਰੂ ਕੀ ਫਤੇ ਬੁਲਾਈ। ਅਕਾਲ ਅਕਾਲ ਕੀ ਵਾਜ ਸੁਨਾਈ।
ਅਹੌ ਬੰਦੈ ਯੋ ਬਚਨ ਸੁਣਾਏ। ਚਾਹਤ ਅਪਨੇ ਨਾਮ ਬਤਾਏ।੧੧।
ਆਲੀ ਮਾਲੀ ਸਿੰਘ ਭਸੌੜੀਏ ਆਏ। ਕਰਾਮਾਤ ਘਰੋਂ ਢੂੰਢਤ ਧਾਏ।
ਕਰਾਮਾਤ ਉਸ ਸਤਿਗੁਰ ਮਾਹੀਂ°। ਭੇਜਣ ਵਾਰੋ° ਲਾਜ ਰਖਾਹੀਂ°।੧੨।
*ਸਤਿਗੁਰ ਵਿੱਚ / ਵਾਲਾ / ਇਜ਼ਤ ਰੱਖੇਗਾ*
ਯੋਂ ਕਹਿ ਉਨ ਕੋ ਨਾਮ ਸੁਨਾਯੋ। ਤੌ ਉਨ ਮਨ ਠੀਕ ਪਤਿਆਯੋ°। *ਤਸੱਲੀ ਹੋਈ*
ਮਾਲੀ ਆਲੀ ਸਿੰਘ ਬੰਦੈ ਕਹੀ। ਉਨ ਮੈਂ ਤੁਮ ਮੈਂ ਭੇਦੋ ਨਹੀਂ।੧੩।
ਅਬਹ ਕਾਹੇ ਕੋ ਦੇਰ ਲਗਾਈ। ਕਰੋ ਕਾਰ° ਕਰਨ ਆਇ ਜਾਹੀਂ°। *ਕੰਮ ਕਾਜ / ਜਿਹੜਾ*
ਫਿਰ ਬੰਦੇ ਨੈ ਉਨ ਸੋਂ ਕਹੀ। ਸਿੰਘ ਆਵਤ ਹੈਂ ਮਿਲਨੇ ਕਈ।੧੪।
ਉਨ ਕੌ ਚਹਿਯੈ ਸੰਗ ਰਲਾਏਂ। ਇਮ ਕਰਿਕੈ ਹਮ ਦੇਰ ਲਗਾਏਂ।
ਜਿਨ ਪੈ ਅਗੇ ਚਿਠੈਂ° ਥੇ ਗਏ। ਸੋ ਅਬ ਆਵਤ ਦੂਰੋਂ ਧਏ°।੧੫। *ਬਹੁ. ਚਿੱਠੀਆਂ / ਧਾਉਂਦੇ ਹੋਏ*

ਦੋਹਰਾ : ਉਨ ਕੈ ਦਿਲ ਕੀ ਹਮ ਬੁਝੈਂ ਵੈ ਚਹੈਂ ਫਤੇ° ਲਈ ਆਪ। *ਜਿੱਤ*
ਦੱਖਣ ਪੂਰਬ ਪੱਛਮੋਂ ਪਰਬਤਿ ਆਏ ਥਾਪ।੧੬।

ਚੌਪਈ : ਤੌ ਲੌ ਮਾਲਵਯੋਂ° ਖਾਲਸੋ ਆਯੋ। ਫਤੇ ਸਿੰਘਾ[1] ਭਾਈ ਕਾ ਲਯਾਯੋ। *ਮਾਲਵੇ ਵਿੱਚੋਂ*
ਕਰਮ ਧਰਮ ਸਿੰਘ[2] ਰੂਪੇ ਵਾਰੇ°। ਆਏ ਤੇ ਭੀ ਗੁਰੂ ਪਿਆਰੇ।੧੭। *ਭਾਈ ਰੂਪੇ ਵਾਲਾ*
ਰਾਮਾ[3] ਤਿਲੋਕਾ[4] ਆਪ ਨ ਆਏ। ਦੇਦੇ ਖਰਚ ਉਨ ਭੇਜੇ ਪਰਾਏ°। *ਹੋਰ ਲੋਕ, ਸਿੱਖ*
ਮਹਿਰਾਜ ਵਾਲੇ[5] ਕਿਛ ਲੁੱਟਣ ਆਏ। ਫੂਲ ਪੁਤ੍ਰਨਾ° ਤੇ ਖਰਚ ਲੈ ਧਾਏ।੧੯। *ਫੂਲ ਦੇ ਪੁੱਤਰਾਂ ਤੋਂ*

---

੧. **ਫਤਹਿ ਸਿੰਘ :** ਭਾਈ ਭਗਤੂ ਦਾ ਪੋਤਰਾ ਜਿਸ ਨੇ ਤਲਵੰਡੀ ਸਾਬੋ ਆ ਕੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਗੁਰੂ ਜੀ ਦੇ ਹੁਕਮ ਅਨੁਸਾਰ ਪੰਜਾਬ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੀ ਸਹਾਇਤਾ ਲਈ ਆਉਣ ਵਾਲੇ ਇਹ ਮੁੱਢਲੇ ਸਿੰਘਾਂ ਵਿੱਚੋਂ ਸੀ। ਇਸ ਨੇ ਸਰਹਿੰਦ ਦੀ ਜੰਗ ਵਿੱਚ ਵਜ਼ੀਰ ਖ਼ਾਨ ਨੂੰ ਆਪਣੀ ਤਲਵਾਰ ਦੇ ਇਕੋ ਵਾਰ ਨਾਲ ਦੋ ਟੋਟੇ ਕਰ ਦਿੱਤਾ ਸੀ। ਸਰਹਿੰਦ ਫ਼ਤਹਿ ਉਪਰੰਤ ਇਸ ਨੂੰ ਸਮਾਣਾ ਵਾਲੇ ਇਲਾਕੇ ਦਾ ਗਵਰਨਰ ਥਾਪਿਆ ਗਿਆ। ਜੂਨ ੧੭, ੧੭੧੬ ਈ. ਨੂੰ ਸ਼ਾਹੀ ਹੁਕਮ ਅਨੁਸਾਰ ਬੰਦਾ ਸਿੰਘ ਬਹਾਦਰ ਦੇ ਨਾਲ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ।

੨. **ਧਰਮ ਸਿੰਘ :** ਗੁਰੂ ਹਰਿਗੋਬਿੰਦ ਜੀ ਦੇ ਸਿੱਖ ਭਾਈ ਰੂਪ ਚੰਦ ਦਾ ਪੁੱਤਰ ਤੇ ਪਰਮ ਸਿੰਘ ਦਾ ਭਾਈ ਜਿਸ ਨੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਲੇਖਕ ਨੇ ਇਸ ਦੇ ਭਾਈ ਦਾ ਨਾਮ ਪਰਮ ਸਿੰਘ ਦੀ ਬਜਾਇ ਕਰਮ ਸਿੰਘ ਦਸਿਆ ਹੈ।

੩. **ਰਾਮਾ :** ਰਾਮ ਸਿੰਘ ਫੂਲਕੀਆਂ ਰਿਆਸਤ ਦੇ ਵਡੇਰੇ ਚੌਧਰੀ ਫੂਲ ਦਾ ਪੁੱਤਰ, ਜਨਮ ੧੬੩੯ ਈ. ਤੇ ਦੇਹਾਂਤ ੧੭੧੪ ਈ. ਵਿੱਚ, ਇਸ ਨੇ ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ।

੪. **ਤਿਲੋਕਾ :** ਤਿਲੋਕ ਸਿੰਘ : ਚੌਧਰੀ ਫੂਲ ਦਾ ਪੁੱਤਰ ਜਿਸ ਨੇ ਤਲਵੰਡੀ ਸਾਬੋ ਆ ਕੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕੀਤਾ। ਇਹ ਨਾਭਾ ਦੇ ਰਾਜ ਘਰਾਣੇ ਦਾ ਵਡੇਰਾ ਸੀ।

੫. **ਮਹਿਰਾਜ ਵਾਲੇ :** ਫੂਲਕੀਆਂ ਰਿਆਸਤਾਂ ਦੇ ਵਡੇਰੇ ਮੋਹਰਾਜ ਦੇ ਵੰਸ਼ਜ ਜੋ ੨੨ ਪਿੰਡਾਂ ਦੇ ਮਾਲਕ ਹੋਣ ਕਰਕੇ ਬਾਹੀਆ ਕਰਕੇ ਵੀ ਜਾਣੇ ਜਾਂਦੇ ਹਨ। ਫੂਲਕੀਆਂ ਰਿਆਸਤਾਂ ਨੇ ਇਨ੍ਹਾਂ ਨੂੰ ਖ਼ੁਦ-ਮੁਖ਼ਤਾਰ ਹੀ ਰਹਿਣ ਦਿੱਤਾ ਪਰ ੧੯੩੩ ਈ. ਵਿੱਚ ਇਨ੍ਹਾਂ ੨੨ ਪਿੰਡਾਂ ਨੂੰ ਅੰਗਰੇਜ਼ਾਂ ਨੇ ਆਪਣੇ ਅਧੀਨ ਕਰ ਲਿਆ ਸੀ।

ਕੋਟ ਕਪੂਰੀਏ[੧] ਆਏ ਨ ਕੋਈ। ਇਮ ਰਹਯੋ ਕਪੂਰੋ° ਖਾਲੀ ਤੋਈ°।੧੯।[੨] *ਕਪੂਰਾ ਚੌਧਰੀ / ਉਸ ਸਮੇਂ*

## ੩੪. ਪ੍ਰਸੰਗ ਸ਼ਹਿਰ ਸਮਾਣੋਂ ਮਾਰਨੇ ਕਾ

ਦੋਹਰਾ : ਤਬ ਬੰਦੈ ਨੈ ਦੌੜ ਕਰ ਲਿਯੋ ਸਮਾਣਾ[੩] ਮਾਰ।
ਫਤੇ ਆਈ ਫਤੇ ਸਿੰਘ° ਕੋ ਸੁ ਬੰਦੇ ਕੀਯੋ ਫੁਜਦਾਰ।੧। *ਸ਼ਹਿਰੀ ਵੈਰੀ ਭਾਈ ਭਗਤੂ ਦਾ ਪੋਤਰਾ*

ਚੌਪਈ : ਲਯੋ ਮਾਰ ਜਬ ਸ਼ਹਿਰ ਸਮਾਣੋ। ਤਬ ਤੁਰਕਨ ਸਿਰ ਕਹਿਰ ਬਿਹਾਣੋ°। *ਵਿਹਾਣੀ, ਬੀਤੀ*
ਬਿਨ ਬੋਦੀ° ਜੋ ਸਿੰਘਨ ਪਾਯੋ। ਤੂੰਬੜਿ° ਜਿਮ ਤਿਨ ਸੀਸ ਉਡਾਯੋ।੨। *ਚੋਟੀ / ਤੂੰਬਾ, ਕੱਦੂ*

ਦੋਹਰਾ : ਬਜੀਰੈ° ਕਾਰਾ ਜਬ ਕੀਓ ਸਮਾਣੀਏਂ° ਭੀ ਥੇ ਨਾਲ। *ਵਜ਼ੀਰ ਖਾਨ / ਸਮਾਣੇ ਵਾਲੇ*
ਫੌਜਦਾਰ ਉਹ ਬੀ ਹੁਤੈ ਪਾਲਕੀ ਬਾਈ ਵਾਰ°।੩। *੨੨ ਪਾਲਕੀਆਂ ਵਾਲੇ*

ਚੌਪਈ : ਸ਼ਹਿਰ ਸਮਾਣੋਂ ਜਬ ਲਯੋ ਮਾਰ। ਗਯੋ ਦਲਿੱਦ੍ਰ ਦਲਿੱਦ੍ਰਨ° ਵਾਰ। *ਕੰਗਾਲਾਂ ਦੀ ਕੰਗਾਲੀ ਖ਼ਤਮ ਹੋ ਗਈ*
ਤਬ ਬੰਦੈ ਨੇ ਚਿੱਤ ਬਿਚਾਰੀ। ਬਜੀਰੈ° ਲੁਟੀਐ ਫੌਜ ਕਰ ਭਾਰੀ।੪। *ਵਜ਼ੀਰ ਖਾਨ*
ਉਹਾਂ ਬਜੀਰੇ ਘਲੇ ਹਲਕਾਰੇ°। ਬੰਦੈ ਕਹਯੋ ਤਬ ਅਗਮ ਬਿਚਾਰੇ°। *ਹਰਕਾਰੇ / ਅਗਾਊਂ ਸੋਚ ਵਿਚਾਰ*
ਇਕ ਹੈ ਕਾਣੋ ਇਕ ਹਥ ਏਕ। ਪਕੜ ਮੰਗਾਵੋ ਬਜਾਰੋਂ ਦੇਖ°।੫। *ਬਜ਼ਾਰ ਵਿੱਚੋਂ*
ਜਹਿਂ ਦੱਸਯੋ ਸੋ ਤਹਾਂ ਸੇ ਖੜੇ। ਲਯਾਏ ਸਿੰਘ ਉਹਾਂ ਤੇ ਫੜੇ।
ਜੂਤੇ ਮਾਰਤੈ ਗੰਜੇ ਕਰੇ। ਨਾਮ ਬਜੀਰੈ ਲੈ ਲੈ ਖਰੇ°।੬। *ਸਹੀ ਕੋੜਾ*
ਲਿਖ ਕੈ ਚਿਠੇ ਉਨ ਹਥ ਦਏ। ਕਹਯੋ ਬਜੀਰੇ ਹਮ ਅਬ ਅਏ।
ਯਹ ਸੁਨ ਬਜੀਰੇ ਚਿੰਤਾ ਜਾਨੀ। ਛਡੈ ਨ ਬੰਦਾ ਯੌ ਮਨ ਮਾਨੀ°।੭। *ਸਮਝ ਗਿਆ*
ਸ਼ਹਿਰ ਮਾਂਹਿ ਪੈ ਗਯੋ ਥਰਥੱਲਾ°। ਘਰ ਘਰ ਚਲੀ ਬੰਦੇ ਕੀ ਗੱਲਾਂ। *ਥਰਥੱਲੀ, ਭਗਦੜ*
ਆਯੋ ਆਈ ਬਹੁ ਬੰਦੇ ਭਈ। ਚਹਤ ਕਤਲ ਵਹ ਸ਼ਹਿਰੈ ਕਈ।੮।

ਦੋਹਰਾ : ਬਜੀਰੈ ਕੀਯੋ ਗਜਬ° ਜੋ ਭਯੋ ਸ਼ਹਰ ਕੇ ਨਾਇ°। *ਜ਼ੁਲਮ / ਸ਼ਹਿਰ ਦੇ ਨਾਮ*
ਸੋ ਦੁਖ ਸੋ ਮੁਖ ਗੁਰ ਕਹਯੋ ਇਟ ਦਰਿਆਏ° ਪਾਇ।੯। *ਦਰਿਆ ਵਿੱਚ*

ਚੌਪਈ : ਸੋਊ ਵਖਤ° ਅਬ ਜਾਨੀਯਤ ਆਯਾ। ਸਤਿਗੁਰ ਬਚਨ° ਨ ਖਾਲੀ ਜਾਯਾ। *ਵਕਤ, ਸਮਾਂ / ਬੋਲ*
ਉਸਕੀ ਕਰਨੀ ਹਮ ਸਿਰ ਆਈ। ਐਸੇ ਆਖੈ ਸ਼ਹਰ ਲੁਕਾਈ°।੧੦। *ਸ਼ਹਿਰ ਦੇ ਸਾਰੇ ਲੋਕ*

ਦੋਹਰਾ : ਕਹੈਂ ਸਿੱਖ ਪਛੁਤਾਇ ਤਬ ਸੁਲਖਣੈ ਮਸੰਦੈ° ਬਾਤ। *ਸੁਲੱਖਣ ਨਾਮੀ ਮਸੰਦ*
ਜੋ ਤੂੰ ਹਮ ਕੋ ਆਖਤੋਂ° ਮਰਤ ਗੁਰਨ ਸੁਤ° ਸਾਥ।੧੧। *ਦੱਸ ਦਿੰਦਾ / ਸਾਹਿਬਜ਼ਾਦੇ*

---

੧. **ਕੋਟ ਕਪੂਰੀਏ :** ਕੋਟ ਕਪੂਰੇ ਦੇ ਚੌਧਰੀ ਕਪੂਰੇ ਦੇ ਵੰਸ਼ਜ ਜੋ ਬਾਅਦ ਵਿੱਚ ਫ਼ਰੀਦਕੋਟ ਦੀ ਰਿਆਸਤ ਦੇ ਮਾਲਕ ਬਣੇ।

੨. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

੩. **ਸਮਾਣਾ :** ਸਮਾਣਾ, ਜ਼ਿਲ੍ਹਾ ਪਟਿਆਲਾ ਦਾ ਇਕ ਪ੍ਰਧਾਨ ਨਗਰ, ਮੁਗ਼ਲਾਂ ਦੇ ਰਾਜ ਕਾਲ ਦੌਰਾਨ ਸਮਾਣਾ, ਸਰਹਿੰਦ ਅਧੀਨ ਸੀ ਤੇ ਇਸ ਵਿੱਚ ਨੌ ਪਰਗਣੇ ਸ਼ਾਮਿਲ ਸਨ। ਇਸ ਸ਼ਹਿਰ ਵਿੱਚ ਉਸ ਸਮੇਂ ਜ਼ਿਆਦਾਤਰ ਮੁਗ਼ਲ ਤੇ ਸੱਯਦ ਰਹਿੰਦੇ ਸਨ। ਇਹ ਐਨੇ ਅਮੀਰ ਸਨ ਕਿ ਇਨ੍ਹਾਂ ਨੇ ਆਪਣੀ ਸਵਾਰੀ ਲਈ ੨੨ ਪਾਲਕੀਆਂ ਰੱਖੀਆਂ ਹੋਈਆਂ ਸਨ। ਦੱਸਿਆ ਜਾਂਦਾ ਹੈ ਕਿ ਇਥੋਂ ਦੇ ਵਾਸੀ ਜਲਾਲੁਦੀਨ ਨੇ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਸ਼ਹੀਦ ਕਰਨ ਸਮੇਂ ਜਲਾਦ ਦੀ ਭੂਮਿਕਾ ਨਿਭਾਈ ਸੀ।

ਚੌਪਈ : ਤੂੰ ਕਹ ਹਮਤੇ ਦਰਬ ਦਿਲਾਵਤ°। ਸਾਥ ਸੂਰਨ ਔ ਮੋਤੀ ਤੁਲਾਵਤ°। *ਦਿਵਾ ਦਿੰਦਾ / ਤੋਲ ਦਿੰਦੇ*
ਸੋਊ ਦਰਬ ਸਭ ਲੁੱਟੀ ਜਾਊਗੁ। ਪ੍ਰਾਣ ਹਮੈ ਲੈ ਸੰਗ ਸਿਧਾਊਗੁ।੧੨।

## ੩੫. ਸਹਰ ਸਢੌਰੈ ਕੋ ਪ੍ਰਸੰਗ

ਚੌਪਈ : ਯੌ ਜਬ ਬੰਦੈ ਚਿੱਤ ਬਿਚਾਰੀ°। ਬਜੀਰਾ° ਲੁਟਾਯੋ ਕਰ ਫੌਜ ਸਾਰੀ। *ਵਿਚਾਰ ਕੀਤੀ / ਵਜ਼ੀਰ ਖ਼ਾਨ*
ਮਤ ਮਝੈਲ ਸਿੰਘ ਰਹੈਂ ਸੁ ਖਾਲੀ। ਸੋ ਆਵੈਂਗੇ ਦੂਰੋਂ ਚਾਲੀ°।੧। *ਦੂਰੋਂ ਚੱਲ ਕੇ*
ਜਮਨ ਉਵਾਰ° ਜੁ ਸ਼ਹਰ ਤੁਰਕਾਣੇ°। ਕੁੰਜ ਪੁਰ[1] ਮਾਰੀਏ ਬੈਰ ਪੁਰਾਣੇ। *ਇਸ ਪਾਸੇ / ਮੁਸਲਮਾਨਾਂ ਦਾ*
ਪਹਿਲੋ ਮਾਰ ਉਨੈਂ ਕੋ ਲੀਜੈ। ਤਊ° ਲੌਂ ਮਝੈਲ ਰਲਾਇ ਸੁ ਲੀਜੈ।੨। *ਵੈਰ*
ਸ਼ਹਰ ਸਢੌਰੋ[2] ਤਿਨ ਸੁਨ ਲਯੋ। ਪੀਰ[3] ਕਰਮਾਤੀ ਤਿਹ ਮਹਿ ਅਹਿਯੋ।
ਉਸੈ ਪ੍ਰਛਾਵੈਂ° ਛੁਹੈ ਨ ਆਗ। ਕਹਯੋ ਬੰਦੈ ਉਸ ਦਯੋਂ ਮੈਂ ਦਾਗੁ°।੩। *ਪਰਛਾਵਾਂ / ਸਾੜ*

ਦੋਹਰਾ : ਆਗ ਲਾਗ ਐਸੋ ਜਰੇ° ਜੈਸੇ ਰੂਈ ਜਰਾਇ°। *ਸੜ / ਜਿਵੇਂ ਰੂੰ ਸੜਦੀ ਹੈ*
ਬਿਨ ਹੀ ਆਸਰ° ਔਰ ਕੇ ਚਲੈ ਸਮਾਲੈ ਦਾਇ°।੪। *ਆਸਰਾ / ਦਾਅ ਸੰਭਾਲ ਕੇ*

ਚੌਪਈ : ਜਾਰ ਉਸੈ ਦਯੋ ਰਾਖ ਉਡਾਈ। ਤੌ ਜਾਨਯੋ ਹਮ ਕਲਾ ਸਵਾਈ°। *ਵਧੇਰੀ*
ਯੌ ਕਹਿ ਕੀਨੀ ਬੰਦੈ ਧਾਈ। ਦੀਨੋਂ ਸੋਊ ਸ਼ਹਿਰ ਲੁਟਾਈ।੫।
ਹਿੰਦੂਅਨ ਕੇ ਘਰ ਲੀਨੇ ਰਾਖ। ਮੁਸਲਮਾਨ ਦਈ ਕਤਲੋ ਆਖ।
ਬੋਦੀ ਵਾਲੈ ਨਾਂਹਿ ਸਤਾਯੋ°। ਬਿਨ ਬੋਦੀ ਦਿਖ ਮਾਰ ਗਵਾਯੋ।੬। *ਤੰਗ ਕੀਤਾ*

ਦੋਹਰਾ : ਜੋ ਹਿੰਦੂਅਨ ਘਰ ਜਾ ਛਿਪੇ ਤੇਊ ਲਏ ਉਬਾਰ°। *ਬਚ ਗਏ*
ਜੋ ਸਿੰਘਨ ਕੇ ਹਥ ਚੜ੍ਹੇ ਸੋ ਉਨ ਦੀਨੇ ਮਾਰ।੭।

ਚੌਪਈ : ਪੀਰ ਤਬੂਤ° ਹੁਤ ਪੌਰ° ਟਿਕਾਯਾ। ਤਿਸਕੇ ਹੇਠ ਥੋ ਰਾਹਿ ਚਲਾਯਾ। *ਤਾਬੂਤ / ਸ਼ਹਿਰ ਦਾ ਦਰਵਾਜ਼ਾ*
ਜੋ ਤਿਸਕੈ ਪਰਛਾਵੈਂ ਆਵੈ। ਉਸਕੋ ਅਗਨੀ ਨਾਹਿ ਜਲਾਵੈ।੮।
ਹਿੰਦੂ ਹੋਇ ਭਾਵੇਂ ਮੁਸਲਮਾਨ। ਹੋਇ ਮਰੈ ਸੋ ਤੁਰਕ ਸਮਾਨ।
ਸੋ ਦਰਵਾਜਯੋਂ ਲਯੋ ਉਤਾਰ। ਕੱਢ ਸੰਦੂਖੋਂ° ਵਹਿ ਦਯੋ ਜਾਰ।੯। *ਸੰਦੂਕ ਵਿੱਚੋਂ*

---

੧. **ਕੁੰਜਪੁਰਾ :** ਕਰਨਾਲ ਨਜ਼ਦੀਕ ਇਕ ਪਿੰਡ, ਸੂਬਾ ਸਰਹਿੰਦ ਵਜ਼ੀਰ ਖ਼ਾਨ ਇੱਥੋਂ ਦਾ ਹੀ ਰਹਿਣ ਵਾਲਾ ਸੀ। ਬੰਦਾ ਸਿੰਘ ਬਹਾਦਰ ਨੇ ਇਸ ਨੂੰ ੧੭੧੦ ਈ. ਵਿੱਚ ਫ਼ਤਹਿ ਕੀਤਾ ਸੀ।

੨. **ਸਢੌਰਾ :** ਜ਼ਿਲ੍ਹਾ ਅੰਬਾਲਾ ਤਹਿਸੀਲ ਨਾਰਾਇਣਗੜ੍ਹ ਦਾ ਇਕ ਕਸਬਾ ਜੋ ਉਸ ਵੇਲੇ ਸਰਹਿੰਦ ਦੇ ੨੨ ਪਰਗਨਿਆਂ ਵਿੱਚੋਂ ਇਕ ਸੀ। ਏਥੇ ਰੂਸੀ ਪਠਾਣ ਰਿਹਾ ਕਰਦੇ ਸਨ ਜਿਨ੍ਹਾਂ ਨੂੰ ਸਯਾਨੇ ਦੇ ਸੱਯਦ ਨਿਜ਼ਾਮੁਦੀਨ ਨੇ ਜੰਗ ਕਰ ਕੇ ਕੱਢ ਦਿੱਤਾ ਸੀ। ਦਿੱਲੀ ਦੇ ਸੁਲਤਾਨ ਸੱਯਦ ਖਿਜਰ ਖ਼ਾਨ ਨੇ ੧੪੧੪ ਈ. ਵਿੱਚ ਸੱਯਦ ਨਿਜ਼ਾਮੁਦੀਨ ਨੂੰ ੬੦੦੦੦ ਦੀ ਸਰਕਾਰੀ ਜਾਗੀਰ ਲਾ ਕੇ ਪੱਕਿਆਂ ਕਰ ਦਿੱਤਾ ਸੀ। ਸ਼ਾਹ ਬਦਰੁਦੀਨ, ਪ੍ਰਸਿੱਧ ਨਾਮ ਬੁਧੂ ਸ਼ਾਹ, ਸੱਯਦ ਨਿਜ਼ਾਮੁਦੀਨ ਦੀ ਨੌਂਵੀਂ ਪੀੜ੍ਹੀ ਵਿੱਚੋਂ ਸਨ। ਪੀਰ ਬੁਧੂ ਸ਼ਾਹ ਨੇ ਆਪਣੇ ਪੁੱਤਰਾਂ ਤੇ ਮੁਰੀਦਾਂ ਸਹਿਤ ਦਸਮੇਸ਼ ਜੀ ਦੀ ਭੰਗਾਣੀ ਦੇ ਜੰਗ ਵਿੱਚ ਬੜੀ ਸਹਾਇਤਾ ਕੀਤੀ ਸੀ। ਇਸ ਦੇ ਬਦਲੇ ਉਸ ਨੂੰ ਮੁਗ਼ਲਾਂ ਹੱਥੋਂ ਕਾਫ਼ੀ ਦੁੱਖ ਉਠਾਉਣਾ ਪਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ੧੭੧੦ ਈ. ਵਿੱਚ ਸਢੌਰੇ ਉੱਪਰ ਹਮਲਾ ਕਰਕੇ ਇਥੋਂ ਦੇ ਹਾਕਮ ਉਸਮਾਨ ਖ਼ਾਨ ਨੂੰ ਦੰਡ ਦਿੱਤਾ ਸੀ।

੩. **ਪੀਰ :** ਸੱਯਦ ਨਿਜ਼ਾਮੁਦੀਨ ਦੇ ਦੂਜੇ ਪੁੱਤਰ ਸ਼ਾਹ ਅਬਦੁਲ ਹਮੀਦ (ਗੰਜੇ ਇਲਮ) ਦਾ ਪੁੱਤਰ, ਜਿਸ ਦਾ ਅਸਲੀ ਨਾਮ ਸ਼ਾਹ ਅਬਦੁੱਲ ਵਹਾਬ ਸੀ। ਇਸ ਨੂੰ ਲੋਕ ਕੁਤਬੁਲ ਅਕਤਾਬ ਵੀ ਕਹਿੰਦੇ ਸਨ। ਇਸ ਬਾਬਤ ਇਹ ਰਵਾਇਤ ਪ੍ਰਚਲਤ ਸੀ ਕਿ ਇਸ ਦੀ ਖਾਨਕਾਹ ਦੇ ਪਾਸੋਂ ਜੇਕਰ ਕਿਸੇ ਹਿੰਦੂ ਦੀ ਮ੍ਰਿਤਕ ਦੇਹ ਲੰਘਾਈ ਜਾਏ ਤਾਂ ਉਹ ਅੱਗ ਵਿੱਚ ਨਹੀਂ ਸੜਦੀ।

ਛੂਹੀ ਅਗਨ ਤਿਸ ਘ੍ਰਿਤ° ਜਿਉਂ ਜਰਯੋ। ਜਨਕ° ਬਰੂਦਹਿ° ਤੋੜਾ ਧਰਯੋ। *ਸੜਿਆ / ਜਿਵੇਂ / ਬਰੂਦ ਨੂੰ*
ਭਈ ਰਾਖ ਉਸ ਛੂਹਤੇ ਆਗ। ਭਈ ਖਬਰ ਯਹਿ ਮੱਕੇ ਤਾਗ° ।੧੦। *ਮੱਕੇ ਤਕ*
ਤਬ ਬੰਦੇ ਯੋਂ ਮੁਖੋਂ ਉਚਾਰਾ। ਹਮ ਪੈ ਮੰਤ੍ਰ ਅਲੂਣਾ° ਸਾਰਾ। *ਲੂਣੀਏ ਸਿੱਧ ਵਾਲਾ*
ਇਸ ਮੈਂ ਮੰਤ੍ਰ ਆਹਿ ਚੌਥਾਈ। ਯਾਂਤੇ ਹੋਤੀ ਅਗਨ ਬੁਝਾਈ।੧੧।

## ੩੯. ਬਜੀਰੈ ਦੇ ਮਾਰਨਿ ਕੋ ਪ੍ਰਸੰਗਿ

ਦੋਹਰਾ : ਭਈ ਧੂਮ° ਯਹ ਜਗਤ ਮੇਂ ਭਯੋ ਹਿੰਦੂ ਅਵਤਾਰ। *ਪ੍ਰਸਿੱਧੀ, ਮਸ਼ਹੂਰੀ*
ਨਿਹਕਲੰਕ[1] ਯਹਿ ਹੀ ਭਯੋ ਕਰੈ ਜੁ ਮੁਸਲੈ ਮਾਰ° ।੧। *ਮੁਸਲਮਾਨਾਂ ਦਾ ਅੰਤ*

ਚੌਪਈ : ਕੋਊ ਕਹੈ ਯਹਿ ਹੈ ਜਾਦੂ ਕਰ°। ਕੋਊ ਕਹੈ ਯਹਿ ਹੈ ਰਸਾਇਨਗਰ°। *ਜਾਦੂਗਰ / ਅਲਕੈਮਿਸਟ*
ਕੋਊ ਕਹੈ ਯਹਿ ਹੈ ਹਥ ਬੀਰ। ਕੋਊ ਕਹੈ ਯਹਿ ਸਿਖ ਗੁਰ ਧੀਰ।੨।
ਖੂਨੀ ਬਜੀਰੇ ਦੇ ਦਿਲ ਆਈ। ਹੈ ਹੋਣੀ° ਯਹਿ ਹਮ ਸਿਰ ਆਈ। *ਵਜ਼ੀਰ ਖ਼ਾਨ / ਕਿਸਮਤ, ਮੌਤ*
ਤਬਹਿ ਬਜੀਰੈ° ਚਿੰਤਾ ਪਈ। ਹਮ ਕੋ ਬੰਦਾ ਛਾਡਤ ਨਹੀਂ।੩।
ਇਸ ਕੈ ਪਾਸ ਅਹੈਂ ਦੋਊ ਬੀਰ। ਔਰ ਪੰਚ ਗੁਰ ਦੀਨੇ ਤੀਰ।
ਪ੍ਰਿਥਮੈ ਬੰਦਾ ਕਾਲਾ ਨਾਗ°। ਤੀਰ ਭਏ ਤਿਸ ਫੰਘੇ° ਲਾਗ।੪। *ਕਾਲਾ ਸੱਪ / ਖੰਭ, ਪਰ*
ਇਸ ਪਰਛਾਵੈਂ[2] ਪਰੈ ਨ ਧਰਨ°। ਕਹੈਂ ਧਰਨ ਉਸ ਲਗੈ ਨ ਚਰਨ°। *ਧਰਤੀ ਉੱਤੇ / ਪੈਰ*
ਰਿੱਧਿ ਸਿੱਧਿ ਮੈਂ ਹੈ ਸੋ ਪੂਰੋ। ਬਾਨ ਬਾਹਿ° ਯਹਿ ਹੈ ਅਤਿ ਸੂਰੋ।੫। *ਤੀਰਅੰਦਾਜ਼*
ਉਤਰੈ ਚਢੈ° ਗਟੀ° ਮਨ ਮਾਂਹੀ। ਚਪੇ° ਚੋਰ ਜਿਮ ਢੀਠ ਕਰਾਹੀ। *ਚੜ੍ਹਦਾ / (ਗਣੀ) ਵਿਚਾਰ / ਵੈਰੀ*
ਸੋ ਹਮਕੋ ਅਬ ਛਾਡਤ ਨਾਹੀ। ਨਠ ਕਰ ਬਚਨ ਹਮ ਜਗਾ ਨ ਪਾਹੀ।੬।

ਦੋਹਰਾ : ਜੌ ਬੰਦਯੋਂ ਹਮ ਭਜ ਬਚੈਂ ਪਤਸ਼ਾਹੈ° ਤੇ ਕਹਿੰ ਜਾਊਂ। *ਮੁਗ਼ਲ ਬਾਦਸ਼ਾਹ*
ਬਾਈ ਸੂਬਨ° ਮੈਂ ਕਹੂੰ ਲੁਕਨ ਨ ਮੋਕਉ ਥਾਊਂ° ।੭। *ਮੁਗ਼ਲ ਸਰਕਾਰ ਦੇ ੨੨ ਸੂਬਿਆਂ ਵਿੱਚ / ਥਾਂ*

ਚੌਪਈ : ਤੌ ਵਹਿ ਪਾਪੀ ਮਨ ਪਛੁਤਾਵੈ। ਬੀਤਯੋ ਵਖਤ ਹਾਥ ਨਹਿੰ ਆਵੈ।
ਮੈਂ ਭੂਲ ਗਯੋ ਕਹੇ ਸੁਚਿ ਨੰਦ°। ਭਏ ਭਾਗ ਤਬ ਮੇਰੇ ਮੰਦ।੮। *ਸੁੱਚਾ ਨੰਦ, ਵਜ਼ੀਰ ਖ਼ਾਨ ਦਾ ਪੇਸ਼ਕਾਰ*
ਤਬ ਇਕ ਛਲੀਯੇ° ਬਜੀਰੇ ਕਹਯੋ। ਛਲ ਕਰ ਮਾਰੋਂ ਬੰਦੈ ਅਹਯੋ। *ਧੋਖੇਬਾਜ਼ੀ ਵਿੱਚ ਨਿਪੁੰਨ ਵਿਅਕਤੀ*
ਹਜਾਰ ਸਿਪਾਹੀ ਮੈਂ ਲੈ ਜਾਊਂ। ਸੋ ਬੰਦੇ ਕੇ ਸਾਥ ਰਲਾਊਂ।੯।
ਜਬ ਆਇ ਪਰ ਹੈ ਗਾਢ ਲਰਾਈ°। ਦਿਹੋਂ ਲੂਟ ਮੈਂ ਬਿਚੇ° ਮਚਾਈ। *ਗਹਿਗੱਚ ਲੜਾਈ / ਵਿੱਚੇ*
ਫਿਰ ਬੰਦੈ ਫੜ ਲੈਗੁ ਫਕੀਰ। ਤੌ ਤੁਮ ਤੇ ਵਡ ਲਯੋਂਗੁ ਜਗੀਰ।੧੦।
ਵਹੀ ਬਜੀਰੈ ਲੀਨੀ ਮਾਨ। ਦਰਬ ਖਰਚ ਕੌ ਦੀਨੀ ਆਨ°। *ਖ਼ਰਚ ਲਈ ਧਨ ਦੇ ਦਿੱਤਾ*
ਬੰਦੇ ਮਾਰ ਆਵੈਂ ਮੁਹਿ ਪਾਹਿ°। ਦੇਉਂਗ ਬਡੀ ਜਗੀਰ ਦੁਆਇ।੧੧। *ਮੇਰੇ ਪਾਸ*

---

੧. **ਨਿਹਕਲੰਕ:** ਕਲੰਕ ਰਹਿਤ, ਵਿਸ਼ਨੂੰ ਪੁਰਾਣ ਅਨੁਸਾਰ ਘੋਰ ਕਲਜੁਗ ਆਉਣ 'ਤੇ ਯੂ.ਪੀ. ਦੇ ਸੰਭਲ ਨਗਰ ਵਿੱਚ ਵਿਸ਼ਨੂਯਸ਼ ਬ੍ਰਾਹਮਣ ਦੇ ਘਰ ਕਲਕੀ ਅਵਤਾਰ ਪੈਦਾ ਹੋਵੇਗਾ ਜੋ ਸਫ਼ੇਦ ਘੋੜੇ ਉੱਪਰ ਸਵਾਰ ਹੋ ਕੇ ਸਾਰੇ ਕੁਕਰਮੀਆਂ ਦਾ ਨਾਸ ਕਰੇਗਾ।

੨. ਭੂਤ ਪ੍ਰੇਤਾਂ ਦੇ ਸੰਬੰਧ ਵਿੱਚ ਲੋਕਾਂ ਦੀ ਇਹ ਧਾਰਨਾ ਸੀ ਕਿ ਇਨ੍ਹਾਂ ਦਾ ਪਰਛਾਵਾਂ ਧਰਤੀ ਉੱਪਰ ਨਹੀਂ ਪੈਂਦਾ ਤੇ ਨਾ ਹੀ ਇਨ੍ਹਾਂ ਦੇ ਪੈਰਾਂ ਦੇ ਨਿਸ਼ਾਨ ਧਰਤੀ ਉੱਪਰ ਲੱਗਦੇ ਹਨ।

ਦੋਹਰਾ : ਸੋ ਭਜ ਬੰਦੈ ਆ ਮਿਲਯੋ ਕਹੈ ਆਯੋ ਹਿੰਦੂ ਮੈਂ ਜਾਣ।
ਰੰਘੜ[1] ਬੇਈਮਾਨ ਥੋ ਸੋ ਉਨ ਲਯੋ ਪਛਾਣ° ।੧੨। — ਪਹਿਚਾਣ
ਤਬ ਬੰਦੇ ਉਸਕੋ ਕਹਯੋ ਤੁਮ ਦਿਲ ਸਾਬਤ° ਨਾਹਿ। — ਸਾਫ਼, ਸ਼ੁਧ
ਜੋ ਤੂੰ ਕਰੈਂ ਸੁ ਪਾਇ° ਹੈਂ ਹਮ ਤੁਮ ਫੇਰਤ ਨਾਹਿ° ।੧੩। — ਕੀਤੇ ਦਾ ਫਲ / ਮੋੜਦੇ ਨਹੀਂ

ਚੌਪਈ : ਤਬ ਬੰਦੇ ਖੀਸੇ° ਹਥ ਪਾਯੋ। ਕਈ ਮੁਠੀ ਦਈ ਮੁਹਰ ਫੜਾਯੋ। — ਜੇਬ
ਲੈ ਜੇਤੀ ਤੁਹਿ ਸਾਥ ਸਿਪਾਹ। ਲੂਣ ਹਮਾਰੋ ਤੂ ਪੇਟ ਪਾਇ।੧੪।
ਲੂਣ ਖਾਇ ਜੋ ਕਰੇ ਬੁਰਾਈ। ਮਰੈ ਤੁਰਤ ਸੋ ਬਿਨ ਹੀ ਆਈ।
ਤਬ ਬੰਦੇ ਨੇ ਕੂਚ ਕਰਾਯਾ। ਮਾਰ ਬਨੂੜ[2] ਆ ਡੇਰਾ ਲਾਇਆ।੧੫।
ਹਿੰਦੂ ਭੀ ਉਸ ਲਏ ਬਚਾਇ। ਮੁਸਲਮਾਨ ਚੁਨ ਦੀਨੇ ਘਾਇ°। — ਚੁਣ ਚੁਣ ਕੇ ਮਾਰ ਦਿੱਤੇ
ਸਿੰਘ ਮਝੈਲਨ ਲਯੋ ਬੁਲਾਇ। ਕਹਿਓ ਆਓ ਪਹਾੜਨ ਦਾਇ° ।੧੬। — ਪਹਾੜ ਵਾਲੇ ਪਾਸਿਓਂ

## ੩੭. ਪ੍ਰਸੰਗ ਮਲੇਰੀਯੇ ਪਠਾਣਿ ਅਖਵਾਜਿ ਖਿਦਰ ਮਰਦੂਦ ਔਰ ਦੁਇ ਭਾਈ ਮਰਨੈ ਕੈ ਜੰਗ ਕੋ

ਦੋਹਰਾ : ਬੰਦੈ ਪਠਾਏ ਸਿੰਘ ਥੇ ਤੇ ਫਿਰ ਲੀਏ ਬੁਲਾਇ।
ਹਮ ਆਵੈਂ ਸਰਹਿੰਦ ਕੋ ਤੁਮ ਆਵੋ ਰੋਪੜ ਦਾਇ° ।੧। — ਰੋਪੜ ਵਾਲੇ ਪਾਸਿਓਂ



ਚੌਪਈ : ਸੁਨਤ ਸੁ ਚਿੱਠੋ ਖਾਲਸੋ ਚੜਿਓ। ਰੋਪੜ ਦਰੈ° ਜਾਇ ਸੋ ਵੜਿਓ। — ਰਾਹ, ਦਰਾ
ਯਹ ਜਬ ਖਬਰ ਬਜੀਰੇ° ਭਈ। ਉਧਰ ਫੌਜ ਮਲੇਰੀਅਨ° ਠਈ।੨। — ਵਜ਼ੀਰ ਖ਼ਾਨ / ਮਲੇਰਕੋਟਲੇ ਵਾਲੇ
ਤਿਨ ਮੇਂ ਚਾਰ ਸਰਦਾਰ ਥੇ ਆਈ। ਨਾਹਰ ਖਾਂ[3] ਕੇ ਥੇ ਜੋ ਭਾਈ।
ਅਖ਼ਾਜ ਖਿਦਰ[4] ਔ ਮੁਹੰਮਦ ਸ਼ੇਰ[5]। ਔਰ ਭਾਈ ਦੁਇ ਹੁਤੇ ਮਤੇਰ° ।੩। — ਮਤਰੇਏ ਭਾਈ

---

੧. **ਰੰਘੜ :** ਹਿੰਦੂ ਰਾਜਪੂਤਾਂ ਵਿੱਚੋਂ ਇਸਲਾਮ ਧਾਰਨ ਕਰਨ ਵਾਲੀ ਇਕ ਜਾਤੀ।

੨. **ਬਨੂੜ :** ਛੱਤ ਬਨੂੜ, ਪਟਿਆਲਾ ਤੋਂ ਚੰਡੀਗੜ੍ਹ ਜਾਣ ਵਾਲੀ ਸੜਕ ਉਪਰ ਸਥਿਤ ਦੋ ਪਿੰਡ ਛੱਤ ਤੇ ਬਨੂੜ ਜਿਨ੍ਹਾਂ ਨੂੰ ਆਮ ਤੌਰ 'ਤੇ ਸਾਂਝੇ ਨਾਮ ਛੱਤ ਬਨੂੜ ਨਾਲ ਬੋਲਿਆ ਜਾਂਦਾ ਹੈ। ਇਹ ਦੋਨੋਂ ਪਿੰਡ ਬੜੇ ਪੁਰਾਤਨ ਹਨ। ਬਨੂੜ ਉਸ ਸਮੇਂ ਸਰਹਿੰਦ ਦਾ ਇਕ ਪਰਗਨਾ ਸੀ। ਸਰਹਿੰਦ ਨੂੰ ਫ਼ਤਹਿ ਕਰਨ ਤੋਂ ਪਹਿਲਾਂ ੧੭੧੦ ਈ. ਵਿੱਚ ਬੰਦਾ ਸਿੰਘ ਬਹਾਦਰ ਨੇ ਇਸ ਨੂੰ ਫ਼ਤਹਿ ਕੀਤਾ। ਮਝੈਲ ਸਿੰਘਾਂ ਦਾ ਜਥਾ ਏਥੇ ਖ਼ਾਲਸਾ ਦਲ ਦੇ ਨਾਲ ਸ਼ਾਮਿਲ ਹੋਇਆ ਸੀ।

੩. **ਨਾਹਰ ਖ਼ਾਨ :** ਮਲੇਰਕੋਟਲੇ ਦਾ ਪਠਾਣ ਸਰਦਾਰ ਜੋ ਵਜ਼ੀਰ ਖ਼ਾਨ ਦੇ ਨਾਲ ਗੁਰੂ ਗੋਬਿੰਦ ਸਿੰਘ ਦੇ ਵਿਰੁੱਧ ਲੜਿਆ ਸੀ। ਇਹ ਚਮਕੌਰ ਦੇ ਜੰਗ ਵਿੱਚ ਦਸਮੇਸ਼ ਜੀ ਦੇ ਤੀਰ ਦਾ ਨਿਸ਼ਾਨਾ ਬਣਿਆ ਸੀ। ਨਸ਼ਤਰ ਖ਼ਾਨ ਤੇ ਵਲੀ ਮੁਹੰਮਦ ਖ਼ਾਨ ਇਸ ਦੇ ਸਕੇ ਭਰਾ ਸਨ।

੪. **ਖਵਾਜਾ ਖਿਜਰ :** ਖਿਜ਼ਰ ਖ਼ਾਨ, ਮਲੇਰਕੋਟਲੀਏ ਪਠਾਣ ਸਰਦਾਰ ਸ਼ੇਰ ਮੁਹੰਮਦ ਖ਼ਾਨ ਦਾ ਭਾਈ, ਇਹ ਵਜ਼ੀਰ ਖ਼ਾਨ ਦੇ ਨਾਲ ਗੁਰੂ ਗੋਬਿੰਦ ਸਿੰਘ ਦੇ ਵਿਰੁੱਧ ਲੜਨ ਆਇਆ ਸੀ ਤੇ ਦਸੰਬਰ ੧੭੦੫ ਈ. ਵਿੱਚ ਚਮਕੌਰ ਨੂੰ ਘੇਰਾ ਪਾਉਣ ਵਾਲੀ ਸ਼ਾਹੀ ਫ਼ੌਜ ਵਿੱਚ ਸ਼ਾਮਿਲ ਸੀ। ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿੱਚ ਖਵਾਜਾ ਮਰਦੂਦ (ਲਾਅਨਤੀ) ਨਾਲ ਸੰਬੋਧਨ ਕੀਤਾ ਹੈ। ਇਸ ਦੀ ਮੌਤ ੧੭੧੦ ਈ. ਵਿੱਚ ਰੋਪੜ ਨਜ਼ਦੀਕ ਮਝੈਲ ਸਿੰਘਾਂ ਦੇ ਵਿਰੁੱਧ ਲੜਾਈ ਵਿੱਚ ਹੋਈ ਸੀ।

੫. **ਮੁਹੰਮਦ ਸ਼ੇਰ :** ਸ਼ੇਰ ਮੁਹੰਮਦ ਖ਼ਾਨ, ਮਲੇਰਕੋਟਲੇ ਦਾ ਪਠਾਣ ਸਰਦਾਰ ਜੋ ਸ਼ਾਹੀ ਹੁਕਮ ਅਨੁਸਾਰ ਸੂਬਾ ਸਰਹਿੰਦ ਵਜ਼ੀਰ ਖ਼ਾਨ ਦੇ ਨਾਲ ਗੁਰੂ ਗੋਬਿੰਦ ਸਿੰਘ ਵਿਰੁੱਧ ਚਾੜ੍ਹੀ ਮੁਗ਼ਲ ਸੈਨਾ ਵਿੱਚ ਸ਼ਾਮਿਲ ਸੀ। ਦਸੰਬਰ ੧੭੦੫ ਈ. ਵਿੱਚ ਜਦ ਵਜ਼ੀਰ ਖ਼ਾਨ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦਾ ਹੁਕਮ ਸੁਣਾਇਆ ਤਾਂ ਇਸ ਨੇ ਹਾਅ ਦਾ ਨਾਅਰਾ ਮਾਰ ਕੇ ਉਸ ਦਾ ਵਿਰੋਧ ਕੀਤਾ ਸੀ। ਇਹ ੧੭੧੦ ਈ. ਵਿੱਚ ਰੋਪੜ ਨਜ਼ਦੀਕ ਮਝੈਲ ਸਿੰਘਾਂ ਨਾਲ ਹੋਈ ਲੜਾਈ ਵਿੱਚ ਜ਼ਖ਼ਮੀ ਹੋ ਗਿਆ ਸੀ। ਇਸ ਦੀ ਮੌਤ ੨੨ ਮਈ ੧੭੧੦ ਈ. ਵਿੱਚ ਚਪੜ ਚਿੜੀ ਦੇ ਮੈਦਾਨ ਵਿੱਚ ਖ਼ਾਲਸਾ ਦਲ ਵਿਰੁੱਧ ਲੜਦਿਆਂ ਹੋਈ ਸੀ।

 

ਤੇ ਕਰ ਦੌੜ ਸਿੰਘਨ ਪਰ ਪੜੇ। ਦੇਖ ਫੌਜ ਸਿੰਘ ਹੋ ਪਏ ਖੜੇ।
ਸਿੰਘਨ ਪਠਾਣਨ ਪੜ ਗਯੋ ਭੇੜ। ਸਿੰਘਨ ਪੈ ਉਨ ਕੀਨੋ ਨੇੜ।੪।
ਸਿੰਘ ਭੀ ਅਗਯੋਂ ਟਰੈਂ° ਸੁ ਨਾਂਹਿ। ਸਨਮੁਖ° ਹੁਇ ਹੁਇ ਜੁੱਧ ਕਰਾਂਹਿ। *ਟਲਣਾ / ਸਾਹਮਣੇ ਹੋ ਕੇ*
ਦੀਨ ਮਜ਼੍ਹਬ° ਇਕ ਦੂਜੇ ਗੁਰ ਬੈਰ°। ਸਿੰਘ ਮਰੇਂ ਕਰ ਆਗੇ ਪੈਰ।੫। *ਇਸਲਾਮ / ਗੁਰੂਆਂ ਦੇ ਵੈਰੀ*

ਕੁੰਡਲੀਆ ਛੰਦ :

ਤੋਪ ਜੰਬੂਰੇ[1] ਰਹਕਲੇ[2] ਲਾਗੇ ਚਲਨ ਅਨੇਕ।
ਤਬ ਸਿੰਘਨ ਪ੍ਰਿਥਵੀ° ਫੜੀ ਅਗਯੋਂ ਟਰਯੋ° ਨ ਏਕ। *ਪੈਰ ਗੱਡ ਲਏ / ਟਲਣਾ, ਭੱਜਣਾ*
ਅਗਯੋਂ ਟਰਯੋ ਨੇ ਏਕ ਆਨ ਜਬ ਗਾਢ° ਸੁ ਪਰਿਓ। *ਗਾੜ੍ਹੀ ਘਮਸਾਨ ਦੀ ਲੜਾਈ*
ਤੁਰਕਨ ਫਿਰ ਗਯੋ ਪੈਰ° ਸਿੰਘਨ ਨੈ ਆਗੈ ਕਰਿਓ। *ਪੈਰ ਹਿੱਲ ਗਏ*
ਸਿੰਘ ਲਗੇ ਉਹਾਂ ਅਤਿ ਘਨੇ° ਤਊ ਖਾਲਸੈ ਆਯੋ ਕੋਪ°। *ਕਾਫੀ ਸਿੰਘ ਸ਼ਹੀਦ ਹੋ ਗਏ / ਕ੍ਰੋਧ*
ਖਾਲਸੈ ਹੱਲਾ ਤਬ ਕੀਯੋ ਛਡ ਗਏ ਘੋੜੇ ਤੁਰਕ ਤੋਪ।੬।

ਚੌਪਈ : ਖ੍ਵਾਜ ਖਿਦਰ° ਸੁਨਿ ਆਇ ਸੁ ਪਯੋ। ਉਨ ਸਿੰਘਨ ਮੁਖ ਆਨ ਫਿਰਯੋ°। *ਖ਼ਵਾਜਾ ਖ਼ਿਜ਼ਰ / ਮੂੰਹ ਫੇਰ ਦਿੱਤਾ*
ਤਬਹਿ ਖਾਲਸੈ ਖਾਤਿ ਬਿਚਾਰੀ। ਨਠ ਕਰ ਬਚੈ ਕਬ ਫੌਜ ਹਮਾਰੀ।੭।
ਸਿੰਘ ਸੁ ਬੈਠ ਉਹਾਂ ਹੀ ਰਹੇ। ਜਨਕ° ਬੈਠ ਕਰ ਡੇਰੇ ਬਹੇ। *ਜਿਵੇਂ*
ਬਹੁਤ ਜ਼ੋਰ ਤਹਿਂ ਕੀਓ ਪਠਾਣਨ। ਸਿੰਘਨ ਪਕੜਯੋ ਖੂਬ ਮਦਾਨਨ°।੮। *ਮੈਦਾਨ*

ਦੋਹਰਾ : ਸਿੰਘ ਸੁ ਲੰਮੇ ਪੈ ਰਹੈ ਕਹੈਂ ਪੜੈ ਕਬ ਰਾਤ।
ਤੁਰਕ ਕਹੈਂ ਹੋਤ ਦਿਨਹਿ ਕੈ ਕਰੀਐ ਸਿੰਘਨ ਘਾਤ।੯।

ਦੋਹਰਾ : ਤੌ ਕਿਛ ਢੁਕਯੋ ਦਿਖਯੋ ਦਿਨ ਨੇੜੈ। ਤੁਰਕ ਕਹੈ ਸਿੰਘ ਮਰੈਂ ਨ ਘੇਰੈ°। *ਘੇਰੇ ਹੋਏ*
ਦਾਰੂ ਸਿੱਕੋ ਇਨ ਮੁਕ ਗਯੋ। ਭੂਖ ਪਿਆਸੋ ਇਨ ਬਲ° ਗਯੋ ੧੦। *ਜ਼ੋਰ, ਤਾਕਤ*
ਕਰੋ ਹੱਲਾ ਇਨ ਲਈਏ ਮਾਰ। ਮਲੇਰੀਅਨ ਨੇ ਇਮ ਕਰੀ ਬਿਚਾਰ।
ਮੁਹਰੈ ਭਯੋ ਅਖਵਾਜ ਮ੍ਰਦੂਦ°। ਆਯੋ ਉੱਪਰ ਖਾਲਸੇ ਜ਼ੂਦ°।੧੧। *ਖਿਜ਼ਰ ਖ਼ਾਨ / ਜਲਦੀ, ਝਟਪਟ*
ਇਕ ਇਕ ਦੋ ਦੋ ਗੋਲੀ ਥੀ ਰਹੀ। ਸੋਊ ਸਿੰਘਨ ਦਾਗੋ° ਦਈ। *ਦਾਗ਼ ਦਿੱਤੀ*
ਅਖ੍ਵਾਜ ਸੀਸ ਇਕ ਲਗ ਗਈ ਕਾਰੀ। ਪੈ ਗਯੋ ਤੁਰਤ ਸੁ ਭੂਮ ਮਝਾਰੀ।੧੨।
ਮੁਯੋ ਅਖ੍ਵਾਜ ਜੁ ਗੁਰ ਕਹਯੋ ਮ੍ਰਦੂਦ°। ਮਲੇਰੀਯਨ ਮੈ ਭੋ ਬੜੋ ਗਦੂਦ।੧੩।[3] *ਲਾਅਨਤੀ / ਰੌਲਾ, [illegible]*
ਤਿਸਕੋ ਚੁੱਕਨ ਆਏ ਤਿਸ ਭਾਈ। ਉਨ ਦੋਇਨ° ਭੀ ਜਾਨ ਗੁਵਾਈ। *ਵਲੀ ਮੁਹੰਮਦ ਖ਼ਾਨ ਤੇ ਨਸ਼ਤਰ ਖ਼ਾਨ*
ਸ਼ੇਰ ਮੁਹੰਮਦ ਸੁਨ ਕਰ ਆਯਾ। ਹੁਇ ਕਰ ਜ਼ਖ਼ਮੀ ਪਿੱਛੈ ਧਾਯਾ।੧੪।

ਝੂਲਨਾ ਛੰਦ :

ਬਚਯੋ ਏਕ ਮੁਹੰਮਦੋ° ਸ਼ੇਰ ਓਹੀ ਜਿਸੈ ਹਾਹ ਦਾ ਨਾਅਰਾ ਮਾਰਿਆ ਸਾ। *ਸ਼ੇਰ ਮੁਹੰਮਦ ਖ਼ਾਨ*
ਵੇਲੇ ਸ਼ਾਹਿਬਜ਼ਾਦਿਆਂ ਦੇ ਕਤਲ ਕੇ ਸ਼ੀਰ ਖੋਇਰੇ° ਮੁਖੋਂ ਉਚਾਰਿਆ ਸਾ। *ਸ਼ੀਰ ਖੋਰ, ਮਾਸੂਮ ਬੱਚੇ*

---

੧. **ਜੰਬੂਰੇ** : ਜੰਬੂਰਕ, ਛੋਟੀ ਤੋਪ ਜੋ ਊਠ ਉੱਪਰ ਲੱਦ ਕੇ ਲਿਜਾਈ ਜਾ ਸਕਦੀ ਸੀ।
੨. **ਰਹਕਲੇ** : ਰਹਕਲਾ, ਹਲਕੀ ਤੋਪ, ਜੋ ਛੋਟੇ ਪਹੀਆਂ ਉੱਪਰ ਫਿੱਟ ਕੀਤੀ ਜਾਂਦੀ ਸੀ। ਇਸ ਨੂੰ ਖਿੱਚਣ ਲਈ ਘੋੜੇ, ਊਠ ਆਦਿ ਦੀ ਲੋੜ ਨਹੀਂ ਸੀ ਹੁੰਦੀ ਬਲਕਿ ਆਦਮੀ ਖਿੱਚ ਕੇ ਲੈ ਜਾਂਦੇ ਸਨ।
੩. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

ਗੁਰਾਂ ਸੁਨਕੇ ਮੁਖੋਂ ਸੀ ਵਾਕ ਕੀਤਾ ਰਹੀ ਜੜ੍ਹ ਯੌਂ ਓਸ ਨੂੰ ਤਾਰਿਆ ਸਾ।
ਸੋਈ ਅੱਜ ਤਾਈਂ ਗੁਰੂ ਵਾਕ ਫੁਰਦਾ ਜੋਊ ਆਖਕੈ ਫੇਰ ਨਹਿੰ ਹਾਰਿਆ ਸਾ।੧੫।

ਦੋਹਰਾ : ਤਿਨਕੀ ਲੋਥ ਸੁ ਲੈ ਮੁੜੇ ਨੱਠੇ ਮਲੇਰੇ° ਵੱਲ। *ਮਲੇਰਕੋਟਲੇ*
ਤੀਨਹੁ ਗੋਰਨ° ਮਹਿ ਗਡੇ ਮਨ ਭਯੋ ਬਜੀਰੈ ਤ੍ਰਥੱਲਾ°।੧੬। *ਤਿੰਨੇ ਕਬਰਾਂ ਵਿਚ ਦਫਨਾ ਦਿੱਤੇ / ਹਲਚਲ, ਹੌਲ*

## ੩੮. ਪ੍ਰਸੰਗ ਦੋਊ ਤਰਫ ਫੌਜ ਕੀ ਤਿਆਰੀ ਭਈ

ਚੌਪਈ : ਬਜੀਰੇ ਮਨ ਅਤਿ ਚਿੰਤਾ ਧਾਰੀ। ਨਜੀਕ° ਆਈ ਹਮ ਮਰਨੇ ਵਾਰੀ। *ਨਜ਼ਦੀਕ, ਨੇੜੇ*
ਸਿੰਘਨ ਕੇ ਦਿਲ ਭਈ ਵਧਾਈ°। ਪਹਿਲੀ ਫਤੇ[1] ਖਾਲਸੇ ਪਾਈ।੧। *ਖੁਸ਼ੀ*
ਡੇਰਾ ਸਿੰਘਨ ਊਹਾਂ ਲਗਾਯੋ। ਤਬ ਸਿੰਘਨ ਨੇ ਭੋਜਨ ਪਾਯੋ°। *ਖਾਣਾ ਖਾਧਾ*
ਭੋਜਨ ਪਾਇ ਕੀਯੋ ਫਿਰਿ ਕੂਚੁ। ਬੰਦਾ ਮਿਲਿਓ ਅਗੈ ਪਹੂਚ°।੨। *ਅੱਗਿਓਂ ਆ ਕੇ*

ਦੋਹਰਾ : ਬੰਦੈ ਪ੍ਰਿਥਮੈਂ° ਥੋ ਕਹਯੋ ਸਿੰਘਨ ਊਚ ਸੁਨਾਇ°। *ਪਹਿਲੋਂ ਹੀ / ਉੱਚੀ ਆਵਾਜ਼ ਵਿੱਚ*
ਮਝੈਲ ਫਤੇ ਸੁ ਲੈਣਗੇ ਮਲੇਰੀਅਨ ਉੱਤੇ ਪਾਇ।੩।

ਚੌਪਈ : ਬੰਦੈ ਆਦਰ ਬਹੁ ਮਝੈਲਨ ਕੀਯਾ। ਬਹੁਤ ਖਰਚ ਸਿੰਘਨ ਕੋ ਦੀਯਾ।
ਸਿੰਘਨ ਫਤੇ ਸੁ ਗੁਰੂ ਬੁਲਾਈ। ਹੁਏ ਰਾਜੀ ਮਿਲਿ ਭਾਈਅਨ ਭਾਈ।੪।
ਬੰਦੈ ਕੇ ਦਿਲ ਭਯੋ ਉਛਾਹਿ°। ਕਹਯੋ ਬੰਦੇ ਕਰੌ ਸਤਿਗੁਰ ਕੜਾਹੁ°। *ਉਤਸ਼ਾਹ / ਕੜਾਹ ਪ੍ਰਸਾਦਿ*
ਜੋ ਤੁਮ ਔ ਗੁਰ ਹਮਹਿ ਫੁਰਮਾਯਾ। ਕਰੋ ਸੋਈ ਅਬ ਵਖਤ° ਹੈ ਆਯਾ।੫। *ਸਮਾਂ*
ਅਬ ਤੌ ਲਈਐ ਬਜੀਰੈ ਮਾਰ। ਫੇਰ ਕਰੈਂਗੇ ਪਰਬਤ ਕਾਰ°। *ਪਹਾੜੀ ਰਾਜਿਆਂ ਦੀ ਸੁਧਾਈ*
ਸਿੰਘਨ ਲੀਨੀ ਮਾਨ ਸਲਾਹਿ। ਮਝੈਲਨ ਕਿਯੋ ਡੇਰਾ ਇਕ ਦਾਇ°।੬। *ਇਕ ਪਾਸੇ*
ਤਬ ਭਯੋ ਪ੍ਰਾਤ° ਸੁ ਬੰਦਾ ਚੜ੍ਹਾ। ਮਾਰ ਛੱਤ[2] ਫਿਰ ਡੇਰਾ ਕਰਾ। *ਪ੍ਰਾਤਾਕਾਲ, ਸਵੇਰ ਸਾਰ*
ਲੁਟਯੋ ਸ਼ਹਿਰ ਤੌ ਭੁੱਖ ਮਿਟਾਈ। ਤੁਰਕ ਕਟੇ ਲਏ ਹਿੰਦੂ ਬਚਾਈ।੭।

---

੧. ਬੰਦਾ ਸਿੰਘ ਬਹਾਦਰ ਦਾ ਪੰਜਾਬ ਆਉਣਾ ਸੁਣ ਕੇ ਮਝੈਲ ਸਿੰਘ ਦਾ ਜੋ ਦਲ ਕੀਰਤਪੁਰ ਵਿੱਚ ਇਕੱਠਾ ਹੋਇਆ ਸੀ, ਨੂੰ ਬੰਦੇ ਨਾਲ ਮਿਲਣ ਤੋਂ ਰੋਕਣ ਲਈ ਵਜ਼ੀਰ ਖ਼ਾਨ ਨੇ ਸ਼ੇਰ ਮੁਹੰਮਦ ਖ਼ਾਨ ਮਲੇਰਕੋਟਲੀਏ ਪਠਾਣ ਸਰਦਾਰ ਦੀ ਅਗਵਾਈ ਵਿੱਚ ਇਕ ਸੈਨਾ ਭੇਜੀ ਸੀ। ਦੋਨਾਂ ਦਲਾਂ ਦਾ ਰੋਪੜ ਦੇ ਨਜ਼ਦੀਕ ਮੁਕਾਬਲਾ ਹੋਇਆ ਤੇ ਇਹ ਘਟਨਾ ੧੭੧੦ ਈ. ਦੇ ਅਰੰਭ ਵਿੱਚ ਵਾਪਰੀ ਸੀ। ਇਸ ਜੰਗ ਵਿੱਚ ਸ਼ੇਰ ਮੁਹੰਮਦ ਖ਼ਾਨ ਦਾ ਭਾਈ ਖਿਜ਼ਰ ਖ਼ਾਨ (ਖ਼ਵਾਜਾ ਮਰਦੂਦ) ਤੇ ਉਸਦੇ ਚਾਚੇ ਦੇ ਪੁੱਤ ਭਰਾ ਨਸ਼ਤਰ ਖ਼ਾਨ ਤੇ ਵਲੀ ਖ਼ਾਨ ਮਾਰੇ ਗਏ ਸਨ। ਸ਼ੇਰ ਮੁਹੰਮਦ ਖ਼ਾਨ ਖ਼ੁਦ ਜ਼ਖ਼ਮੀ ਹੋ ਕੇ ਭਰਾਵਾਂ ਦੀਆਂ ਲੋਥਾਂ ਮਲੇਰਕੋਟਲੇ ਲੈ ਵਾਪਿਸ ਹੋ ਗਿਆ ਸੀ। ਇਕ ਕਿਸਮ ਨਾਲ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਮੁਗ਼ਲ ਸੈਨਾ ਵਿਰੁੱਧ ਖ਼ਾਲਸਾ ਦਲ ਦੀ ਇਹ ਪਹਿਲੀ ਜਿੱਤ ਸੀ। ਇਸ ਤੋਂ ਬਾਅਦ ਮਝੈਲ ਸਿੰਘਾਂ ਦਾ ਇਹ ਦਲ ਖਰੜ ਤੇ ਬਨੂੜ ਦੇ ਵਿਚਕਾਰ ਕਿਸੇ ਥਾਂ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਇਕੱਠੇ ਹੋਏ ਖ਼ਾਲਸਾ ਦਲ ਨਾਲ ਜਾ ਮਿਲਿਆ ਤੇ ਬਨੂੜ ਉਪਰ ਚੜ੍ਹਾਈ ਵਿੱਚ ਸ਼ਾਮਿਲ ਹੋਇਆ ਸੀ।

੨. **ਛੱਤ** : ਛੱਤ ਬਨੂੜ, ਜ਼ਿਲ੍ਹਾ ਪਟਿਆਲਾ ਦੇ ਦੋ ਪਿੰਡ ਛੱਤ ਤੇ ਬਨੂੜ ਜੋ ਪਟਿਆਲੇ ਤੋਂ ਚੰਡੀਗੜ੍ਹ ਜਾਣ ਵਾਲੀ ਸੜਕ ਉਪਰ ਸਥਿਤ ਹਨ। ਇਹ ਦੋਨੋਂ ਪਿੰਡ ਸਾਂਝੇ ਨਾਮ ਛੱਤ ਬਨੂੜ ਨਾਲ ਜਾਣੇ ਜਾਂਦੇ ਹਨ। ਖ਼ਾਲਸਾ ਦਲ ਨੇ ਸਰਹਿੰਦ ਫ਼ਤਹਿ ਕਰਨ ਤੋਂ ਪਹਿਲੇ ੧੭੧੦ ਈ. ਵਿੱਚ ਇਸ ਉੱਪਰ ਚੜ੍ਹਾਈ ਕੀਤੀ ਸੀ।

 

ਦੋਹਰਾ : ਬੰਦੈ ਡੇਰਾ ਕੂਚ ਕਰ ਅਗੈ ਦੀਨੋਂ ਪਾਇ।
ਊਚੀ ਰੋੜੀ° ਦੇਖਕੈ ਬੈਠੋ ਆਸਨ ਲਾਇ।੮। *ਟਿੱਬਾ, ਟਿੱਲਾ*

## ੩੯. ਪ੍ਰਸੰਗ ਬਜੀਰੇ ਬਧੇ ਕੌ

ਚੌਪਈ : ਬੰਦੇ ਕਾ ਡੇਰਾ ਸੁਨਿ ਆਯਾ। ਸਹੌਂ° ਬਜੀਰਾ ਲੜਨੈ ਧਾਯਾ। *ਸਾਹਮਣਿਓਂ*
ਤੋਪ ਜੰਬੂਰੇ ਮੂਹਰੇ ਧਰੇ। ਤਿਸ ਕੇ ਸਾਥ ਪਿਆਦੇ° ਕਰੇ।੧। *ਪੈਦਲ ਸਿਪਾਹੀ*
ਇਕ ਵਲ ਕੀਏ ਸ਼ੁਤਰਾ[੧] ਹਥਨਾਰ[੨]। ਇਸ ਬਿਧ ਕਰੀ ਲੜਨ ਕੀ ਕਾਰ।
ਢੁਕ ਬੰਦੇ ਢਿਗ° ਸ਼ਲਕ° ਚਲਾਈ। ਜਨ ਗੋਲਨ ਬਰਖਾ ਬਰਖਾਈ।੨। *ਨੇੜੇ ਜਾ ਕੇ / ਬੁਛਾੜ*
ਤੋਪ ਜੰਬੂਰੇ ਰਹਕਲ° ਭਾਰੇ। ਚਲਵਾਏ ਬਜੀਰੈ ਜੋ ਥੇ ਸਾਰੇ। *ਰਹਕਲੇ*
ਗੋਲੇ ਚਲੇ ਜੰਜੀਰਹਿ ਜੋੜ°। ਲਗੈਂ ਬਿਰਛ ਉਸ ਸੁੱਟੈਂ ਤੋੜ।੩। *ਜੰਜੀਰਾਂ ਵਾਲੇ ਦੋ ਦੋ ਗੋਲੇ*
ਗੋਲੀ ਬਰਸੈ ਜੈਸੇ ਮੇਹਿੰ°। ਖੜੇ ਬਹਨ ਕਿਮ ਪੈਣ ਨ ਦੇਹਿੰ°। *ਮੀਂਹ ਵਾਂਗ / ਖਲੋਣ ਤੇ ਬੈਠਣ ਨਾ ਦੇਣ*
ਧੂਓਂ° ਉਠ ਭਈ ਦਿਨ ਤੇ ਰਾਤ। ਘੋੜੇ ਪਗ ਬਹੁ ਧੂੜ ਉਡਾਤ।੪। *ਧੂੰਆਂ*
ਜਨ ਕਰ ਭਈ ਹਨੇਰੀ ਰਾਤ। ਤੋੜੇ ਚਮਕ ਟਿਟਾਣੇ ਵਾਤ°। *ਪਲੀਤੇ ਟਟਿਆਣੇ ਵਾਂਗ ਚਮਕਦੇ*
ਧੂਓਂ ਧਾਰ ਉਠ ਹੋ ਗਈ ਘਟਾ°। ਦਮਕਤ° ਪਯਾਲੇ° ਜਨੁ ਬਿਜ ਛਟਾ°।੫। *ਅਸਮਾਨ / ਚਮਕ / ਪਾਤਾਲ / ਬਿਜਲੀ*
ਚੇਲੇ ਪਾਸੋਂ ਨਠ ਨਠ ਜਾਹਿਂ। ਬੰਦੇ ਉਹਲੇ ਹੋਇ ਲੁਕਾਹਿਂ।
ਲੁਟੇਰੇ ਲੋਕ ਜਿ ਬੰਦੇ ਰਖੇ। ਲਰਨ ਮਰਨ° ਤਜ ਹੁਇ ਗਏ ਵਖੇ°।੬। *ਲੜਨਾ ਮਰਨਾ ਛੱਡ ਕੇ / ਵੱਖ*
ਕਹੈਂ ਫਕੀਰ ਕਹਾਂ ਹਮ ਗਾਰੈ°। ਕਰਤ ਮਜੂਰੀ ਖਾਹਿਂ ਸੁਖਾਰੈ°। *ਮਰਵਾ ਦਿੱਤਾ / ਸੁਖਾਲੇ*
ਚੇਲੇ ਬੰਦੇ ਸਭ ਨਠ ਗਏ। ਸਿੰਘ ਸੂਰਮੇਂ ਠਾਂਢੇ ਰਹੇ।੭।

ਦੋਹਰਾ : ਭਯੋ ਮੁਕਾਬਲਾ ਦੁਇ ਵਲੋਂ ਸਭ ਸਿਰਤੰਤ° ਵਜੀਰੇ ਪਾਸ। *ਸਾਜ-ਸਮਾਨ*
ਜੁ ਲੁਟੇਰੇ ਬੰਦੇ ਸਾਥ ਥੇ ਜ਼ਖੀਰੋਂ° ਕੀਯੋ ਨ ਤਾਸ°।੮। *ਇਕੱਠਾ, ਸੰਗ੍ਰਹਿ / ਤਿਨ੍ਹਾਂ ਨੇ*

ਚੌਪਈ : ਉਤੈ ਬਜੀਰੈ ਸਭ ਕੁਛ ਲੀਆ। ਬੰਦੈ ਨੇ ਕੁਛ ਸੰਜਮ° ਨ ਕੀਆ। *ਚੰਗਾ ਇੰਤਜ਼ਾਮ*
ਨਹਿਂ ਕਿਛ ਦਾਰੂ ਸਿੱਕੋ ਬ੍ਰਤਾਯੋ। ਨਹਿਂ ਕਿਛ ਤੋਪ ਜੰਬੂਰਨ ਆਹਯੋ°।੯। *ਸਿਆਂਦਾ ਸੀ*
ਉਤੇ ਸਿਰਤੰਤ° ਅਯੋ ਪਤਸ਼ਾਹੀ। ਇਤ ਲੜ ਡੰਗ ਖਾਨ° ਕੋ ਨਾਂਹੀ। *ਜੰਗੀ ਸਾਮਾਨ / ਇਕ ਵਕਤ ਦਾ ਖਾਣਾ*
ਉਤਵਲ ਮੋਹਰ ਰੁਪਏ ਤੁੜਾਏ°। ਇਤ ਲੁਟਿ ਮਿਲੈ ਤੌ ਡੰਗ ਲੰਘਾਏ।੧੦। *ਤੋੜੇ, ਥੈਲੀਆਂ*
ਦੇਖੋ ਕਲਾ ਪ੍ਰਭ ਕੀ ਨਯਾਰੀ। ਜਿੱਤੇ ਫਕੀਰ ਸ਼ਾਹਿ ਜਾਇ ਹਾਰੀ।
ਪ੍ਰਭ ਚਾਹੇ ਮੇਰੁ° ਤ੍ਰਿਣੋਂ° ਉਠਾਇ। ਪ੍ਰਭ ਚਾਹੈ ਸਮੁੰਦ੍ਰ ਘੜਯੋਂ ਸੁਕਾਇ।੧੧। *ਪਹਾੜ / ਤੀਲਾ*

---

੧. **ਸ਼ੁਤਰ** : ਸ਼ੁਤਰਨਾਲ, ਉਹ ਬੰਦੂਕ ਜਿਸ ਨੂੰ ਊਠ ਉੱਪਰ ਰੱਖ ਕੇ ਚਲਾਇਆ ਜਾਂਦਾ ਸੀ।
੨. **ਹਥਨਾਰ** : ਹਥਨਾਲ, ਉਹ ਬੰਦੂਕ ਜੋ ਕਿਸੇ ਜਾਨਵਰ ਉੱਪਰ ਲੱਦੇ ਬਗੈਰ ਹੱਥ ਉੱਪਰ ਚੁੱਕ ਕੇ ਚਲਾਈ ਜਾਂਦੀ ਸੀ।

ਆਲੀ ਸਿੰਘ[1] ਬਾਜ ਸਿੰਘ[2] ਹਥ ਜੋੜੇ। ਬੈਠੇ ਹੋ ਕਿਮ ਚੜੇ ਨ ਘੋੜੇ।
ਤਬ ਬੰਦੇ ਉਨ ਸਬਹਨ ਕਹਯੋ। ਏਕ ਪਹਿਰ ਤੁਮ ਤਕੜੇ ਰਹਯੋ।੧੨।
ਤੌ ਮਾਲਕ ਫਿਰ ਹਮ ਵਲ ਕਰੈ। ਸਭ ਤੁਰਕਨ ਕੌ ਮਾਰ ਸੁ ਡਰੈ°। *ਡੇਗ ਦਿਆਂਗੇ*
ਤਬ ਸਿੱਖਨ ਮਿਲ ਬਿਨਤੀ ਕਰੀ। ਹਮ ਤੇ ਸਰਤ° ਨ ਕਾਚੀ ਘਰੀ°।੧੩। *ਸਰਦਾ / ਇਕ ਅੱਧੀ ਘੜੀ*

ਦੋਹਰਾ : ਬਾਜ ਸਿੰਘ ਔ ਸ਼ਯਾਮ ਸਿੰਘ[3] ਸਤਿਗੁਰ ਦਏ ਜੁ ਸਾਥ।
ਸਬਹਿਨ° ਮਿਲਕੈ ਯੌ ਕਹਯੋ ਜੋੜ ਜੋੜ ਤੇ ਹਾਥ।੧੪।[4] *ਸਾਰਿਆਂ ਨੇ*

ਚੌਪਈ : ਤੁਮ ਬਿਨ ਹਮ ਤੇ ਲਰਯੋ ਨ ਜਾਈ। ਸੀਸ ਸੁ ਤੁਮ ਢਿਗ ਦੇਹਿੰ ਲਗਾਈ।
ਖੜਯੋ ਖਾਲਸੋ ਔਰ ਗਏ ਪਰਾਈ°। ਭਾਵੈਂ ਰਾਖੋ ਭਾਵੈਂ ਦੇਹੁ ਮਰਾਈ।੧੫। *ਭਾੜੇ ਦੇ ਟੱਟੂ, ਭੱਜ ਗਏ*
[5]ਹਮ ਭਜ ਜਾਵਨ ਨਹਿੰ ਕਹੂੰ ਠੌਰ°। ਹਮ ਮਰ ਰਹੈਂਗੇ ਤੁਮ ਪਗ ਕੌਰ°।੧੬। *ਥਾਂ / ਪੈਰਾਂ ਕੋਲ*

ਦੋਹਰਾ : ਫਿਰ ਬੰਦੈ ਖਾਲਸੈ ਕਹਯੋ ਤੁਮ ਘੜੀਆਂ ਚਾਰ ਲੜਾਉ।
ਮਾਲਕ ਤੇ ਹਥ ਜੋੜਕੈ ਔਰ ਮੈਂ ਲੈਗੁ ਬਖਸ਼ਾਇ।੧੭।

ਚੌਪਈ : ਸਿੱਖਨ ਕਹਯੋ ਘੜੀ ਇਕ ਭਾਰੀ। ਹਮ ਤੇ ਪਲ ਨਹਿ ਸਕੈਂ ਸੰਭਾਰੀ°। *ਸੰਭਾਲਿਆ ਜਾਂਦਾ*
ਮਾਲਕ ਹਥ ਬਿਨ ਸਿਰ ਹਮ ਆਏ। ਹਮ ਕਿਮ ਬਚੈਂ ਤੁਰਕ ਆਗੇ ਪਾਏ।੧੮।
ਹਮ ਪਰਯੋ ਜਹਾਜ ਸਮੁੰਦਰ ਮਾਂਹੀ। ਭਾਮੈਂ° ਰਾਖੋ ਭਾਮੈਂ ਦੇਹੁ ਡੁਬਾਈ। *ਭਾਵੇਂ*
ਤੁਮ ਮਾਲਕ ਹੁਇ ਰਖੋ ਬਚਾਈ। ਤੁਰਕ ਆਟਾ ਹਮ ਲੂਣੋਂ° ਨਾਹੀਂ।੧੯। *ਆਟੇ ਵਿੱਚ ਲੂਣ ਸਮਾਨ*
ਕਿਮ ਹਮ ਇਨ ਸੰਗ ਪੁਜੈ ਲਰਾਈ°। ਮਾਰੇ ਤੋਪਨ ਕੇ ਅਬ ਉਡ ਜਾਂਹੀ। *ਲੜਾਈ*
ਚਾਰ ਘੜੀ ਹਮ ਕਬ ਇਨ ਠੱਲ੍ਹੈਂ। ਤੁਮ ਬਿਨ ਬਚੈਂ ਨ ਹਮ ਇਕ ਪਲੈਂ°।੨੦। *ਇਕ ਪਲ ਵੀ*
ਤੁਮ ਬਿਨ ਘੜੀ ਨ ਇਕ ਹਮ ਲੜੈਂ। ਤੁਮ ਬਿਨ ਏਕ ਘੜੀ ਮੈਂ ਮਰੈਂ।
ਤੁਮ ਬਿਨ ਹਮ ਲਰ ਸਕੈਂ ਸੁ ਨਾਹੀਂ। ਤੋਪ ਜੰਬੂਰਨ ਸੋਂ ਉਡ ਜਾਹੀਂ।੨੧।

---

੧. **ਆਲੀ ਸਿੰਘ :** ਸਲੋਦੀ ਪਿੰਡ ਦਾ ਰਹਿਣ ਵਾਲਾ ਇਕ ਸਿੱਖ ਜੋ ਆਪਣੇ ਭਾਈ ਮਾਲੀ ਸਿੰਘ ਨਾਲ ਸੂਬਾ ਸਰਹਿੰਦ ਵਜ਼ੀਰ ਖ਼ਾਨ ਪਾਸ ਨੌਕਰ ਸੀ। ਵਜ਼ੀਰ ਖ਼ਾਨ ਦੇ ਅਪਮਾਨਜਨਕ ਵਤੀਰੇ ਤੋਂ ਦੁਖੀ ਹੋ ਕੇ ਨੌਕਰੀ ਛੱਡ ਸਰਹਿੰਦ ਉੱਪਰ ਸਿੰਘਾਂ ਦੀ ਚੜ੍ਹਾਈ ਤੋਂ ਪਹਿਲੇ ਖ਼ਾਲਸਾ ਦਲ ਵਿੱਚ ਆ ਰਲਿਆ ਸੀ। ਇਸ ਨੂੰ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦਾ ਨਾਇਬ ਸੂਬੇਦਾਰ ਥਾਪਿਆ ਸੀ। ਇਸ ਨੇ ਬੰਦਾ ਸਿੰਘ ਬਹਾਦਰ ਦੇ ਨਾਲ ਮਈ ੧੯, ੧੭੧੬ ਵਿੱਚ ਦਿੱਲੀ ਵਿਖੇ ਸ਼ਹੀਦੀ ਪਾਈ।

੨. **ਬਾਜ ਸਿੰਘ :** ਮੀਰਪੁਰ, ਪੱਟੀ ਦਾ ਬੱਲ ਜੱਟ ਸਿੱਖ, ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਬੰਦਾ ਸਿੰਘ ਬਹਾਦਰ ਨਾਲ ਦਸਮੇਸ਼ ਜੀ ਨੇ ਜਿਹੜੇ ਸਿੰਘ ਪੰਜਾਬ ਲਈ ਰਵਾਨਾ ਕੀਤੇ ਸਨ, ਬਾਜ ਸਿੰਘ ਉਨ੍ਹਾਂ ਵਿੱਚੋਂ ਇਕ ਸੀ। ਸਰਹਿੰਦ ਦੀ ਫ਼ਤਹਿ ਉਪਰੰਤ ਜੂਨ ੧੭੧੦ ਈ. ਵਿੱਚ ਬਾਜ ਸਿੰਘ ਨੂੰ ਸਰਹਿੰਦ ਦਾ ਗਵਰਨਰ ਥਾਪਿਆ ਗਿਆ। ਇਸ ਨੇ ਬੰਦਾ ਸਿੰਘ ਬਹਾਦਰ ਦੇ ਨਾਲ ਮਈ ੧੯, ੧੭੧੬ ਈ. ਨੂੰ ਦਿੱਲੀ ਵਿਖੇ ਸ਼ਹੀਦੀ ਪਾਈ ਸੀ।

੩. **ਸ਼ਯਾਮ ਸਿੰਘ :** ਰਤਨ ਸਿੰਘ ਭੰਗੂ ਅਨੁਸਾਰ ਸ਼ਯਾਮ ਸਿੰਘ ਨੂੰ ਦਸਮੇਸ਼ ਜੀ ਨੇ ਬੰਦਾ ਸਿੰਘ ਬਹਾਦਰ ਦੇ ਨਾਲ ਹੀ ਪੰਜਾਬ ਲਈ ਰਵਾਨਾ ਕੀਤਾ ਸੀ। ਦੱਸਿਆ ਜਾਂਦਾ ਹੈ ਕਿ ਇਹ ਮੀਰਪੁਰ ਪੱਟੀ ਵਾਸੀ ਬਾਜ ਸਿੰਘ ਦਾ ਸਕਾ ਭਰਾ ਸੀ ਤੇ ਉਸ ਦੇ ਸਾਥ ਹੀ ਰਿਹਾ ਕਰਦਾ ਸੀ।

੪. ਪੰਜਾਬ ਯੂਨੀਵਰਸਿਟੀ ਵਾਲੇ ਨੁਸਖ਼ੇ ਵਿੱਚ ਇਹ ਛੰਦ ਅਧੂਰਾ ਹੈ।

੫. ਛੰਦ ਨੰ: ੧੬ ਦਾ ਇਕ ਬੰਦ ਪ੍ਰਾਪਤ ਨਹੀਂ।

ਦੋਹਰਾ : ਜਿਮ ਤੁਮ ਪ੍ਰਿਥਮੇ ਥੋ ਕਹਯੋ ਹਮ ਤੋਪਨ ਲਗਨ ਨ ਦੇਹਿਂ।
ਉਨ ਕੇ ਸ਼ਸਤ੍ਰ ਸੁ ਉਨ ਲਗੈਂ ਉਨ ਕੋ ਨਾਸ਼ ਕਰੇਹਿ ।੨੨।

ਚੌਪਈ : ਸਿੰਘ ਮਝੈਲਨ ਬੰਦੈ ਕਹਿਓ। ਹਮ ਲਰਹੈਂ ਤੁਮ ਬੈਠੇ ਰਹਿਓ।
ਬੰਦੈ ਛਡਕੇ ਚੇਲੇਂ° ਭਾਗੇ। ਲੜੇ ਖਾਲਸੇ ਹੁਇ ਹੁਇ ਆਗੇ ।੨੩। *ਨੌਕਰ, ਚਾਕਰ*

ਦੋਹਰਾ : ਊਚੀ ਰੋੜੀ° ਦੇਖਿਕੈ ਬੰਦਾ ਬੈਠਯੋ ਜਾਇ। *ਟਿੱਲਾ, ਟਿੱਬੀ*
ਬਜੀਰੈ ਗੋਲਨਦਾਜ° ਸੌਦਿ ਆਖਯੋ ਦੇਹੁ ਉਡਾਇ ।੨੪। *ਗੋਲੰਦਾਜ਼, ਤੋਪਚੀ*
ਚੁਪ ਕਰ ਬੰਦਾ ਬਹਿ ਰਹਯੋ ਪਰਯੋ ਲੜਾਈ ਗਾਢ°। *ਗਾੜ੍ਹੀ, ਘਮਸਾਨ*
ਗੋਲੀ ਗੋਲੈ ਬਹੁ ਪਵੈਂ ਬੰਦਾ ਭਯੋ ਨ ਠਾਢ° ।੨੫। *ਨਾ ਉਠਿਆ*

ਚੌਪਈ : ਤਬ ਲੋਕਨ ਕੋ ਚਿੰਤਾ ਪਰੀ। ਬੰਦਾ ਬੈਠਾ ਇਹਾਂ ਰਹਿ ਮਰੀ।
ਚੇਲੇ ਨਠਿ ਧੋ ਟਿਬੈ ਲੁਕੈ। ਗੋਲੈ ਸ਼ੂਕਤ° ਸੁਨਤ ਨ ਸਕੈਂ ।੨੬। *ਸ਼ੂਕਦੇ*
ਕੋਊ ਕਹੈ ਇਹ ਇਹਾਂ° ਮਰ ਜਾਉਗ। ਕੋਊ ਕਹੈ ਯਾ ਫਕੀਰ ਲੁਕ ਜਾਉਗ। *ਏਥੇ*
ਕੋਊ ਕਹੈ ਹਮ ਹੀ ਕੋ ਖ੍ਵਾਰੀ°। ਜਿਨਕੇ ਆਹਿਂ ਅਡੰਬਰ° ਭਾਰੀ ।੨੭। *ਖੁਆਰੀ, ਬਰਬਾਦੀ / ਟੌਹਰ-ਟੋਰ*
ਤਬੈ ਖਾਲਸੈ ਉਪਜਯੋ ਰੋਹਿ°। ਲੜੈ ਖਾਲਸੋ ਆਗੈ ਹੋਹਿ। *ਗੁੱਸਾ*
ਕਹਯੋ ਖ਼ਾਲਸੈ ਤੁਮ ਟਿਕ ਬਹਿ ਰਹੋ। ਹਮ ਜੀਵਤ ਤੁਮ ਚਿੰਤ ਨ ਗਹੋ ।੨੮।
ਤਬ ਉਨ ਕੀਯੋ ਦਗ਼ਾ ਦਗ਼ਾਬਾਜ°। ਛਾਰ° ਲੂਟ ਚਲਯੋ ਪਿੱਛੋ ਭਾਜ। *ਧੋਖੇਬਾਜ਼ / ਕਤਾਰ*
ਘੋੜੇ ਤੇ ਗਿਰ ਸੋ ਮਰਿ ਗਯੋ। ਉਨ ਜੋ ਕੀਤੋ ਸੋ ਉਨ ਪਯੋ ।੨੯।

ਦੋਹਰਾ : ਹਸਿ ਬੰਦੇ ਘੋੜੇ ਮੰਗਯੋ ਕਹਿ ਮਾਲਕ ਪਹੁੰਚਯੋ ਆਇ।
ਮਾਰੋ ਲੇਵੋ ਲੂਟ ਕਹਿ ਦਯੋ ਸੁ ਤੀਰ ਚਲਾਇ ।੩੦।

ਚੌਪਈ : ਚਲਤ ਤੀਰ ਉਨ ਘੱਟਾ° ਉਠਾਯੋ। ਤੁਰਕਨ ਕੀ ਸੋ ਅੱਖੀਂ ਪਾਯੋ। *ਗਰਦ-ਗੁਬਾਰ*
ਉਸੀ ਘੱਟੇ ਸੋਂ ਅੰਧੇ ਭਏ। ਆਪਸ ਮੈਂ ਲਰਿ ਕੈ ਮਰਿ ਗਏ ।੩੧।
ਤਹੀਂ ਹਕਾਰ° ਖਾਲਸੈ ਦਯੋ। ਜਨ ਸਿਧਿ ਇਜੜ ਸ਼ੇਰ° ਸੁ ਭਯੋ। *ਲਲਕਾਰ / ਬਕਰੀ*
ਜੋ ਤੁਰਕਨ ਕੇ ਲਭੇ ਸਰਦਾਰ। ਤੇਊ ਖਾਲਸੈ ਦੀਨੇ ਮਾਰ ।੩੨।
ਤਹਾਂ ਬਜੀਰਾ ਸਸਕਿਤ° ਪਯਾ। ਕਿਲਾ ਗਡ° ਕੋਊ ਅਗੈ ਗਯਾ। *ਸਹਿਕਦਾ / ਮੈਦਾਨ ਮਾਰ ਗਿਆ*
ਬੰਦੇ ਵਹਜਨ ਸਾਥ ਘਿਸੜਾਯਾ°। ਫੇਰ ਅਗਨ ਮੈ ਉਸੇ ਸੜਾਯਾ ।੩੩। *ਵਹਿੜਕਿਆਂ ਪਿੱਛੇ ਘਸੀਟਿਆ*

ਦੋਹਰਾ : ਇਤੀ ਬਜ਼ੀਰਾ ਮਾਰਿਓ ਜੇਠ ਸੁਦੀ ਕੇ ਮਾਹਿ।
ਸੱਤ੍ਰਾ ਸੈਅ ਸਤਾਸਠ[1] ਚਪੜ ਚਿੜੀ[2] ਕੇ ਪਾਹਿ° ।੩੪। *ਮੈਦਾਨ ਵਿਚ*

---

੧. **ਸੱਤ੍ਰਾ ਸੈਅ ਸਤਾਸਠ :** ਭਾਵ ੧੭੬੭ ਬਿ., ਰਤਨ ਸਿੰਘ ਭੰਗੂ ਨੇ ਖ਼ਾਲਸਾ ਦਲ ਦੀ ਸਰਹਿੰਦ ਉਪਰ ਫ਼ਤਹਿ ਤੇ ਵਜ਼ੀਰ ਖ਼ਾਨ ਦੀ ਇਸ ਜੰਗ ਵਿੱਚ ਮੌਤ ਜੇਠ ਸੁਦੀ ੧੭੬੭ ਬਿ. (ਮਈ ੧੯, ੧੭੧੦) ਨੂੰ ਹੋਈ ਦੱਸੀ ਹੈ। ਭੰਗੂ ਜੀ ਨੇ ਮੋਟੇ ਤੌਰ 'ਤੇ ਜੇਠ ਸੁਦੀ ਦਾ ਜ਼ਿਕਰ ਕਰ ਦਿੱਤਾ ਹੈ ਪਰ ਵਜ਼ੀਰ ਖ਼ਾਨ ਦੀ ਮੌਤ ਅਸਲ ਵਿੱਚ ੨੨ ਮਈ, ੧੭੧੦ ਭਾਵ ਜੇਠ ਸੁਦੀ ੫, ੧੭੬੭ ਬਿ. ਨੂੰ ਹੋਈ ਸੀ।

੨. **ਚਪੜ ਚਿੜੀ :** ਸਰੂਪ ਦਾਸ ਭੱਲਾ ਤੇ ਰਤਨ ਸਿੰਘ ਭੰਗੂ ਨੇ ਖ਼ਾਲਸਾ ਦਲ ਤੇ ਵਜ਼ੀਰ ਖ਼ਾਨ ਵਿਚਕਾਰ **ਜੰਗ ਦਾ ਮੈਦਾਨ** ਸਰਹਿੰਦ ਤੋਂ ੧੪-੧੫ ਮੀਲ ਬਾਹਰ ਚਪੜ ਚਿੜੀ ਦੱਸਿਆ ਹੈ। ਗਿਆਨੀ ਗਿਆਨ ਸਿੰਘ ਨੇ ਜੰਗ ਦਾ ਮੈਦਾਨ ਸਰਹਿੰਦ ਤੋਂ ੬ ਕੋਹ ਵਡਾਲੀ ਤੇ ਨਨਹੇੜੀ ਪਿੰਡਾਂ ਵਿਚਕਾਰ ਦੱਸਿਆ ਹੈ।

## ੪੦. ਪ੍ਰਸੰਗ ਬੰਦੇ ਸਹਰਿ ਦਾਖਲਿ ਹੋਣੇ ਕੋ

ਦੋਹਰਾ : ਸ਼ਹਰ ਮਾਂਹਿ ਦਾਖਲ ਕੀਯੋ ਬਾਜ ਸਿੰਘ[1] ਜਿਹ ਨਾਮ।
ਜਾਤਿ ਬੱਲ ਜਟ ਬੰਸ ਥੋ ਮੀਰ ਪੁਰ ਪੱਟੀ ਉਸ ਗਾਮ°।੧। *ਗਰਾਮ, ਪਿੰਡ*

ਚੌਪਈ : ਥੋ ਬੰਦੇ ਨੇ ਦਿਵਾਨ° ਬਣਾਯਾ। ਲਭਯੋ ਮਾਲ ਸਭ ਉਸ ਸੌਂਪਾਯਾ°। *ਦੀਵਾਨ, ਮੰਤਰੀ / ਸੌਂਪ ਦਿੱਤਾ*
ਚਾਰੇ ਭਾਈ ਥੇ ਅਤਿ ਸੂਰੇ। ਦੁਇ ਠਾਣੀ° ਦੁਇ ਰਹੈਂ ਹਜ਼ੂਰੇ°।੨। *ਦੋ ਠਾਣੇਦਾਰ ਬਣਾਏ / ਦੋ ਹਜ਼ੂਰੀ ਵਿੱਚ*

ਦੋਹਰਾ : ਬਾਜ ਸਿੰਘ ਔ ਰਾਮ ਸਿੰਘ[2] ਕੋਇਰ ਸਿੰਘ[3] ਸਿਆਮ[4]।
ਤਿਨ ਕੋ ਬਾਵਨ° ਸਭ ਦਈ ਔ ਦਯੋ ਬੰਦੈ ਸਭ ਕਾਮ।੩। *੫੨ ਪਿੰਡਾਂ ਦਾ ਪਰਗਨਾ, ਸਰਹਿੰਦ*

ਚੌਪਈ : ਆਲੀ ਸਿੰਘ ਨਾਇਬ° ਠਹਿਰਾਯਾ। ਮੁਲਕ ਬਾਵਨੀ ਉਨ ਉਗਰਾਯਾ। *ਡਿਪਟੀ ਸੂਬੇਦਾਰ*
ਬੰਦਾ ਸ੍ਰਿਹੰਦੈ ਦਾਖਲ ਭਯੋ। ਬਜੀਰੈ ਮਾਲ ਸੁ ਬੰਦੁਬਸਤ° ਕਯੋ।੪। *ਬੰਦੋਬਸਤ*
ਸ਼ਹਰ ਰੁਕਯੋ° ਸੋ ਲੁੱਟਯੋ ਨਾਹੀ। ਚੂਕ° ਗਯੋ ਸੁ ਵਖਤ ਪਛੁਤਾਹੀ। *ਕਬਜ਼ਾ ਕੀਤਾ / ਭੁੱਲ ਗਿਆ*
ਸਤਿਗੁਰ ਬਚਨ ਥੋ ਸ਼ਹਿਰ ਉਜੜਾਵਨ°। ਲੂਟ ਕੂਟ ਭੁਇ ਸੰਗ° ਮਿਲਾਵਨ।੫। *ਉਜਾੜ / ਤਬਾਹ*

ਸੋਰਠਾ : ਭੂਲ ਗਯੋ ਵਹਿ ਕਾਰ ਸਤਿਗੁਰਿ ਭੇਜਯੋ ਜਿਮ ਕਹੀ°। *ਜਿਵੇਂ ਕਿਹਾ ਸੀ*
ਤੌ ਹੀ ਭਯੋ ਖੁਆਰ° ਸ਼ਹਿਰ ਸ੍ਰਾਪਯੋ ਉਨ ਰੱਖਿਯੋ।੬। *ਨਾਸ*

ਚੌਪਈ : ਬੰਦੇ ਸ਼ਹਿਰ ਸੁ ਰਖਯੋ ਬਚਾਈ। ਦਈ ਟਕਿਅਨ ਉਗਰਾਹੀ° ਪਾਈ। *ਟਕੇ (ਰੁਪਏ) ਵਸੂਲ ਲਏ*
ਹਿੰਦੂ ਕਾਰ ਸੁ ਦਾਰ° ਬਨਾਏ। ਮੁਸਲਮਾਨ ਲੁਕਿ ਛੱਪਿ ਬਚਾਏ।੭। *ਕਾਰਦਾਰ, ਕਰਿੰਦੇ*

ਦੋਹਰਾ : ਬਾਜ ਸਿੰਘ ਘੋੜੈ ਚੜ੍ਹੇ ਪਗੁ ਤੁਰਕੈ ਸੀਸ ਟਿਕਾਇ°। *ਤੁਰਕ ਦੇ ਸਿਰ ਉੱਤੇ ਪੈਰ ਰੱਖ ਕੇ*
ਸ਼ਹਰ ਬਾਵਨ ਮਧ ਬਾਵਨੀ° ਤਹਿੰ ਤੁਰਕ ਦਏ ਭਜਾਇ।੮। *ਸਰਹਿੰਦ*
ਛੱਤੀ ਲੱਖ ਕੋ ਪਰਗਣੋ° ਪਲ ਮੈਂ ਲਿਯੋ ਛੁਡਵਾਇ। *੩੬ ਲੱਖ ਦੀ ਵਸੂਲੀ ਵਾਲਾ ਪਰਗਨਾ*
ਬੰਦੇ ਕਹਯੌ ਸਦ ਖਾਲਸੇ ਲੁਟ ਤੁਰਕਨ ਕੌ ਲਿਓ ਖਾਇ।੯।

---

੧. **ਬਾਜ ਸਿੰਘ :** ਬੱਲ ਗੋਤ ਦਾ ਜੱਟ ਸਿੱਖ ਜੋ ਮੀਰਪੁਰ ਪੱਟੀ ਦਾ ਰਹਿਣ ਵਾਲਾ ਸੀ। ਇਸ ਨੂੰ ਦਸਮੇਸ਼ ਜੀ ਨੇ ਬੰਦਾ ਸਿੰਘ ਬਹਾਦਰ ਦੇ ਨਾਲ ਪੰਜਾਬ ਤੋਰਿਆ ਸੀ। ਸਰਹਿੰਦ ਉੱਪਰ ਫ਼ਤਹਿ ਉਪਰੰਤ ਮਈ ੧੭੧੦ ਈ. ਵਿੱਚ ਇਸ ਨੂੰ ਸਰਹਿੰਦ ਦਾ ਸੂਬੇਦਾਰ ਬਣਾਇਆ ਗਿਆ। ਇਹ ਬੰਦਾ ਸਿੰਘ ਬਹਾਦਰ ਦੇ ਨਾਲ ਹੀ ਦਿੱਲੀ ਵਿਖੇ ਸ਼ਹੀਦ ਹੋਇਆ।

੨. **ਰਾਮ ਸਿੰਘ :** ਬਾਜ ਸਿੰਘ ਦਾ ਭਰਾ, ਇਸ ਦਾ ਕਿਧਰੇ ਨਾਮ ਰਣ ਸਿੰਘ ਵੀ ਲਿਖਿਆ ਮਿਲਦਾ ਹੈ। ਸਰਹਿੰਦ ਉੱਪਰ ਕਬਜ਼ਾ ਕਰਨ ਉਪਰੰਤ ਮਈ ੧੭੧੦ ਈ. ਵਿੱਚ ਇਸ ਨੂੰ ਥਾਨੇਸਰ (ਕੁਰੂਕਸ਼ੇਤਰ) ਦੇ ਇਲਾਕੇ ਦਾ ਹਾਕਮ ਬਣਾਇਆ ਗਿਆ ਸੀ।

੩. **ਕੋਇਰ ਸਿੰਘ :** ਬਾਜ ਸਿੰਘ ਦਾ ਦੂਜਾ ਭਾਈ, ਇਹ ਆਮ ਤੌਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਅੰਗ ਰੱਖਿਅਕ ਵਜੋਂ ਉਸ ਦੇ ਨਾਲ ਹੀ ਰਹਿੰਦਾ ਸੀ।

੪. **ਸਿਆਮ ਸਿੰਘ :** ਸ਼ਯਾਮ ਸਿੰਘ, ਬਾਜ ਸਿੰਘ ਦਾ ਤੀਜਾ ਭਾਈ ਜੋ ਉਸ ਦੇ ਨਾਲ ਹੀ ਦਸਮੇਸ਼ ਦੇ ਹੁਕਮ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਪੰਜਾਬ ਆਇਆ ਸੀ। ਜਦ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਬਣਾਇਆ ਗਿਆ ਤਾਂ ਸਯਾਮ ਸਿੰਘ ਉਸ ਦੀ ਸਹਾਇਤਾ ਲਈ ਨਾਲ ਹੀ ਰਹਿੰਦਾ ਸੀ।

## ੪੧. ਰਾਮਰਈਅਨ ਔ ਭੁਜੰਗੀਅਨ ਕੀ ਸਾਖੀ

ਦੋਹਰਾ : ਬੁਲਾਕਾ ਸਿੰਘ[1] ਇਕ ਸਿੰਘ ਹੁਤੋ° ਰਹਿ ਆਲੀ ਸਿੰਘ ਪਾਸ। *ਹੁੰਦਾ ਸੀ*
ਹਾਥ ਜੋੜ ਠਾਂਢੋ° ਭਯੋ ਕਰ ਬੰਦੇ ਪੈ ਅਰਦਾਸ।੧। *ਹੱਥ ਜੋੜ ਕੇ ਖੜੀ ਗਿਆ*

ਚੌਪਈ : ਪਾਇਲ[2] ਪਾਸ ਘੁੜਾਣੀ[3] ਗ੍ਰਾਮ। ਤਹਾਂ ਬਹੁਤ ਹੈਂ ਖਤ੍ਰੀਅਨ ਧਾਮ°। *ਖੱਤਰੀਆਂ ਦੇ ਘਰ*
ਰਾਮਰਯਨ° ਕੇ ਮਸੰਦ ਕਹਾਵੈਂ। ਕਰੈਂ ਮਸਕਰੀ° ਖਾਲਸੈ ਖਿਝਾਵੈਂ।੨। *ਰਾਮਰਾਈਆਂ ਦਾ / ਮਸਖਰੀ*
ਮੈਂ ਉਹਾਂ ਸ਼ਬਦ ਚੌਕੀ° ਠਈ। ਬੋਲੋ ਵਾਹਿਗੁਰੂ ਅਰਦਾਸ ਯੌਂ ਕਹੀ। *ਕੀਰਤਨ ਦੀ ਚੌਕੀ*
ਸੁਨਤ ਦੁਤਾਰੋ° ਉਨ ਭੰਨ ਦਯੋ। ਮੁਖ ਤੇ ਵਾਕ ਤਿਨ ਖੋਟੇ° ਕਹਯੋ।੩। *ਦੁਤਾਰਾ, ਦੋ ਤਾਰਾਂ ਵਾਲਾ ਸਾਜ / ਮੰਦੇ*
ਔ ਸਤਿਗੁਰ ਕੀ ਨਿੰਦਯਾ ਕਰੀ। ਹਮ ਕੌਂ ਨਹਿੰ ਵਹਿ ਬਿਸਰਤ ਘਰੀ°। *ਘੜੀ ਪਲ ਵੀ ਨਹੀਂ ਭੁੱਲਦੀ*
ਧੀ ਹਮ ਕੌ ਬਹੁ ਕੀਨੀ ਮਾਰ। ਸੋ ਤੋ ਹਮਨੈ ਦਈ ਵਿਸਾਰ°।੪। *ਭੁਲਾ ਦਿੱਤੀ ਹੈ*

ਦੋਹਰਾ : ਪੁਤ੍ਰ ਮੁਏ ਆਪੈ ਮੁਯੋ ਅਬ ਮੁਯੋ ਨ ਵਾਹਿਗੁਰੂ ਬੋਲ।
ਯੋ ਕਹਿ ਦੁਤਾਰੋ ਭੰਨਯੋ ਤੋਂ ਮਾਰਯੋ ਕੇਸ ਮੁਹਿੰ° ਖੋਲ।੫। *ਮੇਰੇ*
ਤੁਮ ਜੱਟਨ ਹੁਇ ਏਕਠੇ ਲਯੋ ਥੋ ਗੁਰੂ ਬਣਾਇ।
ਗੋਬਿੰਦ ਗੋਬਿੰਦ ਸਿੰਘ ਕਹੈਂ ਕਹੈਂ ਸਚੋ ਪਾਤਿਸ਼ਾਹਿ।੬।



ਚੌਪਈ : ਯੋ ਸੁਨ ਬੰਦੇ ਗੁੱਸਾ ਕੀਯੋ। ਪਾਇਲ ਠਾਣਾ° ਤਿਸ ਲਿਖ ਦੀਯੋ। *ਪੁਲੀਸ ਚੌਕੀ ਦਾ ਸਥਾਨ*
ਜਾ ਕਰ ਤਿਸ ਤੇ ਬਦਲੇ ਲੇਹੁ। ਮਾਰ ਲੂਟ ਤਿਸ ਪਿੰਡ ਫੜੇਹੁ।੭।

ਦੋਹਰਾ : ਪਾਇਲ ਠਾਣਾ ਪਾਇਕੈ ਲੀਨੇ ਮਸੰਦ ਫੜਾਇ।
ਕਿਛ ਕੂਟੇ ਸਭ ਲੁੱਟ ਲਏ ਦੀਨੇ ਪਿੰਡੋਂ ਕਢਾਇ।੮।

## ੪੨. ਪ੍ਰਸੰਗ ਮਲੇਰ ਕੋ

ਚੌਪਈ : ਬੰਦੇ ਮਲੇਰਹਿ ਚੜ੍ਹਤੀ° ਕਰੀ। ਸੋਊ ਮਲੇਰਹਿ ਧਾਕ° ਤਿਮ ਪਰੀ। *ਮਲੇਰਕੋਟਲੇ ਉੱਪਰ ਚੜ੍ਹਾਈ / ਧਮਕ*
ਲੂਟ ਕਤਲ ਕੀ ਉਠੀ ਅਵਾਜ਼। ਤੁਰੇ ਲੁਟੇਰੇ ਬਹੁ ਤਿਸ ਕਾਜ।੧।
ਸਤਿਗੁਰ ਵਾਕ ਉਹਾਂ ਆਇ ਅੜੌ°। ਆਵਤ ਜਮ ਦਲ ਕਰ ਦੀਓ ਖੜੌ। *ਅੜੀ ਆ ਗਿਆ*
ਔਰ ਚਹਿਯਤ ਗੁਰ ਔਰ ਬਣਾਈ। ਦੇਖਹੁ ਸਤਿਗੁਰ ਉਲਟ ਬਡਆਈ°।੨। *ਵਡਿਆਈ*

---

੧. **ਬੁਲਾਕਾ ਸਿੰਘ** : ਬੁਲਾਕਾ ਸਿੰਘ, ਇਕ ਰਾਗੀ ਸਿੰਘ ਜੋ ਸਲੌਦੀ ਵਾਲੇ ਆਲੀ ਸਿੰਘ ਦੇ ਨਾਲ ਰਹਿੰਦਾ ਸੀ। ਇਸ ਦੀ ਘੁੜਾਣੀ ਵਿਚ ਰਹਿਣ ਵਾਲੇ ਰਾਮਰਾਈਏ ਮਸੰਦਾਂ ਨੇ ਨਿਰਾਦਰੀ ਕਰਕੇ ਦੁਤਾਰਾ ਭੰਨ ਦਿੱਤਾ ਸੀ। ਇਸ ਦੀ ਬੇਨਤੀ 'ਤੇ ਬੰਦਾ ਸਿੰਘ ਬਹਾਦਰ ਨੇ ੧੭੧੦ ਈ. ਵਿੱਚ ਘੁੜਾਣੀ ਉੱਪਰ ਹਮਲਾ ਕਰਕੇ ਰਾਮਰਾਈਏ ਮਸੰਦਾਂ ਨੂੰ ਸੋਧਿਆ ਸੀ।

੨. **ਪਾਇਲ** : ਜ਼ਿਲ੍ਹਾ ਲੁਧਿਆਣਾ ਦਾ ਇਕ ਕਸਬਾ, ਜੋ ਲੁਧਿਆਣਾ ਤੇ ਖੰਨਾ ਦੇ ਵਿਚਕਾਰ ਰੇਲਵੇ ਲਾਈਨ ਉੱਪਰ ਸਥਿਤ ਹੈ। ਬੰਦਾ ਸਿੰਘ ਬਹਾਦਰ ਨੇ ੧੭੧੦ ਈ. ਵਿੱਚ ਘੁੜਾਣੀ ਨੂੰ ਮਾਰ ਕੇ ਏਥੇ ਠਾਣਾ ਕਾਇਮ ਕੀਤਾ ਤੇ ਇਸ ਦਾ ਚਾਰਜ ਬੁਲਾਕਾ ਸਿੰਘ ਨੂੰ ਦਿੱਤਾ ਗਿਆ ਸੀ।

੩. **ਘੁੜਾਣੀ** : ਖੰਨਾ ਤੋਂ ਅਹਿਮਦਗੜ੍ਹ ਜਾਣ ਵਾਲੀ ਸੜਕ ਉੱਪਰ ਸਥਿਤ ਇਕ ਪਿੰਡ ਜਿੱਥੇ ਰਾਮਰਾਈਏ ਮਸੰਦਾਂ ਨੇ ਬੁਲਾਕਾ ਸਿੰਘ ਰਾਗੀ ਸਿੱਖ ਨਾਲ ਦੁਰ-ਵਿਹਾਰ ਕੀਤਾ ਸੀ। ਬੰਦਾ ਸਿੰਘ ਬਹਾਦਰ ਨੇ ਇਸ ਨੂੰ ੧੭੧੦ ਈ. ਵਿੱਚ ਮਾਰਿਆ ਸੀ।

ਦੋਹਰਾ : ਏਕ ਸਮੈਂ ਬੰਦਾ ਤਹਾਂ ਥੋ ਰਹਯੋ ਮਹੀਨੇ ਚਾਰ।
ਕਿਸ਼ਨ ਦਾਸ[੧] ਸੇਵਾ ਕਰੀ ਬਣੀਏਂ° ਵਿਚ ਬਜ਼ਾਰ।੩। *ਬਾਣੀਆ, ਵਪਾਰੀ*

ਚੌਪਈ : ਸੁਨਤ ਸੁ ਬਣੀਓ ਆਇ ਸੁ ਮਿਲਯੋ। ਉਸਕੋ ਬੰਦੇ ਆਦਰ ਕਰਯੋ।
ਕਹਯੋ ਮਾਂਗ ਜੋ ਮਾਂਗਨ ਜੋਗਾ। ਉਸ ਮਾਂਗਯੋ ਦੁਖ ਦੇਹ ਨ ਲੋਗਾ°।੪। *ਲੋਕਾਂ ਨੂੰ*
ਕਹਰ ਕਤਲ ਤੇ ਸਭ ਰਖ ਲੇਹੋ। ਪੈਸਾ ਚਾਹੋ ਤੇਤਾ ਲੇਹੋ।
ਪਿਛਲ ਸਯਾਣ° ਉਨ ਆਨ ਸੁਨਾਈ। ਇਮ ਗੁਰ ਬਚ° ਤਬ ਅੜਯੋ ਆਈ।੫।
*ਪਹਿਚਾਣ / ਬਚਨ, ਬੋਲ*

ਭਾਜ ਪਠਾਣ ਗਏ ਤਹਿਂ ਸਾਰੇ। ਬਚੇ ਲੜਾਈਓਂ ਜੋ ਨਹਿਂ ਮਾਰੇ।
ਜਾਇ ਰਲੇ ਵਹਿ ਦਿੱਲੀ ਲਹੌਰ। ਉਰੇ ਬਚੈਂ ਨਹਿਂ ਕਿਸ ਹੀ ਠੌਰ°।੬। *ਕਿਸੇ ਵੀ ਥਾਂ*
ਪਠਾਣਨ ਮਾਲ ਸੁ ਜਪਤੀ° ਕਰੀ। ਸ਼ਹਰ ਉਗਰਾਹੀ° ਪੈਸੇ ਧਰੀ। *ਜ਼ਬਤ ਕਰ ਲਿਆ / ਵਸੂਲੀ*
ਲੈ ਸਿੰਘਨ ਕੋ ਦੀਨੋ ਬਾਂਟ°। ਸਿੰਘਨ ਆਛੈ ਦਿਨ ਭਏ ਕਾਟ°।੭। *ਵੰਡ ਦਿੱਤਾ / ਚੰਗੇ ਦਿਨ ਕੱਟਣ ਲੱਗੇ*

ਦੋਹਰਾ : ਫੌਜ ਟਕਿਆਨ ਸੋਂ ਸੁਧੀ° ਭਈ ਔ ਮੁਲਕ ਉਗਰਾਹੇ ਔਰ। *ਸੁਖੀ, ਸੁਖਾਲੀ*
ਆਕੀ° ਰਹਯੋ ਸੁ ਨਹਿਂ ਛਡਯੋ ਸੋ ਮਾਰਯੋ ਕਰ ਧੌਰ°।੮। *ਬਾਗ਼ੀ / ਧਾਵਾ ਕਰਕੇ*



ਚੌਪਈ : ਅਖਵਾਜ ਖਿਦਰੂ° ਜੋ ਹੁਤ ਮਰਦੂਦ°। ਪਠਾਣਨ ਮੈਂ ਥੋ ਬਡੋ ਗਦੂਦ°। *ਖ਼ਵਾਜਾ ਖਿਜ਼ਰ / ਲਾਅਨਤੀ / ਕੋੜ੍ਹ*
ਕੱਢਿ ਗੋਰ° ਤੇ ਖੜੋ ਕਰਾਯੋ। ਸਾਥ ਕੰਧ ਕੈ ਉਸੈ ਟਿਕਾਯੋ।੯। *ਕਬਰ ਵਿੱਚੋਂ*
ਬੰਦੈ ਕਹਯੋ ਥੋ ਬਡੋ ਜੁਆਨ। ਸਿੰਘਨ ਮਾਰਯੋ ਗਿਦੜ ਸਮਾਨ।
ਆਗ ਲਗਾਇ ਫੂਕ ਉਸ ਦਯੋ। ਔਰ ਦੂਜੋ ਸ਼ੇਖ ਸਦੋ[੨] ਫੂਕਵੈਯੋ°।੧੦। *ਸੜਿਆ*
ਬੁੱਢੋ ਪੀਰ ਜੁ ਮਲੇਰ ਸਦਾਯੋ। ਤ੍ਰਿਯਾ ਪੁਰਸ਼ ਉਸ ਦੇਹਿਂ ਪਹਿਰਾਯੋ।
ਉਸ ਕੀ ਜਾਗਾ ਦਈ ਢਹਾਇ[੩]। ਓਇ ਭੀ ਕੱਢ ਦੀਯੋ ਗੋਰੋਂ ਫੂਕਾਇ।੧੧।

---

੧. **ਕਿਸ਼ਨ ਦਾਸ :** ਮਲੇਰਕੋਟਲੇ ਦਾ ਬਾਣੀਆ, ਜਿਸ ਪਾਸ ਬੰਦਾ ਜਦ ਬੈਰਾਗੀ ਸੀ ਤਾਂ ਚਾਰ ਮਹੀਨਿਆਂ ਲਈ ਠਹਿਰਿਆ ਸੀ। ਇਸ ਨੇ ੧੭੧੦ ਈ. ਵਿੱਚ ਬੰਦਾ ਸਿੰਘ ਬਹਾਦਰ ਨੂੰ ਭੇਟਾ ਦੇ ਕੇ ਬੇਨਤੀ ਕੀਤੀ ਕਿ ਉਹ ਮਲੇਰਕੋਟਲੇ ਨੂੰ ਨਾ ਲੁੱਟੇ। ਖ਼ਾਲਸਾ ਦਲ ਨੇ ਉਸ ਦੀ ਬੇਨਤੀ ਮੰਨ ਕੇ ਮਲੇਰਕੋਟਲੇ ਉੱਪਰ ਹਮਲਾ ਨਹੀਂ ਸੀ ਕੀਤਾ।

੨. ਲਿਖਾਰੀ ਦਾ ਭਾਵ ਸ਼ਾਇਦ ਸ਼ੇਖ ਸਦਰ-ਉ-ਦੀਨ ਤੋਂ ਹੈ। ਇਹ ਮਲੇਰਕੋਟਲੇ ਦੇ ਪਠਾਣਾਂ ਦਾ ਮੋਢੀ ਸੀ। ਇਸ ਦੀ ਸ਼ਾਦੀ ਸੁਲਤਾਨ ਬਹਿਲੋਲ ਲੋਧੀ ਦੀ ਲੜਕੀ ਨਾਲ ਹੋਈ ਸੀ ਤੇ ਇਸ ਨੂੰ ੫੯ ਪਿੰਡਾਂ ਦੀ ਜਾਗੀਰ ਤੋਹਫ਼ੇ ਵਿੱਚ ਮਿਲੀ ਸੀ। ਮਲੇਰਕੋਟਲਾ ਨਗਰ ਏਸੇ ਨੇ ਵਸਾਇਆ ਸੀ।

੩. ਰਤਨ ਸਿੰਘ ਭੰਗੂ ਨੇ ਖ਼ਾਲਸਾ ਦਲ ਦੁਆਰਾ ਮਲੇਰਕੋਟਲੇ ਦੀ ਬਰਬਾਦੀ ਤੇ ਮੁਸਲਮਾਨਾਂ ਦੀਆਂ ਕਬਰਾਂ ਪੁੱਟਣ ਦਾ ਜੋ ਹਾਲ ਏਥੇ ਬਿਆਨ ਕੀਤਾ ਹੈ ਉਸ ਦੀ ਕਿਸੇ ਹੋਰ ਇਤਿਹਾਸਕ ਸ੍ਰੋਤ ਤੋਂ ਪੁਸ਼ਟੀ ਨਹੀਂ ਹੁੰਦੀ। ਗੁਰੂ ਘਰ ਦੀ ਟਹਿਲਣ ਬੀਬੀ ਅਨੂਪ ਕੌਰ ਨੂੰ, ਏਥੋਂ ਦਾ ਸਰਦਾਰ ਸ਼ੇਰ ਮੁਹੰਮਦ ਖ਼ਾਨ ਦਸੰਬਰ ੧੭੦੫ ਈ. ਵਿੱਚ ਦਰਿਆ ਸਰਸਾ ਨੂੰ ਪਾਰ ਕਰਦੇ ਸਮੇਂ ਹੋਈ ਲੜਾਈ ਦੌਰਾਨ, ਫੜ ਕੇ ਲੈ ਆਇਆ ਸੀ। ਬੀਬੀ ਨੇ ਆਪਣੀ ਇਜ਼ਤ ਬਚਾਉਣ ਲਈ ਖ਼ੁਦਕਸ਼ੀ ਕਰ ਲਈ ਸੀ ਤੇ ਉਸ ਨੂੰ ਇਕ ਮੁਸਲਮਾਨ ਦੇ ਤੌਰ 'ਤੇ ਕਬਰ ਵਿੱਚ ਦਫ਼ਨਾ ਦਿੱਤਾ ਸੀ। ਦੱਸਿਆ ਜਾਂਦਾ ਹੈ ਕਿ ਗੁਰੂ ਬਚਨਾਂ ਦੀ ਪਾਲਨਾ ਕਰਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੇ ਨਾ ਤਾਂ ਕੋਈ ਮਲੇਰਕੋਟਲੇ ਵਿੱਚ ਲੁੱਟ ਮਚਾਈ ਤੇ ਨਾ ਹੀ ਕਿਸੇ ਮੁਸਲਮਾਨ ਦੀ ਕੋਈ ਕਬਰ ਪੁੱਟੀ ਤੇ ਬੇ-ਅਦਬੀ ਕੀਤੀ। ਉਸ ਨੇ ਬੀਬੀ ਅਨੂਪ ਕੌਰ ਦੀ ਕਬਰ ਖੁਦਵਾ ਕੇ ਉਸ ਦਾ ਅੰਤਮ ਸਸਕਾਰ ਇਕ ਸਿੱਖ ਵਾਂਗ ਜ਼ਰੂਰ ਕਰਵਾਇਆ ਸੀ ਕਿਉਂਕਿ ਉਸ ਨੂੰ ਪਠਾਣਾਂ ਨੇ ਇਕ ਮੁਸਲਮਾਨ ਵਜੋਂ ਦਫ਼ਨਾ ਦਿੱਤਾ ਸੀ।

ਤੁਰਕ ਮੁਲਕ ਸਭ ਲੀਯੋ ਉਗਰਾਹਿ। ਦਿਯੋ ਮਲਵਈਅਨ ਮਿਲੇ ਜੁ ਆਇ। *ਮਾਲਵੇ ਦੇ ਸਿੱਖਾਂ ਨੂੰ*
ਭਾਈ ਫਤੇ ਸਿੰਘਾ[1] ਕੀਓ ਮੁਹਿਰੈਲ। ਮਲਵਈ ਲਗਾਏ ਸਭ ਉਸ ਗੈਲ।੧੨। *ਮੋਹਰੀ / ਉਸਦੇ ਪਿੱਛੇ*
ਮਲਵੀਅਨ ਕੋ ਸੁ ਕੀਓ ਨਿਬਾਬ। ਬੰਦੈ ਦੀਨੋ ਉਸੈ ਖਿਤਾਬ।੧੩।[2] *ਸਰਦਾਰ*

ਦੋਹਰਾ : ਹਿਸਾਰ ਬਾਵਨੀ ਪਰਗਣੋ ਲੀਨੇ ਕਈ ਮਿਲਾਇ। *ਬਵੰਜਾ ਪਿੰਡਾਂ ਵਾਲਾ ਪਰਗਨਾ*
ਕੈਂਥਲ ਜੀਂਦ ਪਾਣੀਪਤੋ[3] ਮੂਣਕ[4] ਕਰਨਾਲ ਰਲਾਇ।੧੪। *ਪਾਨੀਪਤ*

ਚੌਪਈ : ਪਾਨੀਪਤ ਝੰਡੇ ਬੰਦੇ ਗਡਵਾਏ। ਤੁਰਕ ਫੌਜ ਕੋਊ ਲੰਘਣ ਨ ਪਾਏ। *ਬੰਦਾ ਬਹਾਦਰ ਨੇ*
ਚੋਰੀ ਜੋਰੀ ਸੋ ਪੱਟੈ ਜੋਊ। ਤਿਮ ਤਿਮ ਬਹੁ ਡੂੰਘੋ ਅਤਿ ਹੋਊ।੧੫।
ਕਟੈ ਡੋਰੀ ਕੋਊ ਸੰਗ ਹਥਿਆਰ। ਗਿਰੇ ਬਾਹਿ ਤਿਹ ਪਹਿਲੇ ਵਾਰ।
ਰਖਯੋ ਨ ਰਾਖੋ ਉਸ ਪਹਿ ਕੋਇ। ਤੁਰਕ ਢੁਕਤ ਅਗ ਤਨ ਲਗੈ ਸੋਇ।੧੬। *ਪਹਿਰੇਦਾਰ / ਨੇੜੇ*

## ੪੩. ਪ੍ਰਸੰਗ ਦੁਆਬੇ ਕੋ

ਦੋਹਰਾ : ਬੰਦਾ ਮਲੇਰੇ ਮਲ ਚੜਯੋ ਵੜਯੋ ਦੁਆਬੇ ਜਾਇ। *ਮਲੇਰਕੋਟਲਾ ਮੱਲ ਕੇ / ਬਿਸਤ ਦੁਆਬ*
ਮੁਲਕ ਛੋਡ ਹਾਕਮ ਗਯੋ ਲੜਾਈ ਕੋਇ ਨ ਖਾਇ।੧।

ਚੌਪਈ : ਰਾਹੋਂ[5] ਜਲੰਧਰ ਪੁਰ ਹੁਸ਼ਿਆਰ। ਤੁਰਕ ਛਾਡਕੈ ਹੁਇ ਗਏ ਪਾਰ। *ਹੁਸ਼ਿਆਰਪੁਰ*
ਬੰਦੁਬਸਤ ਤਬ ਬੰਦੈ ਕੀਓ। ਸਿੱਖਨ ਸੌਂਪ ਮੁਲਕ ਸਭ ਦੀਓ।੨। *ਬੰਦੋਬਸਤ / ਸਪੁਰਦ*
ਦੁਆਬੇ ਲੋਗ ਭਏ ਬਹੁ ਸਿੱਖ। ਬੰਦੇ ਰੀਤ ਚਲਾਈ ਵੱਖ। *ਦੁਆਬੇ ਵਿੱਚ / ਵੱਖਰੀ ਰੀਤੀ*
ਜੋ ਭੂਖੋ ਆਯੋ ਬੰਦੇ ਪਾਹਿ। ਬੰਦੈ ਦੀਨੋ ਸੋਊ ਰਜਾਇ।੩। *ਪਾਸ / ਰਜਾ ਦਿੱਤਾ*
ਫਗਵਾੜੇ ਵਾਲੇ ਮਿਲੇ ਸੁ ਆਈ। ਉਨ ਕੋ ਦੀਨੀ ਮੁਲਕ ਉਗਰਾਹੀ। *ਫਗਵਾੜੇ ਦਾ ਹਾਕਮ*
ਔਰ ਮੁਲਕ ਕੇ ਆਇ ਮਿਲੇ ਪੈਂਚ। ਦਯੋ ਦਿਲਾਸੋ ਲਯੋ ਪੈਸੋ ਖੈਂਚ।੪। *ਪੰਚ, ਪੰਚਾਇਤਾਂ / ਦਿਲਾਸਾ*
ਹਿੰਦੂਅਨ ਨੇ ਤੋ ਬਡ ਸੁਖ ਪਾਯੋ। ਮੁਸਲਮਾਨ ਨੇ ਵਖਤ ਕਟਾਯੋ। *ਮੁਸਲਮਾਨਾਂ ਮੁਸੀਬਤ ਕੱਟੀ*
ਹਿੰਦੂਅਨ ਓਲੈ ਵੇ ਭੀ ਜੀਵੇ। ਹੁਇ ਰਈਅਤ ਸੋ ਮੁਲਕ ਵਸੀਵੈ।੫। *ਓਹਲੇ*

ਦੋਹਰਾ : ਪਾਨੀਪਤ ਹਿੰਸਾਰ ਲੌ ਔ ਮਾਝੇ ਪਟੀ ਤਾਂਹਿ। *ਹਿਸਾਰ / ਮਾਝੇ ਦਾ ਪ੍ਰਸਿੱਧ ਨਗਰ*
ਨਿਵਾਜ ਨਗਾਰਾ ਤੁਰਕ ਕੋ ਔ ਬਾਂਗ ਦੇਵੈ ਕਹੂੰ ਨਾਂਹਿ।੬। *ਨਮਾਜ਼ / ਆਜਾਨ*

---

੧. **ਫਤੇ ਸਿੰਘ :** ਭਾਈ ਭਗਤੂ ਦੀ ਵੰਸ਼ ਵਿੱਚੋਂ ਭਾਈ ਫਤੇ ਸਿੰਘ, ਇਸ ਨੂੰ ਬੰਦਾ ਸਿੰਘ ਬਹਾਦਰ ਨੇ ਸਮਾਣੇ ਦਾ ਹਾਕਮ ਨਿਯੁਕਤ ਕੀਤਾ ਸੀ।

੨. ਛੰਦ ਨੰ: ੧੩ ਦਾ ਇਕ ਬੰਦ ਉਪਲਬਧ ਨਹੀਂ।

੩. **ਪਾਨੀਪਤ :** ਦਿੱਲੀ ਤੋਂ ਲਾਹੌਰ ਜਾਣ ਵਾਲੀ ਸ਼ਾਹੀ ਸੜਕ ਉੱਪਰ ਪ੍ਰਸਿੱਧ ਨਗਰ ਜੋ ਹਿੰਦੁਸਤਾਨ ਉੱਪਰ ਕਬਜ਼ੇ ਲਈ ਕਈ ਜੁੱਧਾਂ ਦਾ ਅਖਾੜਾ ਬਨਿਆ। ਬੰਦਾ ਸਿੰਘ ਬਹਾਦਰ ਨੇ ਸਰਹਿੰਦ ਫ਼ਤਹਿ ਕਰਨ ਉਪਰੰਤ ਖ਼ਾਲਸਾ ਰਾਜ ਸਥਾਪਿਤ ਕਰਨ ਲਈ ਜੋ ਮੁਲਕ ਮੱਲਿਆ ਸੀ, ਦਿੱਲੀ ਦੀ ਤਰਫ਼ ਪਾਨੀਪਤ ਉਸਦੀ ਆਖ਼ਰੀ ਸਰਹੱਦ ਸੀ। ਇਸ ਥਾਂ ਉੱਤੇ ਆਪਣੇ ਅਧਿਕਾਰ ਦੇ ਵਜੋਂ ਬੰਦਾ ਸਿੰਘ ਬਹਾਦਰ ਨੇ ਖ਼ਾਲਸਈ ਨਿਸ਼ਾਨ ਲਹਿਰਾ ਦਿੱਤੇ ਸਨ।

੪. **ਮੂਨਕ :** ਪਾਤੜਾਂ ਤੋਂ ਟੋਹਾਣਾ ਜਾਣ ਵਾਲੀ ਸੜਕ ਉੱਪਰ ਸਥਿਤ ਇਕ ਪੁਰਾਣਾ ਕਸਬਾ ਜੋ ਅੱਜ ਕੱਲ ਸੰਗਰੂਰ ਜ਼ਿਲ੍ਹੇ ਦੀ ਇਕ ਤਹਿਸੀਲ ਹੈ।

੫. **ਰਾਹੋਂ :** ਦਰਿਆ ਸਤਿਲੁਜ ਦੇ ਸੱਜੇ ਕਿਨਾਰੇ ਪੁਰਾਣਾ ਕਸਬਾ ਜੋ ਨਵਾਂ ਸ਼ਹਿਰ ਤੋਂ ਦੱਖਣ ਦਿਸ਼ਾ ਵਿੱਚ ਪੰਜ ਕੁ ਮੀਲ ਦੂਰ ਹੈ।

ਚੌਪਈ : ਸਿਠਾਲ[1] ਬੁਤਾਲਵਾਲੇ[2] ਸਿੰਘ ਵੱਲ। ਪਠਾਣਕੋਟ ਤਿਤਿ ਲੀਆ ਮਲ।
ਦੂਣ ਜਸਵਾਲੀ° ਚੜ੍ਹ ਮਲ ਲਈ। ਪਠੌਲ ਬਸੌਲੀ ਸਭ ਰੱਯਤ ਕਈ।੭। *ਜਸਵਾਨ, ਬਾਈਧਾਰ ਦੀ ਰਿਆਸਤ*
ਪਤਿਸ਼ਾਹੀ ਉਗਰਾਹੀ ਦਈ ਹਟਾਇ। ਉਸ ਸਿਰ ਅਪਨੀ ਲਈ ਠਹਿਰਾਇ।
ਆਇ ਮਿਲੈ ਤਿਸ ਰੱਯਤ ਹੋਇ। ਛਡਯੋ ਨ ਆਕੀ ਖਾਲਸੈ ਕੋਇ।੮।

ਦੋਹਰਾ : ਤੁਰਕ ਜਬੈ ਨਿਰਬਲ ਲਖੇ° ਪੰਜਾਬ ਨ ਪੈਸਾ ਦੇਇ। *ਸ਼ਕਤੀਹੀਣ ਵੇਖੇ*
ਕਸ਼ਮੀਰ ਬਹਾਵਲ° ਭਖਰ ਲੁਟੀ ਕਿਛ ਹੱਥ ਚੁਕਾਵੋਂ° ਲੇਇ।੯। *ਬਹਾਵਲਪੁਰ / ਹੱਥ ਚੁਕਾਵਾਂ*

ਚੌਪਈ : ਬੰਦੈ ਗਰਦੀ° ਪੜੀ ਪੰਜਾਬ। ਧਾਂਕ° ਪਰੀ ਬਾਈ ਸੂਬੇ ਤਾਕ°। *ਬੰਦੇ ਦਾ ਰਾਜ / ਤੱਕ*
°ਮਧ ਕਾਬਲੈ ਸੋਚਾਂ ਕਰੈਂ°। ਮਤ° ਹਮ ਪਰ ਬੰਦਾ ਆਇ ਪਰੈ।੧੦। *ਕਾਬੁਲ ਵਿੱਚ / ਕਿਧਰੇ*

ਦੋਹਰਾ : ਬੰਦੈ ਦੁਆਬੋ ਮੱਲਿਓ ਸਭ ਮਿਲੇ ਪੰਜਾਬੀ ਆਇ।
ਆਪ ਨ ਆਯੋ ਜੋ ਕੋਊ ਉਨ ਦੀਨੇ ਵਕੀਲ° ਘਲਾਇ।੧੧। *ਨੁਮਾਇੰਦੇ, ਏਲਚੀ*

ਚੌਪਈ : ਗੱਡ ਖਾਲਸੈ ਝੰਡੇ ਝੁਲਾਏ°। ਤੁਰਕਨ ਕੇ ਸੋ ਪੱਟ ਗਿਰਾਏ°।[4] *ਖ਼ਾਲਸਈ ਨਿਸ਼ਾਨ ਝੁਲਾਏ / ਪੁੱਟ ਦਿੱਤੇ*
ਸਿ੍ਹੰਦ ਨਬਾਬੀ ਬਾਜ ਸਿੰਘ ਭਈ। ਦੁਆਬੇ ਕੀ ਓਸੁ ਦੂਜੇ ਤਈ°।੧੨। *ਦੂਜੇ ਭਰਾ (ਰਾਮ ਸਿੰਘ) ਨੂੰ*
ਪਠਾਣਕੋਟ ਔ ਅਚਲ ਬਟਾਲਾ। ਮਾਰਯੋ ਸੂਬਾ ਉਸ ਮੁਲਕੈ ਵਾਲਾ।
ਤੀਜੇ ਭਾਊ° ਉਹਾਂ ਉਨ ਬਹਯੋ। ਚੌਥੇ ਹਜੂਰ ਬੰਦੈ° ਇਕ ਰਹਯੋ।੧੩। *ਸ਼ਯਾਮ ਸਿੰਘ / ਫ਼ਤਿਹ ਸਿੰਘ*
ਦਿੱਲੀ ਲਹੌਰ ਬਡ ਭਯੋ ਦਬਾਉ। ਅਗੈ ਤੁਰਕ ਕੱਢ ਸਕੈ ਨ ਪਾਉ°। *ਪੈਰ ਅਗਾਂਹ*
ਲੀਕ° ਬੰਦੇ ਕੀ ਲਖੈ° ਕੋ ਨਾਹੀ। ਏਕਲ° ਝੰਡੇ ਪਾਣੀਪਤ ਝੁਲਾਹੀ।੧੪। *ਲਕੀਰ, ਸਰਹੱਦ / ਲੰਘੇ / ਇਕੱਲੇ ਦੇ*

ਦੋਹਰਾ : ਬੰਦੈ ਬਿਧ° ਤਬ ਯੌਂ ਠਈ ਵਿਚ ਕਿਲਿਅਨ ਠਾਣੇ° ਪਾਇ। *ਤਰੀਕਾ / ਕਿਲ੍ਹਿਆਂ ਵਿੱਚ ਠਾਣੇ ਕਾਇਮ ਕੀਤੇ*
ਇਕ ਇਕ ਜਾਗਾ ਆਪਨੀ ਲੀਨੀ ਵਿਚ ਚਿਣਾਇ°।੧੫। *ਉਸਾਰ ਲਈ*

ਚੌਪਈ : ਪਾਣੀਪਤ ਲੌ ਪਠਾਣ ਸੁ ਕੋਟ°। ਕਾਇਮ ਕਿਲੇ ਕੀਏ ਦੈ ਜੋਟ°। *ਪਾਣੀਪਤ ਤੋਂ ਪਠਾਨਕੋਟ ਤਕ / ਦੋ ਦੋ*
ਬੰਦਾ ਕਦੇ ਕਿਤੇ ਗੜ ਜਾਵੈ। ਖਬਰ ਕਰੈ ਨਹਿੰ ਇਕਲੋ ਧਾਵੈ।੧੬।
ਵੜੈ ਅਚਾਨਕ ਜਾਨਯੋ ਨ ਜਾਇ। ਕੁੰਡੇ ਜੰਦੇ° ਅੜੇ ਦਸਾਇ। *ਜੰਦਰੇ*
ਜਿਮੀ° ਵੜੈ ਕਦੇ ਉਡੇ ਅਕਾਸ਼। ਦਿਸੇ ਨਹੀਂ ਵਹਿ ਜਾਵੈ ਪਾਸ।੧੭। *ਜ਼ਮੀਨ*
ਪੀਏ ਨ ਪਾਣੀ ਅੰਨ ਨ ਖਾਇ। ਜਹਾਂ ਚਹੇ ਤਹਿੰ ਪਹੁੰਚੈ ਜਾਇ।
ਸਭ ਗੜ੍ਹੀਅਨ° ਮੈਂ ਫਿਰ ਕਰ ਆਵੈ। ਸਭਹਨ ਕੀ ਜਾ ਖਾਤ੍ਰ ਕਰਾਵੈ°।੧੮। *ਕਿਲ੍ਹਿਆਂ ਵਿੱਚ / ਖ਼ਬਰਸਾਰ*
ਸਭਹਨ ਮਨ ਕੀ ਬਾਤ ਬਤਾਵੈ। ਸਭਹਨ ਕੀ ਵਹਿ ਚਿੰਤ ਮਿਟਾਵੈ।
ਸਭਹਨ ਕੀ ਵਹੁ ਪੂਰੇ ਆਸ.। ਸਭਹਨ ਕੇ ਆ ਬਹੈ ਸੁ ਪਾਸ।੧੯।

---

੧. **ਸਠਿਆਲਾ** : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਬਿਆਸ ਤੋਂ ਬਟਾਲਾ ਜਾਣ ਵਾਲੀ ਸੜਕ ਉੱਪਰ ਸਥਿਤ ਹੈ।
੨. **ਬੁਤਾਲਾ** : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਬਿਆਸ ਤੋਂ ਬਟਾਲਾ ਜਾਣ ਵਾਲੀ ਸੜਕ ਉਪਰ ਸਥਿਤ ਹੈ।
੩. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਨਹੀਂ ਮਿਲਦਾ।
੪. ਹੱਥ ਲਿਖਤਾਂ ਵਿੱਚ ਇਸ ਤੋਂ ਪਿੱਛੋਂ ਇਕ ਹੋਰ ਛੰਦ ਹੈ :
ਮਹਿ ਜਤ ਮਸੀਤੈ ਦਈ ਢਹਾਇ। ਨਗਾਰੇ ਤੁਰਕ ਨ ਸਕੈ ਬਜਾਇ।
ਪੀਰਨ ਕੀ ਸਭ ਗੋਰ ਪੁਟਾਈ। ਜਿਮ ਕਹੀ ਥੀ ਸਤਿਗੁਰ ਫੁਰਮਾਈ।

ਦੋਹਰਾ : ਜਿਮ ਗੋਪੀਅਨ ਕੇ ਕ੍ਰਿਸ਼ਨ ਜੀ ਕਹੋ ਰਹੈਂ ਸਭ ਪਾਸ।
ਤਿਮ ਬੰਦਾ ਕਿਲਿਅਨ ਫਿਰੈ ਨਿਤਪ੍ਰਤਿ° ਪੁਜਾਵੈ ਆਸ°।੨੦। *ਰੋਜ਼ਾਨਾ / ਆਸਾਂ ਪੂਰੀਆਂ ਕਰਦਾ ਸੀ*

ਚੌਪਈ : ਸਵੇਂ° ਨਹੀਂ ਵਹਿ ਸਾਰੀ ਰਾਤ। ਬਿਨਾਂ ਸੁਨੀ ਸੁ ਬਤਾਵੈ ਬਾਤ। *ਸੌਣਾ*
ਦੂਰ ਦਰਸ਼ੀ° ਜੋ ਸਿਧਿ ਕਹਾਵੈ। ਬੰਦੇ ਨੂੰ ਸੋ ਸਿੱਧੀ ਆਵੈ।੨੧। *ਦੂਰ ਦੀ ਦੇਖਣ ਵਾਲਾ*
ਅਣਿਮਾ ਮਹਿਮਾ° ਥੀ ਤਿਹ ਪਾਸ। ਰਿੱਧਿ ਬ੍ਰਿਧਾ° ਕੋ ਥੋ ਪਰਕਾਸ਼। *ਵੱਡਾ-ਛੋਟਾ ਹੋਣ ਦੀ ਸ਼ਕਤੀ / ਵਡਿਆਈ*
ਉਡਨਿ ਸਿਧੀ ਸਾਧੀ ਥੀ ਵਾਹਿ। ਬਹੁਤ ਸਿਧੀ ਥੀ ਤਿਸਕੇ ਪਾਹਿ।੨੨।
ਜਲ ਖੂਹਾਂ ਤੇ ਬਾਹਰ ਆਵੈ। ਬਿਨ ਹੀ ਅਗਨੇ ਅਗਨ ਜਗਾਵੈ°। *ਅੱਗ ਤੋਂ ਬਿਨਾਂ ਅੱਗ*
ਚਹੈ ਤੋ ਲੋਵੈ ਮੀਂਹ ਬਰਸਾਇ। ਖੜੌ ਕਰੇ ਜਲ ਚਲਤ ਦਰਯਾਇ।੨੩।
ਪਵਨ ਵਗਤ ਸੋ ਦਏ ਹਟਾਇ। ਆਵਤ ਸੌਂਹੀ° ਪਲਟ ਵਗਾਇ। *ਸਾਹਮਣਿਓਂ*
ਐਸੀ ਜੁਗਤਨਿ° ਔਰ ਅਚੰਭ°। ਸਿਖਨ ਦਿਖਾਵੈ ਤਜੈ ਬਿਲੰਬ°।੨੪। *ਜੁਗਤਾਂ / ਅਚੰਭੇ / ਬਿਨਾਂ ਦੇਰੀ ਦੇ*

## ੪੪. ਪ੍ਰਸੰਗ ਸਲੌਦੀ ਵਾਲਿਆਂ ਕਾ

ਚੌਪਈ : ਏਕ ਦਿਵਸ ਆਲੀ ਸਿੰਘ ਆਯੋ। ਦੇਖ ਬੰਦੇ ਨੇ ਸੀਸ ਹਿਲਾਯੋ°। *ਹਾਂ ਵਿੱਚ ਸਿਰ ਹਿਲਾਇਆ*
ਤੌ ਆਲੀ ਸਿੰਘ ਦੁਇ ਕਰ° ਜੋੜੇ। ਹਜ਼ੂਰ ਨੇਤ੍ਰ ਕਿਮ ਹਮ ਸੌਂ ਮੋੜੇ।੧। *ਦੋਵੇਂ ਹੱਥ*
ਹਮ ਕੋ ਬਹੁਤ ਸੁ ਚਿੰਤਾ ਪਈ। ਹਮ ਤੇ ਕਯਾ ਤਕਸੀਰ° ਸੁ ਭਈ। *ਕਸੂਰ, ਭੁੱਲ*
ਤਬ ਬੰਦੇ ਨੇ ਬਚਨ ਉਚਾਰੇ। ਪੁਤ੍ਰ ਮਰੈਂ ਦਿਨ ਬਾਈਅਨ° ਥਾਰੇ°।੨। *ਬਾਈ ਦਿਨਾਂ ਦੇ ਅੰਦਰ / ਤੇਰਾ*

ਦੋਹਰਾ : ਲਗੇ ਗੋਲੀ ਇਕ ਸੀਸ ਮੈਂ ਦੂਜੋ ਇਮੀ ਮਰ ਜਾਇ।
ਸੋ ਸੁਨਿਕੇ ਅਚਰਜ ਭਯੋ ਕਰੀ ਤ੍ਰਕਤਾਈ ਵਾਇ।੩।

ਚੌਪਈ : ਦਿਨ ਬਾਈ ਜਬ ਪੁਜਯੋ ਆਇ। ਹੁਤੋ ਬਹਾਲਯੋ ਤੰਬੂ ਮਾਇ°। *ਵਿੱਚ*
ਖਾਖ ਤੋਦੋ[1] ਕਿਤੈ ਸਿੰਘ ਮਰਾਵੈਂ। ਫੜ ਫੜ ਬੰਦੂਕਨ ਗੋਲੀ ਚਲਾਵੈਂ।੪।
ਸੋ ਹੋਣੀ ਨੇ ਖੜਾ ਕਰਾਯਾ। ਉਤ ਵਲ ਹੁਇ ਉਨ ਝਾਕਾ° ਲਾਯਾ। *ਝਾਕਿਆ, ਨਿਸ਼ਾਨਾ ਵੇਖਣ ਲੱਗਿਆ*
ਛੁਟੀ ਗੋਲੀ ਉਸ ਸੀਸੇ ਵੜੀ°। ਹੋਣੀ ਕਹੋ ਕਹਾਂ ਕਿਮ ਟਰੀ।੫। *ਸਿਰ ਵਿੱਚ ਧਸ ਗਈ*

ਦੋਹਰਾ : ਖਾਨੂੰ ਸਿੰਘ ਐਸੇ ਮੁਯੋ° ਬਚਯੋ ਮਾਨ ਸਿੰਘ ਨਾਂਹਿ। *ਮਰ ਗਿਆ*
ਹੁਤੀ ਜੁ ਅੱਵਲ ਏਕ ਉਸ ਇਮ ਕਰ ਦੋਊ ਮਰਾਹਿ।੬।

ਚੌਪਈ : ਤਬ ਬੰਦੈ ਸਿੰਘ ਆਲੀ ਬੁਲਾਯਾ। ਮਾਰੋ ਉਸੈ ਜਿਨ ਤਵ ਸੁਤ ਘਾਯਾ।
ਜਬ ਬੰਦੇ ਨੇ ਐਸ ਫਰਮਾਯਾ। ਉਲਟ ਆਲੀ ਸਿੰਘ ਉਨੈਂ ਸੁਨਾਯਾ।੭।
ਹਮਰੇ ਸੁਤ ਨਹਿ ਕਿਨੈ ਮਰਾਏ। ਮੁਏ ਸੁ ਅਪਨੀ ਉਮਰ ਬਿਤਾਏ।
ਅਬ ਹਮ ਕਿਸਕੋ ਦੇਂ ਕਿਮ° ਦੋਸ। ਨਹਿ ਕਿਨ° ਮਾਰਯੋ ਫੜ ਕਰ ਓਸ।੮। *ਕਿਵੇਂ / ਕਿਸੇ ਨੇ*

---

੧. ਖਾਕ ਤੋਦਾ : ਮਿੱਟੀ ਦਾ ਢੇਰ, ਜਿਸ ਵਿੱਚ ਤੀਰ ਜਾਂ ਬੰਦੂਕ ਦਾ ਨਿਸ਼ਾਨਾ ਲਗਾਇਆ ਜਾਂਦਾ ਸੀ। ਇਸ ਢੇਰ ਦੇ ਅੱਗੇ ਗਾਰੇ ਦੀ ਕੰਧ ਹੁੰਦੀ ਸੀ ਤੇ ਅੰਦਰ ਰੇਤ ਭਰਿਆ ਰਹਿੰਦਾ ਸੀ। ਜਿਤਨੀ ਬੰਦੂਕ ਦੀ ਗੋਲੀ ਜਾਂ ਤੀਰ ਖਾਕ ਤੋਦੇ ਵਿੱਚ ਧੱਸਦੀ ਸੀ ਉਤਨੀ ਹੀ ਗੋਲੀ ਦੀ ਮਾਰ ਜਾਂ ਤੀਰ ਅੰਦਾਜ਼ ਦਾ ਜ਼ੋਰ ਜਾਣਿਆ ਜਾਂਦਾ ਸੀ।

ਮਿਹਰਵਾਨ ਹੁਇ ਬੰਦੈ ਕਹਯੋ। ਹਮ ਨੇ ਤੁਮਕੋ ਔਰ ਜੁਗ° ਦਯੋ। *ਜੋੜਾ, ਪੁੱਤਾਂ ਦੀ ਜੋੜੀ*
ਵੈ ਭੀ ਜਨਮੈਂ ਜੌੜੇ ਦੋਊ। ਮਾਹੀ ਸਿੰਘ ਔ ਬਲੋ ਸਿੰਘ ਸੋਊ।੯।

## ੪੫. ਦੀਪ ਸਿੰਘ ਕੌ ਦੰਦ ਦੇਨੇ ਕੌ ਪ੍ਰਸੰਗ

ਦੋਹਰਾ : ਦੀਪ ਸਿੰਘ[1] ਚੁਕੋਹੀਏ ਦਾਣੇ ਚਬੇ ਨ ਜਾਹਿ।
ਜਿਮ ਤਿਸਕੋ ਦਾੜੈਂ° ਦਈ ਸੋ ਮੈਂ ਦੇਹੁ ਬਤਾਇ।੧। *ਦਾੜ੍ਹਾਂ*
ਇਕ ਦਿਨ ਛੋਲੇ ਲਯਾਇਓ ਕੋਈ ਬੰਦੈ ਦਿਵਾਨ°। *ਦਰਬਾਰ ਵਿੱਚ*
ਔਰ ਸਭੈ ਚਾਬਤ ਭਏ° ਇਕ ਚਬੈ ਨ ਸਿੰਘ ਜੁਵਾਨ।੨। *ਚੱਬਣ ਲੱਗੇ*

ਚੌਪਈ : ਔਰ ਸਭਨ ਨੇ ਮੁਖਹੁਂ ਅਲਾਯਾ°। ਦੀਪ ਸਿੰਘ ਨੇ ਦਾਣਾ ਨ ਖਾਯਾ। *ਬੋਲਿਆ*
ਦੇਖ ਬੰਦੇ ਨੇ ਉਸ ਕੋ ਕਹਯੋ। ਕਿਮ ਤੂੰ ਛੋਲੇ ਚਬਨੋ ਰਹਯੋ।੩।
ਉਸੈ ਕਹਯੋ ਹਮ ਦਾੜ ਦੰਤ° ਨਾਹੀਂ। ਹਮ ਸੋਂ ਦਾਣਾ ਚਬਯੋ ਨ ਜਾਹੀ। *ਦੰਦ*
ਬੰਦੇ ਕਹਯੋ ਮੈਂ ਦਈ ਤੁਮ ਦਾੜ੍ਹ। ਉਨ ਮਾਰਯੋ ਫੱਕੋ° ਚਬਯੋ ਕੜਕਾੜ°।੪। *ਫੱਕਾ / ਕੜ ਕੜ ਕਰਕੇ*
ਐਸੀ ਐਸੀ ਕਰਾਮਾਤ ਲਗਾਈ। ਦੁਨੀਆਂ ਬਹੁਤ ਉਸ ਗੈਲ ਲਗ ਆਈ।
ਐਸੀ ਐਸੀ ਅਨਿਕ ਸਿਧਾਈ°। ਕਿਤਕ° ਕਹੋਂ ਥੀ ਜੋ ਸੁਨ ਪਾਈ।੫। *ਕਰਾਮਾਤਾਂ / ਕਿੰਨੀਆਂ ਕੁ*



## ੪੬. (ਸੂਬੇ ਤੇ ਤੁਰਕਾਂ ਨੂੰ ਬੰਦੇ ਦਾ ਡਰ)

ਦੋਹਰਾ : ਅਸਲਮ ਖਾਂ[2] ਸੂਬੋ ਹੁਤੋ ਸੁ ਲਹੌਰੋਂ ਬਾਹਰ ਨ ਜਾਇ।
ਨਿਸ ਦਿਨਾ° ਸੋ ਸੋਚਿਤ ਰਹੈ ਥਰ ਥਰ ਮਨ ਕੰਪਾਇ°।੧। *ਦਿਨ ਰਾਤ / ਕੰਬਦਾ*

ਚੌਪਈ : ਲੋਕ ਕਹੈਂ ਯਹਿ ਵਹਿ ਅਵਤਾਰ। ਜਿਨ ਦੋਨੋ ਸਭ ਮੁਸਲੇ° ਮਾਰ। *ਮੁਸਲਮਾਨ*
ਯਿਹ ਸੁਨ ਸੋਚ ਸਭ ਤੁਰਕਨ ਪਈ। ਓਰ ਚਾਰ° ਗੱਲ ਯੌਂ ਚਲ ਗਈ।੨। *ਚਾਰੇ ਪਾਸੇ*

ਦੋਹਰਾ : ਤੁਰਕਨ ਸੁਨੈਂ ਯਹਿ ਬਾਤ ਜਬ ਘਰ ਹੀ ਅੰਦਰ ਡਰਾਹਿਂ।
ਮਤ ਮਾਰੇ ਹਮ ਆਇ ਘਰ ਬੰਦਾ ਬੁਰੀ ਬਲਾਇ°।੩। *ਮੁਸੀਬਤ, ਬਲਾ*

---

੧. **ਦੀਪ ਸਿੰਘ :** ਬਾਬਾ ਦੀਪ ਸਿੰਘ ਸ਼ਹੀਦ, ਇਹ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਪੋਹੂਵਿੰਡ ਦੇ ਰਹਿਣ ਵਾਲੇ ਸਨ। ਸਿੰਘ ਸਜ ਕੇ ਪੰਥ ਦੀ ਬੜੀ ਭਾਰੀ ਸੇਵਾ ਕੀਤੀ। ਬੰਦਾ ਸਿੰਘ ਬਹਾਦਰ ਦੇ ਨਾਲ ਹੋ ਕੇ ਕਈ ਜੰਗਾਂ ਵਿੱਚ ਫ਼ਤਹਿ ਪਾਈ। ਆਪ ਸ਼ਹੀਦਾਂ ਦੀ ਮਿਸਲ ਦੇ ਮੁਖੀਏ ਬਣੇ। ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਵਿੱਤਰਤਾ ਤੇ ਆਜ਼ਾਦੀ ਲਈ ੧੭੬੦ ਈ. ਵਿੱਚ ਸ਼ਹੀਦੀ ਪਾਈ। ਲੇਖਕ ਦਾ ਇਨ੍ਹਾਂ ਦੇ ਨਾਮ ਨਾਲ ਚੁਕੋਹੀਏ ਦਾ ਪ੍ਰਯੋਗ ਸਮਝ ਨਹੀਂ ਪੈਂਦਾ। ਕੀ ਇਹ ਕੋਈ ਵੱਖਰਾ ਵਿਅਕਤੀ ਸੀ ਜਾਂ ਬਾਬਾ ਦੀਪ ਸਿੰਘ ਸ਼ਹੀਦ, ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

੨. **ਅਸਲਮ ਖਾਂ :** ਸਯਦ ਅਸਲਮ ਖ਼ਾਨ, ਇਹ ਕਾਬੁਲ ਦੇ ਮੌਲਵੀਜ਼ਾਦਿਆਂ ਵਿੱਚੋਂ ਸ਼ਫ਼ੀ ਖ਼ਾਨ ਦਾ ਪੁੱਤਰ ਸੀ। ਬਾਦਸ਼ਾਹ ਬਹਾਦਰ ਸ਼ਾਹ ਦੇ ਸਮੇਂ ਇਹ ਲਾਹੌਰ ਦਾ ਗਵਰਨਰ ਸੀ। ਬੰਦਾ ਸਿੰਘ ਬਹਾਦਰ ਦਾ ਪੰਜਾਬ ਆਉਣਾ ਸੁਣ ਕੇ ਜਦ ਮਾਝੇ ਦੇ ਸਿੰਘ ਬਾਗੀ ਹੋਏ ਤਾਂ ਇਹ ਲਾਹੌਰ ਤੋਂ ਬਾਹਰ ਨਹੀਂ ਸੀ ਨਿਕਲਦਾ। ਜਦ ਪੰਜਾਬ ਦੇ ਮੁਲਾਣਿਆਂ ਨੇ ਹੈਦਰੀ ਝੰਡੇ ਦੇ ਥੱਲੇ ਮੁਸਲਮਾਨਾਂ ਨੂੰ ਜਿਹਾਦ ਲਈ ਇਕੱਠਿਆਂ ਕਰਨਾ ਸ਼ੁਰੂ ਕੀਤਾ ਤਾਂ ਇਹ ਵੀ ਸ਼ਾਮਿਲ ਹੋਇਆ। ਨਤੀਜੇ ਵਜੋਂ ਜੁਲਾਈ ੧੭੧੦ ਈ. ਵਿੱਚ ਜੋ ਜੰਗ ਹੋਈ ਉਸ ਵਿੱਚ ਹਾਰ ਹੋਈ। ਇਸ ਦਾ ਦੇਹਾਂਤ ੧੭੧੧ ਈ. ਵਿੱਚ ਲਾਹੌਰ ਵਿਚ ਹੋਇਆ। ਕਈ ਲੇਖਕਾਂ ਨੇ ਇਸ ਨੂੰ ਇਸਲਾਮ ਖ਼ਾਨ ਤੇ ਕਈਆਂ ਨੇ ਮੁਸਲਿਮ ਖ਼ਾਨ ਲਿਖਿਆ ਹੈ।

ਚੌਪਈ : ਪਤਿਸ਼ਾਹ ਭੀ ਮਨ ਮੈਂ ਇਮ ਡਰੈ। ਬਜੀਰ ਯਹੀ ਮਨ ਸੋਚਾਂ ਕਰੈ।
ਸੂਬੇਦਾਰੀ ਕੋਈ ਨ ਲੇਇ। ਬੰਦੇ ਵੱਲ ਪਗ° ਅਗੈ ਨ ਦੇਇ।੪। *ਪੈਰ*
ਭੇਡੇ ਪਾਣੀਪਤ ਖਾਲੀ° ਖੜਵਾਏ। ਤੁਰਕ ਪਾਸ ਕੋਊ ਦੇਖਣ ਨ ਪਾਏ। *ਬਿਨਾਂ ਪਹਿਰੇਦਾਰਾਂ ਦੇ*
ਖਾਲਸੇ ਬੁੰਗਾ° ਅੰਮ੍ਰਿਤਸਰ ਲਾਯਾ। ਤਿਨ ਕੋ ਸਕੇ ਨ ਕੋਊ ਭਵਾਯਾ°।੫। *ਰਿਹਾਇਸ਼ੀ ਮਕਾਨ / ਡੇਗਨਾ*
ਆਪਿ ਬਹਯੋ ਕਰਿ ਜਿਜੋ° ਮੁਕਾਮਿ। ਕੀਯੋ ਬਡੋ ਇਕ ਦੇਖ ਸੁ ਧਾਮ। *ਜੇਜੋਂ ਦੁਆਬਾ*
ਬੈਠ ਖੜੇ ਤਿਹਿ ਬਖਸ਼ੋ ਕਰੈ। ਖਾਨਿ ਸੁਖ ਦੂਖ ਦੁਸਟਨਿ ਕਰੈ।੬।[1]

## ੪੭. ਪ੍ਰਸੰਗ ਪ੍ਰਬਤਿ ਕੋ

ਦੋਹਰਾ : ਪੰਜਾਬ ਬੰਦੇ ਜਬ ਜਿੱਤ ਲਈ ਚੜ੍ਹਯੋ ਸੁ ਪਰਬਤ ਵੱਲ।
ਡੇਰਾ ਕੀਰਤਪੁਰ ਕੀਯੋ ਅਨੰਦਪੁਰ ਕੁਛ ਤੱਲ°।੧। *ਪਹਾੜ ਦੇ ਥੱਲੇ*

ਚੌਪਈ : ਅਬ ਹਮ ਜਿੱਤ ਸੁ ਲਈ ਪੰਜਾਬ। ਅਬ ਚੜ੍ਹ ਪਰਬਤ ਕਰਿਯੈ ਖ੍ਰਾਬ°। *ਤਬਾਹ, ਨਾਸ਼*
ਮਿੱਤ੍ਰਨ ਸੁਖ ਔ ਦੁਸ਼ਮਨ ਦੁੱਖ। ਦਯੋਂ ਪਛਾਣ ਤਿਸ ਰੱਜ° ਔ ਭੁੱਖ°।੨। *ਖੁਸ਼ਹਾਲੀ / ਬਰਬਾਦੀ*
ਜਿਨ ਜਿਨ ਸਤਿਗੁਰ ਕੋ ਦੁਖ ਦਯੋ। ਸੋ ਉਨ ਚਹੀਯਤ ਉਧਾਰ ਉਤਰਯੋ°। *ਉਧਾਰਾ ਕਰਜ਼ ਚੁਕਾਉਣਾ*
ਸਿਰ ਕਹਿਲੂਰਨ° ਕੈ ਬਹੁ ਬਦੀ। ਸਭੋ ਲੜਾਈ ਇਨ ਤੇ ਵਧੀ।੩। *ਬਿਲਾਸਪੁਰ ਦੇ ਰਾਜੇ*
ਜਾਇ ਦਿੱਲੀ ਇਨ ਕਰੀ ਪੁਕਾਰ। ਪਤਿਸ਼ਾਹਿ ਭਖਾਯੋ° ਇਨ ਕਈ ਬਾਰ। *ਭੜਕਾਇਆ*
ਲ਼ਿਖਾਯੋ ਲਹੌਰ ਸਿਹੰਦ ਪ੍ਰਵਾਨੇ। ਲਯਾਯੋ ਚੜ੍ਹਾਇ ਸਬ ਸੂਬੇ ਮੁਸਲਮਾਨੇ।੪।
ਦਸ ਲਖ ਫੌਜ ਰਹਿ ਦਰੈ ਕੰਧਾਰ। ਲਿਖਾਇ ਲਯਾਯੋ ਯਹਿ ਮੱਦਤਕਾਰ°। *ਮੱਦਦਗਾਰ*
ਸਾਹਿਬਜ਼ਾਦੇ ਇਨੈਂ ਮ੍ਰਵਾਏ। ਇਨ ਦੀਨੇ ਦੁਖ ਸਭਿ ਗੁਰ ਪਾਏ।੫।
ਪਹਿਲੋਂ ਕਤਲ ਕਰੋਂ ਕਹਿਲੂਰ। ਬਿਲਾਸਪੁਰੋ[2] ਫਿਰ ਲੁਟੋਂ ਜ਼ਰੂਰ।
ਸਪਤ ਧਾਮ[3] ਮਧ ਧੂਰ ਮਿਲਾਓਂ। ਹੋਇ ਸਿੱਖ ਤਿਹ ਰੱਖਯ ਕਰਾਓਂ।੬।

ਦੋਹਰਾ : ਤੌ ਬੰਦੈ ਕਹਿਲੂਰੀਅਨ ਕਹੀ ਖਬਰ ਹੋਹੁ ਦਾਰ°। *ਖ਼ਬਰਦਾਰ ਹੋ ਜਾਓ*
ਅਕੈ° ਤਾਂ ਹਮ ਰੱਯਤ ਬਨੋ ਅਕੈ ਲਰੋ ਹਮ ਨਾਰ°।੭। *ਜਾਂ ਤਾਂ / ਨਾਲ*

ਚੌਪਈ : ਮੈਂ ਆਯੋ ਅਬ ਪ੍ਰਬਤ ਲੁਟਾਵਨ। ਗੁਰ ਕਹੀ ਧੂੜ ਸਤਧਾਰ ਮਿਲਾਵਨ।
ਜੋ ਕਿਛੁ ਹੁਇ ਕਰ ਲਿਹੁ ਤਕੜਾਈ। ਮਾਰੂੰ ਤੁਮਕੋ ਢੋਲ ਬਜਾਈ।੮।

---

੧. ਇਹ ਛੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ, ਦੇਖੋ ਪੰਨਾ ੧੦੪.

੨. **ਬਿਲਾਸਪੁਰ :** ਪਹਾੜੀ ਰਿਆਸਤ ਕਹਿਲੂਰ ਦੀ ਰਾਜਧਾਨੀ ਜੋ ਸਤਿਲੁਜ ਦਰਿਆ ਦੇ ਖੱਬੇ ਕਿਨਾਰੇ ਸਥਿਤ ਹੈ। ਅਨੰਦਪੁਰ ਸਾਹਿਬ ਏਸੇ ਰਿਆਸਤ ਦੇ ਇਲਾਕੇ ਅੰਦਰ ਪੈਂਦਾ ਸੀ। ਕਹਿਲੂਰ ਦੇ ਰਾਜਾ ਭੀਮ ਚੰਦ ਦੀ ਈਰਖਾ ਕਾਰਨ ਗੁਰੂ ਗੋਬਿੰਦ ਸਿੰਘ ਨੂੰ ੧੭੦੫ ਈ. ਵਿੱਚ ਅਨੰਦਪੁਰ ਛੱਡਣਾ ਪਿਆ ਸੀ, ਜਿਸ ਨਾਲ ਖ਼ਾਲਸੇ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ ਸੀ।

੩. **ਸਪਤ ਧਾਮ :** ਪਹਾੜ ਦੀਆਂ ਰਿਆਸਤਾਂ ਦੇ ਇਲਾਕੇ ਬਾਈਧਾਰ ਵਜੋਂ ਜਾਣੇ ਜਾਂਦੇ ਸਨ। ਇਨ੍ਹਾਂ ਵਿੱਚੋਂ ੧੧ ਜਲੰਧਰ ਦੇ ਹਲਕੇ ਵਿੱਚ ਤੇ ੧੧ ਡੁਗਰ ਵਿੱਚ ਸਨ। ਰਤਨ ਸਿੰਘ ਭੰਗੂ ਨੇ ਸਪਤ ਧਾਮ (ਸੱਤ ਰਿਆਸਤਾਂ) ਦਾ ਜੋ ਜ਼ਿਕਰ ਕੀਤਾ ਹੈ, ਉਹ ਸਾਰੇ ਗੁਰੂ ਗੋਬਿੰਦ ਸਿੰਘ ਵਿਰੁੱਧ ਲੜਨ ਵਾਲੇ ਸਨ। ਇਨ੍ਹਾਂ ਰਿਆਸਤਾਂ ਦੇ ਨਾਮ ਇਹ ਹਨ—ਕਹਿਲੂਰ, ਹਿੰਡੂਰ, ਕਾਂਗੜਾ, ਜਸਵਾਨ, ਜਸਰੋਟਾ, ਡਢਵਾਲ ਤੇ ਸ੍ਰੀ ਨਗਰ।

ਸੋ ਸੁਨ ਰਾਜੇ ਗਰਰਾ° ਕੀਆ। ਹਮ ਬਸੈਂ ਪ੍ਰਬਤੀ ਬਡ ਉੱਚੇ ਥੀਆ°। *ਗਰੂਰ, ਘੁਮੰਡ / ਉੱਚੇ ਥਾਂ*
ਮੰਤ੍ਰ ਜੰਤ੍ਰ ਤੁਹਿ ਪੁਜੈ ਹਮ ਪੁਰ ਨਾਹਿ। ਬਹੁ ਦੇਵ ਦੇਵੀ ਰਹਿਂ ਪਰਬਤ ਮਾਹਿ।੯।
ਜਟ ਬੂਟ ਕਰ ਲਯਾਯੋ ਸਿਪਾਹਿ। ਹਮ ਤੇਗ਼ਾ ਅਗੈ ਕਹੁ ਕਬ ਟਿਕੈ ਵਾਹਿ।
ਔ ਜਿਸ ਗੁਰੂ ਤੁਮ ਭੇਜੇ ਆਇ। ਉਨ ਕੋ ਦੇਖ ਹਮ ਕਸ ਹਥ ਲਾਏ°।੧੦। *ਕੈਸੇ ਹੱਥ ਵਿਖਾਏ ਸਨ*
ਪ੍ਰਬਤ ਚੜ੍ਹੇ ਬਿਨ ਅਲਖ ਨ ਲਹਯੋ°। ਇਮ ਬਚ ਅਗਯੋਂ ਕਹਿਲੂਰੀ ਕਹਯੋ। *ਲਭਾ ਨਹੀਂ ਪੈਂਦੀ*
ਤੌ ਜਾ ਜੇਜੋਂ[1] ਚੜ੍ਹਿ ਬੰਦੋ ਜੀ ਬਹਯੋ। ਤਿਹ ਇਕ ਬੜਾ ਬੰਦੇ ਜੀ ਕਯੋ°।੧੧। *ਧਾੜਾ ਚੜ੍ਹਾਇਆ*
ਸੱਦ ਲੋਕਨ ਤਹਿਂ ਹੋਕੋ° ਦਿਵਾਯੋ। ਜਿਸ ਹੁਇ ਦੁਖੁ ਸੁਖ ਇਸਤੈ ਪਾਯੋ। *ਹੋਕਾ, ਢੰਡੋਰਾ*
ਹਮ ਪ੍ਰਬਤੀਅਨ ਕੀ ਸਿੱਧੀ ਖੋਸ ਆਣੀ°। ਦੇਵ ਦੇਵੀ ਲਯਾ ਈਹਾਂ ਪ੍ਰਗਟਾਣੀ।੧੨। *ਖੋਹ ਲਈ ਹੈ*

ਦੋਹਰਾ : ਬਹੁ ਦੁਖੀਏ ਚਲ ਤਿਹ ਅਏ ਗਏ ਸੁ ਦੁਖ ਗਵਾਇ।
ਦੂਧ ਪੂਤ ਤਿਹ ਬਹੁ ਮਿਲੇ ਮਨ ਇੱਛੇ ਫਲ ਪਾਇਂ।੧੩।

ਚੌਪਈ : ਰਾਜੇ ਕਹਿਲੂਰੀ ਫਿਕਰ ਬਡ ਕੀਯਾ। ਸਭ ਜਲੰਧ੍ਰੀਅਨ[2] ਲਿੱਖ ਸੁ ਦੀਆ।
ਇਕ ਉਠਯੋ ਅਬੈ ਹੈ ਔਰ ਸ਼ਿਕਾਰ। ਅਬ ਰਲ ਲੁਟੀਐ ਉਸਕੋ ਮਾਰ।੧੪।
ਹੈ ਕੱਚੀ ਅਬ ਸੋਇ ਬਲਾਇ। ਹੁਇ ਪੱਕੀ ਤਬ ਮਰਗ ਹਥ ਲਾਇ।
ਗੋਬਿੰਦ ਸਿੰਘ ਜਿਮ ਕਰੁਗੁ ਖੁਆਰੀ। ਜੋ ਦਸ ਲਖ ਫੌਜ ਰਲ ਕੱਢਯੋ ਥੇ ਮਾਰੀ।੧੫।
ਵਹੀ ਅੰਡ ਬਚਾ° ਟਿਢਾ° ਜਿਮ ਛਡ ਗਯੋ। ਅਬ ਵਹੀ ਪਰਾਚਿਤ ਹਮ ਲਗ ਅਯੋ। *ਅੰਡਾ / ਟਿੱਡੀ ਦਲ*
ਵੋ ਭੀ ਕਹਾਵਤ ਗੁਰ ਜਿਮ ਕ੍ਰਾਮਾਤੀ। ਪਰ ਹੈ ਰਸਾਇਣੀ° ਹਮ ਇਮ ਜਾਤੀ।੧੬। *ਕੀਮੀਆਗਰ*
ਅਕੈ ਪਾਰਸ ਅਕੈ ਪੌਰਸ° ਪਾਸੇ। ਕੱਢ ਦੇਤ ਬਹੁ ਮੁਹਰੈਂ ਖਾਸੇ°। *ਸਪਰਸ਼, ਛੂਹ / ਕਾਫ਼ੀ*
ਅਬ ਉਸ ਕੋ ਕਿਮ ਲਈਐ ਫਰੈ°। ਤੌ ਹਮ ਪ੍ਰਬਤੀਅਨ ਕਾ ਕੰਮ ਸਰੈ।੧੭। *ਫੜੀਏ*
ਹੈ ਪਰਬਤ ਬਹੁ ਲੋਹੇ ਖਾਣ। ਲੇ ਪਾਰਸ ਕਰੀਯੈ ਸੁਰਣ° ਠਾਣਿ। *ਸੋਨਾ*
ਔ ਜੁ ਹੈ ਰਸਾਇਨ ਉਸ ਪਾਹਿ°। ਸਿਖ ਲਉਗੁ ਤੌ ਛਡੀਅਗੁ ਤਾਂਹਿ।੧੮। *ਪਾਸ*

ਦੋਹਰਾ : ਜੌ ਹੋਹਿ ਨ ਪਾਰਸ ਰਸਾਇਣੋ ਵਹੁ ਕਹਿਂ ਤੇ ਦਰਬ° ਲਿਆਇ। *ਧਨ, ਦੌਲਤ*
ਪਹਿ ਉਸ ਰਾਜਨ ਵਟਜਾ° ਹੈ ਵਹੁ ਇਤੋ ਖਰਚ ਕਹਿਂ° ਖਾਇ।੧੯। *ਰਾਜਿਆਂ ਵਰਗਾ ਠਾਠ ਬਾਠ / ਕਿੱਥੋਂ*

ਚੌਪਈ : ਯੌ ਸੁਨ ਰਾਜੇ ਬਹੁ ਚਲ ਆਏ। ਜੋ ਆਪ ਨ ਆਏ ਉਨ ਬਜੀਰ° ਘਲਾਏ। *ਵਜ਼ੀਰ, ਏਲਚੀ*
ਤੌ ਆਇ ਸਭਨ ਮਿਲ ਮਤੋ ਮਤਾਏ°। ਕਿਮ ਜੀਵਤ ਉਸਕੋ ਲੱਯੈ ਫੜਾਏ।੨੦। *ਮਤਾ ਪਕਾਇਆ*
ਤੌ ਰਸਾਇਣ ਦੱਸੈ ਔ ਪਾਰਸ ਦਏ। ਜੋ ਵਹਿ ਮਾਰਿ ਲਈਐ ਹਮੈਂ ਕੌਣ ਬਤਏ।
ਕਿਮ ਛਲ ਸੌਂ ਉਸ ਜੀਵਤ ਫੜੋ। ਉਸ ਸਿਉਂ ਪਹਿਲੋਂ ਇਮੈਂ° ਨ ਲੜੋ।੨੧। *ਏਸ ਤਰ੍ਹਾਂ, ਐਵੇਂ*
ਕੋਊ ਕਹੈ ਉਸ ਮਾਰੋ ਸਭ ਖੂਨੀ। ਕੋ ਕਹੈਂ ਬਚਾਊ ਉਸ ਤੇ ਜਾਨ ਅਪਨੀ।
ਕੋਊ ਕਹੈ ਉਸ ਮਾਰੋ ਮੈਦਾਨੇ। ਘੇਰ ਚੁਤਰਫੋਂ ਮਤ ਪਾਵੈ ਜਾਨੇ°।੨੨। *ਮਤਾਂ ਨਿਕਲ ਨਾ ਜਾਵੇ*

---

੧. ਜੇਜੋਂ : ਜਲੰਧਰ ਦੁਆਬ ਵਿੱਚ ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਪੁਰਾਤਨ ਕਸਬਾ, ਜੋ ਸਤਿਲੁਜ ਦੇ ਸੱਜੇ ਪਾਸੇ ਸਥਿਤ ਹੈ। ਇਸ ਦਾ ਨਾਮ ਜੇਜੋਂ ਦੁਆਬਾ ਕਰਕੇ ਵੀ ਪ੍ਰਸਿੱਧ ਹੈ।

੨. ਪਹਾੜਾਂ ਦੀਆਂ ਬਾਈ ਰਿਆਸਤਾਂ ਵਿੱਚੋਂ ੧੧ ਜਲੰਧਰ ਦੇ ਇਲਾਕੇ ਵਿੱਚ ਸਨ। ਇਨ੍ਹਾਂ ਦੇ ਨਾਮ ਇਹ ਹਨ—ਚੰਬਾ, ਨੂਰਪੁਰ, ਗੁਲੇਰ, ਦਤਾਰਪੁਰ, ਸੀਬਾ, ਜਸਵਾਨ, ਕਾਂਗੜਾ, ਕੋਟਲੈਹਰ, ਮੰਡੀ, ਸੁਕੇਤ ਤੇ ਕੁਲੂ।

ਜਿਮ ਚਿਤ ਆਵੈ ਤਿਮ ਹੀ ਭਾਖੈਂ°। ਜਿਤਨਕ ਮੁਖ ਵਹੁ ਤਿਤਨਕ° ਆਖੈਂ। *ਬੋਲਣ / ਜਿਤਨੀਆਂ ਗੱਲਾਂ*
ਆਗੇ ਸੁਨੋ ਬੰਦੇ ਕੀ ਬਾਤ। ਵਕੀਲ ਰਾਜਨ ਕੇ ਘਲੇ ਸਦਾਤ° ।੨੩। *ਸਦਾ ਲਏ, ਬੁਲਵਾ ਲਏ*

ਦੋਹਰਾ : ਉਨ ਕੋ ਸੱਦ ਐਸੇ ਕਹਯੋ ਤੁਮ ਕਾਹਲ ਕਾਹਿ ਕਰਾਹੁ°। *ਕਾਹਲ ਕਿਉਂ ਕਰਦੇ ਹੋ*
ਤੁਮ ਕਾਹਲ ਕੀਤੇ ਨਹਿਂ ਬਚੋ ਕੁਈ ਬਚਨੌਂ° ਜਤਨ ਕਮਾਹੁ° ।੨੪। *ਬਚਣ ਦਾ / ਕਰੋ*

ਚੌਪਈ : ਔਂ ਜੁ ਚਹੋ ਲਯਾਈ ਫੌਜ ਪਤਿਸ਼ਾਹੀ। ਸੋਊ° ਮਾਰ ਹਮ ਪ੍ਰਿਥਮ ਗਵਾਈ°। *ਉਹ / ਪਹਿਲੇ ਹੀ ਮਾਰ ਮੁਕਾਈ*
ਇਮ ਲੁਕ ਲੁਕ ਜੋ ਮਤੇ ਮਤਾਏ। ਹਮ ਤੇ ਛਾਨੇ° ਰਹੇ ਨ ਵਾਏ ।੨੫। *ਲੁੱਕੇ*
ਚਹੋ ਜਿ ਤੁਮ ਸਭ ਖ਼ੂਨੀ ਮਾਰੇ। ਤੌ ਪਰੇ ਰਹੋਗੇ ਖੇਤ ਮਝਾਰੇ°। *ਰਣ-ਭੂਮੀ ਵਿੱਚ*
ਚਹੋ ਰਸਾਇਣ ਪਾਰਸ ਫੜ ਲੈਹੋ। ਮੈਂ ਏਕਲ ਆਵੌਂ ਤੌ ਫੜਯੋ ਨ ਜੈਹੋਂ ।੨੬।
ਮੈਂ ਛਲ ਬਲ ਤੁਮ ਆਵੌਂ ਨ ਦਾਇ°। ਮੋਕੋਂ° ਲੇਵੋ ਘਰੇ ਬੁਲਾਇ। *ਕਾਬੂ / ਮੈਨੂੰ*
ਬੈਠ ਇਕਲ° ਤੁਮ ਕਰੀ ਸਲਾਹਿ। ਸਭ ਤੁਮ ਮਨ ਕੀ ਦਈ ਬਤਾਇ ।੨੭। *ਇਕੱਲਿਆਂ*
ਤੌ ਵਕੀਲ ਉਨ ਅਗਯੋਂ ਕਹੀ। ਹਮਰੇ ਦੇਸ ਭੀ ਹੈਂ ਚੇਲੇ ਅਸ ਕਈ°। *ਐਸੇ ਕਈ ਚੇਲੇ ਹਨ*
ਤੌ ਬੰਦੇ ਬਚ ਐਸ ਉਚਾਰੇ। ਉਨਿ ਦੇਖੋ ਲੜਾਇ ਇਕ ਹਮ ਸਿੰਘ ਨਾਰੇ° ।੨੮। *ਨਾਲ, ਸਾਥ*

ਦੋਹਰਾ : ਹਮ ਕਰੈਂ ਪ੍ਰਤਗਯਾ° ਪ੍ਰਿਥਮ ਇਮ ਤੁਮ ਪੰਜਨ ਆਨ ਖੜਾਉ°। *ਪ੍ਰਤਿਗਿਆ / ਪੰਜ ਜੁਆਨ ਖੜਾਓ*
ਹਮ ਇਕ ਸਿੰਘ ਸੋਂ ਜਿਮ ਲੜੈਂ ਮੈਂ ਦੇਊਂ ਤਿਵੈਂ ਲੜਾਇ ।੨੯।

ਚੌਪਈ : ਤਬ ਉਨ ਵਕੀਲਨ ਐਸ ਉਚਾਰਾ। ਹਮ ਜਿੱਤੈਂ ਤੌ ਕਿਆ ਦੇਹੋ ਭਾਰਾ°। *ਝਗੜਾ, ਇਕਰਾਰਨਾਮਾ*
ਜੌ ਹਾਰੈਂ ਹਮਰੇ ਤੌ ਤੁਮ ਕਯਾ ਲੇਹੋ। ਦੋਊ ਬਾਤ ਹਮ ਕੋ ਲਿਖ ਦੇਹੋ ।੩੦।
ਝਟ ਬੰਦੈ ਜੀ ਯੌਂ ਲਿਖ ਦੀਯੋ। ਜੌ ਤੁਮ ਜਿਤੇ ਦੂਰ ਦਾਰਿਦ° ਕਰਾ ਲੀਯੋ। *ਦਰਿਦ੍ਰ, ਭੁੱਖ-ਨੰਗ, ਕੰਗਾਲੀ*
ਜਿਤਕ ਦਰਬ° ਹੁਇ ਤੁਮ ਕੋ ਲੋੜ। ਮੈਂ ਭਰ ਦੇਊਂ ਤਿਤੋ ਕਰੋੜ° ।੩੧। *ਧਨ-ਦੌਲਤ / ਉਨੇ ਕਰੋੜ*
ਪਾਰਸ ਰਸੈਣੋਂ° ਸੋਇਨੋ ਹੋਇ। ਮੋਤੀ ਜੁਵਾਹਰ ਕਰ ਦੇਊਂ ਤੋਇ। *ਰਸਾਇਣ*
ਇਤਨਕ ਕਹਿ ਹਥ ਖੀਸੈ ਪਾਇ। ਮੋਤੀ ਜੁਵਾਹਰ ਕਰ ਦਏ ਖਿੰਡਵਾਇ ।੩੨।
ਮੈਂ ਜੀਤੋਂ ਲਿਉਂ ਰੱਯਤ° ਬਨਾਇ। ਪੈਸਾ ਪਤਿਸ਼ਾਹੀ° ਲਊਂਗੁ ਭ੍ਰਵਾਇ। *ਪਰਜਾ, ਵਾਸ / ਟੈਕਸ*
ਮਾਇ ਤੁਮਰੀ ਕਾ ਕਯਾ ਖਰਚ ਹੋਇ। ਮੈਂ ਲੈਂਗੁ ਮਾਰ ਪਤਿਸ਼ਾਹੀ ਯੋ ਸੋਇ ।੩੩।

ਦੋਹਰਾ : ਤੁਮੈਂ ਲਿਖਾਓ ਮੈਂ ਨਹੀਂ ਮੈਂ ਲਊਂਗਾ ਅਪਨੇ ਜੋਰ।
ਯਹੀ ਪ੍ਰਤੱਗਯਾ° ਦੇਖ ਕੈ ਫਿਰ ਦੇਖਯੋ ਕੋਊ ਔਰ ।੩੪। *ਪ੍ਰਤਿਗਿਆ, ਪ੍ਰਣ*

ਚੌਪਈ : ਤੌ ਵਕੀਲਨ ਲਿਖ ਨਿਰਪ° ਘਲਾਏ। ਪੰਜ ਜੁਵਾਨ ਬਡ ਘੱਲੋ ਚੁਗਾਏ°। *ਰਾਜਿਆਂ ਨੂੰ / ਚੋਣਵੇਂ*
ਸੋ ਪ੍ਰਬਤੀਅਨ ਪੰਜ ਦਏ ਘਲਾਇ। ਹੁਤੇ ਮੀਏ[1] ਸੋ ਖਲ ਕਦਵਾਇ° ।੩੫। *ਦਾੜੀ ਬੰਦ ਵਾਲੇ*

---

੧. ਮੀਏਂ : ਪਹਾੜੀ ਰਾਜਪੂਤਾਂ ਦੀ ਇਕ ਜਾਤੀ ਦਾ ਨਾਮ ਵੀ ਮੀਆਂ ਹੈ। ਆਮ ਤੌਰ ਉਤੇ ਪਹਾੜੀ ਰਾਜਿਆਂ ਵਿੱਚੋਂ ਨਵੇਂ ਬਣੇ ਮੁਸਲਮਾਨਾਂ ਨੂੰ ਮੀਏਂ ਕਿਹਾ ਜਾਂਦਾ ਸੀ।

ਸਾਥ ਉਨੈਂ ਬਹੁ ਘਲੀ ਸਿਪਾਹਿ। ਮਤਕਤਾ ਬੰਦਾ ਉਨਿ ਛਲੋਂ ਭੁਠਾਹਿ। *ਫ਼ੌਜ / ਕਿਧਰੇ / ਫ਼ਰੇਬ*
ਤਬ ਬੰਦੈ ਸਿੰਘ ਪੰਜ ਮੰਗਾਏ। ਕਹਯੋ ਬੰਦੇ ਤੁਮ ਕੋ ਕੋ ਭਾਏ।੩੬। *ਚੰਗਾ ਲੱਗਣਾ*
ਦੇਖਤ ਨਿਕਸ ਬਾਘੜ ਸਿੰਘ[1] ਫਰਾ। ਸੱਦ ਬੰਦੇ ਪਿੱਠ ਤਿਸ ਹਥ ਧਰਾ। *ਨਿਕਲ / (ਪਰ੍ਹਾ) ਪਿਆ*
ਅੰਗਦ[2] ਜਿਮ ਬਲ ਤਿਸ ਮਹਿਂ ਧਾਰਾ। ਤੌ ਬਾਘੜ ਸਿੰਘ ਐਸ ਉਚਾਰਾ।੩੭। *ਸ਼ਕਤੀ*
ਇਨ ਪਾਂਚਨ ਕੋ ਅਬ ਕਯਾ ਕਾਮ। ਰਖਯੋ ਪਿਛੈ ਕਿਮ ਪੰਜ ਸੌ ਥਾਮ। *ਕੈਮਣਾ, ਰੋਕਣਾ*
ਕਿਤੈ ਅਗੈ ਸਤਿਗੁਰ ਹੁਤਿ ਐਸ ਉਚਾਰਾ। ਮੈਂ ਸਵਾ ਲਖ ਸੌਂ ਲੜਾਊਂ ਇਕ ਪਯਾਰਾ।੩੮।

ਦੋਹਰਾ: ਉਤ ਕੈ ਪੰਜ ਜੋਊ ਅਏ ਦਿਯੋ ਇਤ ਤੇ ਇਕ ਤੁਰਵਾਇ। *ਜਿਹੜੇ / ਤੋਰ ਦਿੱਤਾ*
ਜਾਇ ਤਿਨੈ ਕੈ ਮਧ ਖੜਯੋ ਸ੍ਰੀ ਸਤਿਗੁਰ ਫਤੇ ਬੁਲਾਇ।੩੯।

ਚੌਪਈ: ਤੌ ਬਾਘੜ ਸਿੰਘ ਪੈਰ ਪਸਾਰਾ। ਅੰਗਦ ਜਿਮ ਉਨਕੋ ਲਲਕਾਰਾ।
ਹਮਰੇ ਚਰਨ ਕੋ ਪ੍ਰਿਥਮ ਉਠਾਓ। ਪਿਛੈ ਚਹੋ ਸੋ ਔਰ ਕਰਵਾਓ।੪੦।
ਤੌ ਪ੍ਰਥਤੀਅਨ ਐਸੇ ਫੁਰਮਾਯੋ। ਪ੍ਰਿਥਮੈ ਹਮ ਤੇ ਪੈਰ ਛੁਹਾਯੋ।
ਹਮ ਸੌਂ ਦਸਤ ਪੋਸੀ ਕਰ ਲਯੋ। ਉਨੈ ਕਹੇ ਆਗੇ ਹਥ ਕਯੋ।੪੧। *ਹੱਥ ਮਿਲਾਉ*
ਉਨ ਮਧ ਹੁਤੋ ਇਕ ਬਡੋ ਜੁਵਾਨ। ਕਰਯੋ ਹੱਥ ਤਿਨ ਆਗੈ ਆਨ। *ਉਨ੍ਹਾਂ ਵਿਚ*
[3]ਏਕ ਹਾਥ ਤਿਹ ਫੜ ਜਬ ਲੀਨਾ। ਤੜਫਯੋ ਜੈਸੇ ਜਲ ਬਿਨ ਮੀਨਾ।੪੨। *ਮੱਛੀ*
ਇਕ ਹਥ ਤੇ ਫੜ ਸਿੰਘ ਦਬਾਯੋ। ਭਯੋ ਚੂਰਨ ਤੌ ਵਹੁ ਬਿਲਲਾਯੋ। *ਚੂਰ-ਚੂਰ / ਵਿਲਕਿਆ*
[4]ਹਾਇ ਹਾਇ ਕਰ ਮੁਹੋਂ ਉਚਾਰੀ। ਛਡੋ ਖਾਲਸਾ ਸਰਣਿ ਤੁਮਾਰੀ।੪੩।
ਛਡ ਬਾਘੜ ਸਿੰਘ ਉਸ ਯੌਂ ਕਹਯੋ। ਇਮ ਚਾਹਤ ਚਰਨਨ ਲਗਵਯੋ।
ਜੌ ਉਠਗੁ ਨਹੀਂ ਤੌ ਮਰੋ ਤੈ ਨਾਹੀਂ। ਚਰਨ ਛੁਹੈ ਘਰ ਜੀਵਤੈ ਜਾਹੀ।੪੪।
ਪ੍ਰਿਥਮੈ ਏਕ ਲਗੋ ਚਰਣ ਆਨ। ਫਿਰ ਦੂਏ ਤੀਏ ਲਾਯੋ ਤਾਨ। *ਜ਼ੋਰ*
ਫਿਰ ਚੌਥੋ ਉਨ ਲੀਓ ਬੁਲਾਇ। ਪੰਜਮੋ ਬਹਯੋ ਹੁਤ ਹੱਥ ਤੁੜਾਇ।੪੫।

ਦੋਹਰਾ: ਜਿਮ ਜਿਮ ਘੁਮ ਝੁਮ ਝੁਕ ਝੁਕੈਂ ਤਿਮ ਤਿਮ ਡੂੰਘ ਗਡਾਹਿ। *ਡੂੰਘਾ*
ਜੈਸੇ ਅੰਗਦ ਪਗ ਭਯੋ ਗਾਢ ਸੁ ਲੰਕਾ ਮਾਹਿ।੪੬। *ਗੱਡਿਆ*

ਚੌਪਈ: ਤੌ ਬਾਘੜ ਸਿੰਘ ਐਸ ਉਚਾਰਾ। ਸਭ ਚਲ ਆਵੋ ਤੁਮ ਦਲ ਸਾਰਾ।
ਹੁਇ ਸ਼ਮਿੰਦੇ ਸੁ ਮੁੜ ਗਏ ਡੇਰੇ। ਭੱਜੇ ਇਮ ਜਿਮ ਛੁਟ ਅਜਾ ਸ਼ੇਰੇ।੪੭। *ਬੱਕਰੇ / ਸ਼ੇਰਾਂ ਤੋਂ*
ਔਰ ਬਚਨ ਬੰਦੇ ਫੁਰਮਾਯਾ। ਔਰ ਬਾਤ ਕੋਊ ਲੇਹੁ ਪ੍ਰਤਾਯਾ। *ਅਜ਼ਮਾਇਸ਼*
ਹਮ ਅਬ ਦੇਤ ਹੈਂ ਧਜਾ ਗਡਾਈ। ਤੁਮ ਬਲ ਕਰ ਸਭ ਦਿਹੋ ਗਿਰਾਈ।੪੮। *ਝੰਡਾ*
ਸੋਊ ਬਾਤ ਉਨ ਯੌ ਮੰਨ ਕਹੀ। ਸੋ ਚਹੀਏ ਦੂਰ ਤੁਮ ਡੇਰਯੋਂ ਗਡਵਈ।
ਤੌ ਸਭ ਰਾਜੇ ਹਮ ਦੇਖੈਂ ਆਏ। ਸਾਚ ਝੂਠ ਤੁਮ ਲੇਹਿਂ ਪ੍ਰਤਾਏ।੪੯।

---

੧. **ਬਾਘੜ ਸਿੰਘ**: ਇਸ ਸੂਰਬੀਰ ਦੇ ਜੀਵਨ ਸਮਾਚਾਰਾਂ ਬਾਰੇ *ਪੰਥ ਪ੍ਰਕਾਸ਼* ਵਿੱਚ ਦਿੱਤੀ ਜਾਣਕਾਰੀ ਤੋਂ ਵੱਧ ਅਸੀਂ ਕੁਝ ਨਹੀਂ ਜਾਣਦੇ।

੨. **ਅੰਗਦ**: ਬਾਲੀ ਦਾ ਪੁੱਤਰ ਤੇ ਸੁਗਰੀਵ ਦਾ ਭਤੀਜਾ, ਜੋ ਰਾਮ ਚੰਦਰ ਦਾ ਦੂਤ ਬਣ ਕੇ ਲੰਕਾਪਤੀ ਰਾਵਣ ਦੇ ਦਰਬਾਰ ਵਿੱਚ ਗਿਆ ਸੀ। ਇਸ ਦਾ ਪੈਰ ਰਾਵਣ ਦੇ ਕਿਸੇ ਵੀ ਸੂਰਬੀਰ ਤੋਂ ਹਿਲਾਇਆ ਨਹੀਂ ਸੀ ਗਿਆ।

੩. ਇਹ ਬੰਦ ਹੱਥ ਲਿਖਤਾਂ ਵਿੱਚ ਪ੍ਰਾਪਤ ਨਹੀਂ।

੪. ਇਹ ਬੰਦ ਵੀ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

ਫਿਰ ਬੰਦੇ ਜੀ ਐਸ ਉਚਾਰੀ। ਤੁਮ ਆਓ ਸਭ ਲੈ ਤਲਵਾਰੀ°। — ਤਲਵਾਰਾਂ
ਜੇਕਰ ਤੁਮ ਤੇ ਪਟੀ ਨ ਜਾਇ। ਉਸਕੋ ਤੇਗਨ ਸਯੋਂ ਸੁਟੇ ਕਟਾਇ°।੫੦। — ਤੇਗ਼ਾਂ ਨਾਲ ਕੱਟ ਦਿਓ

ਦੋਹਰਾ : ਜੋ ਤੁਮ ਸਭ ਕਟਿ ਨਹਿਂ ਸਕੋ ਤੌ ਇਕ ਤੌ ਕਟ ਦਯੋ ਲਾਸ°। — ਰੱਸੀ, ਲੱਜ
ਪਰ ਧਯਾਨ ਨਿਜੇ ਸਿਰ° ਵਲ ਕਰਯੋ ਮਤ ਤੁਮਰੋ ਸਿਰ ਹੁਇ ਨਾਸ।੫੧। — ਆਪਣੇ ਸਿਰ ਦਾ

ਚੌਪਈ : ਤਬ ਜਾਇ ਵਕੀਲਨ ਰਾਜਨ° ਸੁਨਾਈ। ਇਤ ਘਲ ਬੰਦੇ ਧਜਾ ਗਡਾਈ। — ਪਹਾੜੀ ਰਾਜਿਆਂ ਨੂੰ
ਸੋ ਸੁਨ ਰਾਜੇ ਅਚੰਭਤ° ਭਏ। ਕਹੈਂ ਬੰਦੇ ਕੁਛ ਡਿਠ ਬੰਦ ਕਏ°।੫੨। — ਹੈਰਾਨ / ਦਿਸਣੋਂ ਬੰਦ
ਦੇਵ ਦੇਵੀ ਨਿਜ ਲਗੇ ਮਨਾਵਨ। ਨਿਜ ਮੰਤ੍ਰਨ ਕੋ ਜਾਪ ਜਪਾਵਨ।
ਕਹੈਂ ਸਵਾ ਪਹਰੋ ਬਾਦਹ° ਆਵਹਿਂ। ਬੰਦੇ ਮੰਤ੍ਰਨ ਕੋ ਬਿਹੋ° ਕਰਾਵਹਿਂ।੫੩। — ਬਾਅਦ / ਬੇਹਾ, ਪੁਰਾਣਾ
ਕਹੈਂ ਪੁਟੈਂ ਹਮ ਕਲ ਕੋ ਆਣ। ਹੁਤੋ ਬੰਦੇ ਜੀ ਜਾਣੀ ਜਾਣ।
ਤੁਸੀਂ ਰਾਤ ਲੁਕ ਕੈ ਪਟਯੋ ਚਾਹੋ। ਹਮ ਤੁਮ ਕੋ ਦੇਊਂ ਯਹ ਭੀ ਰਾਹੋ।੫੪।

ਦੋਹਰਾ : ਨਿਸ° ਉਨ ਦੁਸ਼ਟਨ ਆਨ ਕਰ ਲਾਇ ਲਯੋ ਸਭ ਜੋਰ। — ਰਾਤ ਵੇਲੇ
ਪਟਿ ਘੁਟਿ ਅਰ ਦਬਿ ਚੱਕ ਸਭ ਬਿਧ° ਸੌਂ ਰਹਿਓ ਤੋੜ।੫੫। — ਸਾਰੀਆਂ ਵਿਧੀਆਂ ਨਾਲ



ਚੌਪਈ : ਲਾਸ° ਕਟਨ ਕੋ ਤੇਗ ਚਲਾਈ। ਸੋਊ ਤੇਗ ਉਨ ਗਲ ਵਲ ਆਈ। — ਲੱਜ, ਰੱਸੀ
ਸੋਊ ਮੋੜ ਵਹੁ ਮਯਾਨ° ਕਰਾਹਿਂ। ਕਰ ਨਮਸਕਾਰ ਹੁਇ ਦੂਰ ਖੜਾਹਿਂ।੫੬। — ਮਿਆਨ
ਕਹਿ ਲਾ ਦੇਖੋ ਆਏ ਜੁ ਹੋਰ। ਰਹਿ ਨਹਿਂ ਜਾਵੈ ਕਿਸ ਮਧ ਜੋਰ।
ਦੇਖ ਜੋਹਿ° ਸਭ ਸ਼੍ਰਮਿੰਦੇ ਭਏ। ਨਾਰ ਨਿਵਾਇ ਨਾਰਿਨ ਜਿਮ° ਪਏ।੫੭। — ਵੇਖ-ਭਾਲ ਕੇ / ਔਰਤਾਂ ਵਾਂਗ

ਦੋਹਰਾ : ਜੈਸੇ ਦੁਾਰੇ ਜਨਕ[੧] ਕੇ ਭਯੋ ਧਨੁਖ ਅਤਿ ਠਾਢ°। — ਮਜ਼ਬੂਤ ਧਨੁੱਖ
ਚਕ ਥਕ ਸਭ ਰਾਜੇ ਨਠੇ ਭਈ ਧਜਾ° ਤਿਮ ਗਾਢ°।੫੮। — ਧਨੁੱਖ / ਗੱਡਿਆ

ਚੌਪਈ : ਪੁਨ ਕਹਿਲੂਰੀ ਐਸ ਫੁਰਮਾਯਾ। ਗੜ੍ਹ ਬਢ° ਆਪਨ ਕਰੋ ਤਕੜਾਯਾ। — ਬਹੁਤ ਮਜ਼ਬੂਤ ਕਿਲ੍ਹਾ
ਜੇਤਿਕ ਫੌਜ ਵੜੈ ਲਯੋ ਵਾੜ। ਔਰ ਬਾਈ ਰਾਜਨ ਲਯੋ ਪਾਸ ਖਾੜ°।੫੯। — ਨਾਲ ਖੜੇ ਕਰ ਲਏ

ਦੋਹਰਾ : ਹਾਥੀ ਖੜ੍ਹਾਯੋ ਦਰ ਕੰਸ[੨] ਜਿਮ ਤਖਤੇ ਖ਼ੂਬ ਅੜਾਇ°। — ਬੰਦ ਕਰਕੇ
ਬਘੇਰਾ ਸਿੰਘ ਇਕ ਤੀਰ ਸੋਂ ਦੇਵੈ ਸਭਨ ਗਿਰਾਇ।੬੦।

---

੧. **ਜਨਕ** : ਮਿਥਿਲਾ ਦਾ ਇਕ ਬ੍ਰਹਮ ਗਿਆਨੀ ਰਾਜਾ, ਜੋ (ਰਾਮਚੰਦਰ ਦੀ ਪਤਨੀ) ਸੀਤਾ ਦਾ ਪਿਤਾ ਸੀ। ਇਸ ਕੋਲ ਸ਼ਿਵ ਜੀ ਦਾ ਅਮਾਨਤ ਵਿੱਚ ਰੱਖਿਆ ਇਕ ਧਨੁੱਖ ਸੀ ਜੋ ਕਿਸੇ ਕੋਲੋਂ ਨਾ ਚੁੱਕਿਆ ਜਾਂਦਾ ਸੀ ਨਾ ਟੁੱਟਦਾ ਸੀ। ਰਾਮ ਚੰਦਰ ਇਸ ਧਨੁੱਖ ਨੂੰ ਤੋੜ ਕੇ ਸੀਤਾ ਨੂੰ ਸਵਯੰਵਰ ਵਿੱਚੋਂ ਵਰ ਲਿਆਇਆ ਸੀ।

੨. **ਕੰਸ** : ਮਥੁਰਾ ਦੇ ਰਾਜੇ ਉਗ੍ਰਸੈਨ ਦਾ ਪੁੱਤਰ, ਕ੍ਰਿਸ਼ਨ ਜੀ ਦਾ ਮਾਮਾ, ਜੋ ਬੜਾ ਜ਼ਾਲਿਮ ਸੀ। ਇਸ ਨੂੰ ਜੋਤਸ਼ੀਆਂ ਨੇ ਦੱਸਿਆ ਸੀ ਕਿ ਤੇਰਾ ਕਾਲ ਤੇਰੀ ਭੈਣ, ਦੇਵਕੀ ਦੀ ਸੰਤਾਨ ਦੇ ਹੱਥੋਂ ਹੋਵੇਗਾ। ਕੰਸ ਨੇ ਭੈਣ ਤੇ ਭਣਵੱਈਏ ਨੂੰ ਕੈਦ ਕਰ ਰੱਖਿਆ ਸੀ ਤੇ ਉਨ੍ਹਾਂ ਦੀ ਹਰ ਸੰਤਾਨ ਨੂੰ ਮਰਵਾ ਛੱਡਦਾ ਸੀ। ਕ੍ਰਿਸ਼ਨ ਜੀ ਦੇਵਕੀ ਦੀ ਅੱਠਵੀਂ ਸੰਤਾਨ ਸਨ, ਜਿਨ੍ਹਾਂ ਨੂੰ ਜੇਲ੍ਹ ਵਿੱਚੋਂ ਜਨਮਦਿਆਂ ਸਾਰ ਗੋਕਲ ਦੇ ਸਰਦਾਰ ਨੰਦ ਦੀ ਪਤਨੀ ਨੇ ਆਪਣੀ ਉਸ ਸਮੇਂ ਜੰਮੀ ਧੀ ਨਾਲ ਵਟਾ ਕੇ ਪਾਲਿਆ ਸੀ। ਕ੍ਰਿਸ਼ਨ ਜੀ ਨੇ ਕੰਸ ਨੂੰ ਕੇਸਾਂ ਤੋਂ ਫੜ ਕੇ ਮਾਰ ਦਿੱਤਾ ਸੀ।

ਦੋਹਰਾ : ਤੌ ਬੰਦੇ ਜੀ ਇਮ ਕਹਯੋ ਮੰਡੀ[1] ਵਾਲ ਵਜੀਰ ਬੁਲਾਇ।
ਲੱਗ੍ਹਗੁ ਕਲ ਕੋ ਘਰ ਤੁਮੈ ਅਗਨ° ਅਕਾਸ਼ੋ° ਆਇ।੬੧। *ਅੱਗ, ਅਗਨੀ / ਆਸਮਾਨੋ*

ਚੌਪਈ : ਤੂੰ ਨਿਜ ਰਾਜੈ ਪੈ ਖਬਰ ਕਰ ਦੇਹਿ। ਕਰ ਉਪਾਉ ਰਖ ਪਾਣੀ ਭਰ ਤੇਹਿ।
ਗ੍ਰਿਬਨ ਕੈ ਘਰ ਲਗੈ ਨ ਆਗ। ਤੌ ਰਾਜੇ ਸਭ ਜਲ ਜਾਗ°।੬੨। *ਸੜ ਜਾਏਗਾ*

ਦੋਹਰਾ : ਤੌ ਬਜੀਰ ਸੁਨਿ ਸਭ ਕਹੀ ਰਾਜੇ ਜਤਨ ਸੁ ਕੀਨ।
ਰਾਤ ਅਧੀ ਵੜ ਵਾਉ ਵਗੀ ਮਿਲ ਦੋਇਅਨ° ਛਾਰ° ਸੁ ਕੀਨ।੬੩। *ਦੋਹਾਂ, ਅੱਗ ਤੇ ਹਵਾ / ਸੁਆਹ*

ਚੌਪਈ : ਔਰ ਲੋਕਨ ਵਲ ਜਬ ਅਗ ਗਈ। ਪਰਯੋ ਮੀਂਹ ਤਬ ਸੋ ਬੁਝ ਗਈ।
ਸਿਧ ਸੈਨ[2] ਮਨ ਚਿੰਤਾ ਆਈ। ਕਰਾਮਾਤ ਬੰਦੇ ਪਿਖ° ਲਈ।੬੪। *ਵੇਖ*
ਘਲ ਹਲਕਾਰੇ° ਲਯੋ ਬਜੀਰ ਬੁਲਾਇ। ਸਾਥੋਂ ਬੰਦਯੋਂ ਲੜਯੋ ਨ ਜਾਇ। *ਹਰਕਾਰੇ, ਸੰਦੇਸ਼ਵਾਹਕ*
ਤੌ ਉਨ ਮਿਥਯੋ° ਮਿਲਨ ਕੋ ਸਾਜ°। ਗਈ ਕਹਲੂਰੋਂ ਫੌਜ ਉਸ ਭਾਜ।੬੫। *ਵਿਚਾਰਿਆ / ਵਿਉਂਤ*

## ੪੮. ਕਹਲੂਰ ਬਧਨ ਕੋ ਪ੍ਰਸੰਗ

ਦੋਹਰਾ : ਆਗੈ ਸੁਨਹੁ ਪ੍ਰਸੰਗ ਫਿਰ ਜੋ ਕਹਿਲੂਰੀਅਨ ਸੀਸ ਵਿਹਾਇ°। *ਸਿਰ 'ਤੇ ਜੋ ਬੀਤੀ*
ਤੇਰਾਂ ਸੈ ਮੀਏਂ ਚੀਏਂ° ਕੱਟੇ ਸੁ ਖੂਬ ਬਣਾਇ।੧। *ਪਹਾੜੀ ਰਾਜਪੂਤ ਸਰਦਾਰ*



ਚੌਪਈ : ਤਬ ਬੰਦੇ ਕਹਲੂਰੀਅਨ ਫੁਰਮਾਯੋ। ਤੁਮ ਭੀ ਅਪਨੇ ਬਲ ਦਿਖਾਓ।
ਕੋ ਅਪਨੋ ਗੜ੍ਹ ਆਕੀ ਕਰੋ। ਬਾਈ ਜਲੰਧ੍ਰੀਏ[3] ਸਭ ਮਧ ਵੜੋ।੨।
ਪੰਜ ਭੁਜੰਗੀ° ਤੁਮ ਲਏਂ ਮਾਰ। ਤੌ ਤੁਮ ਛਡ ਫਿਰ ਜਾਓ ਪਹਾਰ°। *ਸਿੰਘ, ਨੌਜਵਾਨ ਖਾਲਸੇ / ਪਹਾੜ*
ਜੌ ਤੁਮ ਉਨ ਤੈ ਮਰੋ ਸੁ ਨਾਂਹਿ। ਤੌ ਹਮ ਪ੍ਰਬਤਨ ਕੌ ਛਡ ਜਾਹਿੰ।੩।
ਜੋ ਮਾਂਗੋ ਸੋ ਦੇਉਂ ਮੈਂ ਤਾਂਹਿ। ਇਮ ਹਮ ਸੌ ਤੁਮ ਲਯੋ ਠਹਿਰਾਇ°। *ਨਿਸ਼ਚਿਤ, ਪੱਕੀ*
ਤੌ ਕਹਲੂਰੀਅਨ ਸੋਊ ਕੀਆ। ਗੜ ਕਹਲੂਰ ਕਰ ਆਕੀ° ਲੀਆ।੪। *ਬਾਗੀ*

ਦੋਹਰਾ : ਡਰੋਲ[4] ਮਝੇਲੂ[5] ਨਾਗਲੂ[6] ਨੰਡੇ ਸੁਹਲ ਝੰਡਵਾਲ।
ਕਨੇਤਿ[7] ਛਿਛੰਨ ਚਿਲਾਹਿਲੇ ਬਲੜ ਪੰਮੇ ਡਢਵਾਲ[8]।੫।

---

੧. **ਮੰਡੀ :** ਕਾਂਗੜਾ ਵਾਦੀ ਦੀ ਪਹਾੜੀ ਰਿਆਸਤ ਤੇ ਉਸ ਦਾ ਪ੍ਰਧਾਨ ਨਗਰ ਜੋ ਅੱਜਕੱਲ ਦੇ ਹਿਮਾਚਲ ਪ੍ਰਦੇਸ ਵਿੱਚ ਹੈ। ਮੰਡੀ ਨੂੰ ਮੰਡਿਆਲ ਰਾਜਪੂਤਾਂ ਦੇ ਸਰਦਾਰ ਅਜਬਰਸੇਨ ਨੇ ੧੫੨੭ ਈ. ਵਿੱਚ ਵਸਾਇਆ ਸੀ। ਇਹ ਸ਼ਹਿਰ ਦਰਿਆ ਬਿਆਸ ਦੇ ਕਿਨਾਰੇ ਸਥਿਤ ਹੈ।

੨. **ਸਿਧ ਸੈਨ :** ਸਿਧ ਸੇਨ, ਮੰਡੀ ਦਾ ਰਾਜਾ, ਇਹ ਗੁਰੂ ਗੋਬਿੰਦ ਸਿੰਘ ਜੀ ਦਾ ਬੜਾ ਪ੍ਰੇਮੀ ਸੀ। ਗੁਰੂ ਜੀ ਇਸ ਦੇ ਸੱਦੇ ਉੱਤੇ ਮੰਡੀ ਪਧਾਰੇ ਸਨ।

੩. ਪਹਾੜ ਦੀਆਂ ਬਾਈ ਧਾਰਾਂ ਭਾਵ ੨੨ ਰਿਆਸਤਾਂ। ਇਨ੍ਹਾਂ ਵਿੱਚੋਂ ੧੧ ਰਿਆਸਤਾਂ ਜਲੰਧਰ ਦੇ ਹਲਕੇ ਵਿੱਚ ਤੇ ੧੧ ਡੁਗਰ (ਜੰਮੂ) ਦੇ ਇਲਾਕੇ ਵਿੱਚ ਸਨ।

੪. **ਡਰੋਲ :** ਪਹਾੜੀ ਰਾਜਪੂਤਾਂ ਦੀ ਇਕ ਜਾਤੀ ਜੋ ਕਹਿਲੂਰ ਦੇ ਮੀਆਂ ਕੇਲਾ ਤੋਂ ਚੱਲੀ ਦੱਸੀਦੀ ਹੈ।

੫. **ਮਝੇਲੂ :** ਮਝੇਲੂ, ਕਨੈਤਾਂ ਦੀ ਇਕ ਜਾਤੀ।

੬. **ਨਾਗਲੂ :** ਨਾਂਗਲੂ, ਕਹਿਲੂਰ ਦੇ ਰਾਜਾ ਸੰਘਰ ਚੰਦ ਦੇ ਪੁੱਤਰ ਚੂਹਾ ਮੀਆਂ ਦੀ ਸੰਤਾਨ ਜਿਨ੍ਹਾਂ ਨੂੰ ਨਗਲੂ ਭੀ ਆਖਦੇ ਹਨ।

੭. **ਕਨੇਤਿ :** ਕਨੈਤ, ਪਹਾੜੀ ਰਾਜਪੂਤਾਂ ਦੀ ਇਕ ਜਾਤੀ।

੮. **ਡਢਵਾਲ :** ਪਹਾੜੀ ਰਾਜਪੂਤਾਂ ਦੀ ਇਕ ਜਾਤੀ, ਪਹਾੜੀ ਰਿਆਸਤ ਦਾਤਾਰਪੁਰ ਦੇ ਰਾਜੇ ਇਸੇ ਜਾਤੀ ਵਿੱਚੋਂ ਸਨ।

ਤੇਰਾ ਸੈ ਮੀਏਂ ਚੀਏਂ ਮਧ ਗੜ੍ਹ ਲੀਏ ਸੁ ਵਾੜ।
ਸਪਤ° ਗਜਨ° ਸਿਰ ਬੰਧ ਤਵੇ ਕੀਨੇ ਰਸਤੇ ਖਾੜ°।੬। — ਸੱਤ / ਹਾਥੀ / ਖੜੇ ਕਰ ਦਿੱਤੇ

ਚੌਪਈ : ਜੈਸ ਖੜੇ ਕੰਸ ਕੁ ਬਲੀ ਗਜ° ਕੀਨੋ। ਪਿਲਾਇ ਸ਼ੁਬ੍ਹ° ਬਹੁਤ ਉਨ ਦੀਨੋ। — ਹਾਥੀ / ਸ਼ਰਾਬ
ਬਹੁ ਦ੍ਰਬ° ਦੇਣ ਮਹਾਵਤਨ° ਕਹਯੋ। ਆਵਤ ਸਿੰਘਨ ਮਾਰ ਸੁਟਯੋ।੭। — ਧਨ / ਮਹਾਵਤਾਂ ਨੂੰ

ਦੋਹਰਾ : ਰਾਜੈ ਔਰ ਹਜੋਰੀਆਂ° ਲਏ ਸੁ ਗਿਰਦ ਬਹਾਇ। — ਛੋਟੇ ਰਾਜੇ, ਰਜਵਾੜੇ
ਦਾਰੂ ਸਿੱਕੋ ਬ੍ਰਤਾਇ ਕਰ ਔਰ ਖਰਚ ਬਹੁ ਪਾਇ।੮।

ਚੌਪਈ : ਇਤ ਬੰਦੈ ਜੀ ਪੰਜ ਸਿੰਘ ਤੋਰੇ। ਘਤ ਆਪਨ ਬਚਨਨ ਕੋ ਜੋਰੇ।
ਉਨ ਪਾਂਚਨ ਕੋ ਨਾਮ ਸੁਨਾਊਂ। ਭਿੰਨ ਭਿੰਨ ਉਨ ਪੌਰਖ ਗਾਊਂ°।੯। — ਸ਼ਕਤੀ ਦਾ ਜਸ

ਦੋਹਰਾ : ਬਾਘੜ ਸਿੰਘ ਸਿੰਘ ਕੇਹਰੋ ਸਿੰਘ ਰਣਜੀਤ ਰਣਜੋਰ°। — ਰਣਜੋਰ ਸਿੰਘ
ਬਜਰ ਸਿੰਘ ਪੰਚਮ ਸਦਯੋ ਬਿਨ ਸਦਯੋ ਚੜਯੋ ਪੰਥ ਔਰ।੧੦।

ਚੌਪਈ : ਪਾਂਚਨ ਕੋ ਸੱਦ ਯੌ ਬਰ° ਦਯੋ। ਤੁਮ ਕੋ ਮੌਤ ਨ ਸ਼ਸਤ੍ਰਨ ਪਯੋ। — ਵਰਦਾਨ
ਤੁਮੈ ਅਓਘ° ਬਾਣ ਹਮ ਦਯੋ। ਹੋਹਿ ਕਾਜ ਜੋ ਮਨ ਚਿਤ ਮਯੋ°।੧੧। — ਅਚੂਕ / ਇੱਛ
ਬਾਘੜ ਸਿੰਘ ਕੋ ਐਸ ਬਤਾਯੋ। ਰਸਤੈ ਫੌਜ ਲੜੈ ਉਸ ਘਾਯੋ°। — ਮਾਰ ਦਿੱਤਾ
ਕੇਹਰ ਸਿੰਘ ਕੋ ਦ੍ਵੈ ਹਸਤੀ° ਸੌਂਪਾਏ। ਇਕੈ ਬਾਣਸੋਂ ਦਯੋ ਗਿਰਾਏ।੧੨। — ਦੋ ਹਾਥੀ

ਦੋਹਰਾ : ਰਣਜੋਰ ਸਿੰਘ ਰਣਜੀਤ ਸਿੰਘ ਬਾਕੀ ਤਿਨ ਦਯੋ ਡਾਲ°। — ਪਾ ਦਿੱਤੇ (ਹਿੱਸੇ)
ਇਕ ਇਕ ਸਿੰਘ ਇਕ ਬਾਣ ਫੜਿ ਦਿਖਾਯੋ ਅਦਭੁਤ ਖਯਾਲ।੧੩।
ਬਜਰ ਸਿੰਘ ਕੋ ਇਮ ਕਹਯੋ ਤੂੰ ਇਮ ਬਾਣ ਚਲਾਊ।
ਤਖਤੈ ਚਾਰੋਂ ਚੂਲ° ਸੋਂ ਇਕ ਹੀ ਚੋਟ ਤੁੜਾਊ।੧੪। — ਜੜ੍ਹ, ਮੁੱਢ, ਨੀਂਹ

ਚੌਪਈ : ਤਊ ਸਿੰਘ ਉਠਿ ਪੰਚ ਸਿਧਾਰੇ°। ਭਈ ਖਬਰ ਯੌਂ ਪੰਥ ਮਧ ਸਾਰੇ। — ਨਿਕਲ ਪਏ, ਚੜ੍ਹਾਈ ਕੀਤੀ
ਸ਼ੋਰ ਮਸ਼ੋਰਾ° ਉਠ ਸਬਹਨ ਕੀਓ। ਪੰਥ ਬੰਦੈ ਅੱਗੈ ਆ ਕਹਿਓ।੧੫। — ਰੌਲਾ-ਰੱਪਾ
ਲਰਨ ਮਰਨ ਠੌਰ ਹਮ ਪਲਚਾਯੋ°। ਫਤੈ ਓਰ° ਅਬ ਉਨ੍ਹੈ ਤੁਰਾਯੋ। — ਲੜਨ ਮਰਨ / ਜਿੱਤ ਵੱਲ
ਹਮ ਕੋ ਕਿਮ ਅਬ ਕੀਯੋ ਨਕਾਰੇ°। ਹਮ ਭੀ ਜਾਵੈਂ ਉਨ ਹੀ ਨਾਰੇ°।੧੬। — ਨਕਾਰਾ / ਨਾਲ
ਮਗਰੇ ਪੰਥ ਹੱਲਾ ਕਰ ਦਿਯੋ। ਹਲਾ ਹਲਾ ਕਰ ਪੰਥ ਚੜ੍ਹ ਗਯੋ।
ਪ੍ਰਥਮ ਪੰਜੇ ਸਿੰਘ ਪਹੁੰਚੇ ਜਾਏ। ਰਸਤੇਦਾਰ ਸੋ ਰਹੇ ਦੜਾਇ°। — ਦੜ ਵੱਟ ਗਏ
ਕਹੈਂ ਜਾਂਦੀ ਕਿਮ ਗਲ ਪਾਵੈਂ ਬਲਾਇ°।੧੭।[1] — ਮੁਸੀਬਤ

ਦੋਹਰਾ : ਕੇਹਰ ਸਿੰਘ ਆਗੈ ਟੁਰਯੋ ਔਰ ਸਿੰਘ ਦੁਇ ਸਾਥ।
ਇਕ ਇਕ ਤੀਰ ਤੀਛਨ ਛਡੇ ਭੰਨੇ ਸਤ ਫ਼ੀਲਨ ਮਾਥ°।੧੮। — ਸੱਤਾਂ ਹਾਥੀਆਂ ਦੇ ਮੱਥੇ

---
੧. ਛੰਦ ਨੰ: ੧੭ ਦੀ ਇਕ ਲਾਈਨ ਵਧੇਰੇ ਹੈ। ਸ਼ਾਇਦ ਇਹ ਕਿਸੇ ਗ਼ਾਇਬ ਹੋਏ ਛੰਦ ਦਾ ਹਿੱਸਾ ਹੈ।

ਚੌਪਈ : ਬਜਰ ਸਿੰਘ ਤਉ ਅਗੈ ਸਿਧਾਯੋ। ਇਕੈ ਬਾਨ ਸੈ ਦੋਊ ਦਰਿ ਪਾਟਿ° ਗਿਰਾਯੋ। *ਤਪਾੜੇ*
[1]ਨਠ ਰਾਜਾ ਕਿਤੁ ਵਲ ਲੁਕ ਗਯੋ। ਛੋੜਿਵਾਲ ਤਿਹਿ ਕੋਊ ਨ ਰਹਿਉ।੧੯।
ਤੌ ਲੌ ਦਲ ਖਾਲਸੈ ਕੋ ਆਯੋ। ਜੋ ਉਨਿ ਲਭਯੋ ਸੁ ਕੱਟ ਗਿਰਾਯੋ।
ਦੇਖਿ ਭਜਤ ਤਿਨ ਲੀਨੇ ਘੇਰ। ਜਿਉਂ ਹੁਤੇ ਮਰਹਮ ਸਿੰਘ ਸਰਸੋ ਬੇਰ।੨੦।

ਦੋਹਰਾ : ਤਿਉਂ ਸਿੰਘਨ ਸ਼ਮਸ਼ੇਰ ਫੜ ਕੱਟ ਦੋ ਧਰ° ਕਰ ਦੀਨ। *ਦੋ ਧੜ, ਟੋਟੇ*
ਔਰਨ ਕੇ ਹਥ ਜੋ ਲਗੇ ਜਾਨ ਛੋਡ ਲਏ ਛੀਨ।੨੧।

ਚੌਪਈ : ਤੌ ਬੰਦੋ ਜੀ ਗੈਲ ਚਢ° ਆਯੋ। ਰਾਜਾ ਨਠੇ ਦੇਖ ਦਲ ਗੈਲੋਂ° ਖੜਾਯੋ। *ਚੜ੍ਹ / ਪਿੱਛੇ*
ਨਠੈ ਗੈਲ° ਕਹਯੋ ਪੜਨੋਂ° ਨਾਂਹਿ। ਮਾਰੇ ਤੇਰਾਂ ਸੈ ਕਹਲੂਰੀਏ ਤਾਂਹਿ।੨੨। *ਭੱਜਦੇ ਦੇ ਪਿੱਛੇ / ਪੈਂਡਾ*
ਖਾਤੇਂ° ਤੇਰਾਂ ਤਹੀਂ ਪੁਟਾਇ। ਸੌ ਸੌ ਗਿਨ ਕੈ ਦਏ ਦਬਾਇ। *ਟੋਏ*
ਤਬ ਬਿਲਾਸਪੁਰੈਂ° ਵਲ ਬੰਦਾ ਧਾਯੋ। ਮਾਰ ਲੂਟ ਤਉ ਫੂਕ ਗਿਰਾਯੋ।੨੩। *ਰਿਆਸਤ ਕਹਿਲੂਰ ਦੀ ਰਾਜਧਾਨੀ*
ਸਪਤਧਾਰ° ਮਧ ਪਰ ਗਈ ਧਾਂਕ। ਸਭਨ ਮਿਲਨ ਕਹਿ ਘੱਲਯੋ ਵਾਕ°। *ਸੱਤ ਧਾਰਾਂ / ਸੁਨੇਹਾ ਭੇਜਿਆ*
ਹਮ ਤੌ ਹੁਤੇ ਘਰ ਸਿਖ ਗੁਰ ਕੇਰੇ°। ਹੁਤੇ ਕੀਏ ਗੁਰ ਕਹਲੂਰੀਅਨ ਭੇਰੇ°।੨੪। *ਗੁਰੂ ਦੇ ਸਿੱਖ / ਭੇਡ*
ਇਮ ਕਹਿ ਕੇ ਸਭ ਹੀ ਮਿਲ ਪਏ। [2]ਟਕੇ ਪਤਸ਼ਾਹੀ ਸਭ ਭੇਜਤ ਭਏ।
ਹੋਇ ਸਿੱਖ ਜੋ ਪੈਸਾ ਦੇਇ। ਬੰਦੇ ਤੇ ਵਹਿ ਮੁਹਰਾਂ ਲੇਇ।੨੫।
ਦੁੱਧ ਮੁਖੇ ਤਿਸ ਮਿਲੈ ਸੁ ਦੁੱਧ। ਪੁਤ ਮੰਗੇ ਪੁਤ ਆਵੈ ਸੁੱਧ°। *ਸਿੱਧਾ*
ਦੁਖੀਏ ਦੁਖ ਹੋਵੈ ਤਿਸ ਦੂਰ। ਧਨ ਮਾਂਗੈ ਘਰ ਹੁਇ ਭਰਪੂਰ।੨੬।
ਸਿੰਘ ਪੰਜਨ ਤੇ ਅਰਦਾਸ ਕਰਾਵੈ। ਜੋਊ ਮਾਂਗੈ ਸੋਊ ਦਿਵਾਵੈ।
ਦੇਵ ਭੂਤ ਮੁਖ ਦੇਖੈ ਜਾਇ। ਰਹੈ ਨਹੀਂ ਜੋ ਹੋਵੈ ਬੁਲਾਇ°।੨੭। *ਬੁਰੀ ਬਲਾ, ਬਦ ਰੂਹ*
ਸਿਧ ਪਰਬਤੀ ਰਹੇ ਸਿਧ ਲਾਇ। ਬੰਦਾ ਸਭ ਤੇ ਅਧਿਕ ਸਦਾਇ।
ਜੋ ਚਿਤਵਤ ਕੋ ਦੂਰੋਂ ਆਵੈ। ਬੰਦਾ ਚਿਤ ਕੀ ਬਾਤ ਬਤਾਵੈ।੨੮।

ਦੋਹਰਾ : ਆਇ ਮਿਲੈ ਜੋ ਪ੍ਰਥਮ ਹੀ ਤਿਹ ਬੰਦਾ ਸੁਖੁ ਦੇਇ।
ਆਇ ਮਿਲੇ ਭਿੜ ਲੜ ਜੋਊ ਤਿਸ ਕੁਛ ਬਖਸ਼ੇ° ਕੁਝ ਲੇਇ°।੨੯। *ਕੁੱਝ ਮੁਆਫ਼ / ਕੁੱਝ ਲੈ ਲਵੇ*

ਚੌਪਈ : ਗੁਰੂ ਕੋਟ[3] ਲੌ ਬੰਦਾ ਗਯੋ। ਤਿਹ ਥਾਂ ਥਾਣਾ ਬੰਦੇ ਕਯੋ।

---

੧. ਪਾਠ ਭੇਦ : ਚਾਰੋ ਚੁਲਯੋਂ ਤੋੜ ਸੁ ਗਯੋ।
ਗੜੀ ਮੱਧ ਥਰਥੱਲ ਪਯੋ।੧੯। (ਪੰਥ ਪ੍ਰਕਾਸ਼, ਪੰਨਾ ੧੧੧)

੨. ਏਥੇ ਭਾਈ ਵੀਰ ਸਿੰਘ ਨੇ ਕਿਸੇ ਖਰੜੇ ਦਾ ਪਾਠ-ਭੇਦ ਇਸ ਪ੍ਰਕਾਰ ਦਿੱਤਾ ਹੈ :
ਟਕੇ ਪਤਿਸ਼ਾਹੀ ਦੇਨ ਮੰਨ ਗਏ।
ਬੰਦੇ ਪਰਬਤ ਮਲ ਕਹਾਯੋ ਪਤਿਸ਼ਾਹ।
ਲਏ ਟਕੇ ਪਤਿਸ਼ਾਹੀ ਬੰਦੇ ਉਗਰਾਹ ॥੨੫॥
ਦੋਹਰਾ : ਬੰਦਾ ਪਰਬਤ ਛੋਡ ਥਹਿ ਗੁਰੂ ਕਹਾਯੋ ਆਪ।
ਕਿਤੇ ਕਹਾਯੋ ਜੁਝਾਰ ਸਿੰਘ ਕੋਊ ਆਪ ਠੌਰ ਥਹਯੋ ਥਾਪ ॥੨੬॥ (ਪੰਨਾ ੧੧੧)

੩. ਗੁਰੂ ਕੋਟ : ਸ਼ਾਇਦ ਲੇਖਕ ਦਾ ਭਾਵ ਕੋਟ ਗੁਰੂ ਤੋਂ ਹੈ। ਇਹ ਦਰਿਆ ਸਤਿਲੁਜ ਦੇ ਖੱਬੇ ਪਾਸੇ ਕੁਮਹਾਰ ਸੈਨ ਦੇ ਨਜ਼ਦੀਕ ਦੱਸੀਦਾ ਹੈ।

ਸੁਖਤੇੜ[1] ਆਦਿ ਬੰਦੈ ਜੀ ਮਿਲੇ। ਭਏ ਨਦੌਣੀ[2] ਵਕੀਲ ਤਹਿੰ ਭਲੇ।੩੦।
ਹੁਤ ਚੁਕੇ ਪਾਤਿਸ਼ਾਹੀ ਸੋਊ ਲੀਓ ਖਜਾਨੇ। ਕੋਊ ਚੜਾਵੈ ਦੇਇ ਬਹਾਨੇ।
ਤਿਨਕੈ ਬੰਦਾ ਕਿਰਪਾ ਕਰੇ। ਵਕੀਲ ਰਹੇ ਤਿਸ ਪਾਸੇ ਖਰੇ°।੩੧। ਖੜੇ

ਦੋਹਰਾ : ਨਿੱਤ ਨਕੀਬ° ਬੁਲਾਇ ਸੋ ਇਤ ਬਿਧ ਹੋਕਾ° ਦੁਾਇ। ਢੰਡੋਰਾ ਦੇਣ ਵਾਲਾ / ਆਵਾਜ਼
ਇਤਨੇ ਕਰੋ ਨ ਕੰਮ ਤੁਮ ਸੋਂ ਮੈਂ ਦਿਓਂ ਬਤਾਇ।੩੨।

ਚੌਪਈ : ਇਸਤ੍ਰੀ ਤਨ ਜੋ ਗਹਿਣਾ ਹੋਈ। ਤਾਂਕੋਂ° ਹਾਥ ਨਾ ਲਾਓ ਕੋਈ। ਜਿਸ ਨੂੰ
ਪੁਰਸ਼ ਪੁਸ਼ਾਕ ਔ ਸਿਰ ਕੀ ਪਾਗ°। ਇਨ ਭੀ ਕੋਈ ਹੱਥ ਨ ਲਾਗ°।੩੩। ਪੱਗ / ਹੱਥ ਨ ਲਾਵੇ

## ੪੯. ਸਾਖੀ ਮੰਡੀ ਕੀ

ਦੋਹਰਾ : ਮੰਡੀ ਵਾਲੋ ਸੁੱਧ ਸੈਣ ਰਾਜਾ ਬਡਾ ਸਦਾਇ।
ਸੋਊ ਮਿਲਿਓ ਭਾਂਤਿ ਜਿਊਂ° ਸੋ ਮੈਂ ਦਿਊਂ ਬਤਾਇ।੧। ਜਿਸ ਤਰ੍ਹਾਂ, ਜਿਵੇਂ

ਚੌਪਈ : ਮੰਡੀ ਵਾਲੇ ਯੌਂ ਸੁਣ ਪਾਯਾ। ਹੈ ਕਰਮਾਤੀ° ਬੰਦਾ ਆਯਾ। ਕਰਾਮਾਤੀ
ਕਰਮਾਤ° ਗੁਰ ਗੋਬਿੰਦ ਸਿੰਘ ਦਈ। [3]ਭਗਵਤ ਪ੍ਰਗਟ ਹੈ ਜਿਨੈ ਕਰੇਈ।੨। ਕਰਾਮਾਤ
ਬੰਦੈ ਕੌਂ ਸਤਿਗੁਰ ਯੌ ਕਹੀ। ਔਰ ਮਯਾਨ ਤਲਵਾਰ ਹਵੈ ਰਹੀ°। ਤਲਵਾਰ ਹੀ ਚੰਗੀ ਹੈ
[4]ਗੁਰੂ ਗੁਰੂ ਯੌ ਬੰਦਾ ਕਹੈ। ਇਛਤ ਫਲ ਬੰਦੇ ਤੇ ਲਹੈ।੩।
ਬਣੈ ਨ ਤਿਨ ਸੋ ਬੈਰੁ ਕਮਾਯਾ। ਹੈ ਔਤਾਰ ਜਨ ਬੰਦਾ ਆਯਾ।
ਲਿਉਗ ਲੜਾਈ ਸੋਊ ਹਿਰਾਇ°। ਕਿਆ ਜਾਣੋਂ ਫਿਰ ਕਰਿ ਹੈ ਕਯਾਇ°।੪। ਹਰਾ ਦੇਵੇਗਾ / ਕਿਹੋ ਜਿਹਾ
ਜਹਾਂ ਬੰਦਾ ਥੋ ਕਰਤ ਚੜ੍ਹਾਈ। ਮੁਹਰੇ ਉਤਰਯੋ ਰਾਜਾ ਆਈ।
ਬੰਦੇ ਪੈ ਦਏ ਘੱਲ ਵਕੀਲ। ਮਿਲਨ ਅਯੋ ਮੈਂ ਤੁਹਿ ਬਿਨ ਢੀਲ°।੫। ਬਿਨਾ ਦੇਰੀ ਦੇ
ਮੈਂ ਸਿੱਖ ਥੋ ਗੁਰ ਨਾਨਕ ਘਰ ਕੋ। ਮੈਂ ਦਿਓਂ ਚੜ੍ਹਾਵੋ ਬੈਠੋ ਧੁਰ ਕੋਂ°। ਸਿੱਧਾ, ਸਿੱਧੇ
ਟਕੇ ਪਤਿਸ਼ਾਹੀ ਮੈਥੋਂ ਲੇਊ। ਮੋਕੋਂ° ਅਪਨੋ ਸਿੱਖ ਥਨੇਊਂ°।੬। ਮੈਨੂੰ / ਬਣਾ ਲਓ

ਦੋਹਰਾ : ਆਪ ਝੜਾਵੋਂ° ਲੈ ਅਗੇ ਬੰਦੈ ਮਿਲਿਓ ਆਇ। ਚੜ੍ਹਾਵਾ
ਤਬ ਬੰਦੇ ਖ਼ੁਸ਼ੀਆਂ ਦਈ ਸੁਊ ਲਯੋ ਗਲ ਲਾਇ।੭।

---

੧. **ਸੁਖਤੇੜ :** ਸੁਕੇਤ, ਸੁਕੇਤੀਆ ਜਾਤੀ ਦੇ ਪਹਾੜੀ ਰਾਜਪੂਤਾਂ ਦੀ ਇਕ ਪਹਾੜੀ ਰਿਆਸਤ, ਜੋ ਸਤਿਲੁਜ ਦੇ ਉੱਤਰ ਵੱਲ ਹੈ। ਮੰਡੀ ਤੇ ਸੁਕੇਤ ਰਿਆਸਤਾਂ ਦੇ ਰਾਜੇ ਇਸੇ ਵੰਸ਼ ਵਿੱਚੋਂ ਸਨ ਪਰ ਇਨ੍ਹਾਂ ਦੋਨਾਂ ਵਿੱਚ ਇਤਫ਼ਾਕ ਨਹੀਂ ਸੀ। ਸੁਕੇਤ ਘਰਾਣੇ ਦਾ ਬਾਨੀ ਰਾਜਾ ਬਿਖਮ ਸੈਨ ਦੱਸੀਦਾ ਹੈ।

੨. **ਨਦੌਣ :** ਨਾਦੌਣ, ਕਟੋਚ ਰਾਜਪੂਤਾਂ ਦੀ ਪੁਰਾਣੀ ਰਿਆਸਤ ਜੋ ਬਿਆਸ ਦੇ ਕਿਨਾਰੇ ਹੈ। ਨਾਦੌਣ ਦਾ ਨਗਰ ਹਿਮਾਚਲ ਦੇ ਜ਼ਿਲ੍ਹਾ ਹਮੀਰਪੁਰ ਵਿੱਚ ਪੈਂਦਾ ਹੈ। ੧੬੯੦ ਈ. ਵਿੱਚ ਜਦ ਮੁਗ਼ਲ ਫ਼ੌਜਦਾਰ ਮੀਆਂ ਖ਼ਾਨ ਪਹਾੜੀ ਰਾਜਿਆਂ ਉਪਰ ਚੜ੍ਹ ਆਇਆ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੀ ਸਹਾਇਤਾ ਲਈ ਏਥੇ ਪਹੁੰਚੇ ਸਨ ਤੇ ਮੁਗ਼ਲ ਸੈਨਾ ਨੂੰ ਹਾਰ ਦਿੱਤੀ ਸੀ।

੩. **ਪਾਠ-ਭੇਦ :** ਅਕਾਲ ਕ੍ਰਿਪਾ ਹੈ ਜਿਨ ਪਰ ਭਈ। *(ਪੰਥ ਪ੍ਰਕਾਸ਼, ਪੰਨਾ ੧੧੨)*

੪. **ਪਾਠ-ਭੇਦ :** ਤਿਸਕਾ ਦਰਸਨ ਚਹੀਯੈ ਪਾਯਾ। ਹੈ ਕਰਾਮਾਤੀ ਬੰਦਾ ਆਯਾ। *(ਪੰਥ ਪ੍ਰਕਾਸ਼, ਪੰਨਾ ੧੧੨)*

ਚੌਪਈ : ਬੰਦੈ ਕਹਯੋ ਸੁਨ ਸਿਧ ਸੈਨ ਰਾਜਾ। ਤੁਮ ਦੇਸ਼ੋ ਨਹਿੰ ਹੋਗੁ ਬਿਰਾਜਾ°। *ਰਾਜ ਬਹੌਰ*
[1]ਸਦਾ ਸੁਕਾਲ ਰਹੈ ਦੇਸ ਤੇਰੇ। ਸਤਿ ਬਚਨ ਯਹਿ ਮਾਨਯੋ ਮੇਰੇ।੮।
ਰਹੈ ਨਹੀ ਤੋਹਿ ਦੋਖੀ ਸੁਖਾਲੋ।[2] ਨਹਿੰ ਪਰਿ ਹੈ ਤੁਹਿ ਦੇਸ ਕੁ ਕਾਲੋ।
ਜੋ ਕੁਛ ਹੋਵਗੁ ਤੁਮਕੋ ਲੋਰ°। ਰਖ ਪੁਸਤਕ ਸਭ ਕੰਮ ਹੁਇ ਤੋਰ°।੯।[3] *ਲੋੜ / ਤੇਰਾ*

ਦੋਹਰਾ : ਉਸ ਪੁਸਤਕ ਕੋ ਇਕ ਪਤਰੋ ਉਸ ਮਾਈ ਹਥ ਆਇ।
ਜਿਨ ਬਾਬੈ ਸਾਹਿਬ ਸਿੰਘ[4] ਕੋ ਦੀਨੋ ਪ੍ਰਚੋ° ਲਗਾਇ।੧੦। *ਭੇਦ / ਮੰਤਰ*

ਚੌਪਈ : ਉਸ ਮਾਈ ਰੋੜੀ° ਕੋ ਇਮ ਹਥ ਆਈ। ਬੰਦੈ ਨਾਰੀ ਉਨ ਟਹਲ ਕਰਾਈ। *ਅਰੋੜੀ*
ਹੁਤੀ ਬੰਦੈ ਨਾਰੀ ਕਿਤੇ ਜੇਜੋਵਲਿ°। ਤਿਹ ਕਰੀ ਸੇਵਾ ਥੀ ਰੋੜੀ ਚੱਲ।੧੧। *ਜੇਜੋਂ ਦੁਆਬਾ*

ਦੋਹਰਾ : ਬੰਦੈ ਨਾਰੀ ਕੋ ਪਰਚੋ ਇਕ ਮੈਂ ਦਿਊਂ ਲਿਖਾਇ।
ਔਰ ਅਨੇਕ ਪਰਚੇ ਲਿਖੈਂ ਗ੍ਰੰਥ ਬਡੋ ਬਢਿ ਜਾਇ।੧੨।

ਚੌਪਈ : ਜੇਜੋਵਾਲ ਜਸਵਾਲ[5] ਹੁਤ ਰਾਜਾ। ਬਿਨਾਂ ਪੁਤ੍ਰ ਸੋਂ ਜਾਤ ਅਕਾਜਾ°। *ਅਕਾਰਥ*
ਰਾਜਾ ਪੰਡੋਰੀ[6] ਮਹੰਤੈ ਢਿਗ° ਗਯੋ। ਉਸਕੋ ਕਾਜ ਨ ਉਸਤੈ ਭਯੋ।੧੩। *ਪਾਸ*
ਹੁਤਿ ਵਡਭਾਗ ਸਿੰਘ[7] ਘਰ ਗੁਰਿਆਣੀ°। ਤਹਾਂ ਘੱਲੀ ਉਸ ਰਾਜੈ ਰਾਣੀ। *ਗੁਰੂ ਦੇ ਘਰ ਵਾਲੀ*
ਔਰ ਅਨੇਕ ਸਿੱਧਨ° ਘਰ ਗਈ। ਉਲਾਦ ਨ ਉਨਕੋ ਕਿਸ ਤੇ ਅਈ°।੧੪। *ਸਿਧਾਂ / ਪੈਦਾ ਹੋਈ*
ਉਨਕੀ ਚਿੰਤ ਨ ਕਿਨ੍ਹੈ ਮਿਟਾਈ। ਅਹਿਨਿਸ° ਚਿੰਤਾ ਉਸ ਜੀਉ ਖਾਈ। *ਦਿਨ ਰਾਤ*
ਬਡੋ ਹੰਦੇਸੋ° ਯਹਿ ਜਗਿ ਮਾਂਹਿ। ਬਿਨ ਔਲਾਦ ਘਰ ਬਿਰਥੇ° ਜਾਹਿੰ।੧੫। *ਅੰਦੇਸ਼ਾ, ਫ਼ਿਕਰ / ਵਿਅਰਥ*

ਦੋਹਰਾ : ਉਹਾਂ ਕਿਸੈ ਨੇ ਆਇ ਕਹੀ ਇਕ ਬੰਦੈ ਨਾਰ ਅਖਾਇ।
ਜੋ ਮੁਖ ਤੇ ਵਹ ਬਚ ਕਹੈ ਸੋਊ ਨ ਬਿਰਥੋ° ਜਾਇ।੧੬। *ਵਿਅਰਥ*

---

੧. ਇਹ ਬੰਦ ਛਪੇ ਸੰਸਕਰਣ ਵਿੱਚ ਨਹੀਂ ਮਿਲਦਾ, ਪੰਨਾ ੧੧੩.
੨. ਇਹ ਲਾਈਨ ਹੱਥ ਲਿਖਤਾਂ ਵਿੱਚ ਨਹੀਂ ਹੈ।
੩. ਛਪੇ ਸੰਸਕਰਣ ਵਿੱਚ ਇਸ ਤੋਂ ਅੱਗੇ ਇਕ ਹੋਰ ਬੰਦ ਹੈ:
ਹੈ ਬਿਦਯਾ ਸਭ ਇਸ ਕੇ ਮਾਂਹਿ। ਜੋ ਚਾਹੋ ਸੋ ਲੈਹੁ ਕਮਾਂਹਿ। *(ਪੰਨਾ ੧੧੩)*
੪. **ਸਾਹਿਬ ਸਿੰਘ** : ਬਾਬਾ ਸਾਹਿਬ ਸਿੰਘ ਬੇਦੀ, ਗੁਰੂ ਨਾਨਕ ਦੇਵ ਜੀ ਦੇ ਵੰਸ਼ ਵਿੱਚੋਂ ਬਾਬਾ ਕਲਾਧਾਰੀ ਦਾ ਪੋਤਰਾ ਤੇ ਬਾਬਾ ਅਜੀਤ ਸਿੰਘ ਦਾ ਪੁੱਤਰ ਜਿਸ ਦਾ ਜਨਮ ੧੭੫੬ ਈ. ਵਿੱਚ ਹੋਇਆ। ਇਸ ਨੂੰ ਬੜਾ ਕਰਣੀ ਵਾਲਾ ਸਮਝਿਆ ਜਾਂਦਾ ਸੀ। ਇਸ ਨੇ ਕਾਫ਼ੀ ਇਲਾਕੇ ਉਤੇ ਕਬਜ਼ਾ ਕਰਕੇ ਊਨਾ ਨੂੰ ਆਪਣੀ ਰਾਜਧਾਨੀ ਬਣਾਇਆ। ਇਸ ਦਾ ਦੇਹਾਂਤ ਜੂਨ ੧੮੩੪ ਈ. ਵਿੱਚ ਊਨੇ ਹੋਇਆ ਸੀ।
੫. **ਜਸਵਾਲ** : ਕਟੋਚ ਰਾਜਪੂਤਾਂ ਦੀ ਇਕ ਜਾਤੀ ਜੋ ਬਾਈ ਧਾਰਾਂ ਵਿੱਚੋਂ ਜਸਵਾਨ ਦੀ ਰਿਆਸਤ ਦੇ ਮਾਲਕ ਸਨ। ਜਸਵਾਨ ਦੀ ਦੂਨ ਆਮ ਤੌਰ 'ਤੇ ਕੰਡੀ ਦੇ ਇਲਾਕੇ ਵਿੱਚ ਰੋਪੜ ਤੋਂ ਊਨੇ ਦੇ ਵਿਚਕਾਰ ਦਰਸਾਈ ਜਾਂਦੀ ਹੈ।
੬. **ਪੰਡੋਰੀ** : ਪੰਡੋਰੀ ਮਹੰਤਾਂ, ਗੁਰਦਾਸਪੁਰ ਜ਼ਿਲ੍ਹੇ ਦਾ ਇਕ ਪਿੰਡ ਜਿੱਥੇ ਬੈਰਾਗੀ ਸਾਧਾਂ ਦੀ ਗੱਦੀ ਹੈ। ਇਨ੍ਹਾਂ ਬੈਰਾਗੀਆਂ ਦੀ ਮੁਗ਼ਲ ਰਾਜ ਦੇ ਵੇਲੇ ਤੋਂ ਬੜੀ ਮਾਨਤਾ ਚਲੀ ਆ ਰਹੀ ਸੀ ਤੇ ਇਨ੍ਹਾਂ ਨੂੰ ਕਾਫ਼ੀ ਵੱਡੀ ਧਰਮ ਅਰਥ ਜਾਗੀਰ ਵੀ ਦਿੱਤੀ ਗਈ ਸੀ। ਪੰਡੋਰੀ ਵਿੱਚ ਹਾਲੇ ਵੀ ਇਨ੍ਹਾਂ ਮਹੰਤਾਂ ਦੀਆਂ ਸਮਾਧਾਂ ਮੌਜੂਦ ਹਨ।
੭. **ਵਡਭਾਗ ਸਿੰਘ** : ਬਾਬਾ ਵਡਭਾਗ ਸਿੰਘ, ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ; ਧੀਰਮਲ ਦੇ ਵੰਸ਼ ਵਿੱਚੋਂ ਕਰਤਾਰਪੁਰ ਦਾ ਸੋਢੀ ਸਰਦਾਰ। ਇਸ ਨੇ ਜਲੰਧਰ ਦੇ ਫ਼ੌਜਦਾਰ ਨਾਸਿਰ ਅਲੀ ਦੁਆਰਾ ੧੭੫੭ ਈ. ਵਿੱਚ ਕਰਤਾਰਪੁਰ ਵਿੱਚ ਥੰਮ੍ਹ ਸਾਹਿਬ ਨੂੰ ਸਾੜਨ ਦਾ ਬਦਲਾ ਉਸ ਦੀ ਲਾਸ਼ ਨੂੰ ਕਬਰ ਵਿੱਚੋਂ ਕੱਢ ਸਾੜ ਕੇ ਲਿਆ। ਲੋਕਾਂ ਦਾ ਵਿਸ਼ਵਾਸ ਸੀ ਕਿ ਭੂਤ-ਪਰੇਤ ਵੀ ਇਸ ਦਾ ਹੁਕਮ ਮੰਨਦੇ ਹਨ। ਇਸ ਦਾ ਦੇਹਾਂਤ ੧੭੬੨ ਈ. ਵਿੱਚ ਹੋਇਆ ਸੀ।

 

ਚੌਪਈ : ਤੌ ਉਨ ਸੁਨਤ ਐਸ ਚਿਤ ਅਈਂ। ਜਿਮ ਅਤਹਿਂ ਪਿਆਸੇ ਨੀਰ ਦਿਸਈ। *ਚਿੱਤ ਵਿੱਚ ਆਈ/ਅਤਿ*
ਪਰ ਉਨ ਕਉ ਬਹੁ ਸੋਚਹਿ ਹੋਈ। ਕਿਮ ਹਮ ਉਸੈ ਮਿਲਾਵੈ ਕੋਈ।੧੭।

ਦੋਹਰਾ : ਢੂੰਡ ਭਾਲ ਸੋਂ ਤਹਿਂ ਪੁਜੀ ਜਹਿਂ ਹੁਤੀ ਬੰਦੇ ਜੀ ਜੋਇ। *ਜੋਰੂ, ਔਰਤ*
ਜਾਇ ਚੜ੍ਹਾਵੋ ਉਨ ਧਰਯੋ ਆਗੈ ਰਹੀ ਖਲੋਇ।੧੮।

ਚੌਪਈ : ਤਊ ਸੰਤਨੀ ਐਸ ਉਚਾਰਾ। ਹਮ ਲਾਇਕ ਕਯਾ ਕੰਮ ਤੁਹਾਰਾ।
ਬਡੇ ਮਹੰਤ ਗੁਰੂਅਨ ਪਹਿ ਜਾਹੋ। ਹਮ ਗ੍ਰੀਬਨ ਤੇ ਤੁਮ ਕਯਾ ਚਾਹੋ।੧੯।
ਉਨ ਹੀ ਕੀ ਤੁਮ ਸੇਵਾ ਕਰੋ। ਉਨ ਹੀ ਆਗੈ ਚੜ੍ਹਤੀਂ ਧਰੋ। *ਚੜ੍ਹਾਵਾ, ਭੇਂਟ*
ਉਨ ਹੀ ਕਉ ਬਹੁ ਦਰਬ ਪਿਆਰੀ। ਅਸੀਂ ਰੁੱਖੀ ਮਿੱਸੀ ਖਾਇ ਸੋਇਂ ਸੁਖਾਰੀ।੨੦।

ਦੋਹਰਾ : ਯੌ ਸੁਨ ਰਾਣੀ ਦ੍ਵੈਂ ਉਸੈ ਗਹਿ ਪਗ ਪਰੀ ਲਪਟਾਇਂ। *ਦੋਨਾਂ ਰਾਣੀਆਂ / ਪੈਰ ਫੜ ਲਏ*
ਹਮ ਕਰ ਬਚਨ ਸੁ ਕਰ ਦੀਯੋ ਮਾਲਕ ਆਸ ਪੁਜਾਇ।੨੧।

ਚੌਪਈ : ਦੋਊਅਨ ਕੇ ਸਿਰ ਹੱਥ ਧਰਾਏ। ਦੋਊਅਨ ਆਦਰ ਸਾਥ ਉਠਾਏ।
ਇਸੀ ਬਰਸ ਉਨ ਅੰਦਰ ਬਿਤਾਓ। ਸਤ ਬੰਦੈ ਬਚਨ ਦੋਊ ਬਾਲਕ ਖਿਡਾਓ।੨੨।



ਦੋਹਰਾ : ਖ਼ੁਸ਼ੀਅਨ ਸੋਂ ਵਹਿ ਘਰ ਗਈ ਪੁਜੀ ਰਾਜੈ ਢਿਗ ਜਾਇ।
ਆਸਾਵੰਤੀਂ ਦੁਇ ਭਈ ਸੁਤਿਂ ਇਕ ਹੀ ਨਿਸ ਦੁਇ ਜਾਇ।੨੩। *ਆਸਵੰਦ / ਪੁੱਤਰ*
ਅਭਰਾਜ ਸਿੰਘ ਜਗਰੂਪ ਸਿੰਘ ਧਰਿਓ ਉਨਕੋ ਨਾਇ।
ਔਰ ਬਾਤ ਬਹੁਤੀ ਲਿਖੀ ਗ੍ਰੰਥ ਬਡੋ ਹੁਇ ਜਾਇ।੨੪।

## ੫੦. ਸਾਖੀ ਕੁੱਲੂ ਕੀ

ਦੋਹਰਾ : ਤਬ ਬੰਦੇ ਕੇ ਦਿਲ ਅਈ ਕੁੱਲੂ[੧] ਦੇਖੀਏ ਜਾਇ।
ਸ੍ਰੀ ਮਹੇਸ਼ ਕੋ ਦਰਸ ਕਰ ਔਰ ਸਿੱਧਨ ਦਰਸਾਂ ਪਾਇ।੧। *ਸਿੱਧਾਂ ਦਾ ਦਰਸ਼ਨ*

ਦੋਹਰਾ : ਤਬ ਬੰਦੇ ਨੇ ਸੋਈ ਕਈਂ। ਜੋ ਬੰਦੇ ਦਿਲ ਰਾਤਹਿਂ ਠਈਂ। *ਕੀਤੀ / ਰਾਤ ਨੂੰ / ਠਹਿਰੀ*
ਬੰਦਾ ਕੁਲੂ ਮੈਂ ਵੜਿਓ ਜਾਏ। ਸੋਊ ਰਾਜੇ ਉਨ ਲਯੋ ਫੜਾਏਂ।੨। *ਬੰਦੇ ਨੂੰ ਫੜਾਇਆ*
ਬੰਦਾ ਕਹੈ ਮੈਂ ਫੜਿਓ ਨ ਰਹੋਂ। ਕੈਸੇ ਕਰ ਤੁਮ ਭਾਵੈਂ ਗਹੋਂ। *ਫੜੋ, ਪਕੜੋ*
ਬੰਦਾ ਮੁੱਠੀ ਪਰਾਂਂ ਕੀ ਭਾਈ। ਜਬ ਚਾਹੇ ਤਬ ਹੀ ਉਡ ਜਾਈ।੩। *ਖੰਭਾਂ*
ਜਿਮ ਜਿਮ ਬੰਦਾ ਮੁੱਖੋਂ ਪੁਕਾਰੈ। ਤਿਮ ਤਿਮ ਵਹਿ ਤਕੜਾਈ ਧਾਰੈ।
ਪ੍ਰਿਥਮ ਕਰਾਯੋ ਨਜ਼ਰਹ ਬੰਦਾਂ। ਅਪਨ ਜ਼ੁਬਾਨੀ ਪਰਯੋ ਸੁ ਫੰਧਾਂ।੪। *ਨਜ਼ਰਬੰਦ / ਬੰਧਨ*
ਲੋਹ ਪਿੰਜਰੋਂ ਤਿਨੈ ਘੜਾਯੋਂ। ਕਹੈ ਬੰਦਾ ਮੈਂ ਰਹੋਂ ਨ ਪਾਯੋ। *ਲੋਹੇ ਦਾ ਪਿੰਜਰਾ / ਬਣਵਾਇਆ*
ਮੈਂ ਪਿੰਜਰੋ ਲੈ ਜਾਊਂ ਉਡਾਯੋ। ਉਨ ਸੁਨ ਪਿੰਜਰੋ ਕੋਠੇਂ ਪਾਯੋ।੫। *ਕਮਰੇ ਵਿੱਚ*

---

੧. ਕੁੱਲੂ : ਕਾਂਗੜਾ ਵਾਦੀ ਵਿੱਚ ਦਰਿਆ ਬਿਆਸ ਦੇ ਕਿਨਾਰੇ ਪ੍ਰਸਿੱਧ ਨਗਰ। ਕੁੱਲੂ ਦੇ ਰਾਜ ਘਰਾਣੇ ਦਾ ਮੋਢੀ ਸੁਧ ਸਿੰਘ ਸੀ।

ਦੋਹਰਾ : ਯਹੀ ਗਲ ਜਗ ਮੈ ਸੁਨੀ ਸਿੱਖਨ ਪਰ° ਗਈ ਸੋਚ°। — *ਪੈ ਗਈ / ਚਿੰਤਾ*
ਤੁਰਕਨ ਮਨ ਸ਼ਾਦੀ° ਭਈ ਮੁਲਕ ਛੁਡਾਯੋ ਲੋਚ°।੬। — *ਖੁਸ਼ੀ / ਇੱਛਾ*

ਚੌਪਈ : ਸ਼ਾਹਿ ਬਹਾਦਰ° ਫੁਜਦਾਰ° ਬਹਾਏ। ਬੰਦੈ ਕਿਲਨ° ਉਪਰ ਚੜ੍ਹ ਧਾਏ। — *ਬਹਾਦਰ ਸ਼ਾਹ / ਫ਼ੌਜਦਾਰ / ਕਿਲ੍ਹਿਆਂ*
ਕਹੈਂ ਕਰਾਮਾਤ ਗਈ ਬੰਦਯੋਂ ਅਬੈ°। ਹੁਤੀ ਕਰਾਮਾਤ ਬੰਦੀਖਾਨੇ ਸੋ ਪਰੈ ਕਬੈ।੭। — *ਹੁਣ*
ਤਬ ਸਿੰਘਨ ਪਰ ਫੌਜ ਜੁ ਆਈ। ਮੁਲਕ ਛਡ ਸਿੰਘ ਗਏ ਪਰਾਈ°। — *ਦੂਰ, ਪਰ੍ਹਾਂ*
ਤੌਂ ਬਹੁਤ ਪਰੀ° ਸਿੰਘਨ ਪਰ ਭੀਰ°। ਤਬ ਬੰਦੇ ਨੇ ਕਰੀ ਤਤਬੀਰ°।੮। — *ਪਈ / ਮੁਸੀਬਤ, ਭੀੜ / ਸਕੀਮ*

ਦੋਹਰਾ : ਤਬ ਰਾਜੇ ਸਿਧ ਸੈਨ ਨੈ ਸੁਨਿਓ ਕੀਨੋ ਕੋਪ°। — *ਗੁੱਸਾ*
ਮੋਰੋ ਗੁਰ ਦਰਸ਼ਨ ਚੜ੍ਹਿਓ ਤੈਂ ਕਿਮ ਕੀਨੋਂ ਲੋਪ°।੯। — *ਛੁਪਾ ਲਿਆ*

ਚੌਪਈ : ਸਿੱਧ ਸੈਣ ਤਬ ਉੱਦਮ ਕੀਓ। ਕਰੀ ਮਹਿੰਮ ਛੁਡਾਵਣ ਲੀਓ।
ਤਬ ਬੰਦੇ ਨੇ ਮਨੈ° ਬਿਚਾਰੀ। ਇਨੈ ਛੁਡਾਏ ਪਤ° ਨ ਹਮਾਰੀ।੧੦। — *ਮਨ ਵਿੱਚ / ਇੱਜ਼ਤ*
ਹਮਰੀ ਸਿੱਧੀ ਫਿਰ ਕਬ ਰਹੀ। ਕਤ° ਉਸਤਤਿ° ਹਮ ਗੁਰ ਕੀ ਕਹੀ। — *ਕਿਉਂ / ਕੀਰਤੀ*
ਹਮ ਅਬ ਅਪਨੇ ਪੌਰਖ° ਛੁਟੈਂ। ਫਿਰ ਇਨਕੋਂ ਨਿਜ ਹਾਥਨ° ਕੁਟੈਂ°।੧੧। — *ਉੱਦਮ / ਹੱਥਾਂ*
ਮਤ° ਹਮਰੀ ਕੁਛ ਨਿੰਦਾ ਹੋਇ। ਬੰਦੇ ਕੀਨਾ ਉੱਦਮ ਤੋਇ°। — *ਮਤਾਂ, ਕਿਧਰੇ / ਤਾਂ*
ਤੌਂ ਬੰਦੇ ਯੌਂ ਕੁਲੂਅਨ° ਕਹਿਓ। ਚਲਯੋ ਬੰਦੋ ਤੁਮ ਦੇਖਤ ਰਹਿਓ।੧੨। — *ਕੁੱਲੂ ਵਾਲਿਆਂ ਨੂੰ*
ਉਨ ਦੇਖਤ ਪਿੰਜਰੋ ਖੂਬ ਉੜੈਯੋ°। ਫੇਰ ਕੋਠੜੀ ਮੱਧ ਟਿਕੈਯੋ°। — *ਬੰਦ ਕੀਤਾ / ਟਿਕਾ ਦਿੱਤਾ*
ਤਬ ਬੰਦੇ ਨੇ ਬੀਰ ਬੁਲੋਏ°। ਆਇ ਬੰਦੇ ਕੇ ਪਾਸ ਖਲੋਏ°।੧੩। — *ਬੁਲਵਾਏ / ਖੜੇ*
ਬੰਦੇ ਕਹਯੋ ਅਬ ਲੇ ਚਲੋ ਮੰਡੀ। ਚਲੋ ਦੁਆਬੇ ਜਗੀ ਜਹਿੰ ਚੰਡੀ।
ਜਾ ਸਿੰਘਨ ਕੀ ਕਰੀਏ ਸਹਾਇ°। ਮਾਰ ਤੁਰਕਨ ਕੋ ਦਈਏ ਗਲਾਇ°।੧੪। — *ਸਹਾਇਤਾ / ਨਾਸ਼*

ਦੋਹਰਾ : ਬੰਦੇ ਆਖਯੋ ਬੀਰ ਉਨ ਪਿੰਜਰੋ ਲਿਹੋ ਉਠਾਇ।
ਲੈ ਸੁ ਉਤਾਰੋ ਹਦ ਮੰਡੀ° ਸਿੱਧ ਸੈਣ ਕੀ ਜਾਇ।੧੫। — *ਮੰਡੀ ਦੀ ਹੱਦ*

ਚੌਪਈ : ਤੌਂ ਬੀਰਨ ਨੇ ਸੋਈ ਕਰੀ। ਉਡਿਓ ਪਿੰਜਰੋ ਤਿਸ ਹੀ ਘਰੀ°। — *ਉਸ ਘੜੀ, ਵੇਲੇ*
ਰਾਜੇ ਕੋ ਮੁਖ ਹੋ ਗਯੋ ਫੂਕ°। ਪਿੰਜਰੋ ਚੜ੍ਹਯੋ ਅਸਮਾਨ ਸੁ ਘੂਕ°।੧੬। — *ਫਿੱਕਾ / ਘੂਮ ਕੇ*
ਤਬ ਨਠ ਰਾਜਾ ਅੰਦਰ ਵੜਾ। ਜਾਣੇ ਪ੍ਰਬਤ ਅਸਮਾਨੇ ਚੜਾ।
ਕੋਠੜੀ ਕੀ ਇਟ ਇਟ ਉਡ ਗਈ। ਕਯਾ ਜਾਨੋਂ ਵਹੁ ਕਿਤ ਜਾ ਪਈ°।੧੭। — *ਕਿੱਥੇ ਜਾ ਡਿੱਗੀ*

ਦੋਹਰਾ : ਕੁੱਲੂ ਕੁਇਲੋ° ਕਰੇਗਾ ਆਇ ਖਾਲਸਾ ਆਪ। — *ਸਾਂਭੇਗਾ*
ਹੁਇ ਰਈਯਤ° ਫਿਰ ਬਸਹੁਗੇ° ਯੌਂ ਦਿਓ ਬੰਦੇ ਜੀ ਸ੍ਰਾਪ।੧੮। — *ਪਰਜਾ / ਵੱਸੋਗੇ*
ਜਹਾਂ ਮੰਡੀ ਕੀ ਹੱਦ ਹੁਤੀ ਸਿੱਧ ਸੈਣ ਕੇ ਰਾਜ।
ਜਾ ਪਰਿਯੋ° ਤਹਿੰ ਸੁਖ ਸਹਿਤ ਭਏ ਸਿਖਨ ਕੇ ਕਾਜ।੧੯। — *ਪਹੁੰਚ ਗਿਆ*

ਚੌਪਈ : ਸਿੱਧ ਸੈਨ ਸੁਨ ਤੁਰਤਹਿ° ਆਯੋ। ਸਹਿਤ ਪਿੰਜਰੇ ਬੰਦਾ ਪਾਯੋ। — *ਤੁਰਤ, ਉਸੇ ਵੇਲੇ*
ਕੁਲਫ° ਪਿੰਜਰੇ ਦਏ ਤੁੜਾਈ। ਫੂਲਨ° ਕੀ ਬਰਖਾ ਕਰਵਾਈ।੨੦। — *ਤਾਲੇ, ਜੰਦਰੇ / ਫੁੱਲਾਂ ਦੀ*

ਰਾਜੇ ਮਨ ਮੈਂ ਭਈ ਵਧਾਈ°। ਔਤਾਰ° ਬੰਦਾ ਭਯੋ ਕਹੈ ਲੁਕਾਈ°। *ਖ਼ੁਸ਼ੀ / ਅਵਤਾਰ / ਲੋਕ*
ਬੰਦੇ ਕੋ ਤਹਿਂ ਡੇਰਾ ਕੀਓ। ਚੜ੍ਹੈਂ ਚੜ੍ਹਾਵੇ ਸੁਖਨਾ ਲੀਓ।੨੧।
ਗੁਰੂ ਗੁਰੂ ਤਬ ਬੰਦਾ ਕਹਾਯੋ। ਗੁਰੂ ਕੋਟ ਮਧ ਪ੍ਰਬਤ ਬਣਾਯੋ।
ਔਰ ਸਿੱਧਨ ਕੀ ਪੂਜਾ ਮਿਟੀ°। ਸਭ ਲੁਕਾਈ ਢਿਗ ਬੰਦੇ ਜੁਟੀ°।੨੨। *ਖ਼ਤਮ / ਜੁੜ ਗਈ*
ਕਿਤੇ ਬੰਦਾ ਤੁਰ ਏਕਲ° ਜਾਵੈ। ਚਹੈ ਉਹਾਂ ਤਹਿਂ ਫੌਜ ਬਨਾਵੈ। *ਇਕੱਲਾ*
ਕੱਢ ਮੁਹਰ ਤੁਰਤ ਖੀਸਯੋਂ ਦੇਵੈ। ਕੋ ਨਹਿਂ ਜਾਣੈ ਕਹਾਂ ਤੇ ਲੇਵੈ।੨੩।

ਦੋਹਰਾ : ਕਿਤੇ ਬਹੈ ਔ ਕਿਤ ਲੁਕੈ ਕਿਤੇ ਦੇਸ਼ ਉਡ ਜਾਇ।
ਜਹਿਂ ਚਾਹੇ ਪ੍ਰਗਟੈ ਤਹਾਂ ਰਹਿ ਕੁੰਡੇ ਜੰਦੈ ਅੜਵਾਇ°।੨੪। *ਬੰਦ*
ਬੰਦੈ ਨੀਹਲ° ਆਇਕੈ ਮੁੜ ਚੜ੍ਹਯੋ ਸਾਰ ਸਭ ਕਾਮ°। *ਤਲਹੱਟੀ / ਸਭ ਕੰਮ ਪੂਰੇ ਕਰ ਕੇ*
ਪਰਬਤ ਪਯਾਰੋ ਉਸ ਲਗੈ ਪਿਖ° ਸਿਧ ਪੁਰਸ਼ਨ ਕੇ ਧਾਮ°।੨੫। *ਦੇਖ ਕੇ / ਸਥਾਨ*

ਚੌਪਈ : ਤਬ ਬੰਦਾ ਮੁੜ ਚੜ੍ਹਯੋ ਪਹਾੜੀ। ਉਤਰ ਕੋਣ° ਉਸ ਲਗੀ ਪਿਆਰੀ। *ਦਿਸ਼ਾ*
[1]ਡੇਰਾ ਕੀਨਸ° ਤਿਸ ਹੀ ਜਾਈ°। ਬੈਠ ਤਹਾਂ ਮਨ ਖ਼ੁਸ਼ੀ ਜੁ ਆਈ।੨੬। *ਕੀਤਾ, ਉਸ ਸਥਾਨ ਉੱਤੇ*

## ੫੧. ਸਾਖੀ ਚੰਬੇ ਕੀ



ਦੋਹਰਾ : ਤਬ ਬੰਦੇ ਦਿਲ ਇਉਂ ਅਈ° ਅਬ ਚੰਬੇ ਕਰੀਐ ਸੈਲ°। *ਆਈ / ਸੈਰ*
ਤਬ ਤਿਸ ਰਾਜੇ ਕੋ ਲਿਖਯੋ ਅਬ ਚਹੀਐ ਹਮ ਤੁਮ ਮੇਲ।੧।

ਚੌਪਈ : ਤਬ ਰਾਜੇ ਨੇ ਸਦਯੋ ਵਜ਼ੀਰ। ਬੰਦੇ ਮਿਲੀਐ ਕਿਤ ਤਤਬੀਰ°। *ਕਿਹੜੇ ਤਰੀਕੇ ਨਾਲ*
ਵਜ਼ੀਰ ਕਹੀ ਮੈਂ ਦੇਖੋਂ ਜਾਈ। ਤਾਂਕੇ ਦਿਲ ਮੇਂ ਹੈ ਕਯਾ ਆਈ।੨।
ਬੈਰ ਭਾਵ° ਕਿ ਹੈ ਮਿੱਤ੍ਰਾਈ। ਹਟੈ ਕਿਮੇਂ ਤੌਂ ਦੋਊਂ ਹਟਾਈ°। *ਵੈਰ-ਭਾਵ / ਮੋੜਾਂ*
ਨਹਿਂ ਚਹਿਯਤ ਉਸ ਚੰਬਾ ਦਿਖਾਯੋਂ°। ਹੈ ਬੰਦਾ ਵਹਿ ਬੁਰੀ ਬਲਾਯੋਂ°।੩। *ਬੁਰੀ ਬਲਾ*
ਹੱਛਾ ਕਹਿਓ ਤੁਮ ਜਾਹੁ ਵਜੀਰ। ਟੂਟਤ ਜੂਟਤ° ਕਰੀਓ ਧੀਰ। *ਜੋੜ-ਤੋੜ, ਸਾਜ ਬਾਜ*
ਵਹਿ ਕਰਮਾਤੀ ਹੈ ਭਰਪੂਰ। ਦਿਓ ਦਰਬ ਔ ਰਖੀਓ ਦੂਰ।੪।
ਸੋ ਵਜ਼ੀਰ ਤਹਿਂ ਪਹੁੰਚਯੋ ਜਾਇ। ਜਹਿਂ ਬੰਦਾ ਥਾ ਬੈਠਾ ਆਇ।
ਜਾ ਬੰਦੇ ਕੋ ਚੜ੍ਹਾਵਾ ਦੀਓ। ਬੰਦੇ ਖ਼ੁਸ਼ੀਆਂ ਸਾਥੇ ਲੀਓ°।੫। *ਖ਼ੁਸ਼ੀ ਦੇ ਨਾਲ ਲੈ ਲਿਆ*

ਦੋਹਰਾ : ਕਹਯੋ ਬੰਦੇ ਤੁਮ ਜਿਨ ਡਰੋ ਹਮ ਆਵੈਂ ਹੋਇ ਫਕੀਰ।
ਮੁੜ ਜਾਵੈਂਗੇ ਸੈਲ ਕਰ ਰਾਜੇ ਕਹੋ ਵਜ਼ੀਰ।੬।

ਚੌਪਈ : ਔਰ ਬਾਤ ਫਿਰ ਬੰਦੇ ਕਹੀ। ਫੌਜ ਛੋਡਿ ਮੈਂ ਆਵੋਂ ਤਹੀਂ।
ਤਬ ਵਜ਼ੀਰ ਨੇ ਲੀਨੀ ਮਾਨ। ਕਲਾਧਾਰੀ° ਚਿਤ ਔਰੇ ਠਾਨ।੭। *ਸ਼ਕਤੀਸ਼ਾਲੀ*
ਜਹਿਂ ਕਠਨ° ਰਾਹੁ ਇਕ ਹੁਤ ਅਤਿ°। ਤਿਸੈ ਰਾਹੂ ਲੈ ਚਲਿਓ ਤਿਤ। *ਔਖਾ, ਕਠਿਨ / ਬਹੁਤ ਜ਼ਿਆਦਾ*
ਕਦ ਤੀਖਨ ਪਬ° ਉਪਰ ਚੜ੍ਹਾਵੈ। ਜਿਸੈ ਦੇਖ ਅਤਿ ਸੈ ਭੈ° ਖਾਵੈ।੮। *ਤਿੱਖੇ, ਉੱਚੇ ਪਹਾੜ / ਡਰ*

---
੧. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

ਹੁਤੀ ਨਦੀ ਜਹਿਂ ਬਹੁਤੀ ਤੇਜ। ਗਿਰੈ ਊਚ ਤੇ ਜਲ ਬਹੁ ਤੇਜ।
ਨਹਿਂ ਮੱਛੀ ਤਹਿਂ ਧਾਰਹਿਂ° ਧਾਵੈ। ਜੋਊ ਪਨਾਲਯੋਂ° ਕੋਠੈ ਪਰ ਜਾਵੈ।੯। *ਧਾਰ / ਪਰਨਾਲਾ*
ਦਯੋ ਬੰਦੇ ਨੇ ਘੋੜਾ ਧਵਾਈ°। ਗਯੋ ਪਾਰ ਜਨ ਤਲਾਵ° ਮੁਰਗਾਈ। *ਠੇਲ੍ਹ ਦਿੱਤਾ / ਤਲਾਬ*
ਫਿਰ ਬੰਦੇ ਨੇ ਘੋੜਾ ਮੁੜਾਯਾ। ਜਨ ਕਰ ਕਬੂਤਰ ਉਡਤੋ ਆਯਾ।੧੦।

ਦੋਹਰਾ : ਘੋੜਾ ਘੜਾਯੋ ਪੱਥਰ ਇਕ ਸੋ ਤਹਿਂ ਦਯੋ ਖੜਾਇ°। *ਖੜਾ ਕਰ ਦਿੱਤਾ*
ਭਯੋ ਅਚੰਭੌ° ਜਗਤ ਮੈਂ ਹੈ ਅਬਲੌਂ° ਤਿਹ ਥਾਹਿਂ°।੧੧। *ਹੈਰਾਨੀ / ਹੁਣ ਤੱਕ / ਸਥਾਨ*

ਚੌਪਈ : ਜਗਤ ਸਰਬ ਅਚਰਜ ਤਿਹ ਭਯੋ। ਖੜਾ ਘੋੜਾ ਮਧ ਬੰਦੈ ਕਯੋ।
ਯੌਂ ਜਬ ਦੇਖੀ ਕਲਾ° ਵਜ਼ੀਰ। ਸੋ ਡਰ ਪਯੋ ਮਨ ਕੰਪਯੋ° ਸਰੀਰ।੧੨। *ਸ਼ਕਤੀ / ਕੰਬਿਆ*
ਚਰਨੀ ਪਰਕੇ° ਬਚਨ ਸੁ ਕਹਯੋ। ਹਮਰੀ ਖਤਾ° ਸੁ ਤੁਮ ਬਖ਼ਸ਼ਯੋ। *ਪੈਰੀਂ ਲੱਗ ਕੇ / ਭੁੱਲ*
ਯੌਂ ਹੀ ਤੁਮਕੋ ਚਹੀਯਤ ਕਈ। ਹਮਕੋ ਤਿਉਂ ਹੀ ਚਹਿਤ ਬਖ਼ਸ਼ਈ°।੧੩। *ਬਖ਼ਸ਼ ਦੇਣਾ ਚਾਹੀਦੈ*

## ੫੨. ਔਰ ਪ੍ਰਸੰਗ ਤੁਰਯੋ
### (ਸਾਖੀ ਚੰਬੇ ਕੀ ਹੋਰ ਤੁਰੀ)

ਦੋਹਰਾ : ਬੰਦਾ ਚੰਬੇ ਜਾਇ ਵੜਿਆ ਭਯੋ° ਰਾਜੇ ਸਿਊਂ ਮੇਲ। *ਹੋ ਗਿਆ*
ਰਾਜਾ ਤਿਹਿਂ ਸੇਵਕ ਭਯੋ° ਕਰਾਯੋ ਚੰਬੇ ਸੈਲ।੧। *ਸੇਵਕ ਬਣ ਗਿਆ*

ਚੌਪਈ : ਤਬ ਰਾਜੇ ਯੌ ਲਯੋ ਪਰਚਾਈ°। ਦਏ ਤਹਾਂ ਦੁਇ ਬਯਾਹ° ਕਰਾਈ। *ਪਰਸੰਨ ਕਰ ਲਿਆ / ਵਿਆਹ*
ਤਹਾਂ ਡੇਹਰੋ ਦਯੋ ਚਿਣਾਈ°। ਮੱਥਾ ਟੇਕਤ ਤਹਾਂ ਲੁਕਾਈ।੨। *ਚਿਣਵਾ, ਬਣਾ ਦਿੱਤਾ*
ਬਹੁਤ ਚੜ੍ਹਤ° ਅਤਿ ਬੰਦੇ ਬਨੀ°। ਰਾਜਾ ਭੀ ਕਰੇ ਪੂਜਾ ਘਨੀ°। *ਤੇਜ਼ਾ / ਬਣੀ / ਬਹੁਤ*
ਤਿਹ ਬੰਦੇ ਕੇ ਬੇਟਾ ਭਯੋ°। ਚੱਲਣ ਚਿਤ ਬੰਦੈ ਤਬ ਕਯੋ।੩। *ਪੁੱਤਰ ਪੈਦਾ ਹੋਇਆ*
[1]ਬੰਦਾ ਸਾਲ ਪ੍ਰਬਤ ਤਿੰਨ ਬਹਯੋ°। ਦੂਣ° ਦੁਆਬੇ ਮਲ ਖਾਲਸਾ ਬਹਯੋ। *ਰਹਿਆ, ਬੈਠਿਆ / ਕੰਢੀ*
ਤੁਰਕ ਨਠੇ ਕਿਤ ਲਭੇ ਨ ਪਾਹਿਂ। ਨੀਹਲ ਪਹਾੜੀ ਦੂਾਬੇ ਮਾਹਿਂ।੪।

## ੫੩. ਬੰਦੈ ਕੌ ਔ ਬਹਾਦਰ ਸ਼ਾਹ ਕੌ ਪ੍ਰਸੰਗ ਕੀ ਸਾਖੀ

ਦੋਹਰਾ : ਬਾਜ ਸਿੰਘ ਬਹੁ ਲੁਟ ਧਰੀ ਲੈ ਸਾਥ ਖਾਲਸੈ ਸੱਭ।
ਸ਼ਹਿਰ ਤੁਰਕ ਕੇ ਜੋ ਸੁਨੈ ਲੇਹਿ ਦੂਰ ਤੇ ਦੱਬ।੧।

ਚੌਪਈ : ਬਾਜ ਸਿੰਘ ਜਬ ਹ੍ਵੈ ਅਸਵਾਰ। ਸੀਸ° ਤੁਰਕ ਇਕ ਪਗ ਧਰਿ ਮਾਰ°। *ਸਿਰ / ਪੈਰ ਮਾਰ ਕੇ*
ਜਬ ਯਹਿ ਭਈ ਗੱਲ ਮਸ਼ਹੂਰ। ਤੁਰਕ ਸਰਹੰਦੋ ਜਾਤ ਭਏ ਦੂਰ।੨।
ਜੋ ਅੜਿਓ ਸੋ ਲੀਨੋ ਮਾਰ। ਐਸੀ ਭਈ ਤੁਰਕਨ ਕੀ ਹਾਰ।
ਬਜੀਰੇ ਕੋ ਸੁਤ° ਬਚਯੋ ਥੋ ਏਕ। ਸਾਥ ਪੰਜਾਬੀ ਰਲੇ ਅਨੇਕ।੩। *ਵਜ਼ੀਰ ਖ਼ਾਨ ਦਾ ਪੁੱਤਰ*

---

੧. ਹੱਥ ਲਿਖਤਾਂ ਵਿੱਚ ਏਥੇ ਇਹ ਪਾਠ ਹੈ :
ਸੋ ਦੂਣ ਦੁਆਬਾ ਖਾਲੀ ਰਹਿਯੋ। ਫਿਰ ਤੁਰਕ ਨੇ ਚਵਣੋ ਚਾਯੋ।

ਬਹਾਦਰਸ਼ਾਹਿ ਥੋ° ਦੱਖਣ ਮਾਂਹਿ। ਕਰੀ ਫਰਯਾਦ ਊਹਾਂ° ਊਨ ਜਾਇ। ਸੀ / ਉੱਥੇ
ਮੁਲਕ ਪਤਿਸ਼ਾਹੀ ਸਭ ਲੁਟ ਲਯੋ। ਪਿਕੰਬਰ ਕੋ ਊਨ ਦੀਨਾ° ਗਵਯੋ।੪। ਇਸਲਾਮ

ਦੋਹਰਾ : ਦਿੱਲੀ ਲਹੌਰ ਭੀ ਨਹਿ ਰਹਿਗੁ ਜੌ ਤੁਮ ਊਹਾਂ ਨ ਜਾਹਿਂ।
ਮੁਲਕ ਪੰਜਾਬ ਸਭ ਫਿਰ ਗਯੋ° ਨੀਹਲ ਔ ਉਪਰਾਹਿ°।੫। ਬਾਕੀ / ਤਲਹੱਟੀ ਤੇ ਪਹਾੜ

ਚੌਪਈ : ਬੰਦੇ ਕੀ ਫਿਰ ਗਈ ਦੁਹਾਈ। ਗੁਰ ਗਰਦੀ ਬਹੁ ਬੰਦੈ ਮਚਾਈ।
[1]ਰੌਲਾ ਦੀਆ ਦੇਸ਼ ਮਹਿਂ ਪਾਇ। ਮਾਰ ਕੂਟ ਦਈ ਧੂਮ ਮਚਾਇ।੬।
ਸ਼ਾਹਿ ਪੁਛਿਓ ਗੁਰ ਬੰਦੋ ਕੋਇ°। ਲੋਕ ਬਤਾਯੋ ਸਤਿਗੁਰ ਸਿਖ ਓਇ°। ਕੌਣ ਹੈ / ਉਹ
ਭੇਜਿਓ ਗੁਰ ਸੁਤ ਬਦਲੇ ਲੈਨ°। ਮਾਰਯੋ ਬਜੀਰਾ ਪਲ ਇਕ ਮੈਨ°।੭। ਸਾਹਿਬਜ਼ਾਦੇ / ਵਿੱਚ
ਮਾਰੇ ਮਲੇਰੀਏ° ਚਾਰੇ ਭਾਈ[2]। ਜਿਨ ਥੀ ਗੁਰ ਕੀ ਚੀਜ ਘਰ ਆਈ[3]। ਮਲੇਰਕੋਟਲੇ ਦੇ
ਊਨ ਥੋ ਇਕ ਹਾਹਨਾਰਾ ਮਾਰਾ। ਇਮ ਕਰ ਊਨਕੋ ਸ਼ਹਿਰ ਨ ਜਾਰਾ°।੮। ਸਾੜਿਆ
ਮਾਰਯੋ ਸਮਾਣੋਂ ਸਹਿ ਫੁਜਦਾਰ। ਬਾਈ ਪਾਲਕੀ ਥੇ ਜੋ ਵਾਰ°। ੨੨ ਪਾਲਕੀਆਂ ਦੀ ਸਵਾਰੀ ਵਾਲੇ
ਲੁੱਟ ਸਢੌਰੇ ਪੀਰ ਸੁ ਜਾਰਾ°। ਜਿਹ ਜਰੈ ਨ ਹਿੰਦੂ ਹੇਠ ਲੰਘ ਦੁਆਰਾ।੯। ਪੀਰ ਦੀ ਥਾਂ ਸਾੜ ਦਿੱਤੀ
ਸ਼ਸਤ੍ਰ ਧਾਰ ਬੰਦੇ ਬੰਧ ਲਏ। ਜਹਾਂ ਚਹੇ ਵਹੁ ਉਡ ਭੀ ਜਏ।
ਤੋਪ ਤੀਰ ਨ ਲਗੈ ਤਲਵਾਰ। ਊਂਗਲੀ ਕਰੈ ਅਰ ਦੇਵੈ ਮਾਰ।੧੦।



ਦੋਹਰਾ : ਨਹਿਂ ਪਗ ਪ੍ਰਿਥਵੀ ਉਸ ਲਗੈ ਨਹਿਂ ਅਖ ਪਲਕ ਹਿਲਾਇ[4]।
ਨਹਿਂ ਪਰਛਾਵਾਂ ਭੁਇ° ਦਿਸੈ ਯੌ ਲੋਕਨ ਦੀਓ ਸੁਨਾਇ।੧੧। ਜ਼ਮੀਨ

ਸੋਰਠਾ : ਸੁਨਤ ਬਹਾਦਰਸ਼ਾਹ ਮਨ ਮਹਿਂ ਬਹੁ ਤਰਸਤ° ਭਯੋ। ਡੈ-ਭੀਤ
ਫਰਯਾਦ ਸੁਨੀ ਉਸ ਨਾਹਿਂ ਕਹਯੋ ਸੁ ਸਤਿਗੁਰ° ਉਸ ਬਲੀ।੧੨। ਗੁਰੂ ਗੋਬਿੰਦ ਸਿੰਘ

ਚੌਪਈ : ਹੁਤੋ ਸ਼ਾਹਿ ਵਹਿ ਗੁਰ ਕੋ ਗਯਾਨੀ°। ਇਸ ਤੇ ਊਨ ਫਰਯਾਦ ਨ ਮਾਨੀ। ਜਾਣ-ਪਹਿਚਾਣ ਰੱਖਣ ਵਾਲਾ
ਕਰਾਮਾਤ ਬਹੁ ਬੰਦੈ ਸੁਨੀ। ਇਮ ਸੁਨ ਸ਼ਾਹ ਬਹੁ ਮੁੰਡੀ ਧੁਨੀ°।੧੩। ਚੁੱਪ ਸਾਧ ਲਈ

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।

੨. ਮਲੇਰਕੋਟਲੇ ਦੇ ਪਠਾਣ ਸਰਦਾਰਾਂ ਵਿੱਚੋਂ ਨਾਹਰ ਖ਼ਾਨ ੧੭੦੫ ਈ. ਵਿੱਚ ਚਮਕੌਰ ਦੇ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਤੀਰ ਦਾ ਨਿਸ਼ਾਨਾ ਬਣਿਆ ਸੀ। ਇਸ ਦੇ ਚਾਚੇ ਦੇ ਪੁੱਤ ਭਰਾ ਨਸ਼ਤਰ ਖ਼ਾਨ ਤੇ ਵਲੀ ਮੁਹੰਮਦ ਖ਼ਾਨ ਰੋਪੜ ਨਜ਼ਦੀਕ ੧੭੧੦ ਈ. ਵਿੱਚ ਖ਼ਾਲਸਾ ਦਲ ਨਾਲ ਲੜਦੇ ਹੋਏ ਮਰੇ। ਸ਼ੇਰ ਮੁਹੰਮਦ ਖ਼ਾਨ ਦਾ ਭਾਈ ਖ਼ਵਾਜਾ ਖਿਜ਼ਰ ਖ਼ਾਨ (ਖ਼ਵਾਜਾ ਮਰਦੂਦ) ਵੀ ਏਸੇ ਲੜਾਈ ਵਿੱਚ ਮਰਿਆ ਜਦ ਕਿ ਸ਼ੇਰ ਮੁਹੰਮਦ ਖ਼ਾਨ ਦੀ ਮੌਤ ੨੨ ਮਈ ੧੭੧੦ ਈ. ਵਿੱਚ ਸੂਬਾ ਸਰਹਿੰਦ ਵਜ਼ੀਰ ਖ਼ਾਨ ਦੇ ਨਾਲ ਚਪੜ ਚਿੜੀ ਦੇ ਸਥਾਨ ਖ਼ਾਲਸਾ ਦਲ ਨਾਲ ਲੜਦਿਆਂ ਹੋਈ।

੩. ਦੱਸਿਆ ਜਾਂਦਾ ਹੈ ਕਿ ਦਸੰਬਰ ੧੭੦੫ ਈ. ਵਿੱਚ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਜਦੋਂ ਸਰਸਾ ਨਦੀ ਦੇ ਕਿਨਾਰੇ ਗੁਰੂ ਗੋਬਿੰਦ ਸਿੰਘ ਦੀ ਪਹਾੜੀ ਤੇ ਮੁਗਲ ਸੈਨਾ ਨਾਲ ਜੰਗ ਹੋਈ ਤਾਂ ਪਰਵਾਰ ਦੇ ਜੀਅ ਇਕ ਦੂਜੇ ਤੋਂ ਵਿਛੜ ਗਏ। ਉਸ ਸਮੇਂ ਗੁਰੂ ਘਰ ਦੀ ਟਹਿਲਣ ਬੀਬੀ ਅਨੂਪ ਕੌਰ ਨੂੰ ਮਲੇਰਕੋਟਲੇ ਦੇ ਪਠਾਣ ਸਰਦਾਰ ਲੈ ਆਏ ਸਨ। ਇਸ ਬੀਬੀ ਨੇ ਆਪਣੇ ਜਤ ਸਤ ਨੂੰ ਕਾਇਮ ਰੱਖਣ ਲਈ ਖ਼ੁਦਕੁਸ਼ੀ ਕਰ ਲਈ ਸੀ।

੪. ਭਾਰਤੀ ਲੋਕਾਂ ਵਿੱਚ ਇਹ ਧਾਰਨਾ ਹੈ ਕਿ ਭੂਤ-ਪਰੇਤਾਂ ਤੇ ਦੇਵ-ਪੁਰਸ਼ਾਂ ਦੇ ਨਾ ਤਾਂ ਧਰਤੀ ਉਤੇ ਪੈਰ ਲੱਗਦੇ ਹਨ, ਨਾ ਉਨ੍ਹਾਂ ਦੀ ਅੱਖ ਝਪਕਦੀ ਹੈ ਅਤੇ ਨਾ ਹੀ ਉਨ੍ਹਾਂ ਦਾ ਪਰਛਾਵਾਂ ਜ਼ਮੀਨ ਉਤੇ ਪੈਂਦਾ ਹੈ।

ਜੌ ਮੈਂ ਉਸ ਸਿਉਂ ਕਰੋਂ ਲੜਾਈ। ਮਤ ਮੋਕੋ ਵਹੁ ਦੇਇ ਮਰਾਈ।
ਮੈਂ ਸਤਿਗੁਰ ਤੇ ਝੂਠੋ ਪਾਊਂ°। ਅਰ ਮੈਂ ਸ਼ਾਹੀ ਤੇ ਭੀ ਜਾਊਂ।੧੪। — *ਝੂਠਾ ਪੈ ਜਾਵਾਂਗਾ*
ਦੋਨੋ ਬਾਤੈਂ ਕਠਨ ਬਿਚਾਰੈ। ਪਤਸ਼ਾਹੀ° ਲਾਲਚ ਭੀ ਪਯਾਰੈ। — *ਪਾਤਸ਼ਾਹੀ, ਬਾਦਸ਼ਾਹੀ*
ਲਰੈਂ° ਬੰਦਾ ਮੁਹਿ° ਛੋਡੈ ਨਾਹੀਂ। ਕਰਾਮਾਤ ਬਹੁ ਉਸ ਕੇ ਮਾਂਹੀਂ°।੧੫। — *ਲੜ ਕੇ / ਮੈਨੂੰ / ਵਿੱਚ*
ਉਸ ਕੇ ਪਾਸ ਮਵੱਕਲ° ਆਵੈਂ। ਮਤ ਮੋਕੋਂ ਵਹਿ ਮਾਰ ਗਿਰਾਵੈਂ। — *ਜ਼ੋਬੀ ਰੂਹਾਂ*
ਯਾਂਤੇ° ਉਸ ਨ ਮੰਨੀ ਫਰਯਾਦ। ਤਰਫ਼ ਲਹੌਰ ਕੁਛ ਕਰੈ ਨ ਯਾਦ।੧੬। — *ਇਸ ਕਰਕੇ*

ਦੋਹਰਾ : ਪਾਣੀ ਪਤ[1] ਝੰਡੇ ਸੁਨੇ ਬੰਦੈ ਦਏ ਗਡਾਇ।
ਤੁਰਕ ਫੌਜ ਆਗੈ ਲਘੈਂ° ਆਪੇ ਸੋ ਮਰਿ ਜਾਇ।੧੭। — *ਲੰਘ ਕੇ*

ਚੌਪਈ : ਐਸੀ ਬਾਤਨ° ਸੁਨਿ ਸੁਨਿ ਡਰੈ। ਨਹਿੰ ਪੰਜਾਬ ਵਲ ਮੁਹਰੋਂ° ਕਰੈ। — *ਗੱਲਾਂ / ਮੂੰਹ*
ਫਰਯਾਦੀ ਪੰਜਾਬੀ ਰਹੇ ਕੁਰਲਾਇ। ਔਰ ਲੋਕ ਨਹਿ ਕਰੈਂ ਸਹਾਇ°।੧੮। — *ਸਹਾਇਤਾ*
ਸਗਵਾਂ° ਦੇਵੈਂ ਗੱਲ ਮਿਟਾਇ। ਮਤ° ਮੋਕੋ ਹੀ ਘਲੇ ਪਤਿਸ਼ਾਹਿ। — *ਸਗੋਂ / ਕਿਧਰੇ*
ਬੰਦੇ ਤੇ ਆਵੈ ਸ਼ੀਹਆਣ°। ਬੈਠ ਡਰੈਂ ਘਰ ਮੁਸਲਮਾਨ।੧੯। — *ਦਹਿਸ਼ਤ, ਸ਼ੇਰ ਜਿਹਾ ਡਰ*
ਵਜ਼ੀਰ ਕਹੈ ਜੋ ਮੈਂ ਕਹਹੁੰ ਬਾਤ। ਮਤ ਮੋਹਿ ਸ਼ਾਹ ਘਲਾਵੈ ਬਾਤ।
ਫੁਜਦਾਰ ਫੁਜਦਾਰੀ ਕਰੈ ਨ ਕੋਇ। ਹੁਤੇ ਜਾਗਦੇ ਤੇ ਰਹੇ ਸੋਇ°।੨੦। — *ਸੁੱਤੇ ਹੋਣ ਦਾ ਬਹਾਨਾ*
ਨਿੱਤ ਕਚਹਿਰੀ ਲਾਵੈਂ ਨਾਂਹਿ। ਮਤ° ਪਤਿਸ਼ਾਹਿ ਹਮ ਉਹਾਂ° ਘਲਾਇ। — *ਕਿਧਰੇ / ਉੱਥੇ (ਪੰਜਾਬ)*
ਕਹੈਂ ਬੰਦਾ ਹੈ ਜਾਣੀ ਜਾਣ। ਹਮ ਚਿਤਵੈਂ° ਤੌ ਮਾਰੈ ਆਣ।੨੧। — *ਸੋਚੀਏ, ਯਾਦ*

ਦੋਹਰਾ : ਤੌ ਪੰਜਾਬੀਅਨ ਕੱਪੜੇ ਟੰਗੇ ਦਿਨੈ ਮਸ਼ਾਲਾਂ[2] ਕੀਨ।
ਤਊ ਬਾਦਸ਼ਾਹਿ ਸੁ ਨਹਿੰ ਸੁਨੈ ਪਕੜਿ ਸੁ ਬਹਯਾ ਜ਼ਮੀਨ°।੨੨। — *ਚਿੰਤਾਤੁਰ*
ਮੁੱਲਾਂ ਕਾਜ਼ੀ ਫ਼ਕਰ° ਮਿਲ ਹਾਜੀ ਪੀਰ° ਮਿਲਾਇ। — *ਫ਼ਕੀਰ / ਮੁਸਲਮਾਨਾਂ ਦੇ ਧਾਰਮਿਕ ਆਗੂ*
ਆਖੈਂ ਕਾਫ਼ਰ° ਤੂੰ ਭਯਾ ਉਨ ਰੌਲੋ ਦੀਯੋ ਮਚਾਇ।੨੩। — *ਇਸਲਾਮ ਤੋਂ ਮੁਨਕਿਰ*

ਚੌਪਈ : ਕੋਊ ਕਹੈ ਤੈਂ ਦੀਨ ਗਵਾਯਾ। ਉਮਤ° ਪਿਕੰਬਰ° ਤੂੰ ਨਹੀਂ ਆਇਆ। — *ਕੌਮ / ਪੈਗੰਬਰ ਹਜ਼ਰਤ ਮੁਹੰਮਦ*
ਭਰੈ ਨ ਪਿਕੰਬਰ ਤੋਰ° ਸ਼ਫਾਤ°। ਪਰੈ ਦੋਜ਼ਕ° ਮੈਂ ਤੁਮਰੀ ਜ਼ਾਤਿ।੨੪। — *ਤੇਰੀ / ਸਿਫਾਰਸ਼ / ਦੋਜ਼ਖ*
ਤੂੰ ਕਯਾ° ਹਿੰਦੂਅਨ ਲੈ ਲਯੋ ਮੋਲ°। ਦਈ ਕਯਾ ਸ਼ਾਹੀ ਉਨ ਲੜੋਂ ਖੋਲ। — *ਮੁੱਲ / ਪੱਲਿਉਂ*
ਦੀ ਪਤਿਸ਼ਾਹੀ ਪਿਕੰਬਰ ਹਮਾਰੈ। ਸੋ ਲਿਖ ਗਯੋ ਪਿਸ਼ਾਨੀ° ਤੁਮਾਰੈ।੨੫। — *ਮੱਥੇ ਉੱਤੇ*
ਦੇਨ ਲਾਇਕ ਥੇ ਪੀਰ ਹਮ ਨਾਹੀਂ। ਹਮ ਪੀਰਨ ਤੂੰ ਪਤਿ ਗਵਾਹੀਂ°। — *ਇੱਜ਼ਤ ਗਵਾਈ*
ਤੂੰ ਕਹੈਂ ਬਦਸ਼ਾਹੀ ਹਮ ਹਿੰਦੂਓਂ ਪਾਈ। ਦੇਣ ਜੋਗ ਪੀਰ ਹਮ ਥੇ ਨਾਹੀਂ।੨੬।

---

੧. **ਪਾਣੀਪਤ :** ਪਾਨੀਪਤ, ਦਿੱਲੀ ਤੋਂ ਲਾਹੌਰ ਨੂੰ ਜਾਣ ਵਾਲੀ ਜਰਨੈਲੀ ਸੜਕ ਉਪਰ ਸਥਿਤ ਪ੍ਰਸਿੱਧ ਨਗਰ ਜੋ ਹਿੰਦੁਸਤਾਨ ਉਪਰ ਕਬਜ਼ੇ ਲਈ ਕਈ ਜੰਗਾਂ ਦਾ ਅਖਾੜਾ ਬਣਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਖ਼ਾਲਸਾ ਰਾਜ ਦੀ ਸਥਾਪਨਾ ਕਰਦਿਆਂ, ਇਸ ਦੀ ਉੱਤਰ-ਪੂਰਬੀ ਸੀਮਾ ਪਾਨੀਪਤ ਨਿਸਚਿਤ ਕਰਕੇ ਏਥੇ ਖਾਲਸਈ ਨਿਸ਼ਾਨ ਝੂਲਾ ਦਿੱਤੇ ਸਨ।

੨. ਕਪੜੇ ਟੰਗਣਾ ਤੇ ਦਿਨੇਂ ਮਸ਼ਾਲਾਂ ਬਾਲਣਾ, ਉਸ ਵੇਲੇ ਫ਼ਰਯਾਦ ਕਰਨ ਤੇ ਹਾਕਮਾਂ ਦਾ ਆਪਣੀਆਂ ਮੁਸੀਬਤਾਂ ਵੱਲ ਧਿਆਨ ਖਿੱਚਣ ਦੇ ਢੰਗ ਸਨ, ਜੋ ਲੋਕ ਅਕਸਰ ਅਪਣਾਉਂਦੇ ਸਨ।

ਫੜਿ ਫੜਿ ਛੁਰੀਯਨ ਰਸਤੇ ਰੋਕੈਂ। ਮਾਰੈਂਗੇ ਸ਼ਾਹਿ ਛਾਤੀ ਕਹਿ ਭੋਕੈਂ°। ਖੋਭ ਕੇ
ਹੋਗੁ ਨਿੰਦ ਤੁਪ ਮੱਕੇ ਤਾਈਂ। ਸ਼ਫ਼ਾਤਿ° ਭਰੂਗੁ ਤੈਂ ਪਿਕੰਬਰ ਨਾਹੀਂ।੨੭। ਸਿਫਾਰਸ਼
ਕੋਊ ਕਹੈ ਮੈਂ ਮੱਕਯੋਂ° ਆਯਾ। ਜ਼ਿਕਰ ਕਾਬੇ ਮੋਂ ਮੈਂ ਸੁਨ ਪਾਯਾ। ਮੱਕੇ ਤੋਂ
ਹਿੰਦੂਅਨ ਸ਼ਾਹਿ ਬਹਾਦਰ ਭ੍ਰਮਾਯੋ। ਸ਼ਾਹੀ ਖਾਤ੍ਰ ਉਨ ਦੀਨ° ਗਵਾਯੋ।੨੮। ਇਸਲਾਮ
ਕਹੈ ਪਤਿਸ਼ਾਹੀ ਮੈਂ ਹਿੰਦੂਓਂ ਪਾਈ। ਪਿਕੰਬਰ ਅਪਨੇ ਪਤਿ ਗਵਾਈ°। ਇੱਜ਼ਤ ਗਵਾਈ
[੧]ਇਉਂ ਕਹਿ ਕਹਿ ਕੈ ਸ਼ਾਹ ਭਰਮਾਯਾ। ਕਹਿ ਕਰ ਬਹੁ ਭਾਂਤੀ° ਸਮਝਾਯਾ।੨੯। ਕਈ ਤਰ੍ਹਾਂ

ਦੋਹਰਾ : ਐਸੇ ਐਸੇ ਖੁਓੜ° ਤੇ ਮਿਹਣੇ° ਦਏ ਅਨੇਕ। ਡਰਾਵੇ / ਮੇਹਣੇ
ਹਾਜੀ ਪੀਰ ਇਕਠੇ ਭਏ ਕੁਰਾਨ ਸੁ ਹਾਥਨ ਟੇਕ°।੩੦। ਹੱਥਾਂ ਵਿੱਚ ਫੜ ਕੇ

ਚੌਪਈ : ਪੀਰ ਕਹੈਂ ਹਮ ਜਿਮਾ° ਕਰੈਂ। ਕਲਾਮ ਸੈਫ਼ੀ° ਪੜ੍ਹ ਮੁਹਰੇ ਤੁਰੈਂ। ਜ਼ਿੰਮੇਵਾਰੀ / ਰੂਹਾਨੀ ਆਇਤਾਂ
ਮੁਹਰੇ ਤੁਰੈਂ ਲੈ ਕੁਰਾਨੈ ਹਾਥ°। ਆਉ ਪਿਛੈ ਤੂੰ ਫੌਜਨ ਸਾਥ।੩੧। ਹੱਥਾਂ ਵਿਚ ਕੁਰਾਨ ਲੈ ਕੇ
ਤਬ ਕਿਛਕ ਸ਼ਾਹਿ ਨੈ ਮੰਨੀ ਬਾਤ। ਕਹਯੋ ਤੁਰੋਂ ਮੋਂ ਅਗਰੇ ਤਾਕ°। ਆਗਰੇ ਤਕ
ਆਗੇ ਦੇਖ ਆਵੈਂ ਹਲਕਾਰੇ। ਤੌ ਆਗੈ ਮੈਂ ਕਰੂੰਗੁ ਸਿਧਾਰੇ°।੩੨। ਕੂਚ, ਚੜ੍ਹਾਈ
ਦੇਵਤਿ° ਹੈ ਕੈ ਹੈ ਸੋ ਬੰਦਾ। ਦੇਖ ਸੁ ਆਵੈਂ ਤਾਕੇ ਫੰਧਾ°। ਦੇਵਤਾ / ਫੰਦ, ਫਰੇਬ
ਪਾਸ ਮੁਵੱਕਲ° ਹੈ ਕੇ ਨਾਹੀਂ। ਕਰਾਮਾਤ ਸੱਚ ਹੈ ਕੇ ਨਾਂਹੀ।੩੩। ਭੂਤ-ਪਰੇਤ
ਕਹੈਂ ਉਸ ਪੈਰ ਚਿਹਨ° ਨਹਿ ਧਰਨਾ°। ਹੈ ਉਸ ਆਂਖ ਕੈ ਨਾਂਹਿ ਫਰਕਨਾ°। ਨਿਸ਼ਾਨ / ਧਰਤੀ / ਝਮਕਣਾ
ਜੌ ਦਿੱਸੈ ਉਸ ਤਨ ਪਰਛਾਂਵਾ। ਤੌ ਆਗੇ ਮੈਂ ਪਾਵਨੁ ਪਾਵਾ°।੩੪। ਪੈਰ ਪਾਵਾਂ

ਦੋਹਰਾ : ਯੌਂ ਕਹਿ ਹਲਕਾਰੇ ਤੋਰਿਕੈ ਮਗਰੇ ਤੁਰਿਓ ਸੁ ਆਪ।
ਆਗਰੇ[੨] ਡੇਰਾ ਆ ਕਰਾ ਅਗਯੋਂ ਲਗੋ ਤਨ ਤਾਪ°।੩੫। ਤਾਪ ਚੜ੍ਹ ਗਿਆ

ਚੌਪਈ : ਤੁਰੇ ਹਲਕਾਰੇ ਭੇਖ ਵਟਾਏ। ਹਿੰਦੂ ਹੁਤੇ ਥੇ ਚਾਕਰ ਸਾਇ°। ਸੀ, ਓਹ
ਡਰਤ ਡਰਤ ਤੇ ਪਹੁੰਚੇ ਜਾਇ। ਦੇਖਯੋ ਉਨ ਬਹੁ ਧਯਾਨ ਲਗਾਇ।੩੬।
ਧਰਨ ਚਿਹਨ° ਤਿਨ ਲਾਗਤ ਦੇਖਾ। ਪਰਤ ਪ੍ਰਛਾਵਾਂ ਭੂ ਪਰ ਪੇਖਾ°। ਪੈਰਾਂ ਦੇ ਚਿੰਨ੍ਹ / ਵੇਖਿਆ
ਆਂਖ ਫੁਰਤ° ਬਹੁ ਗੁੱਸੈ ਮਾਂਹਿ। ਆਹਿ ਮਨੁਖ ਸੋ ਦੇਵਤ ਨਾਂਹਿ।੩੭। ਅੱਖ ਫਰਕਦੀ
ਕਰਾਮਾਤ ਦੇਖੀ ਅਵਰ ਘਨੀ। ਮਾਤਬਰਨ° ਤੇ ਭੀ ਉਨ ਸੁਨੀ। ਮੁਅਤਬਰ, ਇਤਬਾਰੀ ਲੋਕਾਂ ਤੋਂ
ਸੋ ਹਲਕਾਰਨ ਆ ਕੈ ਕਹੀ। ਬਹਾਦਰਸ਼ਾਹ ਸੋ ਮਾਨੀ ਸਹੀ°।੩੮। ਠੀਕ, ਸਹੀ ਮੰਨੀ

ਦੋਹਰਾ : ਫਿਰ ਫਰਿਯਾਦ ਪੰਜਾਬੀਅਨ ਕਰੀ ਤੌ ਸ਼ਾਹਿ ਉੱਦਮ ਕੀਨ।
ਬਾਹਰ ਡੇਰਾ ਕਾਢ ਕੈ ਫਿਰ ਦਾਖਲ° ਕਰ ਲੀਨ।੩੯। ਸ਼ਹਿਰ ਅੰਦਰ

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।
੨. ਖਰੜਿਆਂ ਵਿੱਚ 'ਆਗਰੇ' ਦੀ ਬਜਾਇ ਪਾਠ 'ਬਾਹਰਿ' ਹੈ ਜੋ ਪ੍ਰਸੰਗ ਮੁਤਾਬਕ ਠੀਕ ਨਹੀਂ।

ਚੌਪਈ : ਜਬ ਫਰਯਾਦ ਸੀ ਲੋਕਨ ਕਰੀ। ਸ਼ਾਹਿ ਤਯਾਰੀ ਥੀ ਤੌ° ਲੌਂ ਕਰੀ। *ਉਦੋਂ*
ਮੁਹਰੇ ਕੁਰਾਨ ਕਰੇ ਕਈ ਹਜਾਰ। ਝੰਡਾ ਹੈਦਰੀ[1] ਤੋਰਿਓ ਨਾਰ° ।੪੦। *ਨਾਲ, ਸਾਥ*
ਫ਼ਕੀਰ ਮੁਲਾਣੇ ਮੁਹਰੇ ਤੋਰੇ। ਪੜ੍ਹ ਪੜ੍ਹ ਸੈਫ਼ੀ ਕਲਾਮਨ° ਹੋਰੇ। *ਕਲਮਾ, ਮੰਤਰ*
ਤੌ ਭੀ ਸ਼ਾਹਿ ਮਨ ਚਿੰਤਾ ਧਰੈ। ਨਹਿਂ ਪਤਿਆਵੈ° ਥਰ ਥਰ ਕਰੈ ।੪੧। *ਪਰਤੀਤ, ਵਿਸ਼ਵਾਸ*
ਤਬੈ ਸ਼ਾਹਿ ਮਨ ਐਸ ਬਿਚਾਰੀ। ਬੰਦੇ ਸੋਂ ਨਹਿਂ ਬਨੈ ਬਿਗਾਰੀ°। *ਵਿਗਾੜ*
ਬੰਦਾ ਉਸ ਗੁਰ ਕੋ ਹੈ ਦਾਸ। ਮੁਹਿ ਪਤਿਸ਼ਾਹੀ ਦੀਨੀ ਜਾਸ° ।੪੨। *ਜਿਸ ਨੇ*
ਕਰਾਮਾਤ ਮੈਂ ਹੈ ਅਤਿ ਭਾਰੇ°। ਕਯਾ ਜਾਣੈਂ ਵਹਿ ਕਯਾ ਕਰ ਡਾਰੇ°। *ਬਹੁਤ ਵੱਡਾ / ਕਰ ਦੇਵੇ*
ਹਕ ਤਾਲਾ° ਜੁ ਮੁਵੱਕਲ° ਘਲਾਵੈ। ਪਾਸ ਪਿਕੰਬਰ ਥੇ ਜੋ ਆਵੈ[2]। *ਸੱਚਾ ਰੱਬ / ਭੂਤ, ਜਿੰਨ*
ਸੋਊ ਇਨ ਪੈ ਆਵਤ ਕਹੈਂ। ਮਤਿ ਮੋਕੋ° ਵਹਿ ਮਾਰ ਗਵਹੈਂ° ।੪੩। *ਮੈਨੂੰ / ਮਾਰ ਗਵਾਏ*

ਦੋਹਰਾ : ਸੋ ਬੰਦੇ ਕੇ ਖ਼ੌਫ਼ ਤੇ ਮੁੜ ਵੜਯੋ ਆਗਰੇ ਜਾਇ।
ਮਨ ਹੀ ਮੈਂ ਚਿੰਤਾ ਕਰੇ ਭੇਦ ਨ ਔਰਨ ਬਤਾਇ ।੪੪।
ਤੌ ਸ਼ਾਹਿ ਮਨਹਿ° ਬਿਚਾਰਿਆ ਹਮ ਭੇਜੈਂ ਬੰਦੇ ਪੈ ਲਿੱਖ। *ਮਨ ਵਿੱਚ*
ਹਮ ਤੁਹਿ° ਮਿਲਨੇ ਆਇ ਹੈਂ ਹਮ ਤੁਮ ਇਕ ਗੁਰ ਸਿੱਖ ।੪੫। *ਤੈਨੂੰ*

ਚੌਪਈ : ਯੌਂ ਲਿਖ ਸ਼ਾਹੇ ਸਿੱਖ ਘਲਾਯਾ। ਭਲਾ ਕੀਆ ਤੈਂ ਬਜੀਰਾ° ਘਾਯਾ°। *ਵਜ਼ੀਰ ਖ਼ਾਨ / ਮਾਰ ਕੇ*
ਔਰ ਪਹਾੜੀਏ ਜੋ ਤੈਂ° ਮਾਰੇ। ਹੁਤੇ ਦੁਸ਼ਟ ਥੇ ਸਤਿਗੁਰ ਭਾਰੇ° ।੪੬। *ਤੂੰ / ਵੱਡੇ ਦੋਖੀ*
ਚਾਹਿਤ ਥੇ ਮੈਂ ਇਨ ਕੋ ਮਾਰੇ। ਭਲਾ ਕੀਯਾ ਤੈਂ ਆਪ ਸੰਭਾਰੇ°। *ਸਾਂਭ ਲਏ, ਮਾਰ ਦਿੱਤੇ*
ਹਮ ਤੌ ਦਾਸ ਗੁਰੂ ਕੇ ਆਹੀਂ। ਉਨ ਕੀ ਕ੍ਰਿਪਾ ਤੇ ਹਮ ਪਤਿਸ਼ਾਹੀ ।੪੭।

ਦੋਹਰਾ : ਤੁਰਬਤ° ਹਮਰੇ ਬਡਨ° ਕੀ ਆਹਿ ਲਹੌਰ ਕੇ ਮਾਂਹਿ°। *ਮਿੱਟੀ, ਕਬਰਾਂ / ਵੱਡਿਆਂ / ਵਿੱਚ*
ਤਿਨ ਕੀ ਜ਼ਾਰਤ° ਕਰਨ ਕੋ ਹਮ ਅਬ ਉਹਾਂ° ਆਹਿਂ ।੪੮। *ਜ਼ਿਆਰਤ, ਯਾਤਰਾ / ਓਥੇ (ਲਾਹੌਰ)*

ਚੌਪਈ : ਕਹੋ ਤੋ ਤੁਮ ਪੈ ਪਹਿਲੇ ਆਵੈਂ। ਕਹੋ ਤੋ ਹਟਿ° ਤੁਮ ਦਰਸ਼ਨ ਪਾਵੈਂ। *ਵਾਪਿਸ ਆਉਂਦੇ ਹੋਏ*
ਸਿਰਹੰਦ ਰਾਹਿ ਹਮ ਜਾਯਾ ਲੋਰੈਂ°। ਦਿਹੋ ਰਾਹ ਤੁਮ ਲਾਕ° ਲਹੌਰੈਂ ।੪੯। *ਜਾਣਾ ਚਾਹੁੰਦੇ / ਤਕ*
ਮੁਲਕ ਪੰਜਾਬ ਹਮ ਆਧਾ° ਦੇਹੁ। ਪਰਬਤ ਸਭੀ ਆਪ ਰਖ ਲੇਹੁ। *ਅੱਧਾ*
ਹਮ ਕੋ ਸੱਦੋ ਤੋ ਮਿਲਨੇ ਆਵੈਂ। ਨਹੀਂ ਤੋ ਲਾਂਭੇ ਲਾਂਭੇ ਜਾਵੈਂ ।੫੦।
ਹਮ ਕੋ ਰਾਹਿ ਲਹੌਰੈ ਦੱਯੈ°। ਸਿਰਹੰਦ ਮਧਿ ਕਰ ਰਾਹਿ ਪਹੁੰਚਯੈ। *ਦੇ ਦਿਓ*
ਯੌ ਕਹਿ ਸ਼ਾਹ ਦਿਯੋ ਸਿਖ ਘੱਲ। ਹਾਥ ਜੋੜ ਸਿੰਘ ਜਾ ਕਹੀ ਗੱਲ ।੫੧।
ਅਗੈ ਬੰਦੋ ਥੋ ਜਾਣੀ ਜਾਣ। ਸਭੇ ਬਾਤ ਉਨ ਲਈ ਪਛਾਣ।
ਬਹਾਦ੍ਰ° ਮਿਲਨੋ ਪੱਜ° ਬਣਾਵੈ। ਹਮ ਤੇ ਡਰਦੋ ਲਹੌਰ ਨ ਆਵੈ ।੫੨। *ਬਹਾਦਰ ਸ਼ਾਹ / ਬਹਾਨਾ*

---

੧. **ਝੰਡਾ ਹੈਦਰੀ** : ਹੈਦਰੀ ਝੰਡਾ, ਹੈਦਰ (ਹਜ਼ਰਤ ਅਲੀ, ਪੈਗੰਬਰ ਮੁਹੰਮਦ ਦੇ ਜਵਾਈ ਦਾ ਉਪ ਨਾਮ) ਦਾ ਝੰਡਾ, ਜੋ ਹਰੇ ਰੰਗ ਦਾ ਹੁੰਦਾ ਸੀ ਤੇ ਇਸ ਵਿੱਚ ਹਲਾਲ (ਏਕਮ ਦਾ ਚੰਦ) ਤੇ ਤਲਵਾਰ ਦੇ ਨਿਸ਼ਾਨ ਹੁੰਦੇ ਸਨ। ਸਿੱਖਾਂ ਵਿਰੁੱਧ ਮਜ਼ਹਬੀ ਜੰਗ (ਜਿਹਾਦ) ਲੜਨ ਲਈ ਲਾਹੌਰ ਦੇ ਮੌਲਾਣਿਆਂ ਨੇ ਇਸ ਨੂੰ ਚੁੱਕਿਆ ਸੀ ਤਾਂ ਕਿ ਮੁਸਲਮਾਨ ਇਸ ਦੇ ਥੱਲੇ ਇਕੱਠੇ ਹੋਣ।

੨. ਲੇਖਕ ਦਾ ਇਸ਼ਾਰਾ ਇਜ਼ਰਾਈਲ ਫ਼ਰਿਸ਼ਤੇ ਵੱਲ ਹੈ ਜੋ ਇਸਲਾਮ ਅਨੁਸਾਰ ਮੌਤ ਦਾ ਦੂਤ ਹੈ।

ਦੋਹਰਾ : ਬੰਦੇ ਦਿਲ ਤਬ ਇਮ ਠਟੀ°। ਅਬ ਯਾਕੋ° ਦਈਐ ਜਾਨ। *ਠਾਣੀ / ਬਾਦਸ਼ਾਹ ਨੂੰ*
ਫੇਰ ਸੁ ਇਸ ਕੋ ਮਾਰਿ ਹੈਂ ਜੁ ਹੁਇ ਹੈ ਪਿਸ਼ੇਮਾਨ°।੫੩। *ਪਛਤਾਵੇਗਾ*

ਚੌਪਈ : ਬੰਦੈ ਕਹੀ ਅਬ ਲਈ ਹਮ ਮਾਨ। ਸਾਬਤ° ਰਹੇ ਨ ਤੁਮਰੋ ਇਮਾਨ°। *ਪੂਰਾ / ਈਮਾਨ, ਧਰਮ ਕਰਮ*
ਝੂਠੋ ਕਰ ਫਿਰ ਤੁਮ ਤੇ ਲੇਹਿਂ। ਗੁਰਸਿਖ ਕਹੇ ਹਮ ਤੁਮ ਰਾਹੁ ਦੇਹਿਂ।੫੪।
ਉਨ ਸਿੱਖ ਮੁੜ ਆਇ ਸ਼ਾਹ ਸੌਂ ਕਹੀ। ਸ਼ਾਹਿ ਸੁਨਤ ਕੁਛ ਚਿੰਤ ਨ° ਕਹੀ। *ਚਿੰਤਾ ਨਾ ਕੀਤੀ*
ਸੁਨ ਤੁਰਕਨ ਮਨ ਵਧਾਈ° ਭਈ। ਕਿਛ ਕਿਛ ਜੀਵਣ ਆਸਾ ਠਈ°।੫੫। *ਖੁਸ਼ੀ / ਆਸ ਹੋ ਗਈ*

ਦੋਹਰਾ : ਪਹਾੜ ਤਲੀ° ਬੰਦੈ ਰਖੀ ਔਰ ਦਈ ਪੰਜਾਬ ਸੁ ਛੱਡ। *ਪਹਾੜ ਹੇਠਲਾ ਇਲਾਕਾ*
ਬੰਦਾ ਚੜ੍ਹਯੋ ਪਹਾੜ ਕੌ ਕਿਲੈ ਨੀਹਲ° ਤ੍ਰੈ ਗੱਡ°।੫੬। *ਤਰਾਈ / ਚਿੰਨ*

ਚੌਪਈ : ਸਿਢੌਰੇ ਢਿਗ° ਇਕ ਗੜ੍ਹੀ ਬਨਾਈ। ਲੋਹਿ ਗੜ੍ਹੀ[1] ਉਸ ਨਾਮ ਸਦਾਈ। *ਸਢੌਰੇ ਨੇੜੇ*
ਦੁਈ° ਦੁਆਬੇ ਢਿਗ ਜੋ ਦੂਣ। ਸਿਰ ਜਸਵਾਲਨ ਕਹਿਲੂਰਨ ਥੂਣ°।੫੭। *ਦੂਜੀ / ਸਿਰ ਉਤੇ*
ਜੰਮੂ ਢਿਗ ਥੋ ਪਠਾਣ ਸੁ ਕੋਟਿ[2]। ਸਿੰਘ ਸੁ ਵੜ ਰਹੇ ਕਰ ਕਰ ਜੋਟ°। *ਹੱਟ ਬਣਾ ਕੇ*
ਸੁਨਯੋ ਪਹਾੜ ਜਬ ਬੰਦਾ ਵੜਾ। ਸ਼ਾਹਿ ਬਹਾਦਰ ਅਗਯੋਂ ਚੜ੍ਹਾ।੫੮।
ਸ਼ਾਹਿ ਅਗਾਰੀ° ਤੋਰੀ ਫੌਜ। ਦੇਖਨ ਬੰਦੈ ਦਿਲ ਕੀ ਮੌਜ। *ਅੱਗੇ, ਅਗਾਂਹ*
[3]ਕਿਸ ਤਰ੍ਹਾਂ ਹੈ ਉਸ ਕੀ ਮਰਜ਼ੀ। ਦੇਖਨ ਹਿਤ ਸ਼ਾਹ ਕੀ ਗ਼ਰਜ਼ੀ°।੫੯। *ਮਨੋਰਥ*

ਦੋਹਰਾ : ਪਾਣੀਪਤਿ ਲੌ ਪ੍ਰਿਥਮ ਹੀ ਗਯੋ ਬੰਦਾ ਝੰਡੇ ਗੱਡ।
ਤੁਰਕ ਨ ਉਹਾਂ ਢੁਕ ਸਕੈਂ ਕਹਯੋ ਬੰਦੈ ਆਓ ਪੱਟ।੬੦।

ਚੌਪਈ : ਸੌ ਨਿਸ਼ਾਨ ਕਹਿ ਬੰਦੈ ਗਿਰਾਏ। ਤੁਰਕ ਪਾਣੀਪਤ ਤੋਂ ਲੰਘ ਆਏ।
ਆਇ ਕੂਨਾਲ[4] ਕੀਏ ਉਨ ਡੇਰੇ। ਤਿਰਾਵੜੀ[5] ਹੁਤੇ ਸਿੰਘ ਸੋ ਘੇਰੇ।੬੧।

ਦੋਹਰਾ : ਸਿੰਘਨ ਠਾਣੇ ਥੇ ਹੁਤੇ ਤ੍ਰਾਵੜੀ[5] ਮੱਧ ਸਰਾਇ।
ਤੁਰਕਨ ਘੇਰੇ ਆਇ ਜਬ ਲਰ ਭਿਰ° ਗਏ ਪਰਾਇ°।੬੨। *ਲੜ ਭਿੜ ਕੇ / ਦੂਰ*

---

੧. **ਲੋਹਗੜ੍ਹ** : ਇਸ ਦਾ ਪੁਰਾਣਾ ਨਾਮ ਮੁਖ਼ਲਿਸਗੜ੍ਹ ਸੀ ਤੇ ਇਸ ਨੂੰ ਬਾਦਸ਼ਾਹ ਸ਼ਾਹ ਜਹਾਨ ਦੇ ਹੁਕਮ ਨਾਲ ਮੁਖ਼ਲਿਸ ਖ਼ਾਨ ਨੇ ਬਣਾਇਆ ਸੀ। ਬੰਦਾ ਸਿੰਘ ਬਹਾਦਰ ਨੇ ਸਰਹਿੰਦ ਨੂੰ ਫ਼ਤਹਿ ਕਰਕੇ ਮੁਖ਼ਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਇਸ ਦਾ ਨਾਮ ਲੋਹਗੜ੍ਹ ਰੱਖਿਆ ਸੀ।

੨. **ਪਠਾਨਕੋਟ** : ਅੰਮ੍ਰਿਤਸਰ ਤੋਂ ਕਸ਼ਮੀਰ ਨੂੰ ਜਾਣ ਵਾਲੀ ਸੜਕ ਉੱਪਰ ਜ਼ਿਲ੍ਹਾ ਗੁਰਦਾਸਪੁਰ ਦਾ ਪ੍ਰਸਿੱਧ ਨਗਰ ਜੋ ਪਹਾੜੀ ਰਾਜਪੂਤਾਂ ਦੀ ਪਥਾਨ ਜਾਤੀ ਨੇ ਵਸਾਇਆ ਸੀ।

੩. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।

੪. **ਕੂਨਾਲ** : ਕਰਨਾਲ, ਸ਼ਾਹੀ ਸੜਕ ਉਪਰ ਸਥਿਤ ਹਰਿਆਣਾ ਪ੍ਰਾਂਤ ਦਾ ਪੁਰਾਤਨ ਨਗਰ। ਲੋਕਾਂ ਦਾ ਖ਼ਿਆਲ ਹੈ ਕਿ ਇਸ ਨੂੰ ਰਾਜਾ ਕਰਣ ਨੇ ਵਸਾਇਆ ਸੀ।

੫. **ਤਰਾਉੜੀ** : ਤਰਾਵੜੀ, ਪੁਰਾਤਨ ਜਰਨੈਲੀ ਸੜਕ ਉਪਰ ਜ਼ਿਲ੍ਹਾ ਕਰਨਾਲ ਦਾ ਪੁਰਾਣਾ ਨਗਰ। ਪ੍ਰਿਥਵੀ ਰਾਜ ਚੌਹਾਨ ਤੇ ਸ਼ਹਾਬਉਦੀਨ ਗੌਰੀ ਵਿਚਕਾਰ ਜੰਗ ਏਥੇ ਹੀ ਹੋਈ ਸੀ। ਸਰਹਿੰਦ ਫ਼ਤਹਿ ਕਰਨ ਉਪਰੰਤ ਥਨੇਸਰ ਤੋਂ ਪਾਨੀਪਤ ਤਕ ਦੀ ਸੂਬੇਦਾਰੀ ਬਾਜ ਸਿੰਘ ਦੇ ਭਾਈ ਰਾਮ ਸਿੰਘ (ਰਣ ਸਿੰਘ) ਤੇ ਬਾਬਾ ਬਿਨੋਦ ਸਿੰਘ ਨੂੰ ਦਿੱਤੀ ਗਈ ਸੀ। ਇਨ੍ਹਾਂ ਸਰਦਾਰਾਂ ਦਾ ਡੇਰਾ ਤਰਾਵੜੀ ਦੀ ਸਰਾਂ ਵਿੱਚ ਹੁੰਦਾ ਸੀ।

ਚੌਪਈ : ਮਗਰੇ ਫੌਜ ਤ੍ਰਾਵੜੀ ਜੁ ਆਈ। ਤਿਨ ਸੂਹਿੰਦ ਆ ਕਰੀ ਲੜਾਈ।
ਬੰਦੈ ਮਦਤ° ਕਰੀ ਉਨ ਨਾਹਿ। ਉਭੀਕ ਬੰਦੈ ਕੋ ਛਡ ਗਏ ਵਾਹਿ।੬੩। *ਮੱਦਦ, ਸਹਾਇਤਾ*
ਬਰਸ ਤੀਨਕ° ਥੀ ਸੁਹਿੰਦ ਉਗਰਾਹੀ। ਇਸ ਬਿਧ ਸਿੰਘਨ ਤੇ ਸੁ ਛੁਡਾਈ। *ਤਿੰਨ ਕੁ ਸਾਲ*
ਲੋਹਗੜੀ ਜਾਇ ਆਕੀ ਕਈ°। ਫੌਜ ਸੁਹਿੰਦ ਵੜ ਆਗਯੋ ਠਈ।੬੪। *ਬਾਗ਼ੀ ਹੋ ਕੇ ਬੈਠ ਗਏ*

ਦੋਹਰਾ : ਤਿੰਨ ਸਰਦਾਰ ਪਤਸ਼ਾਹਿ ਥੇ ਕਸੂਰੀ ਕੀਏ ਮੁਹਿਰੈਲ°। *ਮੋਹਰੀ, ਆਗੂ*
ਸ਼ਮਸ਼ ਖ਼ਾਨ[੧] ਜਾਲੀਦੀਅਨ° ਬਜੀਦੈ ਖ਼ਾਂ[੨] ਫੌਜ ਗੈਲ°।੬੫। *ਜਲਾਲਦੀਨ / ਨਾਲ, ਸਾਥ*

ਚੌਪਈ : ਤ੍ਰਾਵੜੀ ਕੇ ਭੀ ਹੁਤੇ ਫੁਜਦਾਰ। ਸਿੰਘਨ ਲੁਟ ਕਰ ਕੀਏ ਖੁਵਾਰ।
ਖਾਨ ਮਹਾਵਤ[੩] ਫਰਜੁਲ ਖ਼ਾਨ[੪]। ਕਹਾਵਤ ਥੇ ਉਇ ਬਡੇ ਜੁਆਨ।੬੬।
ਉਇ ਭੀ ਹੁਤੇ ਬਜੀਦੇ ਨਾਰ°। ਉਨ ਘਰ ਲੁਟ ਇਮ ਕਰੇ ਖੁਆਰ। *ਬਾਯਜੀਦ ਖ਼ਾਨ ਦੇ ਨਾਲ*
ਔ ਸਰਦਾਰ ਜੋ ਕੁੰਜਪੁਰੇ ਤਾਈਂ। ਸਮਾਣੀਏਂ ਸਢੌਰੀਏ ਜਮਨਾ ਉਵਾਈ°।੬੭। *ਉਰਲੇ ਪਾਸੇ*
ਆਇ ਕੀਓ ਥੇ ਬਜੀਰੈ ਸਾਥ। ਜੋ ਮਾਰੇ ਥੇ ਬੰਦੇ ਨਾਥ।
ਰਲ ਫਰਿਆਦੀ ਆਇ ਥੇ ਸਾਰੇ। ਭੇਜੇ ਆਗੈ ਸ਼ਾਹਿ ਬਿਚਾਰੇ।੬੮।

ਦੋਹਰਾ : ਏਈ° ਭੇਜੇ ਦੇਖਣੇ ਬੰਦੇ ਕੀ ਪਰਤੀਤ। *ਇਹ ਵੇਖਣ ਲਈ*
ਬੰਦੇ ਰਾਹ ਛੋਡਯੋ ਸੁਨਯੋ ਖ਼ੁਸ਼ੀ ਆਈ ਸ਼ਾਹ ਚੀਤ°।੬੯। *ਚਿੱਤ*



ਚੌਪਈ : ਬਹਾਦਰ ਸ਼ਾਹ ਦਿਲ ਆਈ ਧੀਰ। ਪੁਜਯੋ ਲਹੌਰ ਦਿਲ ਖ਼ੁਸ਼ੀ ਗੁਜੀਰ°। *ਖ਼ੁਸ਼ੀ ਗੁਜ਼ਰੀ*
ਥੋੜੇ ਦਿਨ ਰਹਿਕੈ ਮੁੜ ਗਯੋ। ਫਿਰ ਦਿਲੀ ਨਹਿਂ ਪਹੁੰਚਤ ਭਯੋ।੭੦।
ਤਿਸਕੇ ਪੁਤ੍ਰ ਰਹੇ ਥੇ ਚਾਰ। ਸੋ ਲਰ ਮਰ° ਕਰ ਭਏ ਖੁਆਰ°। *ਲੜ ਭਿੜ ਕੇ / ਨਾਸ*
ਕਈ ਬਰਸ ਯੌ ਰੌਲੌ° ਰਹਾ। ਰਤਨ ਸਿੰਘ ਸੁਨ ਐਸੇ ਕਹਾ।੭੧। *ਰਾਜਨੀਤਿਕ ਉਥਲ-ਪੁਥਲ*

---

੧. **ਸ਼ਮਸ ਖ਼ਾਨ :** ਅਸਲ ਨਾਮ ਨੂਰ ਖ਼ਾਨ, ਇਹ ਬਾਦਸ਼ਾਹ ਦੇ ਅਹਿਲਕਾਰ ਪੀਰ ਖ਼ਾਨ (ਕਸੂਰ ਦਾ ਪਠਾਣ ਸਰਦਾਰ) ਦਾ ਪੁੱਤਰ ਸੀ ਜਿਸ ਨੂੰ ਪਿਤਾ ਦੀਆਂ ਸੇਵਾਵਾਂ ਬਦਲੇ ਜਲੰਧਰ ਦੁਆਬ ਦੀ ਫ਼ੌਜਦਾਰੀ ਦਿੱਤੀ ਗਈ ਸੀ ਤੇ ਇਸ ਦਾ ਟਿਕਾਣਾ ਸੁਲਤਾਨਪੁਰ ਲੋਧੀ ਸੀ। ਇਸ ਨੇ ਨਵੰਬਰ ੧੭੧੦ ਈ. ਵਿੱਚ ਸਰਹਿੰਦ ਉੱਪਰ ਮੁਗ਼ਲਾਂ ਦਾ ਦੁਬਾਰਾ ਕਬਜ਼ਾ ਕਰਨ ਵਿੱਚ ਬੜੀ ਫੁਰਤੀ ਤੇ ਹੁਸ਼ਿਆਰੀ ਵਿਖਾਈ ਸੀ ਪਰ ਮੁਹੰਮਦ ਅਮੀਨ ਖ਼ਾਨ ਚੀਨ ਬਹਾਦਰ ਦੀ ਈਰਖਾ ਕਾਰਨ ਸ਼ਮਸ ਖ਼ਾਨ ਨੂੰ ਦੁਆਬੇ ਦੀ ਫ਼ੌਜਦਾਰੀ ਤੋਂ ਹਟਾ ਦਿੱਤਾ ਗਿਆ ਸੀ। ਇਸ ਦੀ ਮੌਤ ੧੭੧੧ ਈ. ਦੇ ਆਰੰਭ ਵਿੱਚ ਖ਼ਾਲਸਾ ਦਲ ਦੇ ਹੱਥੋਂ ਰਾਇਪੁਰ ਵਿੱਚ ਹੋਈ ਦੱਸੀ ਦੀ ਹੈ।

੨. **ਬਜੀਦੈ ਖ਼ਾਂ :** ਬਾਯਜੀਦ ਖ਼ਾਨ, ਕਸੂਰ ਦਾ ਖ਼ਲਫ਼ਜ਼ਈ ਪਠਾਣ ਸਰਦਾਰ, ਇਸ ਨੇ ਬਹਾਦਰ ਸ਼ਾਹ ਤੋਂ ਕੁਤਬੁਦੀਨ ਦਾ ਖ਼ਿਤਾਬ ਪਾਇਆ। ਇਸ ਨੂੰ ਜੰਮੂ ਦੀ ਫ਼ੌਜਦਾਰੀ ਵੀ ਦਿੱਤੀ ਗਈ। ਇਹ ਲੋਹਗੜ੍ਹ ਦੀ ਲੜਾਈ ਵਿੱਚ ਖ਼ਾਲਸਾ ਦਲ ਦੇ ਵਿਰੁੱਧ ਲੜਿਆ ਸੀ। ਇਤਿਹਾਸ ਵਿੱਚ ਇਸ ਦਾ ਨਾਮ ਕੁਤਬੁਦੀਨ ਖ਼ਾਨ ਖ਼ੇਸ਼ਗੀ ਵੀ ਆਉਂਦਾ ਹੈ। ਇਸ ਦੀ ਮੌਤ ਖ਼ਾਲਸਾ ਦਲ ਨਾਲ ਲੜਦਿਆਂ ਰਾਇਪੁਰ ਦੇ ਨਜ਼ਦੀਕ ੧੭੧੧ ਈ. ਦੇ ਆਰੰਭ ਵਿੱਚ ਹੋਈ ਦੱਸੀ ਦੀ ਹੈ। ਸਿੱਖ ਲਿਖਾਰੀਆਂ ਨੇ ਸੂਬਾ ਸਰਹਿੰਦ ਵਜ਼ੀਰ ਖ਼ਾਨ ਤੇ ਬਾਯਜੀਦ ਖ਼ਾਨ ਨੂੰ ਇੱਕੋ ਵਿਅਕਤੀ ਸਮਝਣ ਦੀ ਗ਼ਲਤੀ ਕੀਤੀ ਹੈ।

੩. **ਖਾਨ ਮਹਾਵਤ :** ਮਹਾਬਤ ਖ਼ਾਨ, ਬਾਦਸ਼ਾਹ ਬਹਾਦਰ ਸ਼ਾਹ ਦੇ ਵਜ਼ੀਰ ਖ਼ਾਨ-ਏ-ਖ਼ਾਨਾ ਮੁਨੀਮ ਖ਼ਾਨ ਦਾ ਪੁੱਤਰ, ਜੋ ੧੭ ਅਕਤੂਬਰ ੧੭੧੦ ਈ. ਨੂੰ ਤਰਾਵੜੀ ਦੇ ਨਜ਼ਦੀਕ ਅਮੀਨਗੜ੍ਹ ਦੇ ਸਥਾਨ ਉੱਤੇ ਖ਼ਾਲਸਾ ਦਲ ਤੋਂ ਹਾਰ ਖਾ ਕੇ ਪਿਛਾਂਹ ਪਰਤ ਗਿਆ ਸੀ।

੪. **ਫ਼ਰਜ਼ੁਲ ਖ਼ਾਨ :** ਇਸ ਨਾਮ ਦੇ ਕਿਸੇ ਮੁਗ਼ਲ ਅਧਿਕਾਰੀ ਦਾ ਪਤਾ ਨਹੀਂ ਚੱਲਦਾ। ਸ਼ਾਇਦ ਲੇਖਕ ਦਾ ਭਾਵ ਫ਼ੀਰੋਜ਼ ਖ਼ਾਨ ਮੇਵਾਤੀ ਤੋਂ ਹੈ ਜੋ ਮਹਾਬਤ ਖ਼ਾਨ ਦੀ ਅਮੀਨ ਗੜ੍ਹ ਵਿੱਚ ਹੋਈ ਹਾਰ ਤੋਂ ਬਾਅਦ ਮੁਗ਼ਲ ਸੈਨਾ ਇਕੱਠੀ ਕਰਕੇ ਖ਼ਾਲਸਾ ਦਲ ਨਾਲ ਫਿਰ ਅਮੀਨਗੜ੍ਹ ਦੇ ਸਥਾਨ ਉੱਤੇ ੩੦ ਅਕਤੂਬਰ ੧੭੧੦ ਈ. ਨੂੰ ਖ਼ਾਲਸਾ ਦਲ ਨਾਲ ਲੜਿਆ ਸੀ। ਇਸ ਦੇ ਇਵਜ਼ ਵਿੱਚ ਇਸ ਨੂੰ ਸਰਹਿੰਦ ਦੀ ਫ਼ੌਜਦਾਰੀ ਵੀ ਦਿੱਤੀ ਗਈ ਸੀ।

## ੫੪. (ਫ਼ਰੁੱਖ਼ਸੀਯਰ ਦਾ ਰਾਜ)

ਦੋਹਰਾ : ਮੁਯੋ ਬਹਾਦਰ ਸ਼ਾਹਿ ਸੈ ਸਤਰੇ ਚੌਰਾਸੀਏ ਸਾਲ°। *ਇਹ ਤਾਰੀਖ਼ (੧੭੮੪ ਬਿ.) ਸਹੀ ਨਹੀਂ*
[1]ਫਰਕਸੇਰ° ਉਸ ਪੋਤਰੋ ਤਿਸਕੋ ਸੁਨੋ ਹਵਾਲ।੧। *ਫ਼ਰੁੱਖ਼ਸੀਯਰ*

ਚੌਪਈ : ਫ਼ਰੁਖ਼ਸੀਯਰ ਜਬ ਤਖਤੇ ਬਹਯੋ। ਚੁਗਲਨ° ਆਨ ਉਸੈ ਯੌਂ ਕਹਯੋ। *ਚੁਗਲ ਖ਼ੋਰਾਂ ਨੇ*
ਗੁਰੂ ਬੰਦੈ ਕਰ ਰਖੀ ਖੁਆਰੀ। ਔਰ ਪਤਿਸ਼ਾਹੀ ਸੁਖ ਹੈ ਸਾਰੀ।੨।
ਬਾਈ ਸੂਬਨ ਤੇ ਟਕੇ ਚਲਿ ਆਵੈਂ। ਹੁਕਮ ਸ਼ਾਹਿ ਨਹਿ ਕੋ ਪਲਟਾਵੈ°। *ਅਵੱਗਿਆ ਕਰਨੀ*
ਉਸਕੋ ਚੜ੍ਹ ਤੂੰ ਦੇਹ ਤਿਦਾਰਕ°। ਰਹਯੋ ਦਾਦੇ ਤੈਥੋਂ ਕੰਮ ਸਾਰਕ°।੩। *ਰੋਕ / ਪੂਰਾ ਨਹੀਂ ਹੋਇਆ*

ਦੋਹਰਾ : ਫ਼ਰੁਖ਼ਸੀਯਰ ਉਨ ਆਖਿਆ ਹਮ ਦਾਦਾ ਗਯੋ ਸਮਝਾਇ।
ਗੁਰ ਨਾਨਕ ਕੋ ਘਰ ਜੋਊ ਤਿਨ ਸੋਂ ਤੂੰ ਨ ਬਿਗਰਾਇ°।੪। *ਵਿਗਾੜਨਾ*

ਚੌਪਈ : ਨੌਰੰਗ° ਪੜਦਾਦੇ ਜਬੈ ਰਿਸਾਯੋ°। ਸਤਿਗੁਰ ਊਪਰ ਦਾਦੋ ਚੜ੍ਹਾਯੋ। *ਔਰੰਗਜ਼ੇਬ / ਰੁੱਸਿਆ*
ਹਮ ਦਾਦੇ° ਨਹਿੰ ਕਰਯੋ ਬਿਗਾਰ°। ਘਲ ਅਹਦੀਅਨ° ਕੰਮ ਦਏ ਸਵਾਰ°।੫।
*ਵਿਗਾੜ / ਸ਼ਾਹੀ ਏਲਚੀ / ਠੀਕ*
ਉਸ ਦਿਨ ਥੀ ਗੁਰ ਬਾਤਹ° ਕਹੀ। ਹਮ ਤੁਮ ਕਉ ਅਬ ਸ਼ਾਹੀ ਦਈ। *ਗੱਲਾਂ ਕਹੀਆਂ ਸਨ*
ਸੋ ਸਤਿਗੁਰ ਸੰਗ ਹੌਂ ਕਰ ਦਈ। ਬਿਨ ਉਨ ਹਮ ਕਬ ਸਕਤੇ ਲਈ।੬।
ਆਜ਼ਮ ਸ਼ਾਹਿ[2] ਥੋ ਹਮ ਤੇ ਭਾਰੀ°। ਉਸੈ ਮਗਰ ਥੀ ਬਹੁ ਫੌਜ ਸਾਰੀ। *ਸ਼ਕਤੀਸ਼ਾਲੀ*
ਸੋ ਕਬ ਹੁਤੋ ਥੋ ਹਮ ਤੇ ਮਾਰੀ। ਉਸ ਘਰ ਕਿਮ ਅਬ ਕਰੈਂ ਖੁਆਰੀ।੭।
ਯੌਂ ਕਹਿ ਬਾਤ ਦਈ ਉਸ ਮੋੜ। ਨਹਿੰ ਗੁਰ ਘਰ ਸਿਉਂ ਕਰੀ ਅਜੋੜ।
ਯੌਂ ਕਰਕੇ ਕਈ ਦਿਨੈ ਬਿਤਏ°। ਫੇਰ ਚੁਗਲ ਆਇ ਕਹਤੇ ਪਏ°।੮। *ਬੀਤੇ / ਕਹਿਣ ਲੱਗੇ*

## ੫੫. ਔਰ ਪ੍ਰਸੰਗ ਲਿਖਯਤੇ
### (ਚੁਗ਼ਲਾਂ ਨੇ ਚੁਗ਼ਲੀ ਲਾਈ)

ਦੋਹਰਾ : ਤੌ ਚੁਗਲਨ ਫਿਰ ਆ ਕਹੀ ਹਮ ਬੰਦੈ ਬਹੁ ਦੁਖ ਦੀਨ°। *ਦਿੱਤੇ ਹਨ*
ਦੀਨ ਉਠਾਇਓ ਸੋ ਚਹੈ° ਸਾਰੀ ਹਿੰਦ ਜ਼ਮੀਨ।੧। *ਇਸਲਾਮ ਦਾ ਖ਼ਾਤਮਾ*

ਚੌਪਈ : ਸੋ ਅਬ ਖਬਰ ਬੰਦੇ ਕੀ ਆਈ। ਬੰਦਾ ਲੀਨੋ ਕੁਲੂ° ਫੜਾਈ। *ਕੁੱਲੂ ਵਿਖੇ ਫੜਿਆ ਹੈ*
ਅਬ ਕਿਛ ਤੁਮ ਕੋ ਲਗੈ ਨ ਦੋਸ਼। ਖਾਲੀ ਮੁਲਕ ਪਰਯੋ ਨਿਰਜੋਸ਼°।੨। *ਬਿਨਾਂ ਜੋਸ਼*

---

੧. ਬਾਦਸ਼ਾਹ ਬਹਾਦਰ ਸ਼ਾਹ ਦੇ ਚਾਰ ਪੁੱਤਰ—ਅਜ਼ੀਮ ਸ਼ਾਹ, ਜਹਾਨ ਸ਼ਾਹ, ਰਫ਼ੀ-ਉਲ-ਸ਼ਾਨ ਤੇ ਜਹਾਂਦਾਰ ਸ਼ਾਹ ਸਨ। ਇਨ੍ਹਾਂ ਵਿੱਚੋਂ ਪਹਿਲੇ ਤਿੰਨ ਉਤਰਾਧਿਕਾਰ ਦੇ ਜੰਗ ਵਿੱਚ ਮਾਰੇ ਗਏ ਸਨ। ਜਹਾਂਦਾਰ ਸ਼ਾਹ ਮਾਰਚ ੨੯, ੧੭੧੨ ਈ. ਨੂੰ ਤਖ਼ਤ ਉਪਰ ਬੈਠਾ। ਇਸ ਨੂੰ ਗੱਦੀਓਂ ਲਾਹ ਕੇ ੧੦ ਜਨਵਰੀ ੧੭੧੩ ਈ. ਨੂੰ ਫ਼ਰੁੱਖ਼ਸੀਯਰ ਦਿੱਲੀ ਦਾ ਬਾਦਸ਼ਾਹ ਬਣਿਆ ਸੀ। ਫ਼ਰੁੱਖ਼ਸੀਯਰ ਬਾਦਸ਼ਾਹ ਬਹਾਦਰ ਸ਼ਾਹ ਦਾ ਪੋਤਰਾ ਤੇ ਅਜ਼ੀਮ ਸ਼ਾਹ ਦਾ ਪੁੱਤਰ ਸੀ। ਇਸ ਨੂੰ ੨੮ ਫ਼ਰਵਰੀ ੧੭੧੯ ਨੂੰ ਗੱਦੀਓਂ ਲਾਹਿਆ ਗਿਆ ਸੀ।

੨. **ਆਜ਼ਮ ਸ਼ਾਹ :** ਔਰੰਗਜ਼ੇਬ ਦੇ ਪੰਜ ਪੁੱਤਰਾਂ ਵਿੱਚੋਂ ਤੀਜਾ ਪੁੱਤਰ ਜੋ ਜੁਲਾਈ ੯, ੧੬੫੩ ਈ. ਨੂੰ ਪੈਦਾ ਹੋਇਆ। ਔਰੰਗਜ਼ੇਬ ਦੀ ਮੌਤ ਸਮੇਂ ਮੁਹੰਮਦ ਆਜ਼ਮ ਸ਼ਾਹ ਦੱਖਣ ਵਿੱਚ ਮਾਲਵੇ ਦਾ ਗਵਰਨਰ ਸੀ। ਉਤਰਾਧਿਕਾਰ ਦੇ ਜੰਗ ਵਿੱਚ ਇਹ ਆਪਣੇ ਭਾਈ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਤੋਂ ਜੂਨ ੧੮, ੧੭੦੭ ਈ. ਵਿੱਚ ਜਾਜੂ ਦੇ ਸਥਾਨ ਉਪਰ ਹਾਰ ਗਿਆ ਸੀ। ਸਿੱਖ ਇਤਿਹਾਸ ਵਿੱਚ ਇਸ ਦਾ ਨਾਮ ਤਾਰਾ ਆਜ਼ਮ ਵੀ ਲਿਖਿਆ ਮਿਲਦਾ ਹੈ।

## ੫੬. ਪ੍ਰਸੰਗ ਜਾਲੀ ਦੀਨ ਖਪਨੇ ਕਾ[1]

ਦੋਹਰਾ : ਕੁੱਲੂ ਫੜਯੋ ਬੰਦਾ ਸੁਨਯੋ ਤੌ ਭਯੋ ਸ਼ਾਹਿ ਉਤਸਾਹਿ।
ਤੌਰੀ ਫੌਜ ਮੁਲਕ ਲੈਨ ਕੋ ਲੱਗੋ ਚੁਗ਼ਲਨ ਸਲਾਹਿ।੧।

ਚੌਪਈ : ਬਾਤ ਜਗਤ ਥੀ ਯੌਂ ਉਡ ਗਈ। ਕਰਾਮਾਤ ਦੂਰ ਬੰਦਿਯੋਂ ਭਈ।
ਬਹੁਤ ਸਿੱਧ ਥੇ ਪਰਬਤ ਮਾਂਹਿਂ। ਉਨ ਨੇ ਸਿੱਧੀ ਛੋਡੀ ਨਾਂਹਿਂ।੨।
ਔਰ ਤ੍ਰਿਯਾ° ਬੰਦੇ ਕਈ ਚਾਰ। ਇਸ ਕਰ ਜਤੋਂ° ਬੰਦਾ ਗਯੋ ਹਾਰ। *ਔਰਤਾਂ / ਜਤ ਸਤ*
ਬੀਰ ਹੁਤੇ ਥੇ ਸੋ ਨਠ ਗਏ। ਬੰਦਾ ਕੈਦ ਸੁ ਯਾਂਤੇ ਪਏ°।੩। *ਏਸ ਕਰਕੇ*
ਦੂਰ ਭਯੋ ਯੌਂ ਬੰਦੇ ਖ਼ੌਫ਼। ਭਯੋ ਸਿੱਖਨ ਕੋ ਯਹ ਅਫਸੋਸ।
ਯੌਂ ਚਲ ਬਾਤ ਸ਼ਾਹਿ ਕੌ ਅਈ। ਫੌਜਦਾਰਨ ਸ਼ਾਹ ਆਗਯਾ ਦਈ।੪।
ਸ਼ੰਮਸ° ਬਜੀਦਾ° ਜਾਲੀਦੀਨ[2]। ਹੁਤੇ ਕਸੂਰੀ ਪਠਾਨ ਸੁ ਤੀਨ°। *ਸ਼ਮਸ ਖਾਂ / ਬਾਯਜ਼ੀਦ ਖਾਂ / ਤਿੰਨ*
ਕਰੀ ਫੁਜਦਾਰਨ ਤਿੰਨਨ ਧਾਈ°। ਸਿੰਘਨ ਸੋਂ ਜਾ ਕਰੀ ਲੜਾਈ।੫। *ਤਿੰਨਾਂ ਨੇ ਚੜ੍ਹਾਈ ਕੀਤੀ*

ਦੋਹਰਾ : ਲੋਹਗੜ੍ਹੀ ਬਾਜ ਸਿੰਘ ਅੜਾ° ਤਹਿਂ ਪੜਾ ਸ਼ੰਮਸ ਖਾਂ ਧਾਇ। *ਡਟਿਆ*
ਤਿਨ ਮੈਂ ਯਾਕੀ ਲਗ ਰਹਾ ਨਿਤ ਪ੍ਰਤਿ° ਯੁੱਧ ਮਚਾਇ।੬। *ਰੋਜ਼ਾਨਾ*



ਚੌਪਈ : ਬਜੀਦਾ° ਪੜਯੋ ਪਠਾਣਕੋਟ ਲਾਗ। ਜਾਲੀਦੀਨ ਪਰਯੋ ਹਿਠਲੁ ਬਾਗ°। *ਬਾਯਜ਼ੀਦ ਖਾਂ / ਪਹਾੜ ਹੇਠਲਾ*
ਹੁਤੀ ਤੀਨਨ ਕੀ ਇਕ ਸਲਾਹਿ। ਮੁਲਕ ਲੁਟਯੋ ਔ ਲਿਓ ਉਗਰਾਹਿ।੭।
ਰਹਿਤ ਜਹਾਂ ਥੇ ਥੋੜੇ ਸਿੱਖ। ਨਿਕਲ ਗਏ ਵੈ ਬਹੁ ਫੌਜ ਪਿੱਖ°। *ਦੇਖ ਕੇ*
ਸਿੰਘਨ ਭੀ ਸੁਨਿਓ ਥੋ ਫੜਯਾ°। ਇਮ ਕਰ ਔਰ ਕੋਊ ਨਹਿਂ ਅੜਯਾ°।੮। *ਬੰਦੇ ਦੀ ਗ੍ਰਿਫਤਾਰੀ / ਡਟਿਆ*
ਬਾਜ ਸਿੰਘ ਦਿਲ ਇਤਨੀ ਆਈ। ਮੈਂ ਨੱਠ ਜਾਊਂ ਤੌ ਗੀਦੀ ਸਦਾਈ°। *ਗਿੱਦੜ, ਡਰਪੋਕ ਕਹਿਣਗੇ*
ਜਾਇ ਬੰਦੇ ਕਯਾ ਮੁੱਖ ਦਿਖਾਊਂ। ਸਭਾ ਸੂਰਨਾ° ਕਬ ਬੈਠਨ ਪਾਊਂ।੯। *ਸੂਰਮਿਆਂ ਦੀ ਸਭਾ*
ਸਿੰਘ ਬਾਜ ਔ ਖਾਂ ਸ਼ੰਮਸੋਊ°। ਏ ਫਸ ਗਏ ਸੁ ਇਕ ਥਾਂ ਦੋਊ। *ਸ਼ਮਸ ਖ਼ਾਨ*
ਜਾਲੀ ਦੀਨ ਬਹੁ ਖ਼ੁਸ਼ੀਆ ਕਰੇ। ਲੁਟੇ ਕੁਟੇ ਮੁਲਕ ਦ੍ਵਾਬੋ ਉਘਰੇ°।੧੦। *ਉਗਰਾਹੀ*

ਦੋਹਰਾ : ਭਯੋ ਗੁਮਰਾਹਿ ਬਹੁ ਫੌਜ ਸੋਂ ਕਹਿ ਸਿੰਘ ਅਬ ਨਦਰੀ° ਪਾਇ। *ਨਜ਼ਰ*
ਮਾਰੋਂ ਸਸੇ° ਸ਼ਿਕਾਰੀ ਜਿਮ ਤੌ ਸ਼ੀਰਣੀ ਬੰਡੇ ਖੁਦਾਇ°।੧੧। *ਸਹਾ / ਰੱਬ ਦੇ ਨਾਮ ਦੀ ਮਠਿਆਈ*

ਚੌਪਈ : ਫੌਜ ਚੁਫੇਰੇ ਦਈ ਖਿੰਡਾਇ। ਲਾਲਚ ਪੈਸੇ ਲਗਿਓ ਵਾਇ।
ਬੇਗ਼ਮ° ਹੁਇ ਆਪ ਬਹਿ ਰਹਿ ਡੇਰੇ। ਕਹੈ ਸਿੰਘ ਸਭ ਸ਼ੰਮਸ ਖਾਂ ਘੇਰੇ।੧੨। *ਬੇ-ਫ਼ਿਕਰ*
ਬਾਜ ਸਿੰਘ ਨੇ ਸਭ ਸੁਨ ਪਾਈ। ਸੋ ਚਾਹਤ ਉਸ ਪਰ ਕਰੋਂ ਧਾਈ।
ਬਾਜ ਸਿੰਘ ਜਬ ਉੱਦਮ ਕਰਾ। ਲੋਹਿਗੜ੍ਹੀ ਛੱਡ ਉਸ ਵਲ ਤੁਰਾ।੧੩।

---

੧. ਛਪੇ ਸੰਸਕਰਣ ਵਿੱਚ ਇਸ ਸਾਖੀ ਦੇ ਸਿਰਲੇਖ ਵਿੱਚ 'ਖਪਨੇ' ਦੀ ਬਜਾਇ 'ਪਖਨੇ' ਲਿਖਿਆ ਗਿਆ ਹੈ, ਜੋ ਕਿ ਗ਼ਲਤ ਹੈ।

੨. **ਜਾਲੀਦੀਨ** : ਇਸ ਨਾਮ ਦਾ ਕੋਈ ਮੁਗ਼ਲ ਸੈਨਾਪਤੀ ਇਤਿਹਾਸ ਵਿੱਚ ਨਹੀਂ ਮਿਲਦਾ। ਸ਼ਾਇਦ ਇਹ ਜੈਨ-ਉ-ਦੀਨ ਅਹਿਮਦ ਖ਼ਾਨ ਹੈ ਜੋ ਬਾਦਸ਼ਾਹ ਜਹਾਂਦਾਰ ਸ਼ਾਹ ਦੇ ਸਮੇਂ ਸਰਹਿੰਦ ਦੇ ਚਕਲੇ ਦਾ ਫੌਜਦਾਰ ਸੀ ਤੇ ਇਹ ਫ਼ਰਵਰੀ ੧੭੧੩ ਈ. ਵਿੱਚ ਲੋਹਗੜ੍ਹ ਨੂੰ ਘੇਰਨ ਵਾਲੀ ਮੁਗ਼ਲ ਸੈਨਾ ਦੇ ਵਿੱਚ ਸ਼ਾਮਿਲ ਸੀ।

 

ਤਊ ਰਾਤ ਕੋ ਕੀਨੀ ਧਾਈ। ਸਿਖਰ ਦੁਪਹਿਰੇ ਪਹੁੰਚਯੋ ਜਾਈ।
ਅਚਾਣਚੱਕ ਤਿਸ ਪਰ ਜਾ ਪੜਾ। ਮਾਰ ਲਯੋ ਵਹਿ ਡੇਰੇ ਖੜਾ।੧੪।

ਦੋਹਰਾ : ਬਾਜ ਸਿੰਘ ਪਯੋ ਬਾਜ ਜਿਉਂ ਲਯੋ ਜਾਲੀ° ਬਟੇਰੇ ਦੱਬ। *ਜਾਲੀ ਚੀਨ*
ਸਿੰਘਨ ਮਾਰਤ ਸੋ ਮੁਯੋ ਦੇਖੋ ਰੱਬ ਸਬੱਬ।੧੫।

## ੫੭. ਪ੍ਰਸੰਗ ਸ਼ੰਮਸ ਖਾਨ ਔਰ ਬਜੀਦ ਖਾਨ ਬਧਨੇ ਕੋ

ਚੌਪਈ : ਜਿਨ ਜਹਿਂ ਸੁਨਾ° ਜਾਲੀਦੀਨ ਮਾਰਾ। ਸੋ ਨੱਠ ਚੱਲਯੋ ਨ ਆਪ ਸੰਭਾਰਾ। *ਜਿਸ ਨੇ*
ਭੂਪ° ਬਿਨਾ ਕੋ ਕਰੇ ਲਰਾਈ°। ਇਕ ਮਰ ਸਬਹਨ° ਨੱਠਨ ਤਕਾਈ।੧। *ਰਾਜਾ / ਲੜਾਈ / ਸਭਨਾਂ*
ਕਹਿਂ ਅਸਮਾਨੋਂ ਕਯਾ ਬਿਜ° ਪਰੀ। ਆਨ ਮਾਰੇ ਸਭ ਬਿਚ ਇਕ ਘਰੀ°। *ਬਿਜਲੀ / ਘੜੀ*
ਸਿੰਘ ਪੰਜ ਸੈਂ° ਥਾ ਉਸ ਸਾਥ। ਕਹਾਂ ਲਗੇ ਤੇ ਮਾਰੇ ਹਾਥ।੨। *ਪੰਜ ਸੌ*
ਮੁਲਕ ਚੌਫੇਰਯੋਂ ਲੁੱਟਨ ਪੜਾ। ਤੁਰਕਨ ਲੁਟ ਕਰ ਸੋ ਰੱਜ ਖੜਾ।
ਤੁਰਕਨ ਸੰਗ ਥੇ ਕਈ ਲੁਟੇਰੇ। ਅਏ ਜੁ ਲੁੱਟਨ ਘਰੋਂ ਘਨੇਰੇ।੩।
ਸ਼ੰਮਸ ਖ਼ਾਨ ਥੋ ਮਗਰੇ ਜਾਤ। ਆਨ ਪਰੀ ਤਿਸ ਕੰਨ ਯਹਿ ਬਾਤ।
ਕਹਯੋ ਉਸੈ ਥੋ ਵਕੂਫ਼° ਕੁਛ ਨਾਹਿਂ। ਪਾਸੋਂ ਸਭ ਫੌਜ ਦਈ ਚੜ੍ਹਾਇ।੪। *ਵਾਕਫ਼ੀ, ਜਾਣਕਾਰੀ*



ਦੋਹਰਾ : ਦੇਖੋ ਹਮ ਉਸ ਮਾਰਿ ਹੈਂ ਜੁ ਹਮ ਤੇ ਨਠ ਗਯੋ ਹਾਰ।
ਤਬ ਲੌਕਨ ਉਸ ਕੋ ਕਹਾ ਲਿਖ ਚਾਚੇ° ਕਰ ਖਬ੍ਰਦਾਰ।੫। *ਬਾਯਜੀਦ ਖ਼ਾਨ ਨੂੰ*

ਚੌਪਈ : ਮਤ ਇਮ ਉਸਕੋ ਲੇਵੈ ਮਾਰ। ਚਲੋ ਰਲੋ ਤੁਮ ਉਸਕੇ ਨਾਰ°। *ਨਾਲ*
ਤਬ ਤਿਸਕੋ ਬਹੁ ਚਿੰਤਾ ਪਰੀ। ਘਲ ਹਲਕਾਰੇ ਚੌਕਸੀ ਕਰੀ।੬।
ਹਮ ਤੁਮ ਰਲਕੈ ਕਰੈਂ ਲਰਾਈ। ਹਮ ਬਿਨ ਅਗੇ ਤੂੰ ਪੈਰ ਨ ਪਾਈ।
ਐਸੋ ਖੌਫ਼ ਬਾਜ ਸਿੰਘ ਕਾ ਪੜਾ। ਸਭ ਤੁਰਕਨ ਕੋ ਕਾਂਬਾ ਚੜ੍ਹਾ।੭।
ਤਬ ਵੈ ਦੋਨੋਂ ਇੱਕ ਠਾਂ° ਹੋਏ। ਚਾਚੇ ਭਤੀਜੇ ਤੌ ਕੁਛ ਸੋਏ। *ਇਕ ਥਾਂ*
ਡਰਤ ਸਿੰਘਨ ਤੇ ਤੇ ਰਹਿਂ ਖੜੇ। ਮਤ ਕਿਤ ਆਇ ਹਮੈਂ ਪਰ ਪੜੇ।੮।
ਆਗੈ ਸੁਣੋਂ ਬੰਦੇ ਕੀ ਬਾਤ। ਦੁਇ° ਫੁਜਦਾਰ ਕੀਏ ਜਿਮ° ਘਾਤ। *ਦੋ / ਜਿਵੇਂ*
ਜਬ ਸਿੰਘਨ ਪਰ ਪਰੀ ਥੀ ਭੀਰ। ਬੰਦੈ ਕੀਨੀ ਯੌਂ ਤਦਬੀਰ।੯।
ਬੀਰਨ ਕਹਯੋ ਹਮ ਲੈ ਚਲ ਮੰਢੀ। ਨੀਹਲ° ਚਲ ਖੜਕਾਵੈਂ ਚੰਡੀ। *ਰੌਲੀ, ਕਰਾਈ*
ਤਬ ਬੀਰਨ ਨੇ ਸੋਊ ਕਰਿਓ। ਲੋਹ ਪਿੰਜਰੋ ਲੇ ਮੰਢੀ ਧਰਿਓ।੧੦।
ਨਿਕਸ ਸ਼ਿਤਾਬੀ° ਨੀਹਲ ਕੋ ਦੌੜਾ। ਪਾਸ ਉਸੈ ਥੋ ਤਬ ਦਲ ਥੋੜਾ। *ਛੇਤੀ, ਜਲਦੀ*
ਨਹੀਂ ਰਖਤ ਥੋ ਦਲ ਪਰਵਾਹਿ। ਦੌੜ ਪੜਾ ਸੋ ਨੀਹਲ ਰਾਹਿ।੧੧।
ਇਹ ਜਬ ਬਾਤ ਸਿੰਘਨ ਸੁਨ ਪਾਈ। ਸਿੰਘਨ ਕੇ ਦਿਲ ਭਈ ਵਧਾਈ।
ਲੁਕੇ ਛਿਪੇ ਤੇ ਸਭ ਆ ਮਿਲੇ। ਭਯੋ ਹੁਲਾਸ° ਸਿਖਨ ਬਹੁ ਦਿਲੇ।੧੨। *ਖ਼ੁਸ਼ੀ, ਹੌਸਲਾ*

ਦੋਹਰਾ : ਤੁਰਕਨ ਸੁਨ ਚਿੰਤਾ ਪਰੀ ਜਨੁ ਉਨ ਪਰ ਗਈ ਮੌਤ°। *ਜਿਵੇਂ ਮੌਤ ਪੈ ਗਈ*
ਉਨ ਮਨ ਮਰਨੋਂ ਦ੍ਰਿਢ° ਕੀਓ ਛੁਟ ਖਾਣ ਪੀਣ ਗਈ ਸੌਤ°।੧੩। *ਦ੍ਰਿੜ੍ਹ / ਸਾਇਤ, ਵੇਲਾ*

ਚੌਪਈ : ਤੌਂ ਬੰਦਾ ਦਲ ਆਪਣੇ ਬੜਾ। ਦਲ ਬਾਗੀਚੇ ਜਨ ਜਲ ਪੜਾ°। *ਜਿਵੇਂ ਸੁੱਕੇ ਬਾਗ਼ ਨੂੰ ਪਾਣੀ*
ਜਨਕ ਮੀਂਹ ਬਹੁ ਮਧਿ ਜੇਠ° ਪੜਾ। ਸੁਕਤ° ਬਾਗ਼ ਭਯੋ ਜਨ ਹਰਾ।੧੪। *ਜੇਠ ਮਹੀਨੇ / ਸੁੱਕਿਆ ਹੋਇਆ*
ਮਧ ਪੰਥ ਸਿੰਘ ਘਣਿ ਭਈ ਜੈ ਕਾਰ। ਜਨੁ ਡੱਡੂ ਬੋਲੈਂ ਕਈ ਹਜ਼ਾਰ।
ਅੱਕ ਜੁਆਹਿਂ ਸਮ° ਤੁਰਕ ਹੋਇ। ਸਾਬਤ ਦਿੱਸੈ ਐ ਬਲ ਗਯੋ ਖੋਇ।੧੫। *ਅੱਕ ਤੇ ਘਾਹ ਬੂਟ ਵਾਂਗ*
ਤਬ ਬੰਦੇ ਚੜ੍ਹ ਦੁਆਬੇ ਵੜਾ। ਬਡੀ ਜਗਾ ਮਾਰ ਤੁਰਕਨ ਧਰਾ।
ਮਗਰੋ ਤੁਰਕ ਉਸੈ ਕੋ ਟੋਲੈਂ°। ਢੁਕੈਂ ਨ ਨੇੜੈ ਦੂਰੋਂ ਰੌਲੈਂ°।੧੬। *ਲੱਭਣ / ਰੌਲਾ*
ਜੋ ਕਿਤ ਫੌਜ ਬੰਦੇ ਵਲ ਆਵੈ। ਕਰ ਝਟ ਉਨ ਸਿੰਘ ਮਾਰ ਲੈ ਜਾਵੈ।
ਅਗੀ ਪੀਛੈ ਪਰੈਂ ਬਿੱਜ ਸਮਾਨ°। ਇਮ ਕਰ ਕੀਨੇ ਤੁਰਕ ਹਿਰਾਨ°।੧੭। *ਬਿਜਲੀ ਦੀ ਤੇਜ਼ੀ / ਹੈਰਾਨ*

ਦੋਹਰਾ : ਡਰਤ ਨਿਜੈ ਪਤਿਸ਼ਾਹਿ ਤੇ ਤੁਰਕ ਗੈਲੋਂ° ਨਾਂਹ ਰਹਾਇਂ। *ਪਿੱਛਾ*
ਔ ਬੰਦੇ ਪਰ ਬਡ ਧਾਵਨੀ° ਕਰ ਭੀ ਸੋਊ ਨ ਪਾਇਂ।੧੮। *ਵੱਡਾ ਹਮਲਾ*

ਚੌਪਈ : ਸ਼ਮਸਦੀਨ ਕੀ ਹੋਣੀ° ਆਈ। ਹੁਤੀ ਉਸੈ ਕੀ ਪਿਛਲ ਸਗਾਈ°। *ਮੌਤ / ਮੰਗਣੀ*
ਨਿਕਾਹਿ ਬਹਾਨੇ° ਮੁੜਿਓ ਕਸੂਰ। ਸੁਨੀ ਬਾਤ ਯੋ ਬੰਦੇ ਹਜੂਰ।੧੯। *ਨਿਕਾਹ, ਵਿਆਹ ਖ਼ਾਤਰ*
ਬੰਦੈ ਕਹਯੋ ਵਹੁ ਜਾਨ ਨ ਪਾਵੈ। ਹੈ ਕੋ ਸੂਰ° ਜੋ ਮਾਰ ਲਿਆਵੈ। *ਸੂਰਮਾ, ਬਹਾਦਰ*
ਕਹਯੋ ਸਭਨ ਨੂੰ ਐਸੋ ਆਪ। ਔਰ ਘੱਲ ਜਿਸ ਦੇਹਿਂ ਪ੍ਰਤਾਪ।੨੦।
ਯੌਂ ਸੁਨਿ ਬੰਦੋ ਆਪ ਚੜ੍ਹਯੋ। ਚਾਲੀ ਅਸਵਾਰ° ਸਭੀ ਸੰਗ ਖੜਯੋ। *ਚਾਲ੍ਹੀ ਘੋੜ ਸਵਾਰ ਸਿੰਘ*
ਦੌੜ ਬੰਦੈ ਨੇ ਧਾਵੋਂ° ਕੀਯੋ। ਆਗੈ ਕਸੂਰੈ ਰਾਹ ਰੁਕੈਯੋ।੨੧। *ਹਮਲਾ*
ਉਸ ਕੈਂ° ਦਿਲ ਗ਼ਮ ਹੁਤੋ ਨ ਕੋਈ। ਚਲਯੋ ਹਾਥੀ ਚੜ੍ਹ ਘਰ ਕੋ ਸੋਈ।
ਸੋ ਬੰਦੇ ਦੂਰੋਂ ਲਖ ਲਯੋ°। ਵਾਂਗ ਬਿਜਲ ਜਟ° ਕਰ ਡਿਹ ਪਯੋ।੨੨। *ਵੇਖ ਲਿਆ / ਝਟਪਟ*
ਕਿਨ ਜਾਨਯੋ ਕਿਨ ਜਾਨਯੋਂ ਨਾਂਹਿ। ਦਯੋ ਤੀਰ ਸੌਂ ਉਪਰੋਂ ਫਟਿ° ਵਾਹਿ। *ਜ਼ਖ਼ਮੀ, ਫੱਟੜ*
ਫਿਰ ਨੇਜਾ ਚੁਕ ਬੰਦੈ ਲਗਾਯਾ। ਕਰ ਜ਼ਖ਼ਮੀ ਹੇਠ ਹਾਥੀਓਂ ਗਿਰਾਯਾ।੨੩।
ਸੀਸ ਕਾਟ ਲਯੋ ਬੰਦੈ ਚੁਕਾਇ। ਮੁੜ ਵੜਯੋ ਤਊ ਝਬ ਦਲ ਆਇ।
ਇਸ ਬਿਧ ਲੀਨੋ ਸ਼ਮਸੂ° ਮਾਰ। ਅੱਗੈ ਸੁਨੋ ਬਜੀਦੈ ਹਵਾਰ°।੨੪। *ਸ਼ਮਸ ਖ਼ਾਨ / ਬਾਅਜ਼ੀਦ ਖ਼ਾਂ ਦਾ ਹਾਲ*

ਦੋਹਰਾ : ਹੁਤੋ ਬਜੀਦੋ ਜਹਿਂ ਪੜੋ° ਬੰਦੋ ਉਦਾਲੋ° ਜਾਇ। *ਡੇਰਾ ਕੀਤਾ / ਘੇਰ ਲਿਆ*
ਫੌਜ ਛੋਡ ਭਜ ਉਸ ਗਈ ਕਹਿ ਨਿਹਕਲੰਕ° ਭਯੋ ਆਇ।੨੫। *ਕਲਕੀ ਅਵਤਾਰ*

ਚੌਪਈ : ਉਸ ਕੋ ਨੱਠਨੋ ਔਖੋ ਭਯੋ। ਮਗਰ ਸ਼ਾਹਿ ਤੈ ਉਨ ਗ਼ਮ ਖਯੋ°। *ਫ਼ਿਕਰ ਖਾਂਦਾ*
ਲਰਤ ਭਿਰਤ° ਵਹੁ ਜ਼ਖ਼ਮੀ ਭਯੋ। ਘਰ ਕੋ ਜਾਤ ਵਹੁ ਭੀ ਮਰ ਗਯੋ।੨੬। *ਲੜ-ਭਿੜ*

ਦੋਹਰਾ : ਫੇਰ ਘੇਰ ਕੈ ਉਨੈ ਕੋ ਬੰਦੇ ਜੀ ਲਏ ਮਾਰ।
ਤੁਰਕ ਸਭੀ ਬੈਠੇ ਤਬੈ ਬੰਦੇ ਕੋਲੋਂ ਹਾਰ।੨੭।

## ੫੮.੧. ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੧

ਦੋਹਰਾ : ਤਿੰਨ ਫੁਜਦਾਰ ਮਾਰੇ ਜਬੈ ਪਰੀ ਬਡੀ ਤਬ ਧਾਂਕ।
ਕੋਊ ਤੁਰਕ ਬੀ ਨਹਿਂ ਸਕੇ ਬੰਦੈ ਸਨਮੁਖ° ਝਾਂਕ°।੧। — *ਸਾਹਮਣੇ / ਅੱਖ ਉੱਚੀ ਕਰਕੇ ਵੇਖਣਾ*

ਚੌਪਈ : ਤਬ ਦਿੱਲੀ ਮੈਂ ਕਹਿਬਤ° ਭਈ। ਆਵਤ ਬੰਦਾ ਦਿੱਲੀ ਤਈਂ°। — *ਕਹਾਵਤ, ਚਰਚਾ / ਦਿੱਲੀ ਤਕ*
ਲਹੌਰ ਕਹੈਂ ਵਹਿ ਆਵੈ ਲਹੌਰ। ਕਸ਼ਮੀਰ ਮੁਲਤਾਨ ਤਿਊਂ ਕੰਪੈ° ਪਿਸ਼ੌਰ।੨। — *ਕੰਬਦਾ*
ਤਬ ਸੱਦ ਪੁੱਛਯੋ ਬਜੀਰ ਸਲਾਹਿ। ਆਪ ਸੱਦਿਕੈ ਢਿਗ ਪਤਿਸ਼ਾਹਿ।
ਪਾਨਾ ਬੀਰਾ[1] ਧਰੀ ਸ਼ਮਸ਼ੇਰ। ਚਕੈ° ਬੰਦੇ ਪੈ ਹੈ ਕੋਈ ਸ਼ੇਰ।੩। — *ਚੁੱਕੇ*

ਦੋਹਰਾ : ਤੁਰਕ ਰਹੇ ਚੁੱਪ ਹ੍ਵੈ ਸਬੈ° ਉੱਤਰ ਕੋਊ ਨ ਦੇਇ। — *ਸਭ*
ਬੰਦੈ ਗੈਲ ਕੋ ਨਹਿਂ ਚੜੈ ਮਰਣੋਂ ਸਭ ਡਰੇਇ°।੪। — *ਡਰਦੇ ਸਨ*

ਚੌਪਈ : ਤਬ ਤੁਰਕਨ ਨੇ ਯੌ ਕਰੀ ਬਾਤ। ਹੈ ਸਤਿਗੁਰ ਕੋ ਯਹਿ ਉਤਪਾਤਿ°। — *ਉਤਪਨ, ਪੈਦਾ ਕੀਤਾ*
ਜਿਸੈ ਕਬੀਲੇ° ਹੈਂ ਤੁਮ ਪਾਸ। ਕਰਾਯੋ ਹੈ ਜਿਹ ਮੁਲਕੈ ਨਾਸ।੫। — *ਟੱਬਰ*
ਉਸ ਹੀ ਤੇ ਉਨ ਮਨ੍ਹੇਂ° ਕਰਾਵੋ। ਉਨ ਕੋ ਹੈ ਸਿੱਖ ਕਹਿ ਹਟਵਾਵੋ°। — *ਮਨ੍ਹਾ ਕਰਵਾਓ / ਹਟਵਾ ਦਿਓ*
ਜੇ ਮਾਤਾ[2] ਉਨੈ ਹਟਾਵੈ ਨਾਂਹੀ। ਕੈਦ ਕਰਾਵੋ ਹਮਰੇ ਪਾਹੀ°।੬। — *ਸਾਡੇ ਪਾਸ*
ਤਬੈ ਸ਼ਾਹਿ ਨੈ ਐਸੇ ਸੁਨੀ। ਨਹਿਂ ਯਹਿ ਆਛੀ ਤੁਮ ਜੋ ਗੁਨੀ°। — *ਗਿਣੀ, ਸੋਚੀ*
ਹੈ ਉਸ ਕੋ ਹਮ ਸਿਰੈ ਹਸਾਨ°। ਦਈ ਪਤਿਸ਼ਾਹੀ ਹਮਹਿ ਉਨ ਆਨਿ।੭। — *ਅਹਿਸਾਨ*
ਤਬ ਭਾਈ ਨੰਦ ਲਾਲ[3] ਬੁਲਾਯੋ। ਤੋਂ ਪਤਿਸ਼ਾਹੇ ਯੌ ਸਮਝਾਯੋ।
ਤੁਮ ਜਾਵੋ ਮਾਤਾ ਜੀ ਪਾਸ। ਹਾਥ ਜੋੜ ਯੌ ਕਰੋ ਅਰਦਾਸ।੮।
ਬੰਦੈ ਤੁਮਰੋ ਸਭ ਕੰਮ ਕੀਯੋ। ਸਾਹਿਬਜ਼ਾਦਨ ਬਦਲਾ ਲੀਯੋ।
ਪਰਬਤੀਅਨ ਕੋਂ ਦਈ ਸਜਾਇ। ਉਨ ਕੀਨੋ ਸੋਊ ਲੀਨੋ° ਪਾਇ।੯। — *ਕੀਤੇ ਦੀ ਸਜ਼ਾ*

---

੧. **ਪਾਨਾ ਬੀਰਾ** : ਮਧਕਾਲ ਵਿੱਚ ਕਿਸੇ ਔਖੀ ਮੁਹਿੰਮ ਦੀ ਚੁਣੌਤੀ ਜਾਂ ਵੰਗਾਰ ਨੂੰ ਸਵੀਕਾਰ ਕਰਨ ਲਈ ਦਰਬਾਰ ਵਿੱਚ ਪਾਨਾਂ ਦਾ ਬੀੜਾ ਤੇ ਤਲਵਾਰ ਰੱਖ ਦਿੱਤੇ ਜਾਂਦੇ ਸਨ। ਜਿਹੜਾ ਵੀ ਸੈਨਿਕ ਅਧਿਕਾਰੀ ਜਾਂ ਅਹਿਲਕਾਰ ਤਲਵਾਰ ਚੁੱਕ ਕੇ ਪਾਨਾਂ ਦਾ ਬੀੜਾ ਮੂੰਹ ਵਿੱਚ ਪਾ ਲੈਂਦਾ ਸੀ, ਤਾਂ ਸਮਝ ਲਿਆ ਜਾਂਦਾ ਸੀ ਕਿ ਉਸ ਨੇ ਚੁਣੌਤੀ ਨੂੰ ਸਵੀਕਾਰ ਕਰ ਲਿਆ ਹੈ। ਇਉਂ ਜੋ ਸ਼ਾਹੀ ਮੁਹਿੰਮ ਚੜ੍ਹਦੀ ਸੀ ਉਹ ਉਸ ਦਾ ਸਰਦਾਰ ਸੈਨਾਪਤੀ ਹੁੰਦਾ ਸੀ।

੨. **ਮਾਤਾ** : ਮਾਤਾ ਸੁੰਦਰੀ, ਗੁਰੂ ਗੋਬਿੰਦ ਸਿੰਘ ਜੀ ਦੀ ਪਤਨੀ, ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਮਾਤਾ ਜੀ ਦਿੱਲੀ ਆ ਰਹੇ ਸਨ। ਸਿੱਖ ਪੰਥ ਇਨ੍ਹਾਂ ਦਾ ਬੜਾ ਅਦਬ ਸਤਿਕਾਰ ਕਰਦਾ ਸੀ। ਭਾਈ ਮਨੀ ਸਿੰਘ ਨੂੰ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਗ੍ਰੰਥੀ, ਮਾਤਾ ਜੀ ਨੇ ਹੀ ਥਾਪਿਆ ਸੀ। ਮਾਤਾ ਜੀ ਦਾ ਦੇਹਾਂਤ ੧੭੪੭ ਈ. ਵਿੱਚ ਦਿੱਲੀ ਵਿੱਚ ਹੋਇਆ ਸੀ।

੩. **ਨੰਦ ਲਾਲ** : ਭਾਈ ਨੰਦ ਲਾਲ, ਛੱਜੂ ਮੱਲ ਮੁਲਤਾਨੀ ਦਾ ਪੁੱਤਰ ਜੋ ਅਰਬੀ ਫ਼ਾਰਸੀ ਦਾ ਬੜਾ ਵੱਡਾ ਵਿਦਵਾਨ ਸੀ। ੧੬੯੨ ਈ. ਵਿੱਚ ਅਨੰਦਪੁਰ ਆ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਬਣਿਆ। ਇਹ ਸਾਹਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਦਾ ਮੀਰ ਮੁਨਸ਼ੀ ਸੀ। ਬਹਾਦਰ ਸ਼ਾਹ ਦੀ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਸਮਝਿਆ ਜਾਂਦਾ ਹੈ ਕਿ ਭਾਈ ਨੰਦ ਲਾਲ ਦੀ ਮਾਰਫ਼ਤ ਹੋਈ ਸੀ। ਕੁੱਝ ਵਿਦਵਾਨਾਂ ਨੇ ਭਾਈ ਜੀ ਦਾ ਦੇਹਾਂਤ ੧੭੦੫ ਈ. ਵਿੱਚ ਹੋਣਾ ਦੱਸਿਆ ਹੈ। ਪਰ ਉਨ੍ਹਾਂ ਦੀਆਂ ਰਚਨਾਵਾਂ ਤੋਂ ਪਤਾ ਚੱਲਦਾ ਹੈ ਕਿ ਉਹ ਫ਼ਰੁੱਖ਼ਸੀਯਰ ਦੇ ਸਮੇਂ ਵੀ ਜੀਵਿਤ ਸਨ। ਲਗਭਗ ਏਸੇ ਤੱਥ ਦੀ ਪੁਸ਼ਟੀ ਭੰਗੂ ਜੀ ਨੇ ਏਥੇ ਕੀਤੀ ਹੈ।

ਅਬ ਹਮ ਪਾਸ ਉਸ ਲੇਹੁ ਬੁਲਾਇ। ਉਸ ਕੀ ਗੁਜਰ° ਉਸ ਦੇਵੈਂ ਲਾਇ। *ਗੁਜ਼ਾਰੇ ਲਈ ਜਾਗੀਰ*
ਨਾਲੇ ਆਵੈਂ ਪਰਬਤੀ° ਚੱਲ। ਉਨਕੀ ਤੁਮ ਸਯੋਂ° ਕਰਾਵੋਂ ਗੱਲ।੧੦। *ਪਹਾੜੀ ਰਾਜੇ / ਤੁਹਾਡੇ ਨਾਲ*
ਇਸ ਲਪੇਟ ਸੋਂ ਮਾਤੈ° ਕਹਯੋ। ਮਾਤਾ ਨੇ ਇਮ ਉੱਤਰ ਦਯੋ। *ਮਾਤਾ ਨੂੰ*
ਵਹਿ ਹਮਰੀ ਕਬ ਮਾਨੈ ਬਾਤ। ਬਹੁਤ ਫੌਜ ਵਹਿ ਰਖਤਾ ਜਾਤ।੧੧।

ਦੋਹਰਾ : ਵਹਿ ਸੱਦਯੋ ਕਬ ਆਇ ਹੈ ਜੋ ਪਤਿਸ਼ਾਹੀ ਚੋਰ।
ਬਿਨ ਪਕੜਯੋ ਕਬ ਆਇ ਹੈ ਫੌਜਨ ਕੇ ਬਿਨ ਜ਼ੋਰ।੧੨।

ਚੌਪਈ : ਤਬ ਨੰਦ ਲਾਲ ਸੁਨਤ ਯੌ ਭਾਖੀ°। ਮੰਨੈ ਨੇ ਮੰਨੈ ਤੁਮ ਬਨ ਹੈ ਆਖੀ। *ਕਹੀ*
ਮੰਨੈ ਨਾਹੀਂ ਜੋ ਤੁਮਰੀ ਬਾਤ। ਨਿਕਸ ਜਾਇ ਤਿਸ ਕੀ ਕਰਾਮਾਤ।੧੩।
ਜੌਂ ਨ ਲਿਖੋ ਤਉ ਸ਼ਾਹਿ ਰਿਸਾਵੈ°। ਵਹੁ ਜਾਨਹਿ ਇਨ ਸੱਦਯੋ ਆਵੈ। *ਬਾਦਸ਼ਾਹ ਗੁੱਸਾ ਕਰੇਗਾ*
ਤੁਮ ਲਿਖ ਭੇਜੋ ਅਪਨੀ ਓਰ°। ਮੰਨੇ ਨ ਮੰਨੈ ਵਹਿ ਅਪਨੈ ਜੋਰ।੧੪। *ਆਪਣੇ ਵਲੋਂ*
ਤੁਮ ਅਪਨੀ ਸੁਰਖਰੋਈ° ਕਰੋ। ਭਾਵੈਂ ਮੰਨੇ ਭਾਵੇਂ ਵਹੁ ਲਰੋ°। *ਸੁਰਖ਼ਰੂ ਹੋ ਜਾਵੋ / ਲੜੇ*
ਤੌ ਮਾਤਾ ਨੰਦ ਲਾਲਹ ਭਾਖੀ। ਲਿਖ ਭੇਜੋ ਹਮ ਨਾਂਵਹਿ° ਰਾਖੀ।੧੫। *ਸਾਡੇ ਨਾਮ ਹੇਠ*
ਮਾਤਾ ਕਹਯੋ ਅਬ ਤੂੰ ਲਿਖ ਦੇਹਿ। ਮੁਹਰ ਗੁਰੂ ਕੀ ਤੂੰ ਲਾ ਦੇਹਿ।
ਤਯੋਂ ਹੀ ਕੀਨ ਭਾਈ ਨੰਦ ਲਾਲ। ਜੋ ਪਤਿਸ਼ਾਹੀ ਹੁਤੇ ਸਵਾਲ°।੧੬। *ਪ੍ਰਸ਼ਨ, ਤਜਵੀਜ਼*



ਦੋਹਰਾ : [1]ਤੁਰਤ ਹੁਕਮ ਸ੍ਰੀ ਗੁਰੂ ਕਾ ਭੇਜਯੋ ਭਾਈ ਨੰਦ ਲਾਲ।
ਸਿੱਖ ਲੈਇ ਪਹੁੰਚਤ ਭਯੋ ਬੰਦੈ ਢਿਗ ਦਰਹਾਲ°।੧੭। *ਉਸੇ ਵੇਲੇ*
ਬੰਦੇ ਚਿੱਠਾ° ਸੁਨਿ ਕਹਯੋ ਕਿਆ ਤਿਰੀਆ ਕੀ ਬਾਤ°। *ਹੁਕਮ, ਮਤ / ਔਰਤ ਦੀ ਗੱਲ*
ਹਮ ਤੁਰਕਨ ਕੋ ਹੱਥ ਲੱਗੋਂ ਛਡੋਂ ਨ ਹਮਰੀ ਜਾਤ।੧੮।
ਜੋ ਉਤਰ ਬੰਦੈ ਕਹਯੋ ਦਯੋ ਸ਼ਾਹਿ ਪੈ ਘੱਲ।
ਸ਼ਾਹੈ ਸਭਾ ਲਗਾਇਕੈ ਸੁਨਾਈ ਸਭਹਨਾ° ਗੱਲ।੧੯। *ਸਭ ਨੂੰ*

ਚੌਪਈ : ਬੰਦੈ ਕਹਯੋ ਮੈਂ ਤਵ° ਸਿੱਖ ਨਾਂਹੀ। ਮੈਂ ਬੈਰਾਗੀ ਬੈਸਨੋ° ਆਹੀ। *ਤੇਰਾ / ਵੈਸ਼ਨਵ ਸਾਧੂ*
ਹਮ ਔ ਤੁਮ ਕੋ ਇਤਨੋ ਮੇਲ। ਲੈਂ ਪਤਿਸ਼ਾਹੀ ਹਮ ਅਪਨੇ ਖੇਲ।੨੦।
ਮੈਂ ਅਬ ਦਰਸ਼ਨ ਫਤੇ[2] ਬੁਲਾਊਂ। ਫਤੇ ਗੁਰੂ ਕੀ ਦੂਰ ਕਰਾਊਂ।
ਜਿਮ ਹਮ ਬਕਰੇ ਸਿੰਘਨ ਮਾਰੇ। ਤਿਮ ਹਮ ਇਨ ਕੋ ਕਰੈਂ ਖੁਵਾਰੇ°।੨੧। *ਤਬਾਹ, ਨਾਸ*
[3]ਬੰਦਾ ਤੁਰਕਨ ਮਾਰਨ ਭਹਯੋ। ਤੁਰਕਨ ਤੇ ਕੁਛ ਬੰਦ ਨ ਪਯੋ।
ਬੰਦੇ ਸਾਥ ਤੁਰਕ ਲਰ ਹਾਰੇ°। ਕਰੀ ਬੰਦੇ ਸਭ ਪੰਜਾਬ ਖੁਵਾਰੇ।੨੨। *ਲੜ ਕੇ ਹਾਰ ਗਏ*

---

੧. ਛੰਦ ਨੰ: ੧੭ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।
੨. **ਦਰਸ਼ਨ ਫਤੇ** : ਫ਼ਤਹਿ ਦਰਸ਼ਨ, ਬਾਬਾ ਬੰਦਾ ਸਿੰਘ ਬਹਾਦਰ ਦਾ ਵੱਖਰਾ ਬੋਲਾ ਜੋ ਖਾਲਸੇ ਦੇ ਪਰੰਪਰਾਗਤ ਬੋਲੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ ਉਸ ਨੇ ਪ੍ਰਚਲਿਤ ਕੀਤਾ ਸੀ। ਇਸ ਨਾਲ ਉਸ ਦਾ ਤੱਤ ਖਾਲਸੇ ਨਾਲ ਭਾਰੀ ਮੱਤਭੇਦ ਪੈਦਾ ਹੋ ਗਿਆ ਸੀ।
੩. ਛੰਦ ਨੰ: ੨੨ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

## ੫੮.੨. ਬੰਦੇ ਜੀ ਕੋ ਆਖਰੀ ਕੋ ਪ੍ਰਸੰਗ—੨
### (ਬੰਦੇ ਦਾ ਤੇ ਤੱਤ ਖਾਲਸੇ ਦਾ ਅੱਡ ਅੱਡ ਹੋਣਾ)

ਦੋਹਰਾ : ਜਬ ਬੰਦੈ ਤੁਰਕ ਜਿੱਤ ਲਏ ਲੜ ਨਹਿ ਸੱਕੈ ਕੋਇ।
ਤੌ ਚੁਗਲਨ° ਫਿਰ ਆਖਿਓ ਫਰਕਸੇਰ° ਸੰਗ ਜੋਇ।੧। *ਚੁਗਲਾਂ ਨੇ / ਫ਼ਰੁੱਖ਼ਸੀਅਰ*

ਚੌਪਈ : ਮਾਤਾ ਬੰਦੈ ਕਹਤੀ ਨਾਹੀਂ। ਇਮ ਹੀ ਤੁਮ ਕੌ ਦੇ ਪਰਚਾਹੀ°। *ਪਰਚਾਉਣਾ, ਬਹਾਨਾ ਲਾਉਣਾ*
ਉਨ ਕੇ ਘਰ ਕੇ ਹੈਂ ਵਹਿ ਖਾਦਮ°। ਬਿਨਾਂ ਗੁਰੂ ਕਬ ਹੁਇ ਬਡ ਆਦਮ°।੨। *ਸੇਵਾਦਾਰ / ਵੱਡਾ ਆਦਮੀ*
ਮਾਤ ਕਹਯੋ ਕਿਮ° ਮੰਨੈ ਵਹਿ ਨਾਹਿ। ਜੌ ਮਾਤਾ ਕਹਿ ਜੋਰ ਲਗਾਇ°। *ਕਿਵੇਂ / ਜ਼ੋਰ ਦੇ ਕੇ*
ਚੁਗਲ ਕਹੈ ਵਹਿ ਜੋਰ ਨ ਲਾਵੈ। ਤੁਮ ਕੋ ਬਾਤਨ ਹੀ ਪਰਚਾਵੈ°।੩। *ਗੱਲਾਂ ਨਾਲ ਪਰਚਾਉਣਾ*
ਆਪ ਲਗਾਯਾ° ਉਨ ਨੇ ਪਾਪ। ਤੁਰਕ ਪਤਿਸ਼ਾਹੀ ਕਰੈ ਨ ਖਾਪ°। *ਪੈਦਾ / ਨਾਸ*
ਆਪ ਚਤੁਰ ਓਇ ਆਪੇ ਚੋਰ। ਹੈ ਬੰਦੇ ਮੇਂ ਸਭ ਉਨ ਜ਼ੋਰ।੪।

ਦੋਹਰਾ : ਅਬ ਨੰਦ ਲਾਲ ਭਿਜਾਇਕੈ° ਅਖਵਾਵੌ ਦੁਇ ਬਾਤ°। *ਭੇਜ ਕੇ / ਦੋ ਗੱਲਾਂ*
ਕਹੇ ਬੰਦੇ ਪੈ ਨਹਿਂ ਰਹੈ ਜਿਤਨੀ ਹੈ ਕਰਮਾਤਿ।੫।

ਚੌਪਈ : ਔਰ ਜੁ ਤੁਮਰੇ ਸਿੰਘ ਸਜੂਦ°। ਨਹਿਂ ਬੰਦੇ ਕੇ ਰਹੈਂ ਮਜੂਦ°। *ਸ਼ਸਤਰਧਾਰੀ ਸਿੰਘ / ਮੌਜੂਦ*
ਹੈ ਜੁ ਲੜਾਈ ਬੰਦੇ ਪਾਸ। ਸੋ ਸਭ ਤੁਮਰੇ ਸਿੰਘਨ ਖਾਸ।੬।
ਤਬ ਮਾਤਾ ਨੇ ਇਮ ਹੀ ਭਾਖੀ°। ਬੰਦੇ ਨ ਮਾਨੀ ਹਮਰੀ ਆਖੀ°। *ਕਿਹਾ / ਆਖਿਆ*
ਕਰਾਮਾਤ ਬੰਦਯੋਂ ਤਜ ਜਾਇ। ਰਹੈ ਖਾਲਸੋ ਹਮਰੇ ਆਇ।੭।
ਜੌ ਮਾਤਾ ਖਾਲਸੈ ਲਿਖ ਪਠਾਈ°। ਖਾਲਸੈ ਸੀਸ ਸੋਊ ਧਰ ਲਈ। *ਲਿਖ ਭੇਜਿਆ*
ਬੰਦਾ ਰਖਤ ਥੋ ਖਾਲਸੈ ਕੋ ਤੰਗ। ਸੁਨ ਬਚ° ਮਾਤ ਖਾਲਸੇ ਲਗਯੋ ਰੰਗ°।੮। *ਬਚਨ / ਖ਼ੁਸ਼ੀ ਚੜ੍ਹ ਗਈ*
ਤਬੈ ਖਾਲਸੈ ਐਸਿ ਉਚਾਰਾ। ਕਿਮ ਕਰ ਹੋਵਗ ਹਮੈ ਗੁਜਾਰਾ°। *ਗੁਜ਼ਾਰਾ, ਨਿਰਬਾਹ*
ਕਹਯੋ ਮਾਤਾ ਨੇ ਚੜ੍ਹਾਵੈਂ° ਖਾਵੋ। ਪਟਣੇਂ° ਤੇ ਅਬ ਇਹਾਂ° ਮੰਗਾਵੋ।੯। *ਚੜ੍ਹਾਵਾ / ਪਟਨੇ ਤੋਂ / ਏਥੇ*
ਤੋਸ਼ੇਖਾਨੇ° ਲੈ ਜਾਓ ਸਭ। ਸਭ ਗੁਰਦ੍ਵਾਰੇ ਸੌਂਪ ਦਏ ਤਬ। *ਭੰਡਾਰ*
[1]ਸੋ ਕੋਇ ਦਿਨ ਇਮ ਸਰਬ ਲਿਖਾਯੋ। ਫਿਰ ਗੁਰਬਚਨੀ ਪਤਿਸ਼ਾਹੀ ਪਾਯੋ।੧੦।
ਬਿਨ ਸਿੰਘਨ ਹਮ ਪਿਆਰੋ ਨ ਕੋਈ। ਪੁੱਤ ਹਮਾਰੇ ਸਿੰਘ ਸੁ ਹੋਈ।
ਦਾਵਾ° ਹਮਰਾ ਸਿੰਘਨ ਤਾਂਈਂ। ਸਿੰਘ ਹੀ ਪੈਨਹਿਂ ਸਿੰਘ ਹੀ ਖਾਹੀਂ°।੧੧। *ਹੱਕ / ਖਾਣ-ਪਹਿਨਣ*

ਦੋਹਰਾ : ਤਬੈ ਖਾਲਸੇ ਫਿਰ ਕਹੀ ਮਾਤਾ ਪੈ ਅਰਦਾਸ।
ਲੂਟੇ ਔ ਕੂਟੇ° ਬਿਨਾਂ ਕਿਮ ਖਾਲਸੈ ਹੋਗ ਪ੍ਰਗਾਸ°।੧੨। *ਲੁੱਟ-ਮਾਰ / ਪ੍ਰਗਟ*

ਚੌਪਈ : ਤਬੈ ਮਾਤਾ ਫਿਰ ਤਿਨ ਸੋਂ ਕਹਯੋ। ਜਿਮ ਬਨਿਆਵੈ ਤਿਮ ਫਿਰ ਬਨਯੋ°। *ਜਿਵੇਂ ਬਣੇਗੀ ਤਿਵੇਂ ਕਰਿਓ*
ਅਬ ਬੰਦੈ ਕੋ ਦੇਖੋਂ ਤਾਨ°। ਬੰਦਾ ਭਯੋ ਹਮ ਤੇ ਬੇਈਮਾਨ।੧੩। *ਜ਼ੋਰ, ਸ਼ਕਤੀ*
ਦੇਨਦਾਰ° ਹਮ ਤੁਰਕਨ ਨਾਹੀਂ। ਲੈਣਦਾਰ ਬੈਠੇ ਇਨ ਪਾਹੀਂ°। *ਕਰਜ਼ਾਈ / ਪਾਸ*
ਜਿਮ ਹਮ ਬਡਿਅਨ° ਸੀਸ ਚਢਾਯੋ। ਹਮ ਭੀ ਤੁਰਕਨ ਸਿਰ ਚਹੈਂ ਲਾਯੋ°।੧੪। *ਵੱਡਿਆਂ ਨੇ / ਕੁਰਬਾਨੀ*

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।

 

ਦੋਹਰਾ : ਬੰਦੈ ਕੋ ਖਿਜਮਤ° ਦਈ ਦਈ ਪਤਿਸ਼ਾਹੀ ਨਾਹਿ। *ਖ਼ਿਦਮਤ*
ਦਈ ਪਤਿਸ਼ਾਹੀ ਪੰਥ ਨਿਜ ਆਪ ਸਚੇ ਪਤਿਸ਼ਾਹਿ।੧੫।

ਚੌਪਈ : ਜਬ ਮਾਤਾ ਸਰਾਪ ਕਰ ਦੀਆ। ਬਯਾਕੁਲ° ਬੰਦਾ ਤਿਸ ਦਿਨ ਤੇ ਥੀਆ°। *ਵਿਆਕੁਲ, ਬੇਚੈਨ / ਹੋ ਗਿਆ*
ਮੰਡੀ ਤੇ ਇਕ ਰੰਡੀ° ਮੰਗਾਈ। ਨਾਲ ਆਪਣੇ ਬੰਦੈ ਪਰਨਾਈ°।੧੬। *ਬਦਚਲਨ ਔਰਤ / ਸ਼ਾਦੀ ਕਰ ਲਈ*
ਚੰਬੇ ਥੇ ਦੁਇ ਕਰੇ ਬਿਆਹਿ°। ਤੌ ਬੰਦੇ ਜਤ ਲਯੋ ਗਵਾਇ। *ਦੋ ਵਿਆਹ ਕੀਤੇ*
ਸਿਰੜ° ਕਰੈ ਔ ਸੀਸ ਹਿਲਾਵੈ। ਮੁਹੋਂ ਬਕੈ° ਕਛੁ ਸਮਝ ਨ ਆਵੈ।੧੭। *ਝੱਲਾਪਨ / ਬਕਬਾਏ*
ਇਮ ਬੰਦੇ ਕੀ ਅਕਲ ਖਿਕਾਈ°। ਸਿੰਘਨ ਸੇਤੀ ਬਾਦ° ਕਰਾਈ। *ਅਕਲ ਮਾਰੀ ਗਈ / ਵਿਵਾਦ*
ਮੇਰੋ ਹੈ ਪਤਿਸ਼ਾਹੀ ਦਾਵਾ°। ਮੈਂ ਰਾਖੋਂ ਤੁਮ ਚਾਕਰ ਭਾਵਾ°।੧੮। *ਅਧਿਕਾਰ / ਭਾਵੇਂ*
ਮੈਂ ਅਬ ਤਖਤ ਸੁ ਬਹੌਂ ਲਹੌਰ। ਦਯੋਂ ਚਾਕਰੀ ਤੁਮ ਅਪਨੀ ਤੌਰ°। *ਆਪਣੇ ਵਲੋਂ*
ਯਹਿ ਸੁਨ ਖਾਲਸੇ ਲੱਗੀ ਆਗ°। ਜਨ ਸੂਤੇ ਸ਼ੇਰ° ਸੁ ਭਯੋ ਜਾਗ।੧੯। *ਅੱਗ / ਸੁੱਤਾ ਸ਼ੇਰ*

ਦੋਹਰਾ : ਸਤਿਗੁਰ ਖਾਲਸੈ ਬਚਨ ਥੋ ਨਿਜ ਹੰਨੇ° ਹੰਨੇ ਮੀਰ°। *ਹਰ ਘੋੜ ਸਵਾਰ ਸਿੰਘ / ਹਾਕਮ*
ਬੰਦੈ ਬਚਨ ਸੁ ਯੌਂ ਲਗਾ ਜੈਸ ਕਾਲਜੇ° ਤੀਰ।੨੦। *ਕਾਲਜਾ, ਦਿਲ*
ਬੰਦੇ ਕੇ ਦਾਸਨ° ਤਬੈ ਬੰਦਾ ਦਯੋ ਭਰਮਾਇ°। *ਚੇਲਿਆਂ / ਭਰਮ ਵਿੱਚ ਪਾ ਦਿੱਤਾ*
ਤੂੰ ਕਰਤਾ ਹਰਤਾ ਨਿਜੈ ਤੂੰ ਅਪਨੋ ਪੰਥ ਚਲਾਇ।੨੧।



ਚੌਪਈ : ਤਬ ਬੰਦਾ ਬਹੁ ਭਰਯੋ ਹੰਕਾਰ। ਜੀਤਯੋ ਮੈਂ ਹੀ ਨੀਹਲ° ਔ ਪਹਾਰ°। *ਡਰਾਏ / ਪਹਾੜ*
ਸੋਢੀਅਨ ਤੇ ਮੋ ਮੈਂ ਬਡ ਕਲਾ°। ਕਯਾ ਜਾਣੋਂ ਕਿਮ ਮੰਜਾ ਨ ਹਲਾ°।੨੨। *ਵੱਡੀ ਸ਼ਕਤੀ / ਹਿੱਲਿਆ*
ਜਿਮ ਨਿੰਦਕ ਉਸ ਬਾਤ ਸੁਨਾਵੈਂ। ਤਿਮ ਤਿਮ ਮੂਰਖ ਫੂਲਤਾ° ਜਾਵੈ। *ਅਭਿਮਾਨੀ, ਘੁਮੰਡੀ*
ਬੰਦੇ ਸਾਯਤ° ਖੋਟੀ° ਆਈ। ਕਰਨ ਲਗਯੋ ਖਾਲਸੈ ਖੁਟਿਆਈ°।੨੩। *ਸਮਾਂ, ਘੜੀ / ਮਾੜੀ / ਨਿੰਦਾ*
ਕਹਿ ਬਕਰੇ ਮੇਰੇ ਜਿਮ ਇਨ ਘਾਏ। ਤਿਮ ਕੈ ਦੇਊਂ ਸੀਸ ਕਟਾਏ।
ਕਦੇ ਕਹੈ ਮੋਹਿ ਕਹੇ ਨ ਲਾਗੈਂ°। ਦਯੋਂ ਸਜਾਇ° ਇਨੇ ਬਡ ਆਗੈ।੨੪। *ਹੁਕਮ ਵਿੱਚ ਨਹੀਂ / ਸਜ਼ਾਵਾਂ*

ਦੋਹਰਾ : ਬਦੀਆ° ਦੇਵਨ ਸੋ ਲਗਾ ਹੋਤਿ ਅਨਹੋਵਤ° ਨਿੱਤ। *ਬਦ-ਦੁਆਵਾਂ / ਅਨਹੋਣੀ*
ਤਬੈ ਖਾਲਸੇ ਯੌ ਕਹਯੋ ਯਹ ਨਹੀਂ ਹਮਰੋ ਮਿੱਤ°।੨੫। *ਮਿੱਤਰ*

ਚੌਪਈ : ਕਿਸੈ ਕਹੈ ਯਹ ਮਾਰਨ ਜੋਗ। ਕਿਸੈ ਕਹੈ ਪੰਥ ਖੋਟੇ ਲੋਗ।
ਅਬ ਮੈਂ ਆਪਨੋ ਪੰਥ ਚਲਾਊਂ। ਪੰਥ ਖਾਲਸੇ ਦੂਰ ਕਰਾਊਂ।੨੬।
ਕਦੈ ਕਹੈ ਮੈਂ ਤਖਤੇ ਬਹੋਂ°। ਵਾਹਿਗੁਰੂ ਕੋ ਜਾਪ ਨ ਕਹੌਂ। *ਤਖ਼ਤ ਉੱਪਰ ਬੈਠਾਂਗਾ*
ਕਰੋਂ ਕੁਠਾਰੀ° ਖਾਲਸੇ ਗਾਰੌਂ°। ਗੁਰਦਾਸਪੁਰੇ¹ ਇਨ ਅੰਦਰ ਵਾਰੌਂ°।੨੭। *ਕੁਠਾਲੀ / ਨਾਸ / ਵਾੜ ਕੇ*
ਸਵਾ ਲੱਖ ਪੈ ਸੀਸ ਦਿਵਾਊਂ। ਮੈ ਇਸ ਜੋਗਨ ਖਪਰ° ਭਰਾਊਂ। *ਚੰਡੀ ਦਾ ਖੱਪਰ*
ਸੀਸ ਸਿੰਘਨ ਕੇ ਕਾਲੀ ਅਘਾਊਂ°। ਤਬ ਮੈਂ ਅਪਨੋ ਪੰਥ ਚਲਾਊਂ।੨੮। *ਕਾਲੀ ਦੇ ਭੇਟ*

---

੧. **ਗੁਰਦਾਸਪੁਰ** : ਗੁਰਦਾਸ ਨੰਗਲ, ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਦਾ ਇਕ ਨਗਰ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਮੁਗ਼ਲ ਸੈਨਾਪਤੀ ਅਬਦੁਲ ਸਮਦ ਖ਼ਾਨ ਨੇ ੧੭੧੫ ਈ. ਵਿੱਚ ਭਾਰੀ ਫ਼ੌਜ ਨਾਲ ਘੇਰ ਲਿਆ ਸੀ ਤੇ ਗ੍ਰਿਫ਼ਤਾਰ ਕਰਕੇ ਦਿੱਲੀ ਭੇਜ ਦਿੱਤਾ ਸੀ।

ਖਿਨ ਕਾਲੀ ਕੇ ਖਪਰ ਭਰਾਏ। ਤਿਸਕੋ ਪੰਥ ਨ ਅਗੋ ਤੁਰਾਏ°। *ਤੁਰਨਾ*
ਬੰਦੇ ਨੀਤ ਜਬੈ ਫਿਟ° ਗਈ। ਤਊ ਖਾਲਸੇ ਨੇ ਲਖ ਲਈ°।੨੯। *ਬਦਲ / ਜਾਣ ਲਿਆ*
ਅਬ ਬੰਦਾ ਬਹੁ ਭਰਯੋ ਹੰਕਾਰ। ਅਯੋ° ਨੇੜ ਇਸ ਮਰਨੋ ਵਾਰ°। *ਆਇਆ / ਮਰਨ ਦਾ ਸਮਾਂ*
ਕਰ ਆਯੋ ਥੋ ਹਜੂਰ ਕਰਾਰ°। ਸੋਊ ਅਬ ਯਹਿ ਚਲਿਓ ਹਾਰ°। *ਵਾਅਦਾ / ਭੁੱਲ ਗਿਆ*
ਸੋ ਅਬ ਇਸਕੈ ਸਾਥ ਨ ਰਹੋ। ਹੁਇ ਨਯਾਰੇ° ਗੁਰ ਦਰਬਾਰੇ ਖਹੋ।੩੦।[1] *ਵੱਖਰੇ*

ਦੋਹਰਾ : ਤਬ ਬੰਦੈ ਪੰਥ ਖੁਦ ਰਚਯੋ° ਖਾਲਸੇ ਸੋਂ ਕਰ ਬਾਦ°। *ਬਣਾਇਆ / ਝਗੜਾ*
[2]ਸਿੰਘਨ ਵੇਖ ਸੁ ਨਹਿੰ ਸਕੈ° ਕਰੈ ਸੁ ਬਹੁਤ ਬਿਖਾਦ°।੩੧। *ਬਰਦਾਸ਼ਤ / ਵਾਦ-ਵਿਵਾਦ*

ਚੌਪਈ : ਸੂਹੋ° ਥੋ ਜੋ ਗੁਰੂ ਹਟਾਯੋ। ਸੋਊ ਜ਼ਿਦ ਕਰ ਉਨ ਪਹਿਰਾਯੋ। *ਬੈਰਾਗੀਆਂ ਦਾ ਸੂਹਾ ਰੰਗ*
ਵਾਹਿਗੁਰੂ ਕੀ ਫਤੇ ਹਟਾਈ। ਦਰਸ਼ਨ ਫਤੇ ਉਸ ਆਪਨਿ ਠਹਿਰਾਈ।੩੨।
ਨੀਲ° ਪਹਿਰਨ ਤੇ ਦੂਰ ਕਰਾਯੋ। ਸਮਰਾ ਸੂਹਾ° ਸੀਸ ਬੰਧਾਯੋ। *ਨੀਲਾ / ਸੂਹਾ ਪਟਕਾ*
ਮਾਸਿ ਮਦ° ਕੈ ਨੇੜ ਨ ਆਵੈ। ਧੋ ਕੈ ਲਕੜੀ ਚੌਂਕੇ ਪਾਵੈ।੩੩। *ਸ਼ਰਾਬ*
ਭੁਜੰਗਨ ਰੀਤਿ° ਸੁ ਦਈ ਹਟਾਈ। ਵਖਤ ਭੀੜ° ਮੈਂ ਜੋ ਥੀ ਸੁਖਦਾਈ। *ਖ਼ਾਲਸਈ ਰੀਤ / ਔਖਿਆਈ*
ਵਖਤ ਕੁਵਖਤ ਥੋ ਗੁਰੂ ਬਿਚਾਰਯਾ। ਦੂਰਹਿ ਤੇ ਸੋ ਥੋ ਗੁਰੂ ਸੰਭਾਰਯਾ।੩੪।
ਭੀੜ ਭੁੱਖ° ਉਨ ਸਿਰ ਨਹਿੰ ਜਾਨੀ। ਰਾਜਨੀਤ ਕੋ ਹੁਤੋ ਨ ਗਯਾਨੀ। *ਮੁਸੀਬਤ ਤੇ ਭੁੱਖ*
ਭੁੱਖ ਭੀੜ ਕੋ ਜਤਨ ਨ ਲਖਾ°। ਪੰਥ ਕਰਨ ਚਹਯੋ ਉਨ ਸੁ ਵਖਾ°।੩੫। *ਸਮਝਿਆ / ਵੱਖਰਾ*

ਦੋਹਰਾ : ਸਤਿਗੁਰ ਖੂਬ ਬਿਚਾਰ ਕੈ ਕਰੀ ਸਰਬੰਗੀ° ਰੀਤ। *ਸਭਨਾਂ ਲਈ*
ਚਾਰੋਂ ਬਰਨ ਮਿਲਾਇ ਕੈ ਕਰੀ ਪਾਂਚਵੀ° ਰੀਤ।੩੬। *ਪੰਜਵੀਂ*
ਜੰਗ ਦੌੜ ਔ ਸੌੜ° ਮੈਂ ਭੁੱਖ ਭੀੜ ਬਹੁ ਹੋਇ। *ਤੰਗੀ*
ਤਹਿੰ ਬਿਸ਼ਨੋਈ° ਕਿਮ ਚਲੈ ਜਹਾਂ ਯੁਧਿ ਨਿਤ ਹੋਇ।੩੭। *ਵੈਸ਼ਨਵ ਰੀਤੀ*

ਚੌਪਈ : ਬੰਦੈ ਕਹਯੋ ਹਮ ਆਪੇ ਗੁਰੂ। ਮਗਰ ਹਮਾਰੇ ਸਭ ਲਗ ਤੁਰੂ°। *ਤੁਰਨਗੇ*
ਹਮ ਤੁਮਰੇ ਗੁਰ ਸੁਤਨ ਬੈਰ° ਲੀਆ। ਹਮ ਹੀ ਤੁਮਕੋਂ ਖਾਲਸੋ ਕੀਆ।੩੮। *ਸਾਹਿਬਜ਼ਾਦਿਆਂ ਦਾ ਵੈਰ*
ਹਮ ਨੈ ਤੁਮ ਕੋ ਮੁਲਕ ਮੱਲ ਦੀਯਾ। ਹਮ ਨੈ ਤੁਮ ਕੌ ਰਾਜੈ ਕੀਯਾ।
ਖਾਲਸੋ ਕਹਯੋ ਹਮ ਪੂਤ ਪਰਾਯਾ°। ਤੂੰ ਹਮਰੋ ਬਨਿਓਂ ਥੋ ਦਾਯਾ°।੩੯। *ਬੇਗਾਨਾ ਪੁੱਤ / ਪਾਲਣਹਾਰ*
ਕਯਾ ਹੋਯਾ ਤੈਂ ਹਮੈਂ ਖਿਲਾਯਾ°। ਹਮ ਪਿਤ ਤੂੰ ਖਿਜਮਤਗਾਰ° ਲਾਯਾ। *ਖਵਾਇਆ / ਖ਼ਿਦਮਤਗਾਰ*
ਨਿਜ ਪਿਤ ਲੇਵੈ ਸੁਤਹਿ° ਸੰਭਾਲ। ਤੈਂ ਮੂੰਹ ਭਰਾਯੋ ਲਾਲਨ° ਨਾਲ।੪੦। *ਪੁੱਤਰਾਂ / ਲਾਲ ਜਵਾਹਰ*
[2]ਕ੍ਰਿਸ਼ਨ ਪਲਯੋ ਥੋ ਗੋਪਨ ਮਾਂਹਿ°। ਹੁਇ ਸਯਾਨੋ° ਮਿਲਿਓ ਪਿਤ ਆਇ। *ਗੋਪੀਆਂ ਵਿੱਚ / ਸਿਆਣਾ*
ਕਾਕ° ਘਰ ਦੇਵੈ ਕੋਇਲ ਆਂਡੇ। ਅਪਨੀ ਕੁਲ ਕਬ ਦੇਵੈ ਛਾਡੇ।੪੧। *ਕਾਂ*
ਤਬ ਖਾਲਸੇ ਨੇ ਮਤੋ ਮਤਾਯਾ°। ਯਾ ਕੋਂ ਮਰਨ ਨਿਕਟ ਹੈ ਆਯਾ। *ਮਤਾ ਪਕਾਇਆ*
ਜੁਦੋ° ਦੇਸ਼ ਸਿੰਘ ਮੱਲਨ° ਛਹੇ। ਆਪਸ ਮੈਂ ਇਮ ਪਰ ਗਈ ਖਹੇ°।੪੨। *ਵੱਖਰਾਂ / ਕਬਜ਼ਾ / ਲੁੱਟ-ਖੋਹ*

੧. ਛੰਦ ਨੰ: ੩੦ ਵਿੱਚ ਇਕ ਬੰਦ ਵੱਧ ਹੈ, ਇਹ ਸ਼ਾਇਦ ਕਿਸੇ ਅਲੋਪ ਹੋਏ ਛੰਦ ਦਾ ਹਿੱਸਾ ਹੈ।
੨. ਇਹ ਬੰਦ ਹੱਥ ਲਿਖਤਾਂ ਵਿੱਚ ਮੌਜੂਦ ਨਹੀਂ।

ਲੱਭੈ ਖਾਲਸੇ ਕੋ ਬੰਦਈ[1]। ਮਾਰ ਕੂਟ° ਉਸ ਲੇਹਿਂ ਖੁਹਈ°। *ਮਾਰ ਕੁੱਟ / ਖੋਹ ਲੈਣ*
ਬੰਦਈਅਨ ਕੋ ਭੀ ਖਾਲਸੋ ਹਥ ਆਵੈ। ਵੈ ਭੀ ਖਾਲਸੇ ਮਾਰ ਗਿਰਾਵੈਂ।੪੩।
ਤਬ ਖਾਲਸੋ ਉਠ ਲੁੱਟਨ ਝਹਿਆ। ਬੰਦੇ ਮਨ੍ਹੈਂ° ਕੀਆ ਨਹਿਂ ਰਹਿਆ। *ਰੋਕਿਆ, ਮਨ੍ਹਾ ਕੀਤਾ*
ਜਿਧਰ ਜਾਇ ਆਪ ਲਧਾਵੈਂ ਲੂਟ। ਦੇਨ ਨ ਕਰਨ ਬੰਦਈਅਨ ਛੂਟ°।੪੪। *ਰਿਆਇਤ*
ਬੰਦਈਅਨ ਸਿੰਘਨ ਪਰ ਗਯੋ ਬੈਰ। ਲਗੀ ਚਲਨ ਇਨ ਮੈਂ ਸ਼ਮਸ਼ੇਰ°। *ਤਲਵਾਰ*
[2]ਸਿੰਘ ਨ ਉਨਕਾ ਕਰੈਂ ਬਿਸਾਹ°। ਰਹੈਂ ਸੁਚੇਤ° ਸੁ ਆਪਸ ਮਾਂਹਿ।੪੫। *ਵਿਸਾਹ / ਚੌਕਸ*

ਦੋਹਰਾ : ਤਬੈ ਖਾਲਸੋ ਕੂਚ ਕਰ ਉਤਰਯੋ ਗੁਰ ਚੱਕ° ਪਾਸ। *ਅੰਮ੍ਰਿਤਸਰ*
ਬੇਸਾਹਿ° ਨ ਕਰਨੋ ਕਖਿ ਬੰਦੈ ਇਮ ਕਰ ਲੀ ਅਰਦਾਸ।੪੬। *ਵਿਸਾਹ, ਵਿਸ਼ਵਾਸ*

ਚੌਪਈ : ਤਬ ਬੰਦੈ ਨੇ ਯੌ ਚਿਤ ਠਯੋ। ਭਲੋ ਭਯੋ ਹਮ ਸੰਗ ਛੁਟ ਗਯੋ।
ਅਬ ਹਮ ਚਲ ਮਲ° ਲਹੈਂ ਲਹੌਰ। ਨਹਿਂ ਛਡ ਹੈਂ ਕਸ਼ਮੀਰ ਪਸ਼ੌਰ°।੪੭। *ਕਬਜ਼ਾ / ਪਿਸ਼ਾਵਰ*
ਹਮ ਨੈ ਰਾਜੇ ਸਿੰਘ ਬਨਾਏ। ਏਹ ਹਮ ਬਿਨ ਗਿਰ ਥਹਿਂ ਇਕ ਥਾਏ°। *ਇਕ ਥਾਂ*
ਹਮ ਬਿਨ ਤੁਰਕ ਲੇਹੈਂ ਇਨ ਮਾਰ। ਹਮੈਂ ਆਇ ਮਿਲਹੈਂ ਹੁਇ ਖ੍ਵਾਰ।੪੮।
ਹਮ ਬਿਨ ਸਰੈ ਨ ਕੌਡੀ ਕਾਮ। ਆਇ ਪਰੈਂਗੇ ਹਮਰੀ ਸਾਮ°। *ਸ਼ਰਨ*
ਹਮ ਪੈ ਬੀਰ ਆਹਿ ਦੋਇ ਪੂਰੇ। ਰਿਧਿ ਸਿਧਿ ਹਮ ਰਹੈ ਹਜ਼ੂਰੇ।੪੯।
ਹਮ ਕੋ ਕਾਨ° ਕਿਸੀ ਕੀ ਨਾਹਿ। ਹਮ ਪ੍ਰਤਾਪ ਕੋ ਸਿੰਘਨ ਪਾਹਿ°। *ਈਨ, ਅਧੀਨਗੀ / ਪਾਸ*
[3]ਹਮ ਬਿਨ ਤੁਰਕ ਦੇਤ ਪੰਥਹ ਗਾਰ°। ਇਮ ਬੰਦੈ ਦ੍ਰਿੜਾਈ ਦਾਸਨਕਾਰ°।੫੦। *ਨਾਸ / ਦਾਸਾਂ ਨੂੰ*

ਦੋਹਰਾ : ਬੰਦੇ ਕੈ ਦਾਸਨ ਕਰੀ ਬੰਦੇ ਸੋਂ ਅਰਦਾਸ।
ਮੱਲੋ ਚੱਲ ਲਹੌਰ ਅਬ ਕਰੋ ਪਤਿਸ਼ਾਹੀ ਆਸ°।੫੧। *ਅਸਾਡੀ*

ਚੌਪਈ : ਹਮ ਪਹਿਲੋਂ ਸਿੰਘ ਲੇਵੈਂ ਮੱਲ। ਲੈਨ ਹੋਗੁ ਫਿਰ ਔਖੀ ਗੱਲ।
ਗੁਰਦਾਸਪੁਰਯੋਂ° ਉਠ ਬੰਦਾ ਤੁਰਯਾ। ਅੰਮ੍ਰਿਤਸਰ ਲੰਘ ਅਗੈ ਉਤਰਯਾ।੫੨। *ਗੁਰਦਾਸਪੁਰ ਤੋਂ*
ਪਿੰਡ ਖੋਹਾਲੀ[4] ਡੇਰਾ ਕੀਯਾ। ਫਿਰਿ ਆਗੈ ਵਣੀਏਂ[5] ਕੀ ਥੀਯਾ।
ਤਬ ਬੰਦਾ ਮਨ ਮੈਂ ਗਰਬਾਯਾ°। ਭਲਾ ਭਯੋ ਗੈਲੋਂ° ਖਾਲਸਾ ਲਾਹਿਯਾ।੫੩। *ਘੁਮੰਡ, ਹੰਕਾਰ / ਪਿੱਛਾ*

---

੧. **ਬੰਦਈ :** ਸਿੱਖ ਪੰਥ ਦਾ ਇਕ ਫ਼ਿਰਕਾ, ਤੱਤ ਖ਼ਾਲਸੇ ਨਾਲ ਮੱਤਭੇਦ ਕਾਰਣ ਜੋ ਸਿੱਖ ਬੰਦਾ ਸਿੰਘ ਬਹਾਦਰ ਦੇ ਗੁੱਟ ਵਿੱਚ ਸ਼ਾਮਿਲ ਹੋਏ ਉਨ੍ਹਾਂ ਨੂੰ ਬੰਦਈ ਕਿਹਾ ਗਿਆ। ਬੰਦਈ ਸਿੱਖਾਂ ਦਾ ਖ਼ਿਆਲ ਹੈ ਕਿ ਬੰਦਾ ਦਿੱਲੀ ਵਿੱਚ ਸ਼ਹੀਦ ਨਹੀਂ ਹੋਇਆ ਬਲਕਿ ਆਪਣੇ ਯੋਗ ਅਭਿਆਸ ਕਾਰਣ ਮੌਤ ਤੋਂ ਬਚ ਗਿਆ ਸੀ ਤੇ ਬਾਅਦ ਵਿੱਚ ਜੰਮੂ ਦੇ ਇਲਾਕੇ ਵਿੱਚ ਰਿਆਸੀ ਦੇ ਨਜ਼ਦੀਕ ਬਬਰ ਪਿੰਡ ਆ ਰਿਹਾ। ਏਥੇ ਆ ਕੇ ਇਕ ਹੋਰ ਵਿਆਹ ਕਰਵਾਇਆ ਤੇ ਰਣਜੀਤ ਸਿੰਘ ਨਾਮ ਦਾ ਪੁੱਤਰ ਜਨਮਿਆ ਜਿਸ ਤੋਂ ਅੱਗੇ ਬੰਦਾ ਬਹਾਦਰ ਦੇ ਦੇਹੁਰੇ ਦੀ ਮਹੰਤੀ ਦਾ ਸਿਲਸਿਲਾ ਚੱਲਿਆ। ਬੰਦਈ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ ਮੰਨਦੇ ਹਨ ਤੇ ਆਮ ਤੌਰ 'ਤੇ ਖ਼ਾਲਸਾ ਰਹਿਤ ਰੱਖਦੇ ਹਨ।

੨. ਇਹ ਬੰਦ ਹੱਥ ਲਿਖਤ ਖਰੜਿਆਂ ਵਿੱਚ ਨਹੀਂ ਮਿਲਦਾ।

੩. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ।

੪. **ਖੋਹਾਲੀ :** ਕੋਹਾਲੀ, ਜ਼ਿਲ੍ਹਾ ਅੰਮ੍ਰਿਤਸਰ ਤਹਿਸੀਲ ਅਜਨਾਲਾ ਦਾ ਇਕ ਪਿੰਡ ਜੋ ਅੰਮ੍ਰਿਤਸਰ ਤੋਂ ੧੫ ਕੁ ਮੀਲ ਉੱਤਰ-ਪੱਛਮ ਵਿੱਚ ਹੈ।

੫. **ਵਣੀਏ ਕੇ :** ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ ਦਾ ਇਕ ਪਿੰਡ ਜੋ ਅੰਮ੍ਰਿਤਸਰ ਤੋਂ ਪੱਛਮ ਦਿਸ਼ਾ ਵਿੱਚ ੧੦ ਕੁ ਮੀਲ ਦੀ ਦੂਰੀ 'ਤੇ ਹੈ।

ਵੈ ਕਬਿ ਤਖਤੈਂ° ਹਮ ਚੜ੍ਹਨ ਦੇਤੇ। ਜੰਗ ਕਰਤ ਹਮ ਤਖਤੇ ਬਹਿਤੇ°। *ਤਖਤ ਉੱਤੇ / ਬੈਠਦੇ*
ਸਿੰਘ ਕਹੈਂ ਦੇਖੋ ਬੰਦੇ ਤਾਣ°। ਹੋਊ ਖਾਲਸੇ ਬਿਨ ਪਸ਼ੇਮਾਨ° ।੫੪। *ਜ਼ੋਰ, ਸ਼ਕਤੀ / ਪਛਤਾਵੇਗਾ*
ਜੋ ਖਾਲਸੇ ਮੈਂ ਹੈ ਬਡ ਕਲਾ°। ਤੁਰਕਨ ਤੇ ਸੋ ਆਵਗੁ ਚਲਾ। *ਵੱਡੀ ਸ਼ਕਤੀ*
ਜੋ ਹਮ ਗੁਰ ਪਤਿਸ਼ਾਹੀ ਦੈਣੀ। ਜਾਗਾ° ਬੰਦੇ ਕੀ ਗੁਲ° ਹੋਗੁ ਪੈਣੀ ।੫੫। *ਅੱਗ, ਦੀਵਾ / ਬੁਝ ਜਾਏਗਾ*

ਦੋਹਰਾ : ਤੁਰਕਨ ਭੀ ਖਬਰੈ ਭਈ° ਸਿੰਘ ਬੰਦਯੋਂ ਹੋ ਗਏ ਦੂਰ। *ਖ਼ਬਰ ਹੋ ਗਈ*
ਕਰਾਮਾਤ ਬੰਦਯੋਂ ਗਈ ਭਯੋ ਮਾਤਾ ਬਚਨ ਜਰੂਰ ।੫੬।

ਚੌਪਈ : ਤੁਰਕਨ ਕੇ ਘਰ ਭਈ ਬਧਾਈ°। ਭੇਜੇ ਬਕੀਲ° ਸਿੰਘਨ ਕੇ ਪਾਹੀ°। *ਵਧਾਈ / ਵਕੀਲ / ਪਾਸ*
ਹਮ ਤੁਮ ਹੈਂ ਗੁਰ ਨਾਨਕ ਸਿੱਖ। ਜਿਮ ਹੈਂ ਤੁਮਰੇ ਬਡ ਗਏ ਲਿਖ ।੫੭।
ਬਾਬੇ ਔ ਬਾਬਰ ਕੇ ਦੋਊ[੧]। ਆਪ ਕੀਏ ਪਰਮੇਸ਼ੁਰ ਸੋਊ।
ਬੰਦੋ ਪੂਜਕ ਪੱਥਰਨ ਵਾਰੋ°। ਹਮ ਤੁਮ ਪੱਥਰਨ ਤੋੜਨ ਹਾਰੋ° ।੫੮। *ਬੁੱਤ ਪੂਜ / ਤੋੜਨ ਵਾਲੇ*
ਯਥਾ ਸ੍ਰੀ ਮੁਖਵਾਕ :
ਮਨਮ ਕੁਸ਼ਤਨਮ ਕੋਹੀਆਂ ਬੁਤ ਪਰੱਸਤ।
ਕਿ ਊ ਬੁਤ ਪਰਸਤੰਦੋ ਮਨ ਬੁਤ ਸ਼ਿਕਸਤ।[੨]

ਚੌਪਈ : ਸਿੰਘਨ ਪੈਸੇ ਟਕੇ ਲਿਆਏ°। ਤੇ ਲੈ ਸਿੰਘਨ ਔਰ ਠਹਿਰਾਏ। *ਮੁਗ਼ਲ ਟਕੇ ਲੈ ਕੇ ਆਏ*
ਅਸਲਮ ਖਾਂ ਥੋ ਲਹੌਰ ਨਿਬਾਬ°। ਕਾਹਨ ਸਿੰਘ[੩] ਕੇ ਭਏ ਥੇ ਤਾਬ° ।੫੯। *ਨਵਾਬ, ਗਵਰਨਰ / ਤਾਬੇਦਾਰ*

ਦੋਹਰਾ : [੪]ਕਾਹਨ ਸਿੰਘ ਔ ਬਚਨ ਸਿੰਘ[੫] ਬਾਬੇ ਟਿਹਨ[੬] ਭੁਜੰਗ।
ਦਯਾ ਰਾਮ[੭] ਮੱਲੋ ਹੁਤੋ ਜੋ ਲੜਯੋ ਭੰਗਾਣੀ ਜੰਗ ।੬੦।

---

੧. ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੇ ਪਰਮੇਸਰ ਸੋਊ ॥
ਦੀਨ ਸ਼ਾਹ ਇਨ ਕੋ ਪਹਿਚਾਨੋ ॥ ਦੁਨੀ ਪਤਿ ਉਨ ਕੋ ਅਨੁਮਾਨੋ ॥
ਉਪਰੋਕਤ ਹਵਾਲਾ ਦਸਮ ਗ੍ਰੰਥ ਵਿੱਚ ਦਰਜ ਬਚਿਤ੍ਰ ਨਾਟਕ (੧੩.੯) ਵਿੱਚ ਮਿਲਦਾ ਹੈ। ਕਈ ਵਿਦਵਾਨ ਇਸ ਤੋਂ ਇਹ ਅੰਦਾਜ਼ਾ ਲਾਉਂਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲਾਂ ਨੂੰ ਦੈਵੀ ਰਾਜ ਦੇ ਅਧਿਕਾਰੀ ਮੰਨ ਲਿਆ ਸੀ, ਜੋ ਕਿ ਗ਼ਲਤ ਹੈ।

੨. ਗੁਰੂ ਗੋਬਿੰਦ ਸਿੰਘ ਜੀ ਦੁਆਰਾ ਔਰੰਗਜ਼ੇਬ ਨੂੰ ਲਿਖੇ ਜ਼ਫ਼ਰਨਾਮੇ ਵਿੱਚ ਅਸਲ ਪਾਠ ਇਸ ਪ੍ਰਕਾਰ ਹੈ :
ਮਨਮ ਕੁਸ਼ਤਹ ਅਮ ਕੋਹਿਯਾਂ ਬੁਤ ਪ੍ਰਸਤ॥
ਕਿ ਆਂ ਬੁਤ ਪ੍ਰਸਤੰਦੋ ਮਨ ਬੁਤ ਸ਼ਿਕੱਸਤ॥੯੨॥
ਭਾਵ, ਮੈਂ ਬੁਤ ਪੂਜ ਪਹਾੜੀ ਰਾਜਿਆਂ ਨੂੰ ਮਾਰ ਮੁਕਾਇਆ ਹੈ ਕਿਉਂਕਿ ਉਹ ਬੁਤ ਪੂਜਕ ਹਨ ਤੇ ਮੈਂ ਬੁਤਾਂ ਨੂੰ ਤੋੜਿਆ ਹੈ।

੩. **ਕਾਹਨ ਸਿੰਘ :** ਗੁਰੂ ਅੰਗਦ ਦੇਵ ਜੀ ਦੇ ਵੰਸ਼ ਵਿੱਚੋਂ ਖਡੂਰ ਸਾਹਿਬ ਦੇ ਬਾਬਾ ਬਿਨੋਦ ਸਿੰਘ ਤ੍ਰੇਹਣ (ਤੇਹਣ) ਦਾ ਪੁੱਤਰ। ਇਸ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਰਲ ਕੇ ਕਈ ਜੰਗਾਂ ਵਿੱਚ ਹਿੱਸਾ ਲਿਆ। ਗੁਰਦਾਸ ਨੰਗਲ ਦੇ ਘੇਰੇ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਗ੍ਰਿਫ਼ਤਾਰ ਕਰਕੇ ਮਈ-ਜੂਨ ੧੭੧੬ ਈ. ਵਿੱਚ ਦਿੱਲੀ ਲੈ ਜਾਇਆ ਗਿਆ। ਸਰੂਪ ਦਾਸ ਭੱਲਾ ਦੇ ਕਹਿਣ ਮੁਤਾਬਕ ਮਾਤਾ ਸੁੰਦਰੀ ਦੀ ਸਿਫ਼ਾਰਸ਼ ਉਤੇ ਮੁਗ਼ਲ ਅਧਿਕਾਰੀਆਂ ਨੇ ਇਸ ਨੂੰ ਸਜ਼ਾ ਤੋਂ ਮੁਕਤ ਕਰ ਕੇ ਰਿਹਾਅ ਕਰ ਦਿੱਤਾ ਸੀ।

੪. ਛੰਦ ਨੰ: ੬੦-੬੨ ਹੱਥ ਲਿਖਤਾਂ ਵਿੱਚ ਪੂਰੇ ਨਹੀਂ ਮਿਲਦੇ। ਹੱਥ ਲਿਖਤਾਂ ਵਿੱਚ ਛੰਦ ਨੰ: ੫੯ ਤੋਂ ਬਾਅਦ ਇਕ ਅਧੂਰਾ ਛੰਦ ਮਿਲਦਾ ਹੈ: 'ਬੇਟਾ ਬਡੋ ਭੁਜੰਗ ਦਯਾ ਰਾਮ ਭਲੋ ਹੁਤੋ ਜੋ ਲੜਿਯੋ ਭੰਗਾਣੀ।' ਇਸ ਤੋਂ ਅਨੁਮਾਨ ਹੈ ਕਿ ਇਹ ੩ ਛੰਦ ਲਿਖਾਰੀਆਂ ਤੋਂ ਕਾਪੀ ਕਰਦੇ ਸਮੇਂ ਰਹਿ ਗਏ ਹਨ।

੫. **ਬਚਨ ਸਿੰਘ :** ਭੰਗੂ ਅਨੁਸਾਰ ਬਚਨ ਸਿੰਘ, ਗੁਰੂ ਅੰਗਦ ਦੇਵ ਜੀ ਦੇ ਵੰਸ ਵਿੱਚੋਂ ਖਡੂਰ ਸਾਹਿਬ ਦੇ ਤ੍ਰੇਹਣ ਬਾਬਿਆਂ 'ਚੋਂ ਸੀ।

੬. **ਟਿਹਨ :** ਤੇਹਣ, ਤ੍ਰੇਹਣ, ਸਰੀਨ ਖੱਤਰੀਆਂ ਦੀ ਇਕ ਜਾਤੀ, ਗੁਰੂ ਅੰਗਦ ਦੇਵ ਜੀ ਏਸੇ ਜਾਤੀ ਵਿੱਚੋਂ ਸਨ।

੭. **ਦਯਾ ਰਾਮ :** ਭੰਗੂ ਜੀ ਨੇ ਏਥੇ ਦਯਾ ਰਾਮ ਨੂੰ ਪਹਿਲਵਾਨ ਦੱਸਦਿਆਂ ਇਸ ਨੂੰ ਭੰਗਾਣੀ ਦੇ ਜੰਗ ਵਿੱਚ ਲੜਦਿਆਂ ਦੱਸਿਆ ਹੈ। ਭੰਗਾਣੀ ਦੇ ਜੰਗ ਵਿੱਚ ਜਿਹੜਾ ਦਯਾ ਰਾਮ ਸ਼ਾਮਿਲ ਸੀ ਉਸ ਬਾਰੇ ਸਮਝਿਆ ਜਾਂਦਾ ਹੈ ਕਿ ਉਹ ਗੁਰੂ ਹਰਿਗੋਬਿੰਦ ਜੀ ਦੇ ਸਿੱਖ, ਜਾਤੀ ਮਲਕ ਦਾ ਪੁੱਤਰ ਸੀ।

ਚੌਪਈ : ਮੀਰੀ[1] ਸੁਤ ਕਾਹਨ ਸਿੰਘ ਕੋ ਜੋਊ। ਸਾਥ ਬੰਦਈਅਨ ਘੁਲਿਓ ਥੋਊ।
ਹਜੂਰ ਸਤਿਗੁਰ ਵੈ ਰਹਿਤੋ ਥਈ°। ਖੰਡੇ ਪਾਹੁਲ ਨਿਜ ਹਜੂਰਹਿ° ਦਈ।੬੧। *ਕਹਿੰਦਾ ਸੀ / ਦਸਮੇਸ਼ ਨੇ*
ਨੀਲ ਬਸਤ੍ਰ ਰਖ ਚੱਕ੍ਰ ਸਿਰ ਧਾਰੇ। ਮੀਣੇ ਮਸੰਦੀਏ ਤਜੇ ਬੇਟੀ ਜੋ ਮਾਰੈ°। *ਕੁੜੀ ਮਾਰ*
ਰਮਰਈਯੇ ਕੈ ਬ੍ਰਤੈ° ਨ ਸੰਗ। ਮਾਰ ਬੰਦਈਅਨ ਵੈ ਕਰੈ ਤੰਗ।੬੨। *ਵਰਤਣਾ, ਮੇਲ ਮਿਲਾਪ*
ਔਰ ਰਹਿਤ ਜੋ ਸਤਿਗੁਰ ਕਹੀ। ਉਸੀ ਰਹਿਤ ਸੋਂ ਰਹਿਤਾ ਵਹੀ।
ਪ੍ਰਿਥਮ ਬੰਦੇ ਤੇ ਲਰ ਭਏ ਨਯਾਰੇ°। ਪੰਜ ਸੈ ਸਿੰਘ ਉਸ ਗਯੋ ਥੇ ਨਾਰੇ°।੬੩। *ਵੱਖਰੇ ਹੋ ਗਏ / ਨਾਲ*
ਉਨ ਤੁਰਕਨ ਸੋਂ ਲਈ ਬਨਾਇ°। ਰਲਯੋ ਆਪ ਸੰਗ ਤੁਰਕਨ ਜਾਇ। *ਸਮਝੌਤਾ ਕਰ ਲਿਆ*
ਔਰ ਖਾਲਸੋ ਅੰਮ੍ਰਿਤਸਰ ਬਹਯੋ। ਤੱਤ ਖਾਲਸੈ[2] ਜੋਊ ਕਹਯੋ।੬੪।
ਕਾਨ੍ਹ ਸਿੰਘ ਕੇ ਲੱਗੇ ਤੁਰਕ ਸਲਾਹਿ°। ਢਿਮ ਢਾਣੀ° ਉਨ ਲਈ ਬਨਾਇ। *ਫਹਮੀਦ / ਇਕੱਠ, ਟੋਲਾ*
ਲਹੌਰੋ ਬਾਹਰ ਤਿਨ ਡੇਰੋ ਪ੍ਰਾਯੋ। ਤੋਪ ਜੰਬੂਰਨ ਅਗੈ ਖੜ੍ਹਾਯੋ।੬੫।

ਦੋਹਰਾ : ਬੰਦੋ ਚਾਮਲ° ਕੋ ਚੜਯੋ ਪੜਯੋ ਉਨ੍ਹੈਂ ਪਰ ਧਾਇ। *ਚਾਂਘਲਣਾ*
ਅਗਯੋਂ ਸ਼ਲਕੈਂ° ਉਨ ਛਡੀ ਭਯੋ ਬੰਦੈ ਪੈਰ ਮੁੜਾਇ।੬੬। *ਗੋਲੀਆਂ ਦੀ ਬੁਛਾੜ*

ਚੌਪਈ : ਤਬ ਬੰਦੋ ਰਹਯੋ ਜਤਨ ਕਰਾਇ। ਬੰਦਈਅਨ ਲਲਕਾਰ ਅਰ ਬੀਰਨ ਬੁਲਾਇ।
ਟਿਕੀ ਨ ਫੌਜ ਪਿੱਛੇ ਮੁੜ ਧਈ°। ਐਸ ਕਲਾ ਸਤਿਗੁਰ ਕੀ ਭਈ।੬੭। *ਪਈ*
ਜਹਿਂ ਤੇ ਚੜੀ ਤਹਾਂ ਮੁੜ ਪਈ। ਐਸੀ ਬੰਦਈਓਂ ਸਤਯਾ° ਗਈ। *ਸ਼ਕਤੀ*
ਤਹਿਂ ਭੀ ਉਨਕੇ ਲਗੇ ਨ ਪੈਰ। ਕਰੀ ਨ ਤੁਰਕਨ ਕੁਛ ਉਨ ਖ਼ੈਰ।੬੮।
ਨਿਕਲ ਗਯੋ ਯੌਂ ਬੰਦੇ ਪੋਲ°। ਬੰਦੇ ਰਹਯੋ ਨ ਫਿਰ ਵਹਿ ਤੋਲ°। *ਖੋਖਲਾਪਨ / ਭਾਰ, ਰੋਹਬ*
ਬੰਦੈ ਜਾਣਯੋਂ ਸਤਿਗੁਰ ਭਾਣਾ। ਸਤਿਗੁਰ ਖਾਲਸੈ ਮੱਧ ਪਛਾਣਾ।੬੯।
ਢਿਗ ਡੇਰਾ ਆ ਖਾਲਸੈ ਲਾਯਾ। ਪਾਸ ਖਾਲਸੇ ਆਖ ਘਲਾਯਾ।
ਤੁਮ ਬਿਨ ਅਸੀਂ ਅਸਾਂ ਬਿਨ ਤੁਸੀਂ। ਬਚੈਂ ਨਹੀਂ ਯੌ ਹਮ ਦਿਲ ਬਸੀ°।੭੦। *ਬੈਠ ਗਈ*

ਦੋਹਰਾ : ਤੱਤ ਖਾਲਸੈ ਉਸ ਕਹਯੋ ਅਸੀਂ ਕਰੈਂ ਨ ਤੇਰੀ ਆਸ।
ਜੋ ਮਾਲਕ ਇਸ ਪੰਥ ਕਾ ਸੋ ਰਹੈ ਅਸਾਡੇ ਪਾਸ।੭੧।

ਚੌਪਈ : ਕਹਯੋ ਖਾਲਸੇ ਤੂੰ ਬੇਮੁਖ ਭਯੋ। ਤੂੰ ਚਹੈਂ ਅਸਾਂ ਸੋਂ ਦਗੋ ਕਮਯੋ°। *ਦਗ਼ਾ ਕਮਾਉਣਾ, ਧੋਖਾ ਦੇਣਾ*
ਤੂੰ ਜੁ ਕਹੈਂ ਮੈਂ ਹੀ ਕਰਮਾਤੀ। ਸਤਿਗੁਰ ਸ਼ਕਤ ਨ ਨਿਜ ਬਿਚ° ਜਾਤੀ।੭੨।[3] *ਆਪਣੇ ਵਿਚ*

---

੧. **ਮੀਰੀ :** ਮੀਰੀ ਸਿੰਘ, ਬਾਬਾ ਕਾਹਨ ਸਿੰਘ ਤ੍ਰੇਹਣ ਦਾ ਪੁੱਤਰ। ਇਸ ਨੇ ਵੀ ਮੁਗ਼ਲਾਂ ਵਿਰੁੱਧ ਕਈ ਜੰਗਾਂ ਵਿੱਚ ਹਿੱਸਾ ਲਿਆ। ਤੱਤ ਖ਼ਾਲਸੇ ਤੇ ਬੰਦਈ ਸਿੱਖਾਂ ਵਿਚਕਾਰ ਮੱਤ ਭੇਦਾਂ ਦੇ ਨਿਪਟਾਰੇ ਲਈ ਵਿਰੋਧੀ ਧਿਰਾਂ ਦੇ ਭਲਵਾਨਾਂ ਦਾ ਜੋ ਘੋਲ ਕਰਵਾਇਆ ਗਿਆ ਸੀ, ਉਸ ਵਿੱਚ ਮੀਰੀ ਸਿੰਘ ਤੱਤ ਖ਼ਾਲਸੇ ਦੀ ਤਰਫ਼ੋਂ ਅਖਾੜੇ ਵਿੱਚ ਉਤਰਿਆ ਸੀ ਤੇ ਜਿੱਤ ਹਾਸਿਲ ਕੀਤੀ ਸੀ।

੨. **ਤੱਤ ਖ਼ਾਲਸਾ :** ਜਦ ੧੭੧੪ ਈ. ਵਿੱਚ ਬੰਦਾ ਸਿੰਘ ਬਹਾਦਰ ਦੁਆਰਾ ਫ਼ਤਹਿ ਦਰਸ਼ਨ ਚਾਲੂ ਕਰਨ 'ਤੇ ਖ਼ਾਲਸਈ ਰਹਿਤ ਉਪਰ ਮੁਕੰਮਲ ਅਮਲ ਨਾ ਕਰਨ ਦੇ ਕਾਰਣ ਜਿਹੜੇ ਸਿੰਘ ਬੰਦਾ ਸਿੰਘ ਬਹਾਦਰ ਦੀ ਸਰਦਾਰੀ ਤੋਂ ਸੁਤੰਤਰ ਹੋ ਗਏ ਸਨ, ਉਨ੍ਹਾਂ ਨੂੰ ਤੱਤ ਖ਼ਾਲਸਾ ਕਿਹਾ ਗਿਆ।

੩. ਛਪੇ ਪਾਠ ਵਿੱਚ ਇਸ ਤੋਂ ਬਾਅਦ ਇਕ ਹੋਰ ਛੰਦ ਵੀ ਹੈ :
ਜੈਸੇ ਰਵਿ ਕੇ ਤੇਜ ਤੇ ਬਾਰੂ ਅਤਿ ਤਪਤਾਇ। ਰਵਿ ਬਲ ਛੂਦ੍ਰ ਨ ਜਾਨ ਹੀ ਆਪਨ ਹੀ ਗਰਬਾਇ।੭੩।

ਚੌਪਈ : ਆਪ ਕਹਾਵੈ ਤੂੰ ਕਲ ਧਾਰੀ°। ਕਹਾਂ ਗਈ ਅਬ ਤੋ ਕਲ ਸਾਰੀ। *ਸ਼ਕਤੀਸ਼ਾਲੀ*
ਤੱਤ ਖਾਲਸੈ ਆਪ ਲੜਾਈ। ਸਤਿਗੁਰ ਤੇ ਮੰਗ ਕੈ ਗਲ ਪਾਈ।੭੩।
ਲੜਨੇਂ ਮਰਨੋਂ ਹਮ ਨ ਸੰਕਾਂਹੀ°। ਬਿਨ ਲੜੇ ਮਰੇ ਕਿਮ ਮਿਲੈ ਪਤਿਸ਼ਾਹੀ। *ਸੰਗਣਾ, ਝਿਜਕਣਾ, ਡਰਨਾ*
ਜਾਨ ਬਾਜੀ° ਖੇਡ ਖਾਲਸੇ ਖੇਡੈ। ਮਰੈ ਗਲੈ ਪਤਿਸ਼ਾਹੀ ਨ ਛੋਡੈ।੭੪। *ਮੌਤ ਦੀ ਖੇਡ*
ਹਮ ਤੁਮ ਬਾਤ ਬਨੈ ਅਬ ਕੈਸੇ। ਤੂੰ ਚਹਿਂ ਲਹੌਰ ਕੇ ਤਖਤੇ ਬੈਸੇ°। *ਬੈਠਣਾ*
ਆਯੋ ਹੈ ਤੈਂ ਦਿਲ ਹੰਕਾਰ। ਅਬ ਆਈ ਤੈਂ ਮਰਨੇ ਵਾਰ°।੭੫। *ਮਰਨ ਦੀ ਵਾਰੀ*

ਦੋਹਰਾ : ਤਬਹਿ ਖਾਲਸੈ ਫਿਰ ਕਹਯੋ ਰਲ ਖਾਲਸੇ ਸੋਂ ਕਰ ਕਾਜ।
ਹਮ ਤੁਮਕੋ ਪਰਬਤ° ਦੀਯੋ ਹੁਇ ਖਾਲਸੋ ਕਰ ਉਹਾਂ ਰਾਜ।੭੬। *ਪਹਾੜ ਦਾ ਇਲਾਕਾ*
ਸਿੰਘ ਕਹੈਂ ਬਣ ਖਾਲਸੋ ਸੋ° ਕਹਿ ਬੈਸਨੋ ਪੰਥ ਚਲਵਾਹਿਂ। *ਬੰਦਾ ਸਿੰਘ ਬਹਾਦਰ*
ਯੌ ਬੰਦੇ ਕੀ ਔ ਸਿੰਘ ਕੀ ਬਨੈ ਸੁ ਮੀਜੈਂ° ਨਾਂਹਿ।੭੭।[1] *ਸਮਝੌਤਾ, ਇਕਸੁਰਤਾ*

## ੫੮.੩. ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੩
### (ਤੁਰਕਾਂ ਦੀ ਤੱਤ ਖਾਲਸੇ ਨਾਲ ਮੇਲ ਦੀ ਕੋਸ਼ਿਸ਼ ਤੇ ਬੰਦੇ ਦਾ ਭੇਤ ਲੈ ਕੇ ਚੜ੍ਹਾਈ)

ਚੌਪਈ : ਸ਼ਾਹੁ ਕਹੈ ਹਮ ਮਾਤਾ ਨੇ ਬਚਾਯੋ। ਬੰਦਯੋਂ ਖਾਲਸੋ ਜੁਦਾ° ਕਰਾਯੋ। *ਵੱਖਰਾ, ਅੱਡ*
ਔ ਜੁ ਦਯੋ ਜਿਮ ਬੰਦੈ ਸ੍ਰਾਪ। ਤੇਊ ਗਯੋ ਬੰਦਯੋਂ ਪਰਤਾਪ।੧।
ਭੇਜੋ ਔਰ ਪਤਿਸ਼ਾਹੀ ਫੌਜ। ਮਾਰੋ ਬੰਦੈ ਅਬ ਕਰ ਮੌਜ°। *ਮੌਜ ਨਾਲ, ਸੁਖਾਲੇ*
ਬਜੀਰ ਕਹੀ ਕੋਊ ਭੇਜੋ ਸਯਾਣੇ°। ਕਰੈਂ ਜੋ ਛਲ ਬਲ ਮਤਲਬ ਪਛਾਣੇ।੨। *ਸਮਝਦਾਰ ਵਿਅਕਤੀ*
ਆਗੋ ਬੰਦੋ ਹੈ ਬੁਰੀ ਬਲਾਇ°। ਲੜ ਕਰ ਫੌਜ ਨ ਲਯੋ ਮਰਵਾਇ। *ਬੁਰੀ ਬਲਾ, ਮੁਸੀਬਤ*
ਸਿੰਘਨ ਸੋਂ ਭੀ ਤੁਟੈ ਨ ਜਾਈ°। ਸੱਚ ਝੂਠ ਸੋਂ ਕਰੈਂ ਸਿੰਘਨਿ ਧਿਜਾਈ°।੩। *ਸਮਝੌਤਾ ਨਾ ਟੁੱਟੇ / ਦਿਖਾਉਣਾ*
ਔਗਯੋਂ ਬਿਗਰ° ਸਿੰਘ ਜੇ ਪਾਹਿਂ। ਆਪ ਉਨ੍ਹੈ ਸੋ ਬਿਗਰੈ ਨਾਂਹਿ°। *ਵਿਗੜ ਪੈਣ / ਵਿਗਾੜਨੀ ਨਹੀਂ*
ਦਿਓ ਟਕੇ ਔ ਰਖੋ ਉਨ ਪਾੜ°। ਮਤ ਫਿਰ ਸਿੰਘ ਰਲੈਂ ਉਨ ਨਾਰ°।੪। *ਫੁੱਟ / ਨਾਲ*

ਦੋਹਰਾ : ਸੱਦਯੋ ਬਹੁਤ ਬਿਚਾਰਿ ਕੈ ਕਸੂਰੀਆ° ਹਿੰਮਤ ਖਾਨ ਪਠਾਣਿ। *ਕਸੂਰ ਦਾ ਪਠਾਣ ਸਰਦਾਰ*
ਬੰਦੈ ਮਾਰਨ ਕੋ ਕਹਯੋ ਕਰ ਲਖ ਕਸਮ ਕੁਰਾਨ।੫।

---

੧. ਛਪੇ ਪਾਠ ਵਿੱਚ ਇਸ ਤੋਂ ਅਗੇ ਪੰਜ ਹੋਰ ਛੰਦ ਵੀ ਹਨ :
ਚੌਪਈ : ਕਿਲੈ ਮੱਧ ਤੁ ਹਮੈਂ ਅੜਾਵੈਂ। ਸ਼ੇਰਨ ਘੇਰ ਤੂੰ ਪਿੰਜਰੇ ਪਾਵੈਂ।
ਹਮ ਤੇ ਚਾਹੇਂ ਬਕਰਨ ਬੈਰ ਲੀਯਾ। ਹਮੈ ਚਹੈਂ ਚੰਡੀ ਭੇਟ ਕੀਯਾ।੭੯।
ਦੋਹਰਾ : ਬੰਦੋ ਚੜ੍ਹਕੈ ਤਬ ਗਯੋ ਗੁਰਦਾਸਪੁਰੇ ਕੇ ਰਾਹੁ।
ਅੰਮ੍ਰਿਤਸਰ ਖਾਲਸੋ ਬਹਯੋ ਸਤਿਗੁਰ ਓਟ ਤਕਾਹੁ।੮੦।
ਜਬ ਸਭ ਗਲ ਤਿਨ ਬੀ ਸੁਨੀ ਫ਼ਰੁੱਖਸੀਯਰ ਪਤਿਸ਼ਾਹਿ।
ਲਹੌਰ ਬਚਾਈ ਫੁਟ ਸਿੰਘਨ ਬੰਦਾ ਦਯੋ ਭਜਾਇ।੮੧।
ਚੌਪਈ : ਯੌ ਸੁਨ ਦਿਲ ਸ਼ਾਹਿ ਸ਼ਾਦੀ ਆਈ। ਬੰਦੇ ਫ਼ੌਜ ਸੁ ਗਯੋ ਪਰਾਈ।
ਕਹਯੋ ਸ਼ਾਹਿ ਲੋਹਿ ਲੋਹੈ ਕਟਾਯੋ। ਉਨ ਰਖੇ ਸਿੰਘਨ ਕਿਮ ਅਪਨ ਬਨਾਯੋ।੮੨।
ਦਯੋ ਨਿਗਾਰੇ ਨਿਸ਼ਾਨ ਘਲਾਇ। ਲਿਖਯੋ ਦਿਲਾਸੋ ਬਹੁ ਬਾਤ ਬਨਾਇ।
ਜੋ ਬੰਦੈ ਤੇ ਮੁਲਕ ਛੁਡਾਇ। ਸੋ ਦਯੋਂ ਤੁਮੈਂ ਜਗੀਰਹਿ ਲਾਇ।੮੩।

 

ਚੌਪਈ : ਫਰਖਸੇਰ ਉਸ ਯੌਂ ਸਮਝਾਯੋ। ਜਿਮ ਤਿਮ° ਬੰਦੇ ਮਾਰ ਗਵਾਯੋ। *ਜਿਵੇਂ ਕਿਵੇਂ*
ਬਹੁ ਸਮਝਾਯੋ ਬਾਰਹ ਬਾਰ°। ਕਸਮ ਕਰਯੋ ਤੁਮ ਕਈ ਹਜ਼ਾਰ। ੬। *ਅਨੇਕਵਾਰ*
ਖਾਂਹਿ ਡੁਬਾਈਅਹਿ° ਤੇਲਹ ਮਾਹਿ°। ਜਿਤਨੇ ਤਿਲ ਉਸ ਸੰਗ ਲਗਾਹਿਂ। *ਡੋਬੀਏ / ਤੇਲ ਵਿੱਚ*
ਇਤੀ ਕਸਮ ਕਰ ਹਿੰਦੂ ਮਰਈਏ। ਤੌ ਭੀ ਕਸਮਨ° ਤੇ ਨ ਡਰਈਏ।੭। *ਕਸਮਾਂ ਤੋਂ*
ਹਿੰਦੂ ਕਸਮਨ ਪਰ ਜਾਵੈਂ ਡੁੱਲ। ਮਰੈਂ ਸ਼ਿਤਾਬ ਹਿੰਦੂ ਇਤ ਗੱਲ।
ਸਿੰਘਨ ਪੈ ਭੀ ਵਕੀਲ° ਘਲਾਯੋ। ਦੇਨ ਲੈਨਾ° ਕਰ ਉਨੈਂ ਪਿਜਾਯੋ।੮। *ਏਲਚੀ / ਲੈਣ-ਦੇਣ*
ਤੁਮ ਸਿਖ ਜਿਸ ਕੈ ਕਹਯੋ ਹਮ ਸਿੱਖ। ਗੁਰ ਪਤਨੀ° ਹਮ ਸੇਵੈਂ ਨਿੱਤ। *ਮਾਤਾ ਸੁੰਦਰੀ*
ਤਿਸ ਕੌ ਹਮ ਅਬ ਦੇ ਬਡ ਦੇਸ਼°। ਰਹਯੋ ਸੁਖਾਲੇ ਕਰ ਗੁਰ ਭੇਸ।੯। *ਵੱਡਾ ਮੁਲਕ*

ਦੋਹਰਾ : ਐਸੀ ਐਸੀ ਬਾਤ ਦਸ ਭੇਜਯੋ ਤਰਫ਼ ਲਹੌਰ।
ਸੋਊ ਜੁਗਤਿ ਤਿਨ ਆ ਕਰੀ ਕਹੂੰ ਸੁ ਆਗੈ ਤੌਰ°।੧੦। *ਇਸ ਤਰ੍ਹਾਂ, ਪ੍ਰਕਾਰ*

ਚੌਪਈ : ਪ੍ਰਿਥਮ ਸਿੰਘਨ ਕੌ ਦਯੋ ਦਿਲਾਸਾ। ਭੇਜਯੋ ਸਿੰਘਨ ਪੈ ਵਕੀਲ ਕਰ ਖਾਸਾ°। *ਖ਼ਾਸ ਵਕੀਲ*
ਤੁਮ ਹਮ ਤੇ ਅਬ ਰੋਜ਼° ਬੰਧਾਯੋ। ਬੈਠ ਅੰਮ੍ਰਿਤਸਰ ਸੁਖ ਸੋਂ ਖਾਯੋ।੧੧। *ਰੋਜ਼ੀਨਾ, ਵਜ਼ੀਫ਼ਾ*
ਆਪ ਦੁੱਖ ਕਿਮ ਹਮੈਂ ਦੁਖਾਯੋ। ਮੁਲਕ ਚਹੌ ਤੌ ਮੁਲਕ ਦਿਵਾਯੋ।
ਖੇਤੀ ਕਰੋ ਸੁ ਮਾਫ° ਲਿਖਾਯੋ। ਬਣਜ° ਕਰੈ ਤਿਸ ਜ਼ਕਾਤ° ਮਾਫ ਕਰਾਯੋ।੧੨। *ਮੁਆਫ਼ੀ / ਵਪਾਰ / ਟੈਕਸ*
ਚਿਤੈਂ° ਜਿਮ ਤੁਰਕ ਛਲ ਬਲ ਕਰੈਂ। ਮ੍ਰਿਗ ਜਿਮ° ਸਿੰਘਨ ਸੋ ਚਹਿ ਫਰੈ°। *ਚਿੱਤੇ / ਮਿਰਗ ਵਾਂਗ / ਭਜਣਾ*
ਸਿੰਘ ਕਹੈਂ ਅਸੀਂ ਆਪੇ ਸ਼ੇਰ। ਤੁਰਕਨ ਗਲ ਲਗ ਹੋਹਿਂ ਨ ਘੇਰਾ°।੧੩। *ਘੇਰੇ ਵਿੱਚ*
ਟਕੇ ਦਏਂ ਤੌ ਲੇ ਭੀ ਲੇਇਂ। ਇਕ ਥਾਂ ਡੇਰਾ ਤਊ° ਨ ਕਰੇਇਂ। *ਤਾਂ ਵੀ*
ਸਿੰਘ ਨਿਤ ਡੇਰਾ ਕੂਚ ਰਖਾਹਿਂ। ਇਮ ਕਰ ਤੁਰਕਨ ਹੱਥ ਨ ਆਹਿਂ।੧੪।

ਦੋਹਰਾ : ਸਿੰਘਨ ਕੌ ਉਨ ਜੋਹਿਕੈ° ਸਿਖ ਲਯੋ ਬੰਦਈ ਬੁਲਾਇ। *ਟੋਹ ਕੇ, ਪਰਖ ਕੇ*
[1]ਦੇ ਲਾਲਚ ਕਿਛ ਤਾਸਕੋਂ° ਸੋ ਲੀਨੋ ਭਰਮਾਇ।੧੫। *ਉਸ ਨੂੰ ਵੀ*

ਚੌਪਈ : [2]ਤੁਰਕਨ ਬੰਦੇ ਪੈ ਘਲੇ ਵਕੀਲ। ਤੁਮਰੇ ਹੈਂ ਏਹ ਸਿੰਘ ਬਖ਼ੀਲ°। *ਵੈਰੀ, ਚੁਗਲ*
ਤੁਮ ਇਨਕੀ ਕਿਮ ਮਿੰਨਤ ਕਰੋ। ਤੁਰਕਨ ਤੇ ਅਬ ਤੁਮ ਕਿਮ ਡਰੋ।੧੬।
ਸਿੰਘਨ ਕੇ ਤੈਂ ਕੰਮ ਸਵਾਰੇ। ਸਿੰਘ ਚਹੈਂ ਅਬ ਤੁਮ ਦੀਏ ਮਾਰੇ।
ਹਮ ਤੁਮ ਹੋਵਨ ਆਏ ਦਾਸ। ਲੈ ਕੇ ਟਕੇ ਆਵੈਂ ਤੁਹਿ ਪਾਸ।੧੭।
ਯੌ ਬੰਦੇ ਕੌ ਬਾਤਨ ਬਾਤਨ° ਲਾਯਾ। ਲਾਖ ਟਕਾ ਉਨ ਦੇਨ ਠਹਿਰਾਯਾ°। *ਗੱਲਾਂ / ਪੱਕਾ ਕਰ ਲਿਆ*
ਮੁਰੀਦ ਹੋਨ ਤੁਮ ਨਿਬਾਬ° ਚਹੈ ਆਯਾ। ਇਮ ਕਰ ਤੁਰਕਨ ਲਯੋ ਪ੍ਰਚਾਯਾ।੧੮। *ਨਵਾਬ, ਗਵਰਨਰ*
ਕਈ ਹਜ਼ਾਰ ਦਏ ਟਕੇ ਘਲਾਇ। ਬੰਦੋ ਲੀਨੋ ਬਾਉਲੀ° ਲਾਇ।[3] *ਖੂਹੀ ਖੁਦਵਾ ਲਈ*
ਬੰਦੇ ਕੀ ਤਬ ਅਕਲ ਬਿਕਾਈ°। ਜਬ ਤੇ ਮਾਤਾ ਦਈ ਗਵਾਈ।੧੯। *ਅਕਲ ਜਾਂਦੀ ਰਹੀ*

---

੧. ਹੱਥ ਲਿਖਤਾਂ ਵਿੱਚ ਇਹ ਬੰਦ ਅਧੂਰਾ ਪ੍ਰਾਪਤ ਹੈ।
੨. ਛੰਦ ਨੰ: ੧੬-੧੭ ਹੱਥ ਲਿਖਤਾਂ ਵਿੱਚ ਨਹੀਂ ਮਿਲਦੇ। ਇਹ ਲਿਖਾਰੀਆਂ ਤੋਂ ਕਾਪੀ ਕਰਦੇ ਸਮੇਂ ਗ਼ਲਤੀ ਨਾਲ ਛੁੱਟ ਗਏ ਹਨ ਤੇ ਇਨ੍ਹਾਂ ਦੀ ਥਾਵੇਂ ਛੰਦ ਨੰ: ੧੧-੧੨ ਦੂਹਰਾ ਦਿੱਤੇ ਹਨ।
੩. ਇਹ ਲਾਈਨ ਹੱਥ ਲਿਖਤਾਂ ਵਿੱਚ ਨਹੀਂ ਮਿਲਦੀ।

ਦੋਹਰਾ : [੧]ਆਮ ਭੇਦ ਮਾਲੂਮ ਕਰ ਪਰਤੇ° ਤੁਰਤਾ° ਵਜੀਰ। *ਵਾਪਿਸ ਹੋ ਗਏ / ਜਲਦੀ*
ਵਜੀਰ ਵਕੀਲ ਤਬ ਭੇਜਿਆ ਲਿਖ ਸਭ ਹੀ ਤਤਬੀਰ° ।੨੦। *ਵਿਉਂਤ, ਸਕੀਮ*

ਚੌਪਈ : ਮੁੜ ਸੋ ਵਕੀਲ ਲਹੌਰਹਿ° ਆਏ। ਦੋਊ ਵੱਲ ਕੋ ਭੇਦ ਬਤਾਏ। *ਲਾਹੌਰ ਵਿਚ*
ਨਿਬਾਬ ਕਹਯੋ ਅਬ ਬੰਦੇ ਮਾਰੋ। ਉਸ ਬਿਨ ਸਿੰਘ ਆਪ ਹੋਹਿਂ ਖ੍ਵਾਰੋ।੨੧।
ਬੰਦੈ ਊਪਰ ਕਰੀ ਚੜ੍ਹਾਈ। ਬਹੁਤ ਫੌਜ ਥੀ ਦਿਲੀਓਂ ਆਈ।
ਔ ਜੁ ਤੁਰਕ ਥੇ ਮੁਲਖੋਂ ਨਿਕਾਰੇ°। ਕਸੂਰ ਲਹੌਰ ਆਇ ਬਹੇ ਥੇ ਸਾਰੇ।੨੨। *ਮੁਲਕ ਵਿੱਚੋਂ ਕੱਢੇ ਹੋਏ*
ਮੁਹਰੇ ਨਿਬਾਬ ਨੇ ਸਭ ਧਰ ਲਏ। ਡੋਗਰ[੨] ਬੱਟੂ[੩] ਔ ਭੱਟੀ[੪] ਮੰਗਏ°। *ਸੱਦ ਲਏ*
ਦੀਨ ਦੀਨ ਕਰ ਸਭ ਰਲ ਤੁਰੇ। ਆਇ ਲਹੌਰ ਕੇ ਸੋ ਢਿਗ ਜੁਰੇ।੨੩।
ਕਾਜੀ ਮੁੱਲਾਂ ਸਈਯਦ ਘਨੇ। ਪੀਰ ਫਕੀਰ ਬਹੁ ਜਾਹਿਂ ਨ ਗਨੇ।
ਰਸਤ° ਖਾਨ ਕੋ ਮੁਹਰੇ ਆਵੈਂ। ਮੁਹਰੇ ਤੁਰਨੋ ਪਿਛੈ ਲੁਕਾਵੈਂ।੨੪। *ਰਸਦ*

## ੫੮.੪ ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੪

### (ਤੁਰਕਾਂ ਨੇ ਵਿਸਾਹ ਕੇ ਘੇਰਾ ਪਾਉਣਾ)

ਦੋਹਰਾ : ਰਲ ਲਹੌਰ ਡੇਰੇ ਕਰੇ ਅਗੈ ਤੁਰੇ ਕੋਊ ਨਾਹਿ।
ਕਹੈਂ ਸੁ ਬੰਦਾ ਆ ਪੜੈ ਕਰੂਗ ਸਭਨ ਫ਼ਨਾਹਿ° ।੧। *ਖ਼ਾਤਮਾ, ਨਾਸ*



ਚੌਪਈ : ਸਭਨ ਅਗੈ ਤੇ ਆਵੈ ਸ਼ੀਂਹ ਆਨਿ°। ਸਭ ਸੇ ਪਿਆਰੀ ਅਪਨੀ ਜਾਨ। *ਸ਼ੇਰ ਦਾ ਡਰ*
ਨਾਲ ਜਾਨ ਹੈ ਸੱਭ ਜਹਾਨ। ਜਾਨ ਨਾਲ ਹੈ ਦੀਨ ਇਮਾਨ।੨।

ਦੋਹਰਾ : ਜਾਨ ਪਿਆਰੀ ਸੱਭ ਤੇ ਜਾਨੇ ਨਾਲ ਜਾਹਨ।
ਅੱਗੇ ਬੰਦੋ ਜਮ° ਦਿੱਸੈ ਪਿਛੈ ਮਾਰੈ ਸ਼ਾਹੁ ਜਾਨਿ।੩। *ਮੌਤ ਦਾ ਫ਼ਰਿਸ਼ਤਾ*

ਚੌਪਈ : ਤਬ ਨਿਬਾਬ ਯੌਂ ਕਰੀ ਸਲਾਹਿ। ਮੁਹਰੈ ਮੁਲਾਣੇ ਤੋਰੇ ਲਾਇ।
ਕਲਾਮ ਮਜੀਦ° ਵੋ ਪੜ੍ਹਤੇ ਜਾਹਿਂ। ਡਾਰ ਕੂੰਜਨ ਜਿਮ ਪਾਂਤ° ਬਣਾਹਿ।੪। *ਕੁਰਾਨ ਦੀਆਂ ਆਇਤਾਂ / ਪੰਗਤੀ*
ਉਨ ਕੈ ਅੱਗੈ ਕਰੇ ਫਕੀਰ। ਓਇਂ ਭੀ ਕਰੈਂ ਸੁ ਅਪਨ ਤਤਬੀਰ°। *ਢੰਗ, ਵਿਉਂਤ, ਤਰੀਕਾ*
ਢੋਲ ਬਜਵਾਇ ਔ ਧਮਾਲ° ਸੁ ਪਾਵੈਂ। ਅਲੀ ਅਲੀ ਕਹਿ ਬਾਂਹ ਉਠਾਵੈਂ।੫। *ਨਾਚ ਦੀ ਕਿਸਮ*
ਨਿਬਾਬ ਗਿਰਦ ਕਰ ਰਖੈਂ ਪੀਰ। ਪੜੈਂ ਸੈਫੀਆਂ ਆਪਨ ਤਤਬੀਰ।
ਪੜ੍ਹ ਪੜ੍ਹ ਸੈਫ਼ੀਆਂ° ਫੂਕਾਂ ਮਾਰੈਂ। ਰਹੈਂ ਪਹਿਰ ਅਠ ਨਿਬਾਬ ਦੁਵਾਰੇ।੬। *ਕੁਰਾਨੀ ਆਇਤਾਂ*

---

੧. ਇਹ ਦੋਹਰਾ ਵੀ ਹੱਥ ਲਿਖਤਾਂ ਵਿੱਚ ਨਹੀਂ।

੨. **ਡੋਗਰ :** ਰਾਜਪੂਤਾਂ ਵਿੱਚੋਂ ਨਿਕਲੀ ਪੰਜਾਬ ਦੇ ਮੁਸਲਮਾਨਾਂ ਦੀ ਇਕ ਜਾਤੀ ਜੋ ਆਮ ਤੌਰ 'ਤੇ ਗਾਂਈਆਂ ਤੇ ਮੱਝਾਂ ਰੱਖਦੇ ਹਨ। ਏਸੇ ਕਰਕੇ ਇਨ੍ਹਾਂ ਦੀ ਬਹੁਤੀ ਆਬਾਦੀ ਦਰਿਆਵਾਂ ਦੇ ਕਿਨਾਰੇ ਵੱਸੀ ਹੋਈ ਸੀ।

੩. **ਬੱਟੂ :** (ਵੱਟੂ) ਭੱਟੀ ਰਾਜਪੂਤਾਂ ਵਿੱਚੋਂ ਨਿਕਲੀ ਮੁਸਲਮਾਨਾਂ ਦੀ ਇਕ ਜਾਤੀ। ਦੱਸਿਆ ਜਾਂਦਾ ਹੈ ਕਿ ਬਹੁਤ ਸਾਰੇ ਵੱਟੂ ਬਾਬਾ ਫਰੀਦ ਜੀ ਦੇ ਪ੍ਰਭਾਵ ਅਧੀਨ ਇਸਲਾਮ ਵਿੱਚ ਆਏ ਸਨ। ਇਹ ਜ਼ਿਆਦਾਤਰ ਸਤਿਲੁਜ ਤੇ ਰਾਵੀ ਦੇ ਕੰਢੇ ਵੱਸੇ ਹੋਏ ਸਨ ਤੇ ਮਾਲ ਡੰਗਰ ਉੱਪਰ ਗੁਜ਼ਾਰਾ ਕਰਦੇ ਸਨ।

੪. **ਭੱਟੀ :** ਰਾਜਪੂਤਾਂ ਦੀ ਇਕ ਜਾਤੀ, ਭਾਰਤ ਉੱਪਰ ਮੁਸਲਿਮ ਰਾਜ ਸਮੇਂ ਪੰਜਾਬ ਦੇ ਬਹੁਤ ਸਾਰੇ ਭੱਟੀ ਰਾਜਪੂਤ ਮੁਸਲਮਾਨ ਹੋ ਗਏ ਸਨ। ਇਨ੍ਹਾਂ ਵਿੱਚੋਂ ਪਿੰਡ ਭੱਟੀਆਂ (ਜ਼ਿਲ੍ਹਾ ਗੁਜਰਾਂਤ, ਪਾਕਿਸਤਾਨ) ਦਾ ਦੁੱਲਾ ਭੱਟੀ ਬੜਾ ਮਸ਼ਹੂਰ ਹੋਇਆ ਹੈ।

ਇਸੀ ਭਾਂਤ ਕਰ ਤੁਰਯੋ ਨਿਬਾਬ। ਡਰ ਨਿਜ ਜਾਨਯੋ ਯੌ ਕਰੈ ਬਾਬ°। *ਬੁਰੀ ਹਾਲਤ*
ਕੋਈ ਕਹੈ ਮੈਂ ਸੋ ਬਿਧਿ ਜਾਣੋ। ਕਰੈ ਜੁ ਤੁਮਕੋ ਸੋ ਮੁੜ ਉਸ ਪਾਣੋ°।੭। *ਕੀੜੇ ਦਾ ਫਲ*

ਦੋਹਰਾ : ਕੋਊ ਕਹੈ ਉਸ ਬੀਰ ਜੋ ਸੋ ਮੈਂ ਕੀਨੇ ਕੈਦ।
ਕੋਊ ਕਹੈ ਮੈਂ ਪੀਰ ਬਡ ਜਪੀਆ ਤਪੀਆ ਸੈਦ°।੮। *ਸਯਦ, ਹਜ਼ਰਤ ਅਲੀ ਦੀ ਵੰਸ਼*

ਚੌਪਈ : ਯੌ ਕਹਿ ਕਹਿ ਸਭ ਰਿਜਕ° ਲੇ ਖਾਂਹਿ। ਬੰਦੇ ਕੇ ਡਰ ਸੋਂ ਕਿਤੈ ਨ ਜਾਹਿਂ। *ਰੁਜ਼ਗਾਰ*
ਵਹਿ ਆਖੈਂ ਜਹਿਂ ਹੋਗ ਨਿਬਾਬ। ਆਊਗ ਆਪ ਸੁ ਊਹਾਂ ਤਾਬ°।੯। *ਸ਼ਿਤਾਬ, ਜਲਦੀ*
ਕੋਊ ਕਹੈ ਉਸ ਪੈ ਹੈਂ ਬੀਰ। ਕੋਊ ਕਹੈ ਉਸ ਗੁਰ ਦਏ ਤੀਰ।
ਵਹਿ ਭੀ ਨਾਨਕ ਕੌ ਘਰ ਭਾਰੀ। ਕਦੇ ਨ ਹੋਗ ਤੁਰਕਨ ਤੇ ਹਾਰੀ।੧੦।
ਇਮ ਉਸ ਲੋਕ ਸੁ ਕਹਿਤੇ ਜਾਂਇ। ਜੋ ਜਿਹ ਆਵੈ ਮਨ ਹੀ ਮਾਂਹਿ।
ਫੇਰ ਨਿਬਾਬ ਨੇ ਘਲੇ ਵਕੀਲ। ਸਾਥ ਮਾਯਾ° ਦਈ ਲਦਿ ਕੈ ਫ਼ੀਲ°।੧੧। *ਧਨ / ਹਾਥੀ ਲੱਦ ਕੇ*
ਤਬ ਬੰਦੈ ਕੇ ਦਾਸਨ° ਕਹਯੋ। ਭਲੀ ਭਈ ਤੁਰਕ ਹਮ ਮਿਲ ਪਯੋ। *ਦਾਸਾਂ ਨੇ*
ਵੈ ਮੂਰਖ ਇਮ ਸਮਝ ਨ ਕਈ। ਬਿੱਲੇ ਜਿਮ ਤੁਰਕ ਆਵਤ ਛਈ°।੧੨। *ਬਿੱਲੇ ਵਾਂਗ ਸਹਿ ਲਾ ਕੇ*

ਦੋਹਰਾ : ਵਕੀਲ ਸੁ ਬੰਦੈ ਕੋ ਕਹਯੋ ਤੁਮ ਕਹਯੋ ਨਿਬਾਬ ਸਲਾਮ।

ਮੈਂ ਕਰਨੈ ਆਯੋ ਪੀਰ° ਤੁਮ ਹੁਇ ਸਿਖ ਕਰੂੰ ਤੁਹਿ ਕਾਮ।੧੩। *ਗੁਰੂ ਧਾਰਨ*

ਚੌਪਈ : ਫਿਰ ਵਕੀਲ ਬੰਦੇ ਸੋਂ ਕਹਯੋ। ਤੂੰ ਅਬ ਪੀਰ ਫ਼ਕੀਰ ਵਡ° ਲਹਯੋ। *ਵੱਡਾ ਪੀਰ*
ਹਮ ਆਵੈਂ ਤੁਹਿ ਕਰਨ ਸਲਾਮ। ਤੂੰ ਇਕ ਥਾਂ ਅਬ ਰੱਖ ਮੁਕਾਮ°।੧੪। *ਟਿਕਾਣਾ, ਡੇਰਾ*
ਨਿਆਜ° ਆਪ ਤੁਹਿ ਘਲੀ ਪਤਿਸ਼ਾਹਿ। ਜਹਾਂ ਕਹੈਂ ਤਿਹ ਲਯਾਵੈਂ ਪਾਹਿ°। *ਭੇਟ / ਪਾਸ*
ਜਿਤਨੋ ਮੁਲਕ ਚਾਹੋ ਸੋ ਲੇਵੋ। ਕਰੋ ਉਗ੍ਰਾਹੀ ਮੁਲਕ ਬਸੇਹੁ°।੧੫। *ਆਬਾਦ ਹੋਵੇ*
ਲੋਕ ਗਰੀਬਨ ਕਿਉਂ ਦੁਖ ਦੇਹੁ। ਉਨ ਸੁਖ ਦੇਹੁ ਆਪ ਸੁਖ ਲੇਹੁ।
ਕਹੈਂ ਤੁ ਖਾਲਸੇ ਹਮ ਕੱਢ ਦੇਵੈਂ। ਤੁਮ ਸੋਂ ਫਿਰ ਨਹਿ ਦੰਗੋ° ਕਰੇਵੈਂ।੧੬। *ਲੜਾਈ*
ਜੇ ਵੈ ਤੁਮਰੈ ਚਰਨਨਿ° ਆਇ ਪਰੈਂ। ਤੌ ਇਤ ਦੇਸ਼ ਮੰਗ ਗੁਜਰੈ° ਕਰੈਂ! *ਸ਼ਰਨ / ਟੈਕਸ ਲੈ ਕੇ ਗੁਜ਼ਾਰਾ*
ਕਈ ਹਜ਼ਾਰ ਹਮ ਲਯਾਏ ਕੁਰਾਨ। ਕਸਮ ਕਰਨ ਤੁਮਰੇ ਸੰਗ ਜਾਨ।੧੭।

ਦੋਹਰਾ : ਐਸੀ ਐਸੀ ਬਾਤ ਕਰ ਭੇਜਯੋ ਬਹੁ ਸਮਝਾਇ।
ਬੰਦੈ ਕੇ ਜੋ ਸਿੱਖ ਹੁਤੇ ਸੋ ਲੀਨੇ ਭਰਮਾਇ°।੧੮। *ਫਸ ਗਏ*

ਚੌਪਈ : ਉਨ ਤੇ ਬਾਤਾਂ ਬਹੁਤ ਕਹਾਈਆਂ। ਕਈ ਕਈ ਗੱਲਾਂ ਉਨ ਮਨੋਂ ਬਨਾਈਆਂ।
ਕਈ ਸੁਲਤਾਨੀ° ਹਿੰਦੂ ਤੁਰਵਾਏ°। ਬੰਦੇ ਹੋਣ ਸਿਖ ਆਪ ਘਲਾਏ।੧੯। *ਸਰਵਰੀਏ / ਤੋਰੇ, ਭੇਜੇ*
ਕਹੈਂ ਡੇਰੋ ਹਮ ਕਿਸ ਵਲ ਲਾਵੈਂ। ਬੰਦਾ ਕਹੈ ਤੁਮ ਜਿੱਧਰ ਭਾਵੈਂ°। *ਮਰਜ਼ੀ ਅਨੁਸਾਰ*
ਐਸੀ ਤੌਰ ਸੋ ਬੰਦਾ ਭੁਲਾਯੋ। ਆਪ ਚੁਤਰਫੈਂ° ਡੇਰਾ ਲਵਾਯੋ।੨੦। *ਚਾਰ ਚੁਫੇਰੇ*
ਐਸੀ ਐਸੀ ਬਾਤਨ ਲਾਏ। ਡੇਰਾ ਕੀਨਾ ਢਿਗ ਢਿਗ° ਜਾਏ। *ਨੇੜੇ ਨੇੜੇ*
ਔਰ ਦਰਬ° ਤਿਨ ਦਈ ਘਲਾਇ। ਆਟਾ ਦਾਣਾ ਕਿਛਕ ਦਿਵਾਇ।੨੧। *ਧਨ-ਦੌਲਤ*

ਬੰਦੇ ਦਲ ਜਹਿਂ ਕਹੀਂ° ਜਾਵੈ। ਉਤ ਵਲ ਤੁਰਕ ਨ ਕੋਈ ਧਾਵੈ। *ਜਿੱਥੇ ਕਿਤੇ*
ਬੰਦੇ ਕੈ ਕਰੈਂ ਤੱਦੀ ਲੋਕ। ਸੋ ਟਲ ਜਾਵੈਂ ਕਰ ਦਿਲ ਸ਼ੋਕ।੨੨। *ਡਅੱਦੀ, ਵਧੀਕੀ, ਜ਼ੁਲਮ*

## ੫੮.੫. ਬੰਦੇ ਜੀ ਕੋ ਆਖਰੀ ਕੋ ਪ੍ਰਸੰਗ—੫
### (ਤੁਰਕਾਂ ਨੇ ਘੇਰੇ ਵਿਚ ਬੰਦੇ ਨੂੰ ਤੰਗ ਕਰਨਾ)

ਦੋਹਰਾ : ਤੁਰਕਨ ਦਿਲ ਬੜ ਖ਼ੌਫ ਥੋ ਕਿਮ ਕਿਮ ਅਗੈ ਤੁਰਾਹਿਂ।
ਵਹਿ ਜਾਣੈਂ ਹਮ ਨਹਿਂ ਬਚੈਂ ਥਰ ਥਰ ਰਿਦੈਂ° ਕੰਪਾਹਿਂ°।੧। *ਦਿਲ / ਕੰਬਦਾ*

ਚੌਪਈ : ਅਗੈ ਸੁਨੋ ਬੰਦੇ ਕੀ ਬਾਤ। ਸਮਝਯੋ ਨ ਕੁਛ ਵਹਿ ਤੁਰਕਨ ਘਾਤ°। *ਮਾਰਨ ਦੀ ਚਾਲ*
ਨਾਹਿਂ ਕਿਲੋ ਵਡ ਠਾਂਢੋ° ਕਰਾ। ਨਾਂਹਿ ਜ਼ਖੀਰਾ° ਉਸ ਬਹੁ ਭਰਾ।੨। *ਮਜ਼ਬੂਤ / ਰਸਦ ਦਾ ਭੰਡਾਰ*
ਲਰਨ ਭਿਰਨ ਕਛੁ ਕੀਓ ਨ ਕਾਜ°। ਹੁਤੋ ਫ਼ਕੀਰ ਕਰ ਜਾਨੈ ਕਯਾ ਰਾਜ। *ਲੜਨ ਭਿੜਨ ਦੀ ਤਿਆਰੀ*
ਕਹੈ ਤੁਰਕ ਮੋ ਤੇ ਗਏ ਹਾਰ। ਮਾਰ ਡਾਰੇ ਮੈ ਵਡੇ ਸਿਰਦਾਰ।੩।
ਮੋਰੇ ਮੈਂ ਇਨ ਲਖ ਕੈ ਕਰਾਮਾਤ। ਅਬ ਬੰਨ੍ਹ ਆਏ ਮੋ ਪੈ ਹਾਥ। *ਵੇਖ ਲਈ*
ਕਹਾਂ ਭਯੋ ਜੁ ਤੁਰਕ ਬਹੁ ਆਏ। ਕਿਆ ਭਯੋ ਜੁ ਸਿੰਘ ਨੱਠ ਗਏ।੪।
ਜੋ ਹਮ ਸੇ ਵੈ ਦਗ਼ਾ° ਕਮਾਵੈਂ। ਏਕ ਘੜੀ ਮੈ ਸਬਹ ਹਿਰਾਵੈਂ°। *ਧੋਖਾ / ਹਰਾ ਦਿਆਂਗਾ*
ਇਨ ਕੇ ਸ਼ਸਤ੍ਰ ਇਨ ਪਰ ਪਾਂਹਿ। ਹਮਰੀ ਮੌਤ ਏਹੀ ਮਰ ਜਾਂਹਿ।੫।

ਦੋਹਰਾ : ਐਸੀ ਬੰਦੋ ਬਾਤ ਕਹਿ ਮਨ ਮੈਂ ਬਹੁ ਗਰਬਾਇ°। *ਘੁਮੰਡ, ਹੰਕਾਰ*
ਧੀਰੀ ਧੀਰੀ° ਭਾਂਤ ਸੋਂ ਲਈ ਤੁਰਕਨ ਜੁਗਤ° ਬਨਾਇ।੬। *ਧੀਰੇ ਧੀਰੇ / ਵਿਉਂਤ*

ਚੌਪਈ : ਰਸਤ° ਵਤਨ ਤੁਰਕ ਉਤਨੀ ਕੁ ਦੇਹਿਂ। ਜਿਤਨੀ ਕ ਨਿਤਪ੍ਰਤਿ° ਖਾਇ ਵੈ ਲੈਹਿਂ। *ਰਸਦ / ਰੋਜ਼ਾਨਾ*
ਚਾਰ ਤਰਫ਼ ਉਨ ਡੇਰੇ ਲਾਏ। ਦੇ ਦੇ ਦਿਲਾਸੇ° ਕੰਮ ਬਨਾਏ।੭। *ਦਿਲਾਸਾ, ਧਰਵਾਸ*
ਝੂਠੀ ਬਾਤਨ ਬੰਦੋ ਲਾਯੋ। ਵਹੁ ਜਾਨੈ ਇਨ ਸੱਚ ਕਮਾਯੋ।
ਕਦੇ ਕਹੈਂ ਪਰਵਾਨੋ ਸ਼ਾਹ° ਕੋ ਆਯਾ। ਤੁਮਕੋ ਮੁਲਕ ਪਹਾੜ ਲਿਖਾਯਾ।੮। *ਬਾਦਸ਼ਾਹ ਦਾ ਪਰਵਾਨਾ*
ਸਾਥ ਦੂਨ ਤੁਹਿ ਦਈ ਹੈ ਸਾਰੀ। ਜਮੂੰ ਲਾਕ ਔ ਲਾਕ ਹਰਿਦੁਵਾਰੀ°। *ਜੰਮੂ ਤੋਂ ਲੈ ਕੇ ਹਰਿਦੁਆਰ ਤਕ*
ਔਰ ਕੋਊ ਲੇਹੁ ਜੋ ਲੋੜਿਓ। ਅਬ ਲੈ ਲਓ ਨ ਫਿਰ ਕੁਛ ਛੋੜਿਓ।੯।

ਪ੍ਰਸ਼ਨ ਦੋਹਰਾ :
ਜੋ ਕੌਊ ਆਖੈ ਪ੍ਰਸ਼ਨ ਯਹਿ ਥੋ ਬੰਦੋ ਸੋ ਜਾਨੀ ਜਾਨ°। *ਜਾਣੀ ਜਾਣ*
ਅਬ ਤੁਰਕਨ ਕੈ ਛਲਨ° ਕੋ ਕਰੀ ਕਿਮ ਨਾਹਿ ਪਛਾਨ°।੧੦। *ਧੋਖਾ / ਸਮਝ*

ਉੱਤ੍ਰ ਚੌਪਈ :
ਬੰਦੈ ਤੇ ਯਿਹ ਚੂਕ° ਸੁ ਭਈ। ਪ੍ਰਿਥਮ ਸੁ ਮਾਤਾ ਗੁੱਸੇ ਕਈ। *ਗ਼ਲਤੀ, ਉਕਾਈ*
ਦੂਜੇ ਲਯੋ ਉਨ ਜਤ° ਗਵਾਇ। ਨਾਰਨ° ਬਹੁ ਪਰਵਿਰਤਯੋ° ਜਾਇ।੧੧। *ਜਤ ਸਤ / ਔਰਤਾਂ / ਭੋਗਿਆ*
ਤੀਜੀ ਬੀਰਨ° ਵਿੱਦਯਾ ਗਈ। ਉੱਛਨ ਕੀ ਇਨ ਸੁੰਗਦਹਿਂ° ਖਈ। *ਬਜੰਗਾ ਬੀਰ / ਸਹੁੰ ਖਾਧੀ*
ਚੌਥੇ ਪੋਥੀ ਰਹੀ ਮੰਡੀ ਮਾਹਿ। ਸਿਧ ਸੈਨ° ਕੋ ਸੌਂਪੀ ਵਾਹਿ।੧੨। *ਮੰਡੀ ਦਾ ਰਾਜਾ*
ਪੰਜਮ ਸਤਿਗੁਰ ਕੀ ਨਿੰਦਯਾ ਕਰੀ। ਛਵੇਂ ਪੰਥ ਗੁਰ ਬਿਗਾੜ° ਸੁ ਪਰੀ। *ਵਿਗਾੜ ਗਈ*
ਸਤਵੈਂ ਉਨ ਪੰਥ ਆਪ ਚਲਾਯੋ। ਅਠਮੇ ਤ੍ਰੀਆ ਉਸ ਕਿਤ ਕੰਨਿਆ ਦਬਾਯੋ°।੧੩। *ਕੁੜੀ ਦੱਬ ਕੇ ਮਾਰੀ*

ਨੌਮੈਂ ਸਿੱਧੀ ਥੀ ਮੁਖਤਾ° ਉਨ ਪਾਈ। ਦਸਮੈਂ ਬਹਯੋ ਵਹਿ ਛੋਡ ਕਮਾਈ। *ਮੁਕਤ*
ਮੁਖਤ ਆਇਓ° ਤੌਂ ਮੁਖਤੈ ਜਾਇ। ਮਹਿੰਗ ਖਰੀਦੀ ਮਹਿੰਗ ਬਿਕਾਇ।੧੪। *ਮੁਕਤ ਦੀ ਦਾਤ*

ਦੋਹਰਾ : ਜੋ ਜਾਦੂ ਕੀ ਸਿੱਧ ਹੁਤੀ ਅਪਨੀ ਮਿਹਨਤ ਬਗੈਰ।
ਉਹ ਭੀ ਦਗੋ° ਸੁ ਦੇਤ ਹੈ ਔਸੁਰ ਅੰਤਹਿ ਬੇਰ°।੧੫। *ਧੋਖਾ / ਸਮਾਂ ਪਾ ਕੇ*

ਚੌਪਈ : ਭਗਵਾਨ ਭਗਤੀ ਤੇ ਜੋ ਕੁਝ ਪਾਵੈ। ਸੋ ਤੋ ਸਾਸਾਂ ਸਾਥ ਨਿਬਾਹਵੈ।
ਜਾਦੂ ਦਾ ਬਲ° ਸੇਵਾ ਤਾਂਈਂ। ਸੇਵਾ ਛਡੀ ਤੋ ਸੋ ਛਡ ਜਾਹੀ।੧੬। *ਅਸਰ, ਜ਼ੋਰ*
[1]ਬੰਦੇ ਭੀ ਸਸਤੀ ਥੀ ਆਈ। ਮਿਹਨਤ ਦੀ ਥੀ ਬੰਦੇ ਭੁਲਾਈ।੧੭।

ਦੋਹਰਾ : ਚਾਕਰ ਰਾਜ ਗੁਮਾਸ਼ਤੋ ਜੰਤਰ ਸਿੱਧੀ ਛਾਮ[2]।
ਪ੍ਰਤੀਤ ਨ ਇਨਕੀ ਕੀਜੀਏ ਜੈਸ ਬਨੇਰੇ ਕਾਮ।੧੮।

## ੫੮.੬. ਬੰਦੈ ਜੀ ਕੌ ਆਖਰੀ ਕੌ ਪ੍ਰਸੰਗ—੬
### (ਬੰਦਈਆਂ ਦੀ ਅਰਦਾਸ ਤੇ ਬੰਦੇ ਦਾ ਉੱਤਰ)

ਦੋਹਰਾ : ਜਬ ਤੁਰਕਨ ਘੇਰੋ ਕੀਯੋ ਬੜਨਿ ਨਿਕਲਨ° ਨਹਿਂ ਦੇਹਿਂ। *ਵੜਨ ਤੇ ਨਿਕਲਣ*
ਤਬ ਲੋਗਨ° ਦੁਖ ਪਾ ਕਹਯੋ ਇਹ ਹਮ ਸੋਂ ਦਗਾ ਕਮੇਹਿਂ°।੧। *ਲੋਕਾਂ ਨੇ / ਕਮਾਉਣਾ*

ਚੌਪਈ : ਬਾਜ ਸਿੰਘ ਥੋ ਬਡ ਮੁਖਤਯਾਰ°। ਇਨ ਪੈ ਕਰੀ ਗ੍ਰੀਬਨ ਪੁਕਾਰ। *ਮੁਖਤਾਰ, ਸੂਬੇਦਾਰ*
ਕਹਿਤ ਨਹੀਂ ਤੂੰ ਬੰਦੇ ਪਾਸ। ਕਹਾਂ ਭਯੋ ਤੁਮ ਭੀ ਬੁਧਿ ਨਾਸ°।੨। *ਤੇਰੀ ਵੀ ਅਕਲ ਜਾਂਦੀ ਰਹੀ*
ਤੁਰਕ ਕਰਤ ਹੈਂ ਹਮ ਸੋ ਛਲ°। ਕਹੋ ਨ ਸਚ ਤੁਮ ਬੰਦੇ ਸੋਂ ਚਲ। *ਧੋਖਾ*
ਹਮਕੋ ਤੁਮ ਕਿਆ ਅਕਾਰਥ° ਮ੍ਰਵਾਓ। ਲੜਨ ਨ ਦੇਹੋ ਇਮ ਕੈਦ ਕਰਾਓ।੩। *ਵਿਅਰਥ*
ਜਿਨ ਕੀ ਖਾਤਰ ਇਹ ਕੰਮ ਬਨਾਯੋ। ਉਨ ਮੈਂ ਕੋਈ ਨਾਂਹਿ ਫਸਾਯੋ।
ਸੋ ਨਠ ਗਏ ਇਸ ਤੌਰ ਪਛਾਨੇ। ਹਮ ਆਇ ਫਸੇ ਸੋ ਗਰੀਬ ਨਿਯਾਨੇ°।੪। *ਅਣਜਾਣ*
ਜਬੈ ਪਰੂਗੁ ਬੰਦੇ ਭਰ ਭਾਰੀ°। ਸੋ ਨਠ ਜਾਊਗ ਕਰ ਬੀਰਨ ਅਸ੍ਵਾਰੀ। *ਭਾਰੀ ਭੀੜ*
ਸੌ ਪਚਾਸ ਕੋਹ° ਇਹ ਉਡ ਜਾਊਗ। ਤੁਰਕਨ ਕੇ ਜਹਿਂ ਹੱਥ ਨ ਆਊਗ।੫। *ਕੋਸ, ਲੰਬਾਈ ਦਾ ਪੈਮਾਨਾ*

ਦੋਹਰਾ : ਹਮੈ ਖੁਵਾਰੀ ਬਣ ਗਈ ਫਸੇ ਗਰੀਬ ਸੁ ਆਇ।
ਤੁਮ ਤੋ ਬਹੁਤ ਕਮਾਇਓ ਲਿਓ ਪਹਿਰ ਔ ਖਾਇਓ°।੬। *ਪਹਿਨ ਤੇ ਖਾ ਲਿਆ ਹੈ*

ਚੌਪਈ : ਤਬ ਸੁਨ ਉਨ ਮੁਖਤਯਾਰਨ ਭਾਖੀ°। ਵਹੁ ਜਾਣੀ ਜਾਨ ਹਮ ਬਨੋ ਨ ਆਖੀ। *ਮੁਖਤਿਆਰਾਂ ਨੇ ਕਿਹਾ*
ਕਯਾ ਜਾਣੈ ਉਸ ਕਯਾ ਦਿਲ ਆਈ। ਹਮ ਕੋ ਬਨੈ ਨ ਗਲ ਪਲਟਾਈ°।੭। *ਵਿਰੋਧ*
ਦੇਵੈਂਗੇ ਉਸ ਅੱਗੇ ਸੀਸ। ਹਮ ਗੁਰ ਧਾਰਯੋ ਬਿਸਵੇ ਬੀਸ°। *ਵੀਹ ਵਿਸਵੇ, ਨਿਸਚੇਪੂਰਬਕ*
ਤੁਮਰੀ ਖਾਤਰ ਇਤਨੀ ਆਖੈਂ। ਆਪ ਚੱਲ ਸਭ ਦੇਖੋ ਆਂਖੈਂ°।੮। *ਅੱਖੀਂ*

---

੧. ਛੰਦ ਨੰ: ੧੭ ਦਾ ਸਭ ਥਾਈਂ ਇੱਕੋ ਬੰਦ ਪ੍ਰਾਪਤ ਹੈ।
੨. ਨੌਕਰੀ, ਰਾਜ ਸ਼ਕਤੀ, ਮੁਨਸ਼ੀਪੁਣਾ, ਜੰਤਰ-ਮੰਤਰ, ਰਿਧ-ਸਿਧ, ਛਾਊਂ ਦਾ ਕੋਈ ਵਿਸ਼ਵਾਸ ਨਹੀਂ। ਇਹ ਸਭ ਬਨੇਰੇ ਉੱਪਰ ਬੈਠੇ ਕਾਂ ਦੀ ਤਰ੍ਹਾਂ ਹਨ।

ਉਨ ਕੋ ਮੁਹਰੈ ਕਰਕੈ ਤੁਰੇ। ਹਾਥ ਜੋਰ ਜਾ ਉਨ ਪੈ ਖਰੈ°। *ਖੜੇ ਹੋਏ*
ਜਾ ਅਰਦਾਸੀਅਨ ਕਰੀ ਅਰਦਾਸ। ਹਾਥ ਜੋੜ ਖੜ ਹਜੂਰੀ ਪਾਸ।੯।
ਬੰਦੈ ਕਹਯੋ ਜਿਮ ਕਹਿਓ ਆਇ। ਹਮ ਜਾਨਯੋ ਤੁਮ ਲੋਕਨ ਬਹਿਕਾਇ°। *ਲੋਕਾਂ ਦੇ ਵਰਗਲਾਏ*
ਹਮਕੋ ਤੁਰਕ ਇਹ ਮਾਰਨ ਆਏ। ਬੰਦੇ ਨ ਸਮਝੀ ਤੁਮ ਚਹੋ ਸਮਝਾਏ।੧੦।

ਦੋਹਰਾ : ਤੁਮ ਜੋ ਕਹਯੋ ਛਡ ਜਾਇਗੋ ਬੰਦਾ ਪੜੀ ਅਤ ਭੀਰ°। *ਭੀੜ, ਮੁਸੀਬਤ*
ਯਹ ਤੋ ਬਾਤ ਨ ਹੋਇਗੀ ਸਾਖੀ ਬਚ ਯਹਿ ਬੀਰ°।੧੧। *ਸੂਰਮੇ ਦੇ ਬਚਨ ਨੂੰ ਸੱਚ ਜਾਣਿਓ*

ਚੌਪਈ : ਭਲੀ ਬੁਰੀ ਤੁਮ ਸੰਗ ਨਿਬਾਹੋਂ। ਸੱਤਿ ਬਚਨ° ਅਬ ਉਡ ਨਹਿ ਜਾਵੋਂ। *ਸੱਚੀ ਗੱਲ*
ਯਾਂਤੇ ਬੰਦੇ ਉਡਨੋ ਰਹਿਯੋ। ਮਰ ਸੁ ਰਹਯੋ ਔ ਪ੍ਰਣਿ° ਨਾਹਿ ਸੁ ਤੋੜਿਯੋ।੧੨। *ਵਾਅਦਾ*
ਇਹ ਜੁ ਤੁਰਕ ਹਮ ਮਾਰਨ ਆਯੋ। ਇਨ ਨੇ ਹਮਸੋਂ ਦਗਾ ਕਮਾਯੋ।
ਹਮ ਭੀ ਆਖਰ ਮਰਨੋ ਆਹਿ। ਜਿਨ ਨਹੀ ਮਰਨੋਂ ਸੋ ਨਠ ਜਾਹਿ।੧੩।
ਹਮ ਭੀ ਤੁਰਕਨ ਸਿਰ ਸਿਰ ਲਾਵੈਂ°। ਸਿਰ ਆਈ ਕਿਮ ਅਬ ਨਠ ਜਾਵੈਂ। *ਸੀਸ ਮੁਗਲਾਂ ਸਿਰ ਲਾਵਾਂਗਾ*
ਆਗੈ ਭੀ ਸਿਰ ਗੁਰੂਅਨ ਦੀਓ। ਹਮ ਭੀ ਚਹੈਂ ਉਮ ਸਾਕੋ° ਕੀਯੋ।੧੪। *ਉਸੇ ਤਰ੍ਹਾਂ ਦਾ ਸਾਕਾ*
ਤਲਵਾਰਨ ਤੇ ਤੁਰਕ ਮੁਕਤੇ° ਨਾਹੀਂ। ਸੀਸ ਲਗਾਇ ਇਨ ਦ੍ਰਗਾਹੋਂ ਗਿਰਾਹੀਂ°।
*ਮੁੱਕਦੇ / ਰੱਬੀ ਦਰਗਾਹੋਂ ਡੇਗਦਾ*
ਹਮ ਕੋ ਭੀ ਅਬ ਸਿਰ ਪਰ° ਆਯੋ। ਹਮ ਭੀ ਚਹੈ ਤੁਰਕਨ ਕੋ ਗਵਾਯੋ°।੧੫। *ਵੇਲਾ / ਨਾਸ*



ਦੋਹਰਾ : ਐਸੀ ਐਸੀ ਬਾਤ ਕਰ ਫਿਰ ਬੰਦਾ ਚੁਪ ਕੀਨ। *ਚੁੱਪ ਕਰ ਗਿਆ*
ਸੋ ਵਹੁ ਚੁਬਾਰੇ ਵੜ ਬਹਯੋ ਬਾਰ ਸੁ ਤਖਤੇ ਦੀਨ°।੧੬। *ਦਰਵਾਜ਼ੇ ਬੰਦ ਕਰ ਲਏ*

## ੫੯. ਪ੍ਰਸੰਗ ਬੰਦੇ ਕੀ ਕਹੀ ਮਾਰੀ ਕੋ

ਦੋਹਰਾ : ਬੰਦਾ ਕਾਬੂ ਅਬ ਭਯੋ ਤੁਰਕਨ ਯੌ ਲਖਿ ਲੀਨ°। *ਵੇਖ ਲਿਆ*
ਅਬ ਇਨ ਮਾਰ ਘਟਾਈਏ ਸਲਾਹਿ ਬੈਠ ਉਨ ਕੀਨ।੧।

ਚੌਪਈ : ਅਗੋ ਸੁਨੋ ਤੁਰਕਨ ਕੋ ਘਾਤ°। ਉਨ ਜੋਹਿ° ਲਈ ਬੰਦੇ ਸਭ ਬਾਤ। *ਧੋਖਾ / ਪਰਖ*
ਗਈ ਲਖੀ ਬੰਦਯੋਂ ਕਰਾਮਾਤ। ਉਸੇ ਨਾਲ ਅਬ ਅਕਲ ਰਹੀ ਜਾਤ।੨।
ਰਸਤ° ਘੱਲਨ ਤੇ ਦਈ ਹਟਾਇ। ਨਾਂਹਿ ਜ਼ਖੀਰੋ° ਹੈ ਉਸ ਪਾਹਿ। *ਰਸਦ / ਖਾਣ-ਪੀਣ ਦਾ ਭੰਡਾਰ*
ਅਨਾਜ ਬਿਨਾਂ ਲੋਕ ਔਖੇ ਹ੍ਵੈਂ। ਨੀਰ° ਬਿਨਾ ਘੋੜੇ ਮਰ ਜੈ ਹੈਂ।੩। *ਪਾਣੀ, ਚਾਰਾ*
ਅੱਗਯੋਂ ਬੰਦਾ ਬੂਹਾ ਨਾ ਖੋਲੈ। ਬਹੁਤ ਬੁਲਾਯੋ ਮੁਖੋਂ ਨ ਬੋਲੈ।
ਜੋ ਹੈ ਬਾਹਰੋਂ ਲਿਆਵਤ ਰਸਤ। ਸੋ ਇਨਕੀ ਕਰ ਲਯੋ ਬੰਦ ਬਸਤ°।੪। *ਬੰਦ ਕਰ ਦਿੱਤੀ*
ਇਮ ਤੁਰਕਨ ਕਰ ਲਈ ਸਲਾਹਿ। ਮਾਰ ਲੋਕਨ ਯੌ ਦਏ ਘਟਾਇ।
ਤਬ ਸਯਾਨਨ° ਨੇ ਅਸ ਠਹਿਰਾਯੋ। ਮਾਰੋ ਸਹੀ ਪਰ ਬਹੁਤ ਰੁਲਾਯੋ°।੫। *ਸਿਆਣਿਆਂ / ਰੋਲ ਕੇ*

ਦੋਹਰਾ : ਤਬ ਸਯਾਨਨ ਐਸੇ ਕਹਯੋ ਅਬ ਇਨ ਦੈਂ ਚਮਲਾਇ°। *ਚਾਮਲਣਾ*
ਜਬ ਇਹ ਨਿਕਸੈਂ° ਹੁਇ ਘਨੇ ਤਬ ਸਭ ਲਈਏ ਘਾਇ°।੬। *ਬਾਹਰ / ਮਾਰ ਦੇਈਏ*

ਚੌਪਈ : ਤਬ ਨਿਬਾਬ ਨੇ ਦਯੋ ਦਿਲਾਸਾ। ਮੈਂ ਅਬ ਕਰਵਾਯੋ ਪ੍ਰਵਾਨੋ ਖਾਸਾ°। *ਵਿਸ਼ੇਸ਼ ਸ਼ਾਹੀ ਹੁਕਮ*
ਤੁਮਕੋ ਪਤਿਸ਼ਾਹਿ ਲਿਖ ਦਏ ਪਹਾੜ। ਮੈਂ ਹੀ ਲਿਖਾਏ ਕਰ ਬਹੁ ਕਰਾਰ।੭।
ਮੈਂ ਆਖਯੋ ਬੰਦਾ ਕਰਮਾਤੀ। ਤੈਂ ਉਸ ਕੀ ਕਿਮ ਸਾਰ ਨ ਜਾਤੀ।
ਤੁਮ ਨਿਜ ਮਾਤਬਰ° ਦਿੱਲੀ ਤੋਰੋ। ਮੁਲਕ ਦਿਵਾਊਂ ਰਲਾਇ ਕੁਛ ਔਰੋ।੮। *ਮੁਅਤਬਰ, ਭਰੋਸੇਯੋਗ*
ਸੋ ਅਬ ਬੇਸ਼ਕ ਚੜ੍ਹਾਓ ਕਹੀਆ°। ਲਓ ਖਰੀਦ ਖਾਨੋ° ਜੋ ਚਹੀਆ। *ਖਾਣ ਪੀਣ ਲਈ ਖ਼ਰੀਦਦਾਰੀ*
ਸੁਲਤਾਨੀ ਭਏ ਥੇ ਸਿਖ ਜੋ ਆਏ। ਉਨ ਕਰ ਦਗੋ ਸਿੱਖ ਭਰਮਾਏ।੯।
ਸੋਊ ਬਾਤ ਸਿੱਖਨ ਮੰਨ ਲਈ। ਸੁਨਤ ਕਹੀ ਉਨ ਛੋੜੇ ਦਈ।
ਮਨਸਾ ਤੁਰਕਨ ਕੀ ਭਈ ਪੂਰੀ। ਜਿਮ ਚਾਹਤ ਥੇ ਤੁਰਕ ਜ਼ਰੂਰੀ।੧੦। *ਇੱਛਾ*

ਦੋਹਰਾ : ਦੀਨੀ ਕਹੀ ਚੜ੍ਹਾਇ ਉਨ ਲਖਯੋ ਨ ਉਨਕੋ ਪੇਚ°। *ਫੰਦ, ਧੋਖਾ*
ਬੈਰੀ ਦਗਾ ਸੁਨ ਸਭ ਕਰੇ ਮਾਰਨ ਵਾਲੇ ਜੋਚ°।੧੧। *ਜਿਸ ਨੂੰ*
ਹੂੰਡੋ° ਜਿਮ ਪਾਛੇ ਹਟੇ ਸਿੰਘ ਸੁੰਗੁੱਚੀ° ਖਾਇ। *ਹੈੜ੍ਹ, ਮੀਢਾ / ਸ਼ੇਰ ਤੋਂ ਡਰ ਕੇ*
ਬੈਰੀ ਜੋ ਆਦਰ ਕਰੇ ਇਨ ਤੇ ਨਹਿੰ ਪਤਿਆਇ°।੧੨। *ਭਰੋਸਾ, ਯਕੀਨ*

ਚੌਪਈ : ਕਹੀ ਛਿੜੀ ਤੁਰਕਨ ਲੱਖ ਲਈ। ਕਈ ਕੋਸ ਲੌ ਦੂਰ ਸੁ ਗਈ।
ਤਬ ਤੁਰਕਨ ਗੈਲ° ਹੱਲੋ° ਕਰਾਯੋ। ਸਿੱਖਨ ਦੇਖਯੋ ਤੁਰਕ ਦਲ ਆਯੋ।੧੩। *ਪਿੱਛੋਂ / ਹਮਲਾ*
ਚੜ੍ਹੇ ਬਹੁਤ ਥੋੜੇ ਰਹੇ ਡੇਰੇ। ਹੁਇ ਚਉਤਰਫੋਂ° ਸਿੱਖ ਉਨ ਘੇਰੇ। *ਚਾਰੇ ਪਾਸਿਓਂ*
ਸਿੱਖਨ ਨੇ ਭੀ ਯਹ ਮਨ ਮਾਨੀ। ਅਬਨਹਿ ਛੂਟਤ ਹਮਰੀ ਜਾਨੀ।੧੪।
ਹੁਵੋ° ਸ਼ਹੀਦ ਮਰਨੋਂ ਨ ਸੰਕਾਵੋਂ°। ਗੁਰ ਕੇ ਅਰਥ ਸੁ ਜਾਨ ਗਵਾਵੇ। *ਸੰਗਦਾ*
ਦੀਨ ਮਜਬ ਕੋ ਜੁੱਧ ਭੀ ਆਹਿ। ਅਬ ਹਮ ਨੱਠੇ ਛੂਟੈਂ ਭੀ ਨਾਂਹਿ।੧੫।
ਅਗਯੋਂ ਭੀ ਸਿੱਖ ਸਨਮੁਖ ਹੋਏ। ਬੰਦੂਕ ਕਮਾਨਿ ਫੜ ਤੇਗ ਖਲੋਏ।
ਮਾਰ ਦੁਇ ਤਰਫੋਂ ਹੋਣੈ ਲਾਗੀ। ਫਿਰੈਂ ਸੂਰ° ਹਥ ਤੇਗਨ ਨਾਂਗੀ°।੧੬। *ਸੂਰਮੇ / ਨੰਗੀਆਂ ਤੇਗਾਂ*

ਦੋਹਰਾ : ਸਿੰਘ ਸੁ ਪਿੱਛੇ ਤੌ ਫਿਰੈਂ ਜੌ ਕਹੂੰ ਠਿਕਾਨਾ ਹੋਇ।
ਜੀਵਨ ਨ ਜਾਪੈ ਉਨ ਕਿਮੈ ਮਰੈਂ ਅਗੇ ਹੁਇ ਹੋਇ।੧੭।

ਚੌਪਈ : ਖੜ ਸਿੱਖਨ ਤੇ ਸ਼ਸਤ੍ਰ ਚਲਾਏ। ਹਟੇ ਨ ਪਿੱਛੇ ਪਗ° ਅੱਗੇ ਧਾਏ। *ਪੈਰ*
ਭਰੀ ਬੰਦੂਕ ਸੋ ਦਈ ਚਲਾਇ। ਫੇਰ ਨ ਨਿਕਸਨ ਦੀਨੀ ਕਾਇ।੧੮।
ਤਬ ਸਿੰਘਨ ਫੜ ਲਈ ਤਲਵਾਰ। ਜਿਸੈ ਚਲਾਈ ਤਿਸ ਕਰ ਗਈ ਪਾਰ।
ਤੀਰਨਦਾਜਨ° ਤੀਰ ਚਲਾਏ। ਨੇਜਨ ਵਾਲਨ ਨੇਜੇ ਖੁਭਾਏ।੧੯। *ਧਨੁੱਖਧਾਰੀਆਂ ਨੇ*
ਬਰਛਨ ਵਾਲਨ ਬਰਛੀ ਲਾਈ। ਇਕ ਇਕ ਦੁਇ ਦੁਇ ਪਾਰ ਲੰਘਾਈ।
ਤੁਰਕ ਭੀ ਮਾਰੇਂ ਲਾ ਲਾ ਤਾਣ। ਇਮ ਬਡ ਮਚ ਗਯੋ ਉਹਾਂ ਘਮਸਾਣ।੨੦।

---

੧. **ਕਹੀ :** ਮੱਧ ਯੁਗ ਵਿੱਚ ਮਾਲ ਮਹਿਕਮੇ ਦੀ ਇਕ ਰੀਤੀ, ਜਿਸ ਅਨੁਸਾਰ ਖੇਤ ਮਿਣ ਕੇ ਉਪਜ ਦੀ ਬਟਾਈ ਲਈ ਕਹੀ ਨਾਲ ਵੱਟਾਂ ਪਾ ਦਿੱਤੀਆਂ ਜਾਂਦੀਆਂ ਸਨ। ਸਰਕਾਰ ਦੇ ਹਿੱਸੇ ਜੋ ਖੇਤ ਦਾ ਹਿੱਸਾ ਆਉਂਦਾ ਸੀ ਉਸ ਦਾ ਨੰਬਰ ਨੋਟ ਕਰ ਲਿਆ ਜਾਂਦਾ ਸੀ ਤੇ ਇਸ ਸਾਰੀ ਕਾਰਵਾਈ ਨੂੰ ਕਹੀ ਕਰਨਾ ਕਿਹਾ ਜਾਂਦਾ ਸੀ। ਇਸ ਤੋਂ ਛੁੱਟ ਫ਼ੌਜ ਦੇ ਅੱਗੇ ਕਹੀ ਆਦਿਕ ਸੰਦ ਲੈ ਕੇ ਜਿਹੜਾ ਟੋਲਾ ਰਾਹ ਦੀ ਸਫ਼ਾਈ ਲਈ ਤੁਰਦਾ ਸੀ ਉਸ ਨੂੰ ਵੀ ਕਹੀ ਕਿਹਾ ਜਾਂਦਾ ਸੀ। ਏਥੇ ਕਹੀ ਤੋਂ ਭਾਵ ਖੇਤ ਦੀ ਬਟਾਈ ਹੈ।

ਸਿੰਘ ਤੌ ਜਿੰਦ ਨਿਜ ਸੰਕ° ਨ ਕਰੈਂ। ਤੁਰਕ ਲਰੈਂ ਅਰ ਜਾਂਹਿਂ ਭੀ ਟਰੈਂ°। *ਜਾਨ ਦੀ ਪ੍ਰਵਾਹ / ਟਲਣਾ*
ਸਿੰਘ ਤੌਂ ਸ਼ਸਤਰ ਮੁਖ ਪਰ° ਲੇਹਿਂ। ਤੁਰਕ ਪੈਰ ਕੁਛ ਪਿੱਛੈ ਦੇਹਿਂ।੨੧। *ਸਾਹਮਣੇ ਮੱਥੇ ਉੱਤੇ*

ਦੋਹਰਾ : ਤੁਰਕ ਤੌ ਪਿੱਛੈ ਮੁੜ ਬਚੈਂ ਸਿੰਘਨ ਪਿੱਛੈ ਨ ਥਾਨ°। *ਥਾਂ, ਪਨਾਹ*
ਸਿੰਘਨ ਆਸਾ ਛੁਟ ਗਈ ਤੁਰਕ ਤੋ ਆਸ ਰਖਾਨ।੨੨।
ਇਕ ਡਿਗੇ ਤੁਰਕ ਦੁਇ ਆਵੈਂ ਦੁਇ ਡਿਗਯੋਂ ਆਵੈਂ ਚਾਰ।
ਚਾਰ ਮਰੇ ਅਠ ਆ ਖੜੈਂ ਕਿਮ ਹੋਵੈ ਉਨ ਕੀ ਹਾਰ।੨੩।

ਚੌਪਈ : ਜੋ ਸਿੱਖ ਓਥੈ ਸੋ ਸਨਮੁਖ ਧਾਵੈ। ਮੱਥੇ ਉੱਪਰ ਚੋਟਾਂ ਖਾਵੈ।
ਜਬ ਲੌ ਸਾਸ ਉਸ ਤਨ ਮੈਂ ਰਹੈ। ਆਉ ਆਉ° ਕਰੈ ਔਰ ਮਾਰ ਮਾਰ ਕਹੈ।੨੪। *ਆਉ ਅੱਗੇ ਆਉ*
ਅਧ ਸਸਕਤ° ਲੌ ਟਲੈ ਸੁ ਨਾਂਹਿ। ਉਇ ਭੀ ਸਸਕਤ ਛੋਡ ਨ ਜਾਂਹਿਂ। *ਅੱਧੇ ਸਿਸਕਦੇ ਹੋਏ ਵੀ*
ਦੀਨ ਮਜ਼ਹਬ ਕੌ ਜੁਧ ਇਮ ਭਯੋ। ਰਖ ਲੈ ਮੂੰਹੋਂ° ਨ ਯੌ ਕਿਨ ਕਹਯੋ।੨੫। *ਬਚਾ ਲਓ ਦੀ ਫ਼ਰਯਾਦ*
ਸਿੱਖਨ ਕਰੀ ਨ ਪਾਣੀ ਆਸ। ਦੀਓ ਨ ਲੀਓ ਇਮ ਛਡ ਦਏ ਸਾਸ।
ਇਕ ਇਕ ਸਿੱਖ ਕੌ ਦਸ ਦਸ ਘੇਰੈਂ। ਕਿਤ ਵਲ ਦੌੜੈਂ ਮੁਖ ਕਿਤ ਵਲ ਫੇਰੈਂ।੨੬।
ਜਿਮ ਸੌਂਚੀ° ਮੈਂ ਇਕ ਪਿੜ° ਮੱਲੈ। ਦਸ ਪੜੈਂ ਚੁਤਰਵੌਂ ਦੇਖ ਇਕੱਲੈ। *ਕਬੱਡੀ ਦੀ ਖੇਡ ਖੇਡ / ਮੈਦਾਨ*
ਜਿਤ ਵਲ ਸਿੰਘ ਕਰੈਂ ਵਹਿ ਦੌੜ। ਤੁਰਕ ਪਿੱਠ ਦੈ ਨੱਠੈਂ ਕਰ ਧੌੜ°।੨੭। *ਦੌੜ ਕੇ*



ਦੋਹਰਾ : ਸਿੱਖ ਥੋੜੈ ਬਹੁਤੈ ਤੁਰਕ ਮਾਰਤ ਥਕ ਗਏ ਹਾਥ।
ਇਕ ਕੇ ਮਾਰੇ ਦਸ ਆਵੈਂ ਫਿਰਨ ਨ ਦੇਵੈਂ ਮਾਥ°।੨੮। *ਮੱਥਾ, ਮੂੰਹ*
ਇਕ ਕੀ ਦਾਰੂ ਦੁਇ ਕਰੈਂ ਦੁਇ ਕੀ ਆਖੈਂ ਚਾਰ।
ਜਦ ਕਦਿ ਥੋੜਨ ਕੋ ਘਣੇ° ਲੇਵਤ ਹੈਂ ਸੋਊ ਮਾਰ।੨੯। *ਬਹੁਤ ਜ਼ਿਆਦਾ*

ਚੌਪਈ : ਬਹੁਤਨ ਥੋੜੇ ਮਾਰ ਸੁ ਦਏ। ਇਮ ਕਰ ਸਿੱਖ ਉਹਾਂ ਮਰ ਗਏ।
ਇਕ ਇਕ ਦੁਇ ਦੁਇ ਉਇ ਲੈ ਮੁਏ। ਸਿੰਘ ਮਰੈਲ ਨ ਖਾਲੀ ਵਏ°।੩੦। *ਇਕੱਲੇ ਨਹੀਂ ਮਰੇ*

ਦੋਹਰਾ : ਜੋ ਨਿਕਸਯੋ° ਸੋ ਨਹਿਂ ਵੜਯੋ ਖਬਰ ਬੀ ਕਰਨ ਨ ਜੋਗ। *ਬਾਹਰ ਨਿਕਲਿਆ*
ਉਸ ਦਿਨ ਤੇ ਚਾਮਲ ਚੜੇ° ਤੁਰਕਨ ਕੇ ਸਭ ਲੋਗ°।੩੧। *ਕੁੱਪੇ ਚੜ੍ਹ ਗਏ / ਲੋਕ*

## ੬੦.੧. ਪ੍ਰਸੰਗ ਤੁਰਕਨ ਕੈ ਹੱਲੈ ਕੀਯੋ ਕੋ—੧

ਦੋਹਰਾ : ਤੁਰਕਨ ਕਹੀ ਮਾਰੀ ਜਥੈ ਮਨ ਮੈਂ ਬਹੁ ਗਰਬਾਹਿਂ°। *ਹੰਕਾਰ*
ਕਰ ਹੱਲੋ ਮਾਰੋ ਗੜ੍ਹੀ ਅਬ ਕਿਮ ਚੁਪ ਬਹਾਹਿਂ°।੧। *ਕਿਉਂ ਚੁੱਪ ਬੈਠੇ ਹੋ*

ਚੌਪਈ : ਤਬ ਨਿਬਾਬ ਨਹਿਂ ਪੌੜੀ ਘੜਾਈ। ਔਰ ਪਿੰਡਨ° ਤੇ ਚੱਕ° ਮੰਗਾਈ। *ਪਿੰਡਾਂ ਤੋਂ / ਖੂਹ ਵਾਲਾ ਚੱਕ*
ਦਾਰੂ ਸਿੱਕਾ ਦੀਓ ਬਰਤਾਇ। ਤੋਪ ਜੰਬੂਰਨ ਦੀਨੇ ਲਾਇ।੨।
ਫੌਜ ਕਹੀ ਲੁੱਟ ਮਾਲ ਕਰ ਦੇਹੋ। ਗੜ੍ਹੀ ਘੜੀ ਮੈਂ ਹਮ ਤੇ ਲੇਹੋ।
ਫੌਜ ਚੰਗੇਰੀ ਲਈ ਹੈ ਮਾਰ। ਰਹੀ ਪਈ ਹੈ ਕੁਖੀ ਹਾਰ।੩।

ਤੱਤ ਖਾਲਸੋ ਹੁਤੇ ਭੁਜੰਗੀ। ਉਇ ਛੱਡ ਗਏ ਬਾਤ ਭਈ ਚੰਗੀ।
ਉਨ ਬਿਨ ਬੰਦੇ ਜਹਿਂ ਜਹਿਂ° ਲੜਿਓ। ਭਯੋ ਨੱਠ ਤਿਸ ਕਹੂੰ ਨ ਅੜਿਓ।੪। *ਜਿੱਥੇ ਜਿੱਥੇ / ਕਿਤੇ ਵੀ*

ਦੋਹਰਾ : ਕਹੀ ਮਾਰ ਹਮ ਤੇ ਲਈ ਗਈ ਬੰਦਯੋ ਕਰਾਮਾਤ।
ਅਬ ਲੇਵੈਂਗੇ ਫਤ ਉਸੈ ਲੜੈ ਕਰੈਂ ਉਸ ਘਾਤ।੫।

ਚੌਪਈ : ਯੋ ਕਹਿ ਤੁਰਕਨ ਕਰੀ ਚੜ੍ਹਾਈ। ਸਿੱਖਨ ਨੇ ਤੇਊ ਸੁਨ ਪਾਈ।
ਸਿੱਖਨ ਨੇ ਭੀ ਭਲੀ ਮਨਾਈ। ਸ਼ਹੀਦ ਹੋਨ ਕੀ ਬਿਧੀ° ਤਕਾਈ।੬। *ਵਿਧੀ*

ਦੋਹਰਾ : ਹੁਵੈਂ ਸ਼ਹੀਦ ਬੰਦੇ ਅਗੇ° ਬਹਿ ਭੂਖੇ ਕਾਹਿ ਮਰਾਹਿਂ। *ਬੰਦੇ ਤੋਂ ਪਹਿਲੋਂ*
ਫੜ ਤਲਵਾਰਨ ਹੁਇ ਖੜੇ ਬੂਹੇ ਦਏ ਖੁਲ੍ਹਾਇ।੭।

ਚੌਪਈ : ਘੋੜੇ ਚੜ੍ਹ ਚੜ੍ਹ ਤੁਰਕ ਬਹੁ ਆਏ। ਮੁਹਰੇ ਚਹੈਂ ਪਿਆਦੇ° ਜਾਏ। *ਪੈਦਲ ਸੈਨਿਕ*
ਕਹੈਂ ਮਾਲ ਬਹੁ ਬੰਦੈ ਪਾਹਿ। ਲੇਊਗ ਸੋਊ ਜੋ ਪਹਿਲੋਂ ਜਾਇ।੮।
ਉਸ ਤੇ ਆਗੈ ਉਇ ਚਾਹੈਂ ਦੌੜੇ। ਘੋੜਨ ਉਪਰ ਚੜ੍ਹਾਵੈਂ ਘੋੜੇ।
ਆਪਨ ਸੋਂ ਆਪੇ ਭਿੜ ਪਰੈਂ। ਅਗਲਨ ਪਰ ਪਿਛਲਨ ਪਗ ਧਰੈਂ°।੯। *ਸਿਰਾਂ ਤੇ*
ਗਰਦੋਂ° ਧੂਓਂ° ਭਯੋ ਅੰਧੇਰੋ°। ਚਾਰ ਤਰਫ਼ ਤੇ ਉਨ ਗੜ੍ਹ ਘੇਰੋ। *ਗਰਦ / ਧੂੰਆਂ / ਅਨ੍ਹੇਰਾ*
ਚਾਰ ਲਖ ਕਹੈਂ ਤੁਰਕ ਜੀਯ ਜੰਤ°। ਹਜਾਰ ਚਾਰ ਬੰਦੈ ਸਿਰਤੰਤ°।੧੦। *ਮਨੁੱਖ ਤੇ ਜੀਵ ਜੰਤੂ / ਬੁੱਲ*
ਭੂਖ ਮਰੇ ਔ ਸੋਏ ਨਾਂਹਿ। ਹੁਤੇ ਨ ਉਜਰ° ਉਨੈਂ ਤਨ ਮਾਂਹਿ। *ਜ਼ੋਰ, ਸ਼ਕਤੀ*
ਪੁਨਿ ਤਤਛਿਨ° ਕਛੂ ਹਿੰਮਤ ਆਈ। ਕਰਤੇ ਕੀ ਗਤਿ ਕਿਨੈ ਨ ਪਾਈ।੧੧। *ਝਟਪਟ*

ਦੋਹਰਾ : ਉਸ ਤੇ ਆਗੈ ਉਹ ਖੜੈਂ ਹੋਨ ਸ਼ਹੀਦ ਸ਼ਿਤਾਬ।
ਜਿਸ ਹਥ ਚੜ੍ਹਯੋ ਹਥਯਾਰ ਜੋ ਸੋ ਲੈ ਖੜਯੋ ਸ਼ਿਤਾਬ।੧੨।

ਚੌਪਈ : ਉਧਰੋਂ ਤੁਰਕਨ ਹੱਲੋ ਕੀਯੋ। ਇਤ° ਤੇ ਸਿੱਖਨ ਮੁਹਰੋ ਲੀਯੋ। *ਇਧਰ ਤੋਂ*
ਤੁਰਕ ਫੌਜ ਢੁਕ ਪਈ ਦਰਵਾਜਨ। ਮਾਰ ਮਾਰ° ਹੁਵਾਂ ਕਰਨ ਵਾਜਨ°।੧੩। *ਮਾਰੋ ਮਾਰ / ਆਵਾਜ਼ਾਂ*
ਅਲੀ ਅਲੀ[1] ਉਤ ਤੁਰਕ ਪੁਕਾਰੈਂ। ਗੁਰੂ ਗੁਰੂ° ਇਤ ਸਿੱਖ ਉਚਾਰੈਂ। *ਵਾਹਿਗੁਰੂ ਜੀ ਕੀ ਫ਼ਤਹਿ*
ਆ ਤੁਰਕਨ ਢੁਕ ਸ਼ਸਤ੍ਰ ਚਲਾਏ। ਸਿਖ ਰਹੇ ਖੜ ਉਸ ਹੀ ਥਾਏਂ°।੧੪। *ਉਸੇ ਥਾਂ*
ਭਰੀ ਬੰਦੂਕ ਥੀ ਦਾਰੂ ਨਾਲ। ਦੂਇ ਦੂਇ ਗੋਲੀ ਥੀ ਰੱਖੀ ਡਾਲ।
ਕਹਯੋ ਸਿੰਘਨ ਅਬ ਦੇਹੁ ਦਗਾਹਿ। ਇਸ ਤੋਂ ਪਰੈ ਵਖਤ° ਹੈ ਕਾਇ°।੧੫। *ਭੈੜਾ ਸਮਾਂ / ਹੋਰ ਕੇਹੜੀ*
ਧਰ ਕੰਧੇ ਸੋ ਦਈ ਦਗਾਇ°। ਇਕ ਇਕ ਦੂਇ ਦੂਇ ਦਏ ਗਿਰਾਇ। *ਦਾਗ਼ ਦਿੱਤੀਆਂ*
ਇਕ ਕੋ ਬਰਮ° ਦੂਏ ਤਨ ਬਰਮੇ। ਹਾਡ° ਤੋੜ ਸੋ ਲੰਘ ਗਈ ਚਰਮੋਂ°।੧੬। *ਚੀਰ ਕੇ / ਹੱਡ / ਚਮੜੀ*

---

੧. **ਅਲੀ :** ਪੈਗੰਬਰ ਮੁਹੰਮਦ ਦੇ ਚਾਚੇ ਅਬੂ ਤਾਲਿਬ ਦਾ ਪੁੱਤਰ ਤੇ ਉਸ ਦੀ ਧੀ ਫ਼ਾਤਿਮਾ ਦਾ ਪਤੀ। ਅਲੀ, ਮੁਸਲਮਾਨਾਂ ਦਾ ਚੌਥਾ ਖ਼ਲੀਫ਼ਾ ਸੀ। ਇਸ ਦਾ ਦੇਹਾਂਤ ਆਪਣੇ ਵਿਰੋਧੀਆਂ ਨਾਲ ਲੜਾਈ ਵਿੱਚ ੬੬੧ ਈ. ਵਿੱਚ ਹੋਇਆ। ਸ਼ੀਆ ਮੁਸਲਮਾਨਾਂ ਦਾ ਫ਼ਿਰਕਾ ਅਲੀ ਤੋਂ ਹੀ ਆਰੰਭ ਹੋਇਆ। ਕਿਉਂਕਿ ਹਜ਼ਰਤ ਅਲੀ ਨੇ ਜੰਗ ਵਿੱਚ ਸ਼ਹੀਦੀ ਪਾਈ ਸੀ, ਇਸ ਲਈ ਮੁਸਲਮਾਨਾਂ ਦਾ ਜੰਗੀ ਨਾਅਰਾ 'ਯਾ ਅਲੀ' ਪ੍ਰਚਲਿਤ ਹੋ ਗਿਆ ਸੀ।

ਦੋਹਰਾ : ਮੁਹਰੇ ਆਏ ਕਰ ਹਲੋ ਸੈ ਬਹੁ° ਦਏ ਗਿਰਾਇ। *ਬਹੁਤੇ*
ਲੋਥਨ° ਊਪਰ ਲੋਥੈਂ ਗਿਰੀਂ ਘੋੜੈ ਤੁਰਤ° ਸੰਕਾਇ°।੧੭। *ਲੋਥਾਂ / ਤੁਰਦਿਆਂ / ਡਰਦੇ*

## ੬੦.੨. ਪ੍ਰਸੰਗ ਤੁਰਕਨ ਕੈ ਹੱਲੈ ਕੀਯੋ ਕੋ—੨

**(ਇਸੇ ਘਮਸਾਨ ਦਾ ਹੋਰ ਹਾਲ)**

ਦੋਹਰਾ : ਸਿੰਘ ਭੀ ਮਰਨੋਂ ਕਹਿ° ਡਰੈਂ ਟੋਲੈਂ ਨ ਦੂਸਰ ਸਾਥ। *ਕਿਉਂ*
ਜਿੱਧਰ ਮੁਹਰੋ° ਕਰ ਤੁਰੈਂ ਮਾਰੈਂ ਉਸੈ ਸੁ ਹਾਥ।੧। *ਮੂੰਹ*

ਚੌਪਈ : ਔਰ ਤਰਫ਼ ਕੀ ਕਹੌਂ ਸੁ ਗੱਲ। ਤੁਰਕ ਗਏ ਥੇ ਜੋ ਉਤ ਵੱਲ।
[1]ਮੀਚ ਅਖੀਂ° ਬਹੁ ਦੌੜੇ ਜਾਨ। ਹਲੁਵੋਂ° ਅਗੇ ਪ੍ਰੋਸਯੋ ਖਾਨ।੨। *ਅਨ੍ਹੇਵਾਹ / ਹਲਵਾ*
ਕੰਧਾਂ ਹੁਤੀ ਸੁ ਤੋਪਨ ਢਾਹੀ। ਦੀਨੇ ਬੀ ਥੇ ਬੁਰਜ ਗਿਰਾਈ°। *ਬੁਰਜ ਵੀ ਡੇਗ ਦਿੱਤੇ*
ਦੌੜ ਚੜਨ ਕੋ ਬਹੁ ਭਯੋ ਰਾਹੁ। ਔਰ ਪੌੜੀ ਬਹੁ ਦਈ ਧਰਾਇ।੩।
ਇਮ ਕਰ ਕੁਛਕੁ ਸੁ ਅੰਦਰ ਵੜੇ। ਉਤ ਵੱਲੋਂ ਭਏ ਸਿਖ ਭੀ ਖੜੇ।
ਕੋਊ ਕਹੈ ਅਬ ਬੰਦੇ ਪੈ ਜਾਹੋ। ਕੋਊ ਕਹੈ ਅਬ ਬੇਲਾ ਨਾਹੋ°।੪। *ਵੇਲਾ, ਮੌਕਾ ਨਹੀਂ*
ਅਬ ਨਠ ਮਰਨ ਬੰਦੈ ਧ੍ਰਿਗ ਜਾਈਐ। ਆਗੈ ਦ੍ਰਗਾਹੋਂ ਠੌਰ ਨ ਪਾਈਐਂ°। *ਰੱਬੀ ਦਰਗਾਹ / ਥੋਂਈ*
ਅਬ ਲੜ ਮਰਨੋਂ ਵੇਲਾ ਆਹਿ। ਕਰਨ ਫਰਯਾਦ ਨ ਵੇਲੋ ਯਾਹਿ।੫।
ਜਬ ਖਾਵਿੰਦ° ਪਰ ਪਰੈ ਆ ਭਾਰ°। ਨਹਿੰ ਮਰਦਨ ਕੀ ਫਰਯਾਦ ਤਬ ਕਾਰ°। *ਖ਼ਸਮ / ਜ਼ੋਰ / ਕਿਸੇ ਕੰਮ*
ਜੋ ਖਾਵਿੰਦ ਕੀ ਜਗਾ ਸੁ ਮਰੀਐ। ਬਹੁਤ ਬਰਸ ਸੁਖ ਸੁਰਗਹਿ° ਭਰੀਐ।੬। *ਸਵਰਗਾਂ ਦੇ ਸੁੱਖ*

ਦੋਹਰਾ : ਅਬ ਲੜ ਮਰਨੋ ਕਾਮ ਹੈ ਫਰਿਯਾਦ ਕਾਮ ਅਬ ਨਾਂਹਿ।
ਅਬ ਤੇ ਰਹੈ ਜੁ ਜੀਵਤੋ ਫਿਰ ਫਰਿਆਦੀ ਜਾਹਿ।੭।
ਸਿੱਖਨ ਹਿੰਮਤ ਕਰ ਤਬੈ ਵੜੇ ਸੁ ਲੀਨੇ ਮਾਰ।
ਹੋਰ ਹੋਰ ਜੋਊ ਚੜੈ ਤਿਨ ਕੋ ਸੁਨੋਂ ਹਵਾਰ°।੮। *ਹਵਾਲ, ਹਾਲ*

ਚੌਪਈ : ਧਰ ਪੌੜੀ ਕੰਧਨ ਹਥ ਪਾਏ। ਅਗਯੋਂ ਉਨ ਦਏ ਹੱਥ ਕਟਾਏ।
ਉਪਰੋਂ ਗਿਰ ਗਿਰ ਭੂਮਹਿ ਪੜੇ°। ਉਨ ਕੀ ਸੁਨੋ ਜੁ ਬਾਹਰ ਖੜੇ।੯। *ਭੂਮੀ ਉੱਤੇ ਡਿੱਗ ਪਏ*
ਕਰ ਕਰ ਤੁੰਮਨ° ਦ੍ਵਾਜਨ ਆਏ। ਦੌੜ ਮੁੜੇ ਕਛੂ ਅਗਯੋਂ ਸੰਕਾਏ°। *ਟੋਲੇ / ਡਰ ਗਏ*
ਅਗਯੋਂ ਗੋਲੀ ਛੁਟਤ ਬੰਦੂਕਤਿ°। ਤੀਰ ਕਮਾਨੋਂ ਜਾਵੈ ਸ਼ੂਕਤ°।੧੦। *ਬੰਦੂਕ ਦੀ / ਸ਼ੂਕਦੇ*
ਸ਼ਮਸ਼ੇਰ ਨੰਗੀ ਫੜ ਥੇ ਕੋਊ ਖੜੇ। ਦੋਊ ਤਰਫ ਕੇ ਮੱਥੇ ਅੜੇ।
ਦੋਊ ਤਰਫ਼ ਤੇ ਸ਼ਲਕੈਂ ਚਲੀ°। ਮੁਹਰੇ ਦੋਇ ਦੋਇ° ਲੇਵੈਂ ਰਲੀ।੧੧। *ਗੋਲੀਆਂ ਦੀ ਬੁਛਾੜ / ਅੱਗੇ*
ਧੂੰਓਂ ਧੂਰ° ਊਹਾਂ ਮਿਲਿ ਰਹਯੋ। ਅਪਨ ਪਰਾਯੋ° ਸਮਝ ਨ ਭਯੋ। *ਧੂੜ / ਆਪਣਾ ਪਰਾਇਆ*
ਦੋਊ ਤਰਫ਼ ਤੈ ਇਕ ਤਰਫ਼ ਭਈ। ਊਹਾਂ ਪਛਾਣ ਨ ਕਿਸਕੀ ਰਹੀ।੧੨।

ਦੋਹਰਾ : ਪਿਛਲੇ ਅਗਲਨ ਕੋ ਮਾਰੈਂ ਕਰੈ ਨ ਕੋਇ ਪਛਾਣ।
ਭਾਈਅਨ ਕੋ ਮਾਰੈਂ ਭਾਈ ਮਚ ਗਯੋ ਯੌਂ ਘਮਸਾਣ।੧੩।

---

੧. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ। ਛਪੇ ਪਾਠ ਵਿੱਚ ਏਥੇ ਇਕ ਹੋਰ ਪਾਠਾਂਤਰ ਵੀ ਹੈ :
ਕਰ ਹੱਲਾ ਸੋਊ ਵਹਿ ਧਾਏ। ਦੇ ਲਲਕਾਰੇ ਉਚ ਸੁਨਾਏ। *(ਪੰਨਾ ੧੪੭)*

ਚੌਪਈ : ਲੋਥਨ ਪੈ ਇਮ ਲੋਥਹਿਂ ਪਈ। ਜਨੋਂ ਕਿਨ ਕੰਧ ਉਸਾਰਨ ਠਈ। *ਲੋਥਾਂ ਉੱਤੇ ਲੋਥਾਂ / ਜਿਵੇਂ*
[1]ਜਨ ਕਰ ਲੁਬਾਣਿ ਉਤਰਿਯੋ ਕੋਊ ਆਇ। ਗੂਨਨਿ ਪੈ ਦਈ ਗੂਨਾਂ ਟਿਕਾਇ।੧੪। *ਬੋਰੀਆਂ ਉੱਤੇ ਬੋਰੀਆਂ*

ਘੋੜਨ ਪੈ ਗਿਰ ਘੋੜੇ ਪਏ। ਜਨ ਬਾਢੀਅਨਂ ਬਢਂ ਬਿਰਛ ਗਿਰਏ। *ਤਰਖਾਣਾਂ / ਵੱਢ ਕੇ*
ਸੀਸ ਗਿਰੇ ਉਸ ਖੇਤਨ ਮਾਂਹਿ। ਜਨ ਤਰਬੂਜ਼ ਖੇਤਂ ਥੇ ਵਾਹਿ।੧੫। *ਤਰਬੂਜ਼ਾਂ ਦਾ ਖੇਤ*
ਲਹੂਅਨ ਕੇ ਤਹਿਂ ਵਗ ਗਏ ਖਾਲ। ਜਨ ਸੀਂਚਤਂ ਤਹਿਂ ਬਾਗੋ ਵਾਲਂ। *ਸਿੰਜਿਆ / ਮਾਲੀ*
ਰਕਤੋਂ ਪਿਰਥੀਂ ਲਾਲ ਸੁ ਲਾਗੀ। ਜਨ ਗੁਲਾਲਂ ਥੇ ਯੇ ਸਭ ਬਾਗੀ।੧੬। *ਖੂਨ / ਧਰਤੀ / ਲਾਲ ਸੂਹਾ*
ਲੋਥਨ ਸੋਂ ਮੁੰਦਂ ਗਏ ਦਰਵਾਜੇ। ਤਖਤੇ ਲਾਲ ਨਏਂ ਜਨ ਸਾਜੇ। *ਬੰਦ / ਲਾਲ ਰੰਗ ਦੇ ਨਵੇਂ ਤਖਤੇ*
ਜਿਤ ਵਲ ਤੁਰਕ ਸੁ ਵੜਿਓ ਲੋੜਨ। ਤਿਤ ਵਲ ਸਿਖ ਆਇ ਹਥ ਮੋੜਨ।੧੭।

ਦੋਹਰਾ : ਦੂਰੋਂ ਆਵੈਂ ਕਰ ਹੱਲਾ ਸਿੰਘ ਨੇੜਯੋਂ ਦੇਹਿਂ ਗਿਰਾਇ।
ਸਿੰਘ ਸੁ ਆਗੈ ਹੁਇ ਮਰੈਂ ਤੁਰਕ ਮਰੈਂ ਪਿਛਾਹਾਂ ਜਾਇ।੧੮।

ਚੌਪਈ : ਸਿੱਖਨ ਕੋ ਥੇ ਮਰਨੇ ਚਾਊਂ। ਸਿੱਖਨ ਲੱਭਯੋ ਤਬ ਸੋ ਦਾਉਂ। *ਜੂਝਣ ਦਾ ਚਾਓ / ਮੌਕਾ*
ਸਿੱਖਨ ਨੇ ਥੀ ਜਾਨ ਬਿਸਾਰੀਂ। ਕਰੈਂ ਸਿਖ ਸ਼ਹੀਦਨ ਸਿਉਂ ਤਯਾਰੀ।੧੯। *ਭੁਲਾਈ*
ਸਰੀਰ ਚੀਰ ਕੀ ਪੀਰਂ ਨ ਜਾਣੈਂ। ਮਾਰੈਂ ਸ਼ਸਤ੍ਰ ਮਰਨ ਮਨ ਮਾਣੈਂ। *ਜ਼ਖ਼ਮਾਂ ਦੀ ਪੀੜ*
ਤੁਰਕ ਆਏ ਥੇ ਲੁੱਟਣ ਮਾਲ। ਐਸੋ ਭਯੋ ਉਨ੍ਹੈ ਕੋ ਹਵਾਲਂ।੨੦। *ਹਾਲ*
ਜਿੱਤ ਵਲ ਤੱਕੈਂ ਸਿਖ ਉਤ ਵਲ ਖੜੇ। ਦਸ ਪੰਜਨ ਸਿਉਂ ਇਕ ਸਿਖ ਲੜੇ।
ਟਪ ਟਪ ਸਿਖ ਕੰਧਨ ਤੇ ਪਾਵੈਂ। ਤੁਰਕਨ ਮਾਰੈਂ ਪਿਛੈ ਨ ਆਵੈਂ।੨੧।
[2]ਤੁਰਕ ਬਚਯੋ ਸੋਊ ਮੁੜ ਪਯੋ। ਐਸਾ ਜੁੱਧ ਊਹਾਂ ਕੁਛ ਭਯੋ।
[3]ਲੋਥਨ ਊਪਰ ਲੋਥ ਸੁ ਪਰੀ। ਗੋਣਨਾਂ ਪਰ ਜਨ ਗੋਣ ਸੁ ਧਰੀ।੨੨। *ਗੂਣ, ਬੋਰਾ*

ਦੋਹਰਾ : ਤੁਰਕਨ ਲਾਗੀ ਜ਼ਖ਼ਮ ਇਕ ਮੁੜ ਡੇਰਨ ਨੱਠੈਂ ਚਾਰ।
ਕੋ ਚੱਕੈ ਬੰਧੈ ਕੋਊ ਦੁਇ ਇਮ ਹੀ ਤੁਰੈਂ ਹੁਇ ਨਾਰਂ।੨੩। *ਨਾਲ*

ਚੌਪਈ : ਥਕ ਪਕ ਤੁਰਕ ਪਿਛੇ ਮੁੜ ਪਏ। ਅਗਯੋਂ ਸਿਖਨ ਦੰਦ ਖੱਟੇ ਕਏਂ। *ਦੰਦ ਖੱਟੇ ਕਰ ਦਿੱਤੇ, ਹਰਾ ਦਿੱਤੇ*
ਤੁਰਕ ਮਨੀਂ ਤਬ ਅੱਧੀ ਹਾਰ। ਤਬੈ ਨਿਬਾਬੈ ਕਰੀ ਬਿਚਾਰ।੨੪। *ਮੰਨੀ*
ਕਾਹੇ ਲੀਜੈ ਮਰਵਾਇ ਸਿਪਾਹਿਂ। ਕਰ ਭੂਖਾ ਇਸਂ ਲਈਐ ਹਰਾਇ। *ਸਿਪਾਹੀ, ਫ਼ੌਜ*
ਨਹੀਂ ਅੰਨ ਨੀਰੋਂ ਇਸ ਕੋਲ। ਮਿਲੂਗੁ ਆਪ ਭੂਖੇ ਕਰ ਬੋਲ।੨੫। *ਨੀਰਾ, ਚਾਰਾ*
[3]ਤੌ ਤੁਰਕ ਲਾਗੇ ਕਰਨ ਤਕੜਾਈ। ਦਿਹੈਂ ਤਲਾਵੇ[4] ਖਾਈ ਪੁਟਾਈ।
ਰਾਤ ਨਿਕਲ ਕਛੁ ਸਿਖ ਥੇ ਲਯਾਵਤ। ਛਿਲ ਪਾਤ ਕਿਛੁ ਲਯਾਇ ਸੁ ਖਾਵਤ।੨੬। *ਛਿੱਲੜ ਤੇ ਪੱਤੇ*
ਸੋ ਭੀ ਉਨ ਕੋ ਲੈਨ ਨ ਪਾਈ। ਐਸੀ ਦਸ਼ਾ ਸਿਖਨ ਪੈ ਆਈ।
ਫ਼ਾਕੇਂ ਉਪਰੰ ਫ਼ਾਕੇ ਜਾਇ। ਆਇ ਹਾਥ ਤੌ ਰਿਜਕ ਢਿਡ ਪਾਹਿਂ।੨੭। *ਰੋਟੀ ਬਗੈਰ*

---

੧. ਪਾਠ ਭੇਦ : ਜਨ ਕੋਈ ਬਨੀਆਂ ਉਤਰਯੋ ਆਇ। ਬੋਰਨ ਪੈ ਦਈ ਬੋਰਿ ਟਿਕਾਇ। *(ਪੰਥ ਪ੍ਰਕਾਸ਼, ਪੰਨਾ ੧੪੯)*
੨. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।
੩. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।
੪. **ਤਲਾਵਾ** : ਸ਼ਹਿਰ ਦੀ ਰੱਖਿਆ ਲਈ ਸੈਨਾ ਦੀ ਗਸ਼ਤੀ ਟੁਕੜੀ।

ਦੋਹਰਾ : ਸੇਰ ਪਾਉ ਕੀ ਕਥਾ ਕਹੀ ਅੰਨ ਮਾਸਾ ਨ ਉਹਾਂ ਲਭਾਇ°। *ਨਹੀਂ ਲੱਭਦਾ ਸੀ*
ਪਤ ਛਿਲ ਜੜ ਨਹਿਂ ਲਭੈ ਘਾਸ ਭੀ ਨਦਰ° ਨ ਪਾਇ।੨੮। *ਨਜ਼ਰ*

ਚੌਪਈ : ਖਾਣੈ ਵਸਤ ਨ ਸਿਖਨ ਲਭਾਈ°। ਕਈ ਕੁ ਦਿਨ ਉਨ ਮਿੱਟੀ ਖਾਈ। *ਲੱਭੀ, ਮਿਲੀ*
ਫਿਰ ਸਿੱਖ ਬੰਦੇ ਕੇ ਢਿਗ ਗਏ। ਪਾਸ ਚੁਬਾਰੇ ਪੁਕਾਰਤ ਭਏ।੨੯।
ਤੁਮ ਹੀ ਹੋ ਆਪ ਜਾਣੀ ਜਾਣੋਂ। ਤੁਹੀਂ ਆਪ ਵਰਤਾਯੋ ਭਾਣੋਂ।
ਇੱਕ ਬਾਰ ਦੇਖ ਹਮਰੋ ਹਾਲ। ਹਮ ਪਰ ਪਾਯੋ ਭੁਖ ਬਡ ਜ਼ਵਾਲ°।੩੦। *ਗ਼ਲਬਾ, ਗਿਰਾਵਟ*
ਅਬ ਉੜ ਚਲ ਤੂੰ ਔਰਹਿ ਠੌਰ°। ਜੀਵਤ ਰਹੈਂ ਤੁਹਿ ਲੇਵੈਂ ਟੋਲ। *ਹੋਰ ਥਾਂ*
ਤਬ ਉਨ ਬੰਦੇ ਉੱਤਰ ਦਯੋ। ਅਬ ਹਮ ਕੌ ਤੁਮ ਚਹੈਂ ਉਡਯੋ।੩੧।
ਅਬ ਹਮ ਕਰਾਵੋ ਬਚਨੋ ਹਾਰ°। ਖਾਤਰ ਜ਼ਿੰਦਗੀ ਕਿਤ ਸੰਸਾਰ। *ਕੌਲ ਇਕਰਾਰ ਤੋਂ ਭੱਜਣਾ*
ਉਡਨੋ ਮਨੈਂ ਤੁਮੈਂ ਕਰਵਾਯੋ। ਅਬ ਹਮ ਕੋ ਤੁਮ ਚਾਹਤ ਝੁਠਾਯੋ°।੩੨। *ਝੂਠਾ ਕਰਨਾ*

ਦੋਹਰਾ : ਸਾਧ ਸਤੀ ਅਰ ਸੂਰਮਾ ਗਯਾਨੀ ਔ ਗਜਦੰਤ°। *ਹਾਥੀ ਦਾ ਦੰਦ*
ਏ ਮੁਖ ਨਿਕਲਯੋ ਨਹਿਂ ਫਿਰੈ ਜੌ ਜੁਗ ਜਾਇ ਅਨੰਤ।੩੩।
ਬਚਨਨ ਖਾਤਰ ਸਰਪ° ਭੀ ਪਰੈ ਕੁੰਡ° ਮੈਂ ਆਇ। *ਸੱਪ / ਹਵਨ ਕੁੰਡ*
ਹਮ ਅਬ ਬਚਨ ਸੁ ਹਾਰ ਕੈ ਕੈਸੇ ਪੁਰਸ਼ ਅਖਾਹਿਂ।੩੪।



ਚੌਪਈ : ਬਚਨ ਖਾਤ੍ਰ ਬਲ[੧] ਦੇਹਿ ਗਵਾਈ। ਦ੍ਰਬਾਨ° ਭਯੋ ਬਚ° ਕੇ ਜਗ ਸਾਈ°। *ਪਹਿਰੇਦਾਰ / ਬਚਨ / ਸਾਖੀ*
ਬਚਨ ਕਿਯੋ ਥੋ ਹਰੀਚੰਦ[੨] ਰਾਇ। ਬਿਕ ਗਯੋ ਚੂਹੜੇ ਦੇ ਘਰ ਜਾਇ।੩੫।
ਬਚਨ ਖਾਤ੍ਰ ਪਾਂਡਵ[੩] ਤ੍ਰਿਯ° ਹਾਰੀ। ਬਚਨ ਦੇਇ ਬਨ ਸਹੀ ਖੁਆਰੀ°। *ਪਤਨੀ / ਬਨਬਾਸ ਦਾ ਕਸ਼ਟ*
ਬਚਨਨ ਖਾਤ੍ਰ ਪੁਰਸ਼ ਸਿਰ ਦੇਵੈਂ। ਬਚਨਨ ਖ਼ਾਤਰ ਨਿਜ ਦੁਖ ਲੇਵੈਂ।੩੬।
ਬਚਨ ਖ਼ਾਤਰ ਤ੍ਰਿਯ ਚਿਖ ਚੜ ਸੜੈਂ°। ਟਲੇ ਨਹੀਂ ਗਲ ਲਗਨੋ ਮੜ੍ਹੈਂ°। *ਸਤੀ / ਮੁਰਦੇ ਦੇ*
ਬਚਨਨ ਖ਼ਾਤ੍ਰ ਚਾਕ੍ਰ° ਮਰ ਰਹੈ। ਆਟਹ° ਲੀਏ ਉਇ ਭੀ ਲੜ ਰਹੈ।੩੭। *ਨੌਕਰ / ਰੁਜ਼ਗਾਰ*
ਪਿਤ ਬਚਨਨ ਪਰ ਘਰ° ਜਾਇ ਬੇਟੀ। ਕਰਾਵੈ ਨ ਨਿਜ ਕੁਲ ਕੀ ਹੇਠੀ°। *ਪਰਾਏ ਘਰ / ਬੇ-ਇਜ਼ਤੀ*
ਤੇਗ਼ ਬਹਾਦਰ ਨਿਜ ਬਚ ਕਿਯੋ। ਕਹਿ ਬਿੱਪ੍ਰਨ° ਸਿਰ ਦਿੱਲੀ ਦਿਯੋ।੩੮। *ਬ੍ਰਾਹਮਣਾਂ ਦੇ ਬੇਨਤੀ ਕਰਨ 'ਤੇ*

---

੧. **ਬਲ :** ਬਲਿ ਰਾਜਾ, ਵਿਰੋਚਨ ਦੈਂਤ ਦਾ ਪੁੱਤਰ ਜਿਸ ਨੇ ਇੰਦਰ ਆਦਿ ਦੇਵਤਿਆਂ ਨੂੰ ਹਰਾ ਕੇ ਉਨ੍ਹਾਂ ਦਾ ਰਾਜ ਖੋਹ ਲਿਆ ਸੀ। ਦੇਵਤਿਆਂ ਦੀ ਪੁਕਾਰ ਉੱਤੇ ਵਿਸ਼ਨੂੰ ਨੇ ਬਲਿ ਨੂੰ ਛਲਣ ਲਈ ਉਸ ਦੇ ਦਰਬਾਰ ਵਿੱਚ ਬੌਣੇ ਬ੍ਰਾਹਮਣ ਦੇ ਰੂਪ ਵਿੱਚ ਜਾ ਕੇ ਢਾਈ ਕਦਮ ਧਰਤੀ ਦਾਨ ਵਿੱਚ ਮੰਗੀ। ਬਲਿ ਰਾਜੇ ਨੇ ਆਪਣੇ ਮੰਤਰੀ ਦੇ ਸਮਝਾਉਣ ਦੇ ਬਾਵਜੂਦ ਹਾਂ ਕਰ ਦਿੱਤੀ। ਬੌਣੇ ਦੇ ਰੂਪ ਵਿੱਚ ਵਿਸ਼ਨੂੰ ਨੇ ਪਹਿਲੇ ਦੋ ਕਦਮਾਂ ਵਿੱਚ ਧਰਤੀ ਤੇ ਆਕਾਸ਼ ਮਿਣ ਲਏ ਤੇ ਤੀਜੇ ਅੱਧੇ ਕਦਮ ਵਿੱਚ ਬਲਿ ਨੂੰ ਪਾਤਾਲ ਵਿੱਚ ਧਕੇਲ ਦਿੱਤਾ। ਬਲਿ ਦੀ ਭਗਤੀ ਭਾਵਨਾ ਨੂੰ ਵੇਖ ਕੇ ਵਿਸ਼ਨੂੰ ਨੇ ਉਸ ਨੂੰ ਪਾਤਾਲ ਦਾ ਰਾਜਾ ਥਾਪਿਆ ਤੇ ਉਸ ਦੀ ਬੇਨਤੀ ਮੰਨਦਿਆਂ ਉਸ ਦਾ ਦਵਾਰਪਾਲ ਹੋ ਕੇ ਰਹਿਣਾ ਪ੍ਰਵਾਨ ਕੀਤਾ।

੨. **ਹਰੀ ਚੰਦ :** ਹਰਿਸ਼ ਚੰਦ੍ਰ, ਸੂਰਜ ਵੰਸ਼ੀ ਕਸ਼ੱਤਰੀਆਂ ਦਾ ਅਠਾਈਵਾਂ ਰਾਜਾ ਜੋ ਤ੍ਰਿਸ਼ੰਕੁ ਦਾ ਪੁੱਤਰ ਸੀ। ਇਹ ਬੜਾ ਧਰਮਾਤਮਾ ਤੇ ਦਾਨੀ ਸੀ। ਵਿਸ਼ਵਾਮਿਤ੍ਰ ਨੇ ਬ੍ਰਾਹਮਣ ਦੇ ਰੂਪ ਵਿੱਚ ਉਸ ਤੋਂ ਸਾਰਾ ਰਾਜ ਭਾਗ ਦਾਨ ਵਿੱਚ ਮੰਗ ਲਿਆ ਤੇ ਹਰਿਸ਼ ਚੰਦ੍ਰ ਨੂੰ ਆਪਣੇ ਬਚਨ ਦੀ ਪਾਲਣਾ ਲਈ ਅੰਤ ਇਕ ਚੂਹੜੇ ਦੇ ਘਰ ਵਿਕਣਾ ਪਿਆ ਸੀ।

੩. **ਪਾਂਡਵ :** ਰਾਜਾ ਪਾਂਡੂ ਦੇ ਪੰਜ ਪੁੱਤਰ—ਯੁਧਿਸ਼ਟਰ, ਭੀਮ, ਅਰਜੁਨ, ਨਕੁਲ ਤੇ ਸਹਿਦੇਵ, ਇਨ੍ਹਾਂ ਵਿੱਚੋਂ ਅਰਜੁਨ ਨੇ ਦ੍ਰੋਪਦੀ ਨੂੰ ਸਯੰਬਰ ਵਿੱਚੋਂ ਜਿੱਤ ਕੇ ਲਿਆਂਦਾ ਸੀ। ਪਾਂਡਵ ਕੌਰਵਾਂ ਨਾਲ ਜੂਏ ਵਿੱਚ ਰਾਜ ਭਾਗ ਹਾਰ ਗਏ ਤੇ ਬਨਵਾਸ ਕੱਟਣਾ ਪਿਆ ਸੀ।

ਦੋਹਰਾ : ਆਨ ਚਿਤ ਬਾਬੈ° ਬਚ ਕਹੇ ਤਾਂਕੀ ਪੜ ਗਈ ਲਾਜ। *ਗੁਰੂ ਨਾਨਕ ਦੇਵ ਜੀ*
ਪ੍ਰਾਣ ਉਣਹਤਰਨ° ਮੈਂ ਤਜੈ ਹੀਣ ਹੋਇ ਮਤਵਾਜ°।੩੯। *੬੯ਵੇਂ ਸਾਲ / ਮਤਹੀਣ*

ਚੌਪਈ : ਤਬ ਸਿੱਖਨ ਨੇ ਬੰਦੇ ਕੋ ਪੂਛਾ। ਬਾਬੇ ਬਚਨ ਕੌਣ ਕੀਯੋ ਊਛਾ°। *ਐਸਾ*
ਕਹੀ ਬੰਦੇ ਮਧ ਗੁਰ ਗ੍ਰੰਥ ਬਾਣੀ[1]। ਸੱਤ੍ਰਨ ਮੈਂ ਮਤ ਹੀਣ ਬਖਾਣੀ।੪੦।
ਜੋ ਸੱਤ੍ਰਨ° ਮੈਂ ਹਮ ਜੀਵਤ ਰਹੈਂ। ਤੌ ਮਤਿ ਹੀਣ ਹਮ ਨਿਜ ਬਚ ਕਹੈਂ। *ਸੱਤਰ ਸਾਲ ਦੀ ਉਮਰ*
ਵਹੀ ਬਚਨ ਮੁੜ ਲਾਗੈ ਮੋਹਿ। ਤੌ ਸ਼ਰਮਿੰਦਗੀ ਹਮ ਕੋ ਹੋਹਿ।੪੧।
ਇਸੀ ਉਲਾਮਯੋਂ° ਨਿਜ ਤਜੈਂ ਪਰਾਣ। ਸਤਿਗੁਰ ਬਚਨ ਨਿਜ ਕੀਏ ਪ੍ਰਮਾਣ°। *ਉਲਾਂਭੇ ਕਾਰਣ / ਸੱਚੇ*
ਜੋ ਵੈ ਬਚਨ ਨ ਨਿਜ ਸਚ ਠਾਣਤ°। ਗ੍ਰੰਥ ਵਾਕ ਉਨ ਝੂਠ ਪਛਾਣਤ।੪੨। *ਜਾਣਦੇ ਹਨ*
ਹਮ ਨੈ ਤੁਮ ਸੈ ਬੰਧਯੋ ਕਰਾਰ°। ਲੋਕਨ ਕੈ ਮਧ° ਊਚ ਪੁਕਾਰ। *ਵਾਅਦਾ / ਲੋਕਾਂ ਦੇ ਵਿੱਚ*
ਜੌ ਅਬ ਮੈਂ ਬਚ ਜਾਊਂਗੁ ਹਾਰ। ਕਿਮ ਢੋਈ° ਉਸ ਮਿਲੈ ਦੁਬਾਰ°।੪੩। *ਪਨਾਹ / ਰੱਬੀ ਦਰਗਾਹ*

## ੬੧. ਪ੍ਰਸੰਗ ਕਾਲੀ ਕੇ ਭੱਛ ਕੌ

ਚੌਪਈ : ਔਰ ਕਹੀ ਇਕ ਬੰਦੇ ਬਾਤ। ਸਵਾ ਲੱਖ ਕਰਨੋ ਥੋ ਘਾਤ°। *ਮਾਰਨਾ ਸੀ*
ਸੋ ਪੂਰੋ ਹਮ ਤੇ ਨਹਿਂ ਭਯੋ। ਬਾਕੀ ਦੇਣੋ ਬਹੁ ਹਮ ਰਹਯੋ।੧।
ਜਿਮ ਸਵਾ ਕੋਟ° ਕਹਯੋ ਸਤਿਗੁਰ ਦੇਣਾ।[2] ਸੋਊ ਉਧਾਰ ਰਹਯੋ ਪੰਥ ਪੈ ਦੇਣਾ। *ਸਵਾ ਕ੍ਰੋੜ*
ਇਤਨੇ ਮਰੇ ਜੁ ਸ਼ਸਤ੍ਰਨ ਨਾਰ°। ਤੌ ਕਾਲੀ ਕੋ ਪੂਜੂ ਅਹਾਰ°।੨। *ਨਾਲ / ਦੁਰਗਾ ਦਾ ਭੋਜਨ*
ਪੰਜੀ ਲਖ ਥੇ ਪਿਥੌਰੇ[3] ਮ੍ਰਵਾਏ। ਕਾਲੀ ਰੱਜੀ ਨ ਵਹਿ ਲਯੋ ਖਾਏ।
ਦੀਨ° ਖਾਤ੍ਰ ਥੀ ਮੁਹੰਮਦ ਜਗਾਈ। ਆਲ ਉਲਾਦ° ਉਸੈ ਭੀ ਖਾਈ।੩। *ਇਸਲਾਮ / ਖ਼ਾਨਦਾਨ*
ਜੋਊ ਜਗਾਵੈ ਰਜਾਵੈ ਨਾਂਹਿ। ਵਹਿ ਭੀ ਉਸਕੋ ਛੋਡੈ ਨਾਹਿਂ।
ਜੋਊ ਜਗਾਵੈ ਰਜਾਵੈ ਭੀ ਓਹੀ। ਅੰਸ ਬੰਸ ਉਸ ਸੁਖ ਰਹਿਂ ਦੋਈ।੪।

ਦੋਹਰਾ : ਸਤਿਜੁਗ ਮੈ ਦੇਵਨ° ਜਗੀ ਪ੍ਰਸੰਨ ਕਰ ਪੋਖੀ ਤੋਇ। *ਦੇਵਤਿਆਂ ਨੇ*
ਤ੍ਰੇਤੇ° ਰਜਾਈ ਰਾਮ° ਜੀ ਸਣ ਪਰਵਾਰੀ ਸੋਇ।੫। *ਤ੍ਰੇਤੇ ਜੁਗ ਵਿੱਚ / ਸ੍ਰੀ ਰਾਮ ਚੰਦਰ*
ਦ੍ਵਾਪਰ° ਜਗਾਇ ਸੁ ਪਾਂਡਵਨ° ਕਾਲੀ ਕਰਾਯੋ ਅਹਾਰ°। *ਦੁਆਪਰ ਜੁਗ ਵਿੱਚ / ਪਾਂਡਵਾਂ ਨੇ / ਭੋਜਨ*
ਦੀਨੋ ਓਨ ਰਜਾਇ ਸਭ ਜੋ ਕਾਲੀ ਪਰਵਾਰ।੬।
ਕਾਲੀ ਜਗਾਈ ਨਹਿਂ ਭਲੀ ਬਿਨ ਜਗੇ ਸਰੈ ਨਹਿਂ ਕਾਜ°। *ਕੰਮ ਸੰਵਰਦਾ ਨਹੀਂ*
ਕਾਲੀ ਰਜਾਵੈ ਜੋ ਕੋਊ ਹੋਇ ਚੱਕ੍ਰਵਰਤ° ਤਿਸ ਰਾਜ।੭। *ਚੱਕਰਵਰਤੀ ਰਾਜਾ*

---

੧. ਗੁਰੂ ਗ੍ਰੰਥ ਸਾਹਿਬ ਵਿੱਚ ਹਵਾਲਾ ਇਸ ਪ੍ਰਕਾਰ ਹੈ :
ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥ *(ਗੁਰੂ ਗ੍ਰੰਥ, ਪੰਨਾ ੧੩੮)*
੨. ਇਹ ਵਿਚਾਰ ਇਤਿਹਾਸ ਤੇ ਸਿਧਾਂਤ ਅਨੁਸਾਰ ਸਹੀ ਨਹੀਂ।
੩. **ਪਿਥੌਰਾ** : ਰਾਇ ਪਿਥੌਰਾ, ਪ੍ਰਿਥਵੀ ਰਾਜ ਚੌਹਾਨ, ਅਜਮੇਰ ਤੇ ਦਿੱਲੀ ਦਾ ਰਾਜਾ, ਜਿਸ ਨੂੰ ੧੧੯੨ ਈ. ਵਿੱਚ ਸ਼ਹਾਬਉਦੀਨ ਗੌਰੀ ਨੇ ਤਰਾਵੜੀ ਦੇ ਮੈਦਾਨ ਵਿੱਚ ਹਾਰ ਦੇ ਕੇ ਹਿੰਦੁਸਤਾਨ ਵਿੱਚ ਦਿੱਲੀ ਸਲਤਨਤ ਦੀ ਬੁਨਿਆਦ ਰੱਖੀ ਸੀ।

ਚੌਪਈ : ਕਲਜੁਗ ਮੈਂ ਜਿਨ ਕਿਨ ਜਗਵਾਈ। ਰਜੀ ਨ ਕਿਸ ਤੇ ਉਨ ਪੈ ਪਈ ਆਈ°। *ਉਲਟੀ ਉਨ੍ਹਾਂ 'ਤੇ ਪੈ ਗਈ*
ਮੈਂ ਧਾਰਯੋ ਚਿਤ ਸਿੰਘਨ ਖੁਵਾਊਂ। ਸੋ ਟਰੀ ਉਨੈਂ ਤੈਂ° ਪਰੀ ਹਮ ਆਊ।੮। *ਉਨ੍ਹਾਂ ਤੋਂ ਟਲ ਕੇ*

ਦੋਹਰਾ : ਤਬ ਬੰਦੈ ਸਿਖਨ ਕਹਯੋ ਇਤਨੈ ਕੰਮ ਕਰ ਜਾਹੁ।
ਬਾਕੀ ਸਵਾ ਜੁ ਲਾਖ ਕੀ ਸਿਰ ਉਤਨੇ ਚੜਵਾਹੁ°।੯। *ਭੇਟਾ ਕਰਾਓ, ਮਰਵਾਓ*

ਚੌਪਈ : ਉਨ ਸਿੱਖਨ ਇਮ ਹੀ ਮੰਨ ਲਈ। ਉਨ ਘੋੜਾ ਸਿਰ ਮਾਰਹਿ ਦਈ°। *ਮਾਰ ਦਿੱਤੇ*
ਬਾਕੀ ਕੁੱਤੇ ਬਿਲੇ ਕਟਾਏ°। ਮੁਰਦੇ ਖਾਣ ਨੂੰ ਜੌ ਥੇ ਆਏ।੧੦। *ਕੱਟ ਦਿੱਤੇ, ਮਾਰ ਦਿੱਤੇ*
ਤੌ ਭੀ ਮਰੇ ਊਹਾਂ° ਕਿਛੁ ਥੋੜੇ। ਪੁਜੇ ਨਹੀਂ ਉਨ ਲੇਖੇ ਜੋੜੇ°। *ਉਥੇ / ਕੁੱਲ ਗਿਣਤੀ*
ਤੌ ਬੰਦੇ ਉਨ ਦੀਨੋ ਆਖ। ਮਾਰੋ ਮਖੀਆਂ ਹੋਹਿਂ ਸਵਾ ਲਾਖ।੧੧।
ਤਬ ਕਈ ਲੋਕਨ ਯੌਂ ਮਨ ਆਈ। ਬੰਦਾ ਦਿਵਾਨੋ° ਅਬ ਭਯੋ ਭਾਈ। *ਪਾਗਲ*
ਕਈਅਨ ਕਰੀ ਜੁ ਬੰਦੇ ਕਹੀ। ਸੁਨਤ ਅਚੰਭੋ° ਨਠ ਗਏ ਕਈ।੧੨। *ਅਚੰਭਾ, ਅਨੋਖੀ ਗੱਲ*
ਸਿੱਖ ਸਿਦਕੀ ਜੋ ਪ੍ਰਣ ਕੇ ਪੂਰੇ। ਸੋ ਆਖੈਂ ਹਮ ਮਰੈਂ ਹਜੂਰੇ°। *ਬੰਦੇ ਦੇ ਸਾਹਮਣੇ*
ਕਰ ਕੇ ਗੁਰੂ ਅਬ ਕਿਆ ਛਡ ਜਾਹਿਂ। ਕਈਅਨ ਨਠਤ ਨ ਪੁੱਛੀ ਸਲਾਹਿ।੧੩।



ਦੋਹਰਾ : ਸਿਖ ਜੋ ਸਿਦਕੀ ਥੇ ਰਹੇ ਤਿਨ ਚਿਤ ਯੌਂ ਲਈ ਧਾਰ।
ਔਰ ਬਾਤ ਅਬ ਨਹਿਂ ਭਲੀ ਭਲੀ ਮੌਤ ਇਸ ਨਾਰ°।੧੪। *ਨਾਲ*
ਭੁੱਖਨ ਕੇ ਤਨ ਸੁਕ ਗਏ ਰਹੇ ਸੁ ਸਸਕਤ ਪ੍ਰਾਣ°। *ਸਾਹ ਸਿਸਕਦਾ ਸੀ*
ਲਖੀ° ਨ ਹਿੰਮਤ ਸਿਖਨ ਮੇਂ ਤੁਰਕ ਢੁਕੇ ਢਿਗ° ਆਣ।੧੫। *ਵੇਖੀ / ਨੇੜੇ ਆ ਗਏ*

ਚੌਪਈ : ਤੌ ਢਿਗ ਢੁਕ ਉਨ ਪਾਯੋ ਘੇਰੋ। ਨੀਹਲ° ਕੰਧ ਢੁਕ ਬਹੇ ਚੁਫੇਰੇ। *ਨੀਵੀਂ ਕੰਧ*
ਸੁ ਸੁਨੀਓਂ ਅਬ ਭੂਖ ਕਹਾਨੀ। ਗੁਰਦਾਸਪੁਰੈ ਮਧ ਜਿਮੈਂ ਬਿਹਾਨੀ°।੧੬। *ਜਿਵੇਂ ਬੀਤੀ*
ਇਕ ਟੁਕੜੋ ਕੋਈ ਬਾਹਰੋਂ ਗੇਰੈ°। ਤਿਸਕੋ ਚਿਮਰੈਂ° ਚਾਰ ਚੁਫੇਰੇ। *ਗਿਰਾਏ, ਸੁੱਟੇ / ਚਿਮੜਨਾ*
ਜੂਠ ਸੂਚ ਕੋਊ ਪੁਛੈ ਨ ਬਾਤ। ਨੀਚੋਂ ਖੋਸ° ਉਚ ਲੈ ਖਾਤ।੧੭। *ਖੋਹ ਕੇ*
ਤ੍ਰਬੁਜ ਖ੍ਰਬੁਜ ਕੇ ਖੋਪਰ° ਬਗਾਹੈਂ°। ਇਕ ਇਕ ਪਰ ਗਿਰ ਦਸ ਦਸ ਪਾਹੈਂ। *ਛਿੱਲੜ / ਵਗਾਹ ਕੇ*
ਜੋ ਕੋਊ ਨੀਚਯੋਂ ਟੁਕੜਾ ਦਿਖਾਵੈ। ਕੰਧੋਂ ਡਿਗ ਡਿਗ ਉਸ ਵਲ ਧਾਵੈਂ।੧੮।
ਰੋਟੀ ਸੋ ਉਨ ਚੰਦ ਦਿਸ ਪਾਵੈ°। ਹੱਥ ਉਠਾਵੈਂ ਹੱਥ ਨਹਿਂ ਆਵੈ। *ਏਕਮ ਦਾ ਚੰਦ, ਦੁਰਲੱਭ*
ਜੇਤੀ° ਬਾਤ ਊਹਾਂ ਭੂਖ ਕੀ ਭਈ। ਸੋ ਸਭ ਹਮ ਤੇ ਲਿਖੀ ਨ ਗਈ।੧੯। *ਜਿਤਨੀ*

ਦੋਹਰਾ : ਸੋ ਭੀ ਬੰਦੈ ਤੇ ਸੰਗੈਂ° ਅੰਦਰ ਦੇਹਿਂ ਨ ਪੈਰ। *ਡਰਦੇ*
ਮਤ ਕਤ ਕਰੈ ਸੁ ਛਲ ਕੋਊ ਹੁਇ ਜਾਇ ਬਿੱਲੀਓਂ ਸ਼ੇਰ।੨੦।

ਚੌਪਈ : ਤੌ ਭੀ ਬੰਦੇ ਨਿਕਟ ਨ ਆਵੈਂ। ਜਨ ਉਨ ਭੂਖੇ ਬੰਦੇ ਹੀ ਖਾਵੈ।
ਬੰਦੇ ਤੇ ਯੌਂ ਡਰੈਂ ਤੁਰਕਾਨ। ਮਾਰਯੋ ਸ਼ੇਰ ਮਤ ਲੈ ਉਠੇ ਪ੍ਰਾਨਾ°।੨੧। *ਮਤਾਂ ਜੀਉਂ ਨਾ ਪਵੇ*

ਬੰਦੇ ਤੇ ਇਤਿ ਬਿਧਿ ਵੈ ਡਰੈਂ। ਮਤ ਕਤ ਔਰ ਬੰਦਈ ਆ ਪਰੈਂ°। — *ਆ ਪੈਣ*
ਕਈ ਕਹੈਂ ਕੁੰਡ° ਬੰਦੈ ਬਣਾਈ। ਸੁਪਨ ਜਿਮ[1] ਆਪ ਮਰੈਂ ਸਿੰਘ ਆਈ।੨੨। — *ਹਵਨ ਕੁੰਡ*
ਜੇ ਕੋ ਬੰਦੇ ਪੈ ਖਰਚ ਪੁਚਾਵੈ। ਫਿਰ ਬੰਦੋ ਨਹਿਂ ਹਮ ਹਥ ਆਵੈ।
ਜੈਸੇ ਪਿਆਸੇ ਮੁਖ ਪਰੇ ਪਾਨੀ। ਪਯਾਸ ਮਿਟੈ ਹੋਵੈ ਸਵਧਾਨੀ°।੨੩। — *ਸਾਵਧਾਨ*

ਦੋਹਰਾ : ਜੈਸੇ ਛਡ° ਹੁਇ ਪਰਯੋ ਜੇਠ ਘਾਮ° ਮੁਰਝਾਇ। — *ਛੱਡੂ / ਜੇਠ ਮਹੀਨੇ ਦੀ ਗਰਮੀ*
ਬਰਖਾ ਪਰਤੇ ਸਾਰ ਹੀ ਹੋਵਤ ਸਭ ਜੀਵਾਹਿ°।੨੪। — *ਹਰਾ ਭਰਾ*
ਤੁਰਕ ਦਲੀਲਾਂ ਬਹੁ ਕਰੈਂ ਕਰ ਕਰ ਯੌਂ ਸੰਕਾਹਿਂ°। — *ਡਰਦੇ ਸਨ*
ਮਤ ਕਤ ਖਾਲਸੋ° ਆ ਰਲੈ ਆਕੀ ਹੁਇ° ਗੜ੍ਹ ਮਾਂਹਿ।੨੫। — *ਖਾਲਸਾ / ਬਾਗੀ*

ਚੌਪਈ : ਅਬ ਇਨ ਕੋ ਕਿਮ ਥੋੜੇ ਕਰੋ। ਮਾਰ ਕੂਟ ਕਰ ਬਾਹਰ ਨਿਕਰੋ°। — *ਨਿਕਾਲੋ*
ਥੋੜੇ ਕਰ ਬੰਦੇ ਫੜ ਲਯੋ। ਤੌ ਦਿੱਲੀ ਫੜ ਭੇਜਹਿ ਦਯੋ।੨੬।
ਯੌਂ ਤੁਰਕਨ ਮਿਲ ਗਲ ਠਹਿਰਾਈ। ਏਕ ਓਰ° ਦਯੋ ਰਾਹ ਕਢਾਈ°। — *ਪਾਸੇ / ਰਾਹ ਛੱਡ ਦਿਓ*
ਇਮ ਕਹਿ ਤੁਰਕ ਦਿਵਾਯੋ ਹੋਕੋ°। ਰਸਤੋ ਲਿਹੌ ਔ ਨਿਕਲ ਜਾਹੁ° ਲੋਕੋ।੨੭। — *ਢੰਡੋਰਾ / ਨਿਕਲ ਜਾਓ*
ਛਡ ਛਡ ਸ਼ਸਤਰ ਲਾਗੇ ਜਾਣ। ਭੁਖ ਕੀਏ ਥੇ ਲੋਕ ਹਰਾਣ°। — *ਭੁਖੀ, ਤੰਗ*
ਸਿਖ ਸਿਦਕੀ ਕਛੁ ਥੋੜੇ ਰਹੇ। ਛਡ ਹਥਿਆਰ ਸੋਊ ਪੈ ਰਹੇ।੨੮।
ਜੋ ਕੋਊ ਉਨ ਛੋੜਯੋ ਚਹੈ। ਇਕ ਕੀ ਜਗਾ ਅਗਯੋਂ ਦਸ ਕਹੈਂ°।
ਮਝੈਲ ਅੜਬਾਈ° ਛੋਡੈਂ ਨਾਂਹਿ। ਲੜਨ ਮਰਨ ਤੇ ਨਹਿ ਸੰਕਾਹਿਂ°।੨੯। — *ਹਠ / ਡਰ*

ਦੋਹਰਾ : ਰੱਸੀ ਜਲੀ ਨ ਵਟ ਜਲਯੋ ਬਲ° ਗਯੋ ਨ ਗਯੋ ਗੁਮਾਨ°। — *ਸਖਤੀ / ਜ਼ਿਦ*
ਸ਼ਸਤਰ ਛੁਟੇ ਨ ਬਲ ਛੁਟਯੋ ਐਸ ਮਝੈਲ ਜੁਆਨ।੩੦।
ਲਰਨੇ ਤੇ ਵੈ ਕਯਾ ਡਰੈਂ ਰਹੇ ਸਾਸ ਉਨ ਢੂਕ°। — *ਮਰਨ ਕਿਨਾਰੇ ਸਨ*
ਇਮ ਭੀ ਉਨਕੋ ਨਹਿ ਛਡੈਂ ਯਾ ਮੈਂ ਥੋ ਨਹਿਂ ਲੂਕ°।੩੧। — *ਲੁਕ ਛਿਪਾ*

ਚੌਪਈ : ਉਨਕੀ ਸੂਰਤ ਤੇ ਡਰ ਲਾਗੇ। ਜਨ ਕਰ ਗੋਰੋਂ° ਨਿੱਕਲ ਭਾਜੇ। — *ਕਬਰਾਂ ਵਿੱਚੋਂ*
ਉਪਰ ਹਡ ਨਹਿਂ ਦੀਸੈ ਮਾਸ। ਜਨ ਏ ਮੁਏ ਭਰਤ ਹੈ ਸਾਸ°।੩੨। — *ਜਿਵੇਂ ਮੁਰਦੇ ਵਿਚ ਸਾਹ ਭਰੇ ਹੋਣ*
ਖਿਨ ਸਾਸਨ ਜਨੁ ਮੁਰਦੇ ਤੋਰੇ। ਭਾਨਮਤੇ[2] ਜਨ ਜਾਦੂ ਜੋਰੇ°। — *ਜਿਵੇਂ ਜਾਦੂ ਨਾਲ ਅੰਗ ਜੋੜੇ ਹੋਣ*
ਤਨ ਕੀ ਹੱਡੀ ਸਬ ਦਿਸ ਪਾਹਿਂ। ਫੂਕ ਮਾਰੀ ਤੇ ਜਨੁ ਉਡ ਜਾਹਿਂ।੩੩।
ਜਨ ਕਰ ਕਾਗਜ ਗੁਡੀ° ਬਨਾਈ। ਸਾਥ ਪਵਨ° ਕੇ ਉਡ ਉਡ ਆਈ। — *ਪਤੰਗ / ਹਵਾ ਦੇ ਨਾਲ*
[3]ਕਈ ਕਹੈਂ ਉਨ ਮੈਂ ਨਹੀਂ ਸਾਸ। ਹਮ ਦੇਖ ਆਯੋ ਉਨ ਜਾ ਕਰ ਪਾਸ।੩੪।
ਐਸੀ ਦਸ਼ਾ ਉਨ੍ਹੈਂ ਪੈ ਆਈ। ਮਰਨੋਂ ਪਰੇ ਜੀਵਤ ਗਤ° ਪਾਈ। — *ਮਰਨੋਂ ਪਰੇ ਦੀ ਅਵਸਥਾ*
ਔਰ ਲਿਖਤ ਕਿਛ ਬਨੈ ਨ ਬਾਤ। ਹਿਯ ਤੜਫੈ° ਸੁਨ ਚਿਤ ਕੰਪਾਤ°।੩੫।

*ਹਿਰਦਾ ਤੜਫਦਾ / ਕੰਬਦਾ ਹੈ*

---

੧. ਹਿੰਦੂ ਮਿਥਿਹਾਸ ਅਨੁਸਾਰ ਜਨਮੇਜੇ ਦੇ ਪਿਤਾ ਪਰੀਕਸ਼ਿਤ ਨੂੰ ਤਕਸ਼ਕ ਨਾਮੀ ਸੱਪ ਨੇ ਡੰਗ ਲਿਆ ਸੀ। ਜਨਮੇਜੇ ਨੇ ਬਾਪ ਦੀ ਮੌਤ ਦਾ ਬਦਲਾ ਲੈਣ ਲਈ ਸਰਪ ਮੇਧ ਯੱਗ ਰਚਿਆ। ਜਿਸ ਦੇ ਹਵਨ ਕੁੰਡ ਵਿੱਚ ਅਨੰਤ ਸੱਪ ਆ ਕੇ ਭਸਮ ਹੁੰਦੇ ਗਏ।

੨. ਭਾਨਮਤੇ : ਭਾਨੁਮਤੀ, ਰਾਜਾ ਭੋਜ ਦੀ ਪੁੱਤਰੀ ਜੋ ਜਾਦੂ ਟੂਣੇ ਵਿੱਚ ਬੜੀ ਮਾਹਿਰ ਸੀ। ਇਹ ਆਪਣੀਆਂ ਜਾਦੂ ਦੀਆਂ ਖੇਡਾਂ ਲਈ ਬੜੀ ਪ੍ਰਸਿੱਧ ਸੀ।

੩. ਇਹ ਬੰਦ ਹੱਥ ਲਿਖਤਾਂ ਵਿੱਚ ਮੌਜੂਦ ਨਹੀਂ।

ਬੰਦੇ ਕੀ ਗਤ ਹਮ ਨਹਿੰ ਜਾਨੀ। ਕਬ ਖਾਇ ਅਨਾਜ ਕਬ ਪੀਐ ਪਾਨੀ।
ਜੋ ਕੋਊ ਪੂਛੈ ਕਹਿ ਬ੍ਰਤ ਮੈਂ ਰਾਖਾ°। ਦੇਖਤ ਲੋਕ ਨ ਉਨ ਕੁਛ ਚਾਖਾ°।੩੬। ਵਰਤ ਰੱਖਿਆ ਹੈ / ਚੱਖਿਆ
ਕੋਈ ਕਹੇ ਉਸ ਦੇ ਜਾਂਹਿ ਬੀਰ। ਕੋਊ ਕਹੈ ਉਸ ਤਪੀਓ ਸਰੀਰ।
ਕੋਊ ਕਹੈ ਉਸ ਬੂਟੀ ਖਾਈ। ਜਾਂ ਤੇ ਉਸ ਭੁਖ ਗਈ ਤਜਾਈ°।੩੭। ਭੁੱਖ ਜਾਂਦੀ ਰਹੀ

## ੬੨. ਪ੍ਰਸੰਗ ਬੰਦੇ ਕੈ ਪਕਿੜਨੇ ਕੋ

ਦੋਹਰਾ: ਤਬ ਬੰਦੇ ਸੱਦ ਸਿੱਖ ਸਭ ਐਸੇ ਕਹਯੋ ਉਚਾਰ।
ਅਬ ਹਮ ਤੁਰਕਨ ਸਿਰ ਦੇਵੈਂ ਸੁਟ ਦੇਵੋ ਹਥਿਆਰ।੧।

ਚੌਪਈ: ਸੋਊ ਬਾਤ ਸਿੱਖਨ ਮੰਨ ਲਈ। ਕਿਨੈ ਨ ਅਗਯੋਂ ਗਲ ਉਲਟਈ°। ਉਲਟਾਈ, ਮੋੜੀ
ਜਾਇ ਸਕਯੋ ਜੋ ਬੰਦੈ ਪਾਸ। ਧਰੇ ਸ਼ਸਤ੍ਰ ਜਾ ਅੱਗੇ ਤਾਸ°।੨। ਤਿਸ ਅੱਗੇ
ਬਡੇ ਦ੍ਵਾਜੇ ਸੋ ਦਏ ਖੋਲ। ਕੋਊ ਮਾਰੋ ਹਮ ਉਨ ਕਹਯੋ ਬੋਲ।
ਕਈਅਨ ਸ਼ਸਤਰ ਉਨ ਵਲ ਫੈਂਕੇ। ਕਈਅਨ ਭੰਨ ਸਾੜੈ ਠੈਂਕੇ°।੩। ਠੋਂਗਾ, ਕੁਤਕਾ, ਮੁਸਲ

ਦੋਹਰਾ: ਤਬ ਨਿਬਾਬ° ਨੇ ਸੁਨ ਲਈ ਕਹੀ ਜੁ ਬੰਦੈ ਬਾਤ। ਅਬਦੁਸਮਦ ਖ਼ਾਨ
ਖ਼ੁਸ਼ੀ ਭਈ ਸ਼ਾਦੀ ਆਈ ਮਨ ਮੈਂ ਸੋ ਗਰਬਾਤ°।੪। ਗਰਬ, ਹੰਕਾਰ



ਛੰਦ: ਸ਼ਸਤ੍ਰ ਸੁਟਾਏ। ਨਬਾਬ ਸੁਨ ਪਾਏ।
ਨਿਬਾਬ ਗੁਬਾਯੋ। ਨਹਿੰ ਅੰਗ ਸਮਾਯੋ°।੫। ਖ਼ੁਸ਼ੀ ਨਾਲ ਸਰੀਰ ਵਿਚ ਨਹੀਂ ਸੀ ਸਮਾਉਂਦਾ
ਤਿਨ ਲੋਕ ਸਦਾਏ। ਵਲ ਬੰਦੈ ਘਲਾਏ°। ਭੇਜੇ
ਬੰਦੈ ਫੜ ਲਯਾਓ। ਨਹਿੰ ਦੇਰ ਲਗਾਓ।੬।

ਦੋਹਰਾ: [1]ਫਿਰ ਨਿਬਾਬ ਸਭ ਸਦ ਕਹਯੋ ਥੇ ਜਿਤਨੇ ਫੁਜਦਾਰ°। ਫ਼ੌਜਦਾਰ
ਬੰਦੈ ਸ਼ਸਤਰ ਸੁਟ ਦਏ ਉਸ ਮਾਰਨ ਨਹਿੰ ਦਰਕਾਰ°।੭। ਲੋੜ ਨਹੀਂ, ਠੀਕ ਨਹੀਂ

ਛੰਦ: ਸੋ ਸੁਨ ਕੈ ਦੌੜੇ। ਕਈ ਲੁੱਟਨ ਧੌੜੇ°। ਭੱਜੇ, ਧਾਏ
ਉਨ ਇਮ ਸਿਖ ਜਾਤੇ। ਜਨ ਊਂਘੈ ਮਾਤੇ°।੮। ਊਂਘਲਾ ਰਹੇ, ਬੇਹੋਸ਼

ਚੌਪਈ: ਲੀਯੋ ਚੁਫੇਰਿਯੋਂ ਚੁਬਾਰੋ ਘੇਰ। ਤੌ ਭੀ ਦਿਸੇ ਉਸ ਸਸਕਤਿ° ਸ਼ੇਰ। ਸਿਸਕਦਾ ਹੋਇਆ ਸ਼ੇਰ
ਡਰ ਕਰ ਕੋਊ ਨੇਰਾ ਨ ਆਵੈਂ। ਭੈ ਕਰ ਮਨ ਮੈਂ ਬਹੁ ਸੰਕਾਵੈਂ°।੯। ਨੇੜੇ / ਡਰਨ

ਦੋਹਰਾ: ਢੁੱਕ ਚੁਬਾਰੇ ਢਿਗ ਖੜੇ ਅੰਦਰ ਬੜਨੋਂ° ਸੰਕਾਹਿੰ°। ਵੜਨ ਤੋਂ / ਡਰਨ
ਚੁਪ ਕੀਤੇ ਬੰਦੇ ਦੇਖ ਕੈ ਤੌਂ ਜਾਇ ਫੜੀ ਤਿਹ ਬਾਂਹਿ।੧੦।

---

[1] ਇਹ ਦੋਹਰਾ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

ਚੌਪਈ : ਫੜ ਬੰਦੇ ਕੋ ਬਾਹਰ ਲਯਾਏ। ਲੋਹ ਪਿੰਜਰੇ ਤਬ ਲਯੋ ਪਾਏ।
ਔਰ ਸੰਗਲ ਥਾਇ ਚਾਰ ਅੜਾਏ। ਪਗ ਬੇੜ° ਗਲ ਤਬਕ° ਘਤਾਏ।੧੧। *ਜ਼ੰਜੀਰ / ਤਉਕ, ਗਾਨੀ ਕੜਾ*
ਹੱਥ ਹਥੌੜੀ° ਲੱਕ ਜੰਜੀਰ°। ਬੰਦਾ ਬੰਧਯੋ ਇਤ ਤਤਬੀਰ°। *ਹਥਕੜੀ / ਸੰਗਲ / ਏਸ ਤਰੀਕੇ*
ਦੋਇ ਤਰਫ° ਦੁਇ ਮੁਗਲ ਬਹਾਏ। ਨਾਲ ਉਸੈ ਕੈ ਉਇ ਨਰੜਾਇ°।੧੨। *ਦੋਹੀਂ ਪਾਸੀਂ / ਬੰਨ੍ਹ ਦਿੱਤੇ*
ਕਹੈਂ ਬੰਦਾ ਮਤ ਜਾਵੈ ਉੱਡ। ਨਾਲ ਗੱਡੇ ਦਏ ਸੰਗਲ ਗੱਡ।
ਤੋਰ ਦੀਓ ਸੋ ਦਿੱਲੀ ਰਾਹੁ। ਛੋਟੀ ਬਡੀ ਲਯੋ ਮਜਲੀਂ ਲਾਹਿ°।੧੩। *ਮੰਜ਼ਲਾਂ ਮਾਰਦੇ*
ਸਿੱਖ ਬੰਦੈ ਸੰਗ ਬੰਧ ਜੋ ਤੋਰੇ। ਦੁਇ ਦੁਇ ਇਕ ਇਕ ਬੇੜੀ ਜੋੜੇ°। *ਇੱਕੋ ਬੇੜੀ ਵਿੱਚ ਦੋ ਬੰਨੇ*
ਇਕ ਪਾਸਨ ਉਨ ਕੇ ਹਥ ਜੋੜੇ। ਇਕ ਇਕ ਛੋੜੇ ਕਿਰਿਆ ਲੋੜੇ°।੧੪। *ਸਰੀਰ ਦੀ ਕਿਰਿਆ ਲਈ*

ਦੋਹਰਾ : ਤੌ ਭੀ ਗੱਡਯਨ ਪਰ ਬੰਦੇ ਦੀਨੋਂ ਰਿਜਕ ਲਗਾਏ।
ਭੁੰਨਾਂ ਕੱਚਾ° ਜਿਮ ਬਨੈ ਤਿਮ ਸਿਖ ਲੇਵੈਂ ਖਾਇ।੧੫। *ਭੁੰਨਿਆ ਜਾਂ ਕੱਚਾ*

ਚੌਪਈ : ਸਬ ਹੀ ਪਕੜੇ ਸਾਥੇ ਜਾਇਂ। ਪੜ੍ਹੈਂ ਬਾਣੀਆਂ ਨਹਿਂ ਸੰਕਾਹਿਂ°। *ਡਰ ਨਹੀਂ ਸੀ*
ਇੱਕਤ ਹਥ ਤੇ ਰਬਾਬ ਬਜਾਵੈਂ। ਸ਼ਸਤ੍ਰ ਗਿਰੇ ਉਨ ਚੁਕੇ ਨ ਜਾਵੈਂ।੧੬।
ਸ਼ਬਦ ਪੜ੍ਹੈਂ ਜੋ ਮਰਨੇ ਵਾਰੇਂ°। ਜੀਵਣ ਝੂਠੋ ਸਬਦ ਉਚਾਰੇਂ। *ਸ਼ਹੀਦੀ ਪਾਉਣ ਵਾਲੇ*
ਸਾਧੋ ਯਹ ਮੁਰਦਨ ਕੌ ਗਾਊਂ°। ਯਾ ਜਗ ਮੈਂ ਕੋਊ ਰਹਿਨ ਨ ਪਾਊਂ।੧੭। *ਮੁਰਦਿਆਂ ਦਾ ਗਿਰ*
ਸਿਦਕ° ਸਬੂਰੀ° ਜਿਸ ਪੈ ਰਹੀ। ਸੱਚ ਮਜੂਰੀ° ਤਿਸੈ ਕਮਈ°। *ਯਕੀਨ / ਸਬਰ / ਮਜ਼ਦੂਰੀ / ਕਮਾਈ*
ਇਮ ਕਰ ਦੁਖ ਕੌ ਸੁਖ ਕਰ ਮਾਨਾ। ਜੀਵਨ ਤਜ ਬਹਿ° ਮਰਨ ਮਨ ਠਾਨਾ।੧੮। *ਉਨ੍ਹਾਂ ਨੇ*
ਸ਼ਬਦਨ ਪੜ੍ਹੈਂ ਖੜਿ ਕਰੈਂ ਅਰਦਾਸ। ਦੁਸ਼ਟ ਤੁਰਕਨ ਕੌ ਆਖੈਂ ਨਾਸ।
ਜਹਿਂ ਜਹਿਂ ਖਾਲਸੇ ਹੁਇ ਪਰਗਾਸ। ਖਾਲਸੈ ਨਿਬਾਹੁ ਹ੍ਵੈਂ ਕੇਸੋਂ ਸਾਸ°।੧੯। *ਕੇਸਾਂ ਤੇ ਸਵਾਸਾਂ ਨਾਲ*
ਤੁਰਕ ਸੁਣੈਂ ਸੁਣ ਗੁੱਸਾ ਕਰੈਂ। ਮਰਨ ਮੰਗੈਂ° ਸਿੰਘ ਸੇ ਕਤ ਡਰੈਂ। *ਮੌਤ ਮੰਗਦੇ ਸਨ*
ਕਮਾਵੈਂ ਸਿਦਕ ਨ ਕਿਸ ਤੇ ਡਰਹੀਂ। ਏਕ ਆਸ ਪਰਮੇਸ਼ਰ ਕਰਹੀਂ।੨੦।

ਦੋਹਰਾ : ਢਿਗ ਸੂਹਿਦ ਡੇਰੋ ਪਯੋ ਸਿੰਘ ਤੋਰੇ ਮੱਧ ਬਜਾਰ।
ਜਿਨ ਕੇ ਸਿੰਘਨ ਘਰ ਲੁਟੇ ਤਬ ਦੇਖ ਦੇਹਿਂ ਉਨ ਗਾਰ°।੨੧। *ਗਾਲ੍ਹਾਂ*

ਚੌਪਈ : ਸ਼ਬਦ ਪੜ੍ਹਤ ਸਿੰਘ ਜਾਹਿਂ ਬਜਾਰ। ਲੋਕ ਦੇਖ ਉਨ ਦੇਵੈਂ ਗਾਰ।
ਸਿੰਘਨ ਕਬ ਨਿਜ ਬਾਨ° ਬਿਸਾਰੀ°। ਇਕ ਕੀ ਸੌ ਸਿੰਘ ਦੇਵੈਂ ਗਾਰੀ।੨੨। *ਆਦਤ / ਵਿਸਾਰੀ, ਭੁਲਾਈ*
ਫਿਰ ਸ਼ਹਿਰੀ ਫੜ ਢੀਮਨ ਡਹੇ°। ਹਮਰੇ ਘਰ ਤੁਮ ਲੂਟ ਸੁ ਲਏ। *ਪੱਥਰਾਂ ਦੀ ਮਾਰ*
ਸਿੰਘ ਕਹੈਂ ਹਮ ਅਬ ਕਬ ਟਲੈਂ। ਢਿਗ ਪੜ ਗੱਡਯਨ ਤੇ ਭਏ ਖਲੇ°।੨੩। *ਗੱਡਿਆਂ 'ਤੇ ਖੜੋਤੇ*
ਮਰਨ ਕੀਓ ਥੋ ਸਿੰਘਨ ਪ੍ਰਵਾਨ। ਨਹਿਂ ਸਿੰਘ ਛਡਤ ਦੰਗੇ ਕੀ ਬਾਣ°। *ਸੰਘਰਸ਼ ਦੀ ਰੀਤੀ*
ਦੰਗਾ ਸਿੰਘਨ ਕੀ ਜਾਤ ਸੁ ਗੋਤ। ਦੰਗਾ ਸਿੰਘਨ ਕੀ ਓਤ ਪੋਤਿ°।੨੪। *ਦਾਦਾ ਪੋਤਾ, ਹੱਡਾਂ ਵਿੱਚ ਰਚਿਆ*
ਬਿਨ ਦੰਗਯੋਂ ਸਿੰਘ ਗੁਜ਼ਰ ਕਬ ਹੋਇ। ਕਰੈ ਦੰਗਾ ਜੋ ਸਿੰਘ ਭਏ ਸੋਇ।
ਸ਼ੇਰ ਬਘਯਾੜ ਔ ਬਹਰੀ ਬਾਜ°। ਬਿਨ ਦੰਗਯੋਂ ਕਬਿ ਹੁਇ ਇਨ ਕਾਜ।੨੫। *ਸਮੁੰਦਰੀ ਬਾਜ਼*

ਦੋਹਰਾ : ਹੁਤੀ ਸੀਰਣੀ° ਜਿਹ ਹਟੀ° ਸਿੰਘ ਟੱਪ ਸੁ ਤਹਿਂ ਗਿਰ ਪਾਹਿਂ। *ਮਠਿਆਈ / ਹੱਟੀ*
ਮਾਰਤ ਕੂਟਤ ਲੋਕ ਉਨ ਰੌਲੋ ਮਚਾਵਤ ਜਾਹਿਂ।੨੬।

ਚੌਪਈ : ਸਿਪਾਹੀਅਨ ਸੋਟੇ ਮਾਰ ਲਏ ਘੇਰ। ਕਈ ਸਿੰਘ ਭਏ ਪ੍ਰਾਣ ਬਿਗੈਰ°। *ਪ੍ਰਾਣਾਂ ਬਗੈਰ, ਨਿਰਜਿੰਦ*
ਤਹਿਂ ਤੇ ਤੁਰ ਫਿਰ ਸ਼ਹਰਨ ਬਾਰ੍ਹੈਂ°। ਸਰਾਂ° ਰਸਤੇ ਮੈਂ ਡੇਰਾ° ਡਾਰੈਂ।੨੭। *ਬਾਹਰ / ਸਰਾਂਇ / ਪੜਾਓ*
ਇਸੀ ਭਾਂਤਤਿ ਨਲਯੇਰੇ¹ ਪਹੁੰਚੇ। ਫਰਕਸੇਰ ਬਹੁ ਮਨ ਮੇਂ ਸੋਚੇ। *ਫ਼ਰੁੱਖਸੀਅਰ, ਮੁਗ਼ਲ ਬਾਦਸ਼ਾਹ*
ਹੈ ਬੰਦੋ ਯਹਿ ਬੁਰੀ ਬਲਾਇ। ਮਤ ਕਛੁ ਕਰੈ ਈਹਾਂ ਕਛ ਆਇ।੨੮।
ਆਪ ਸ਼ਾਹਿ ਮਧ ਰਹਯੋ ਦਰਯਾਇ°। ਜਬ ਲਗ ਬੰਦੋ ਮੁਯੋ ਨ ਥਾਇ। *ਦਰਿਆ ਦੇ ਵਿਚਕਾਰ*
ਬਹੁਤ ਕੁਰਾਨ ਕੋ ਪਾਸ ਪੜ੍ਹਾਵੈ। ਦਰੂਦ° ਫਾਇਤੇ² ਬਹੁਤ ਦਿਵਾਵੈ।੨੯। *ਦੁਆ, ਬੇਨਤੀ, ਪ੍ਰਾਰਥਨਾ*

## ੬੩. ਪ੍ਰਸੰਗ ਬੰਦੇ ਕੇ ਮਰਨੇ ਕੋ

ਦੋਹਰਾ : ਨਲਿਏਰੈ ਬੰਦੋ ਜਬ ਪੁਜਯੋ ਸ਼ਾਹ ਸੁ ਬਹੁ ਕੰਪਾਹਿ°। *ਡਰ ਨਾਲ ਕੰਬਣਾ*
ਇਸੈ ਨ ਦਿੱਲੀ ਲਯਾਈਐ ਯਹਿ ਹੈ ਬੁਰੀ ਬਲਾਇ।੧।

ਚੌਪਈ : ਆਪ ਜਮਨਾ ਕੇ ਮਧ ਜਾ ਰਹਯੋ। ਬੰਦਾ ਜਮਨੈਂ ਉਰਾਰ° ਰਖਯੋ। *ਜਮਨਾ ਦੇ ਉਰਲੇ ਪਾਸੇ*
ਊਹਾਂ° ਬੰਦੇ ਕੋ ਅੰਧਾ ਕਰਾਯਾ°। ਤੌ ਨਲਏਰਹੋਂ° ਅਗੈ ਤੁਰਾਯਾ।੨। *ਓਥੇ / ਅੰਨ੍ਹਾ ਕੀਤਾ / ਨਰੇਲੇ ਤੋਂ*
ਫਰਕਸੇਰ ਦਿਲ ਆਈ ਬਾਤ। ਬੰਦੇ ਮੁਏ ਬਿਨ ਸੁਖ ਨ ਬਿਹਾਤ°। *ਬੀਤਦੀ*
ਸ਼ਾਹ ਬੰਦੈ ਪੈ ਮਨੁਖ ਘਲਾਏ। ਜੋ ਤੈਂ ਖਾਣੋਂ ਸੋ ਲੈ ਖਾਏ।੩।
ਅਪਨੀ ਮੌਤ ਦੇਹ ਤੂੰ ਆਖ। ਜਿਮ ਤੈਂ ਮਰਨੋਂ ਤਿਮ ਦੇਹਿ ਭਾਖ।
ਤਬ ਬੰਦੇ ਯੌਂ ਉਤ੍ਰ ਬਤਾਯੋ। ਜਿਮ ਤੈਂ ਮਰਨੋ ਊਮਾ° ਮੋਹਿ ਮਰਵਾਯੋ।੪। *ਉਸੇ ਤਰ੍ਹਾਂ*
ਯੌਂ ਕਹਿ ਬੰਦਾ ਚੁਪ ਕਰ ਕਹਯੋ। ਕਹਿਣ ਵਾਲੇ ਤਿਸ ਊਮ ਆ ਕਹਯੋ।
ਬੰਦੈ ਕਹਯੋ ਸੁ ਉਨਿ ਸੁਨਿ ਲਯੋ। ਅਗੈ ਸੁਨੋਂ ਜਿਮ ਸਿਰ ਦੂਹੂੰ ਭਯੋ°।੫। *ਸਿਰ ਬੀਤੀ*

ਦੋਹਰਾ : ਅੰਧਾ ਕਰ ਬੰਦਾ ਰਖਯੋ ਫਰਕਸੇਰ ਬਹੁ ਰੋਜ। *ਫ਼ਰੁੱਖਸੀਅਰ*
ਜਿਸ ਪਾਛੇ ਦੋਊ ਮਰੇ ਸੁਨੋਂ ਸੁ ਵਾਂਕੇ ਖੋਜ°।੬। *ਵਾਕਿਆਤ*
ਫਰਕਸੇਰ ਕਾਜ਼ੀ ਹੁਤੋ ਉਸੈ ਬਜੀਰੈ ਭ੍ਰਾਇ°। *ਵਜ਼ੀਰ ਮਾਂ ਦਾ ਭਾਈ*
ਬੰਦੇ ਮਾਰਯੋ ਥੋ ਜੋਊ ਬੈਲਨ ਗੈਲ° ਘਿਸਟਾਇ°।੭। *ਜੋੜਾ ਪਿੱਛੇ / ਘਸੀਟ ਕੇ*

ਚੌਪਈ : ਫਰਕਸੇਰ ਕਾਜੀ ਬਹਿਕਾਯੋ°। ਬੰਦੈ ਮਾਰੇ ਬਿਨ ਹੋਗੁ ਪਛਤਾਯੋ। *ਵਰਗਲਾਉਣਾ*
ਹੁਇਂ ਬੰਦੈ ਸਿੱਖ ਜਗ ਮੈਂ ਰਹੇ। ਅਪਨੇ ਜੈਸੇ ਇਨ ਬਹੁ ਕਏ°।੮। *ਬਹੁਤ ਪੈਦਾ ਕਰੇਗਾ*
ਉਡਨ ਵਿੱਦਯਾ ਇਨ ਕਈਅਨ° ਦਈ। ਇਸਕੇ ਪੁਤ੍ਰ ਭੀ ਰਹਿ ਹੈਂ ਕਈ। *ਕਈਆਂ ਨੂੰ*
ਇਸ ਕੇ ਬਚੇ ਵੈ ਚਾਮਲ° ਆਵੈਂ। ਇਸ ਮਾਰੇ ਵੈ ਲੁਕ ਛੁਪ ਜਾਵੈਂ।੯। *ਚਾਮਲਨਾ*
ਬੰਦੇ ਕੇ ਬਹੁ ਹੁਤੇ ਮੁਦੱਈ°। ਇਕ ਕੀ ਗਲ ਉਨ ਬਨਾਈ ਕਈ°। *ਦਾਅਵੇਦਾਰ / ਵਧਾ ਚੜ੍ਹਾ ਕੇ*
ਫਰਕਸੇਰ ਤਬ ਕਾਜੀ ਬੁਲਾਏ। ਉਸੈ ਕਿਤਾਬੋਂ° ਮਸਲੈ° ਕਢਾਏ।੧੦। *ਸ਼ਰਈ ਕਿਤਾਬਾਂ / ਫ਼ਤਵਾ*

---

੧. **ਨਲਯੇਰੇ** : ਅਸਲ ਨਾਮ ਨਰੇਲਾ, ਦਿੱਲੀ ਪ੍ਰਾਂਤ ਦਾ ਇਕ ਪਿੰਡ ਜੋ ਲਾਹੌਰ ਨੂੰ ਜਾਣ ਵਾਲੀ ਸ਼ਾਹੀ ਸੜਕ ਉੱਪਰ ਦਿੱਲੀ ਤੇ ਸੋਨੀਪਤ ਦੇ ਵਿਚਕਾਰ ਸਥਿਤ ਹੈ।

੨. **ਫ਼ਾਤਿਹਾ** : ਕੁਰਾਨ ਸ਼ਰੀਫ਼ ਦੀ ਪਹਿਲੀ ਸੂਰਤ ਜਿਸ ਦੀਆਂ ਕੁੱਲ ਸੱਤ ਆਯਤਾਂ ਹਨ। ਇਸਲਾਮ ਦੇ ਬੁਨਿਆਦੀ ਸਿਧਾਂਤਾਂ ਦਾ ਇਸ ਵਿੱਚ ਸੰਖੇਪ ਵਿੱਚ ਵਰਣਨ ਹੋਣ ਕਰਕੇ ਇਸ ਸੂਰਤ ਨੂੰ ਇਸਲਾਮ ਦਾ ਮੂਲ ਮੰਤਰ ਹੀ ਸਮਝਿਆ ਜਾਂਦਾ ਹੈ। ਇਸ ਦਾ ਪਾਠ ਰੋਗੀਆਂ ਦਾ ਰੋਗ ਦੂਰ ਕਰਨ ਲਈ ਤੇ ਮੋਇਆਂ ਦੇ ਭਲੇ ਲਈ ਕੀਤਾ ਜਾਂਦਾ ਹੈ।

ਤਬ ਕਾਜ਼ੀ ਨੇ ਬਦਲੋ ਬਤਾਯੋ°। ਵਾਂਗ ਬਜੀਰੈ ਚਹੀਐ ਘਿਸਟਾਯੋ। — *ਅਦਲੇ ਦਾ ਬਦਲਾ*
ਮਗਰ ਘੋੜੇ ਕੇ ਦਿਹੋ ਬੰਧਾਇ। ਗਿਰਦ ਫਿਰਾਵੋ° ਸ਼ਹਿਰੇ ਦਾਇ।੧੧। — *ਸ਼ਹਿਰ ਦੇ ਚਾਰੇ ਪਾਸੇ*

ਦੋਹਰਾ : ਗਿਰਦੋ ਸ਼ਹਰ ਘੁਮਾਇਕੈ ਫਿਰ ਉਸ ਦੀਜੋ ਡਾਲ°। — *ਸੁੱਟ ਦਿਓ*
ਐਸੋ ਕਾਮ ਜੋ ਕਰੇ ਉਸ ਹੋਵਗ ਯਹੀ ਹਵਾਲ°।੧੨। — *ਹਾਲ*

ਚੌਪਈ : ਕਾਜ਼ੀ ਕਹੀ ਕਰੀ ਸੋਊ ਸ਼ਾਹਿ। ਮਗਰ ਘੋੜੇ ਵੈ ਦਯੋ ਘਿਸਟਾਇ°। — *ਘਸੀਟਿਆ*
ਕਹੈ ਬੰਦੈ ਜਿਉਂ ਕੋਊ ਕਰੂਰ੍ਹ। ਵਾਂਗ ਬੰਦੈ ਦੇ ਸੋ ਫਿਰ ਭਰੂਰ੍ਹ।੧੩।
ਇਮ ਕਹਿ ਬੰਦੋ ਦਯੋ ਮਰਵਾਇ। ਜਿਮ ਜਿਮ° ਸੁਨਯੋ ਸੁ ਧਰਯੋ ਲਿਖਾਇ°। — *ਜਿਵੇਂ ਜਿਵੇਂ / ਲਿਖ ਦਿੱਤਾ ਹੈ*
ਕੋਊ ਕਹੈ ਬੰਦੋ ਨਹਿ ਮੋਯੋ। ਭਈ ਨ ਮੜ੍ਹੀ° ਸੋਊ ਉੱਡ ਗਯੋ।੧੪। — *ਦਾਹ ਸਸਕਾਰ ਦਾ ਸਥਾਨ*
ਹਮਰੈ ਦਿਲ ਯਿਹ ਬਾਤ ਨ ਆਈ°। ਹੁਤੋ ਜੀਵਤ ਤੌ ਦੇਤ ਦਿਖਾਈ°। — *ਯਕੀਨ / ਦਿਸਦਾ*
ਮਗਰੈ ਸਿਖ ਸਭ ਦੀਨੇ ਮਾਰ। ਘਸੀਟ ਕੂਟ ਔ ਕਰਿਕੇ ਖ੍ਵਾਰ°।੧੫। — *ਮਾਰ-ਕੁੱਟ ਤੇ ਖੁਆਰ ਕਰਕੇ*
ਬਾਜ ਸਿੰਘ ਭਲੀ ਨਿਬਾਹੀ। ਮੁਏ ਬੰਦੇ ਸੰਗ ਚਾਰਉਂ ਭਾਈ°। — *ਚਾਰੇ ਭਰਾ*
ਆਲੀ ਮਾਲੀ ਸਿੰਘ ਔ ਸਲੋਦੀ ਵਾਲੇ। ਉਹ ਭੀ ਮੋਏ ਬੰਦੈ ਕੇ ਨਾਲੇ।੧੬।

ਦੋਹਰਾ : ਰਤਨ ਸਿੰਘ ਨੇ ਜੋ ਸੁਨੀ ਸੋ ਤੌ ਦੀਨੀ ਆਖ।
ਸਤ੍ਰੈ ਸੈ ਅੱਠਤਰੇ[1] ਮਧ ਭਈ ਬੰਦੇ ਇਮ ਸਾਖ੍ਯ°।੧੭। — *ਸਾਖੀ*



## ੬੪. (ਬੰਦੇ ਦੇ ਲੋਪ ਹੋਣ ਬਾਬਤ ਪ੍ਰਸੰਗ)

ਦੋਹਰਾ : [2]ਸੁਨੋ ਕਹਾਨੀ ਅਦਭੁਤੈ° ਆਗੈ ਭਈ ਨ ਜੋਇ। — *ਅਦਭੁਤ, ਨਿਰਾਲੀ*
ਮੁਯੋ ਜੀਯੋ ਔਰ ਨਹਿ ਸੁਨਯੋ ਜੀਯੋ ਬੰਦੋ ਸੀਸ ਕਟੋਇ।੧।

ਚੌਪਈ : ਕਹੈਂ ਦਿੱਲੀ ਮੈਂ ਹਿੰਦੂ ਯੌਂ ਬਾਤ। ਮੁਯੋ ਨ ਬੰਦੋ ਕਿਤ ਗਯੋ ਉਡਾਤ°। — *ਉੱਡ ਗਿਆ*
ਹੁਤੀ ਸ਼ਕਤੀ ਸੋ ਮਨ ਮਾਂਹੀ। ਜੀਵਤ ਗਯੋ ਨਹਿ ਠੌਰ° ਲਖਾਹੀ°।੨। — *ਥਾਂ / ਲੱਭਦੀ*

---

੧. **ਸਤ੍ਰੈ ਸੈ ਅਠਤਰੇ :** ਭਾਵ ੧੭੭੮ ਬਿ., ਭੰਗੂ ਜੀ ਦੀ ਇਹ ਤਾਰੀਖ਼ ਭਰੋਸੇਯੋਗ ਨਹੀਂ। ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ੭੦੦ ਤੋਂ ਵਧੇਰੇ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਕੇ ੨੯ ਫ਼ਰਵਰੀ ੧੭੧੬ ਈ. ਨੂੰ ਦਿੱਲੀ ਲਿਆਂਦਾ ਗਿਆ। ਦਿੱਲੀ ਵਿੱਚ ੫ ਮਾਰਚ ੧੭੧੬ ਈ. ਨੂੰ ਚਬੂਤਰਾ ਕੋਤਵਾਲੀ ਦੇ ਸਾਹਮਣੇ (ਜੋ ਥਾਂ ਹਾਰਡਿੰਗ ਲਾਇਬ੍ਰੇਰੀ ਦਾ ਹਿੱਸਾ ਸੀ) ਰੋਜ਼ਾਨਾ ਸੌ ਸੌ ਸਿੰਘਾਂ ਨੂੰ ਸ਼ਹੀਦ ਕਰਨ ਦਾ ਤਮਾਸ਼ਾ ਸ਼ੁਰੂ ਹੋਇਆ। ਆਖ਼ਿਰ ਤਿੰਨ ਕੁ ਮਹੀਨੇ ਬਾਅਦ ਬੰਦਾ ਸਿੰਘ ਬਹਾਦਰ ਤੇ ਹੋਰਨਾਂ ੨੬ ਸਿੱਖ ਸਰਦਾਰਾਂ ਦੀ ਵਾਰੀ ਆਈ। ਇਨ੍ਹਾਂ ਸਭਨਾਂ ਨੂੰ ਕੁਤਬ ਮੀਨਾਰ ਦੇ ਨੇੜੇ ਖ਼ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਦਰਗਾਹ ਦੇ ਪਾਸ ੯ ਜੂਨ ੧੭੧੬ ਈ. ਨੂੰ ਬੜੀ ਬੇ-ਰਹਿਮੀ ਨਾਲ ਸ਼ਹੀਦ ਕੀਤਾ ਗਿਆ।

੨. ਛਪੇ ਸੰਸਕਰਣ ਵਿੱਚ ਇਹ ਤੇ ਅਗਲੀ ਸਾਖੀ ਦਾ ਪਾਠ ਫ਼ੁਟ-ਨੋਟ ਵਿੱਚ ਦਿੱਤਾ ਹੋਇਆ ਹੈ। ਉਥੇ ਇਸ ਸਾਖੀ ਵਿੱਚ ਦੋ ਹੋਰ ਛੰਦ ਹਨ, ਜੋ ਹੱਥ ਲਿਖਤਾਂ ਵਿੱਚ ਨਹੀਂ ਮਿਲਦੇ :
ਅੱਗੈ ਰਹੀ ਸੁ ਕਹਾਂਗਾ ਸਾਖੀ ਬੰਦੇ ਕੀ ਲੋਪ।
ਜਿਮ ਕਰਕੇ ਭਯੋ ਜੀਵਤੋ ਗਯੋ ਰਹਯੋ ਜਿਮ ਗੋਪ।੧।
ਸੋ ਮੈਂ ਦੇਖਗੁ ਅਗੈ ਲਿਖਾਈ।
ਜਿਹ ਠੌਰ ਢੂੰਡਤੇ ਮੈਨੇ ਪਾਈ।
ਜੱਸੂ ਇਕ ਹੁਤ ਫਲਾਨ ਗ੍ਰਾਮ।
ਜਹਿ ਸੋਢੀ ਬਾਵੈ ਵਡੇ ਸਿੰਘ ਭਾਗ ਸਿੰਘ ਨਾਮ।੨।

ਸੋ ਅਬ ਠੌਰ ਹਮੈਂ ਦਿਸ ਆਹੀ°। ਤਿਸ ਮਿਲੇ ਪੋਤਰੇ ਜਿ ਜਨਮੇ ਜਾਈ। *ਦਿਸ ਗਈ, ਮਿਲ ਪਈ*
ਫਤੇ ਸਿੰਘ[1] ਔ ਭਾਗ ਸਿੰਘ ਦੋਈ। ਤਿਨ ਸੋਂ ਭੀ ਅੰਮ੍ਰਿਤਸਰ ਗੋਸਟ ਮੋਹੀ°।੩। *ਮੇਰੀ ਗੱਲਬਾਤ*
ਹਮ ਕੋ ਹੁਤੀ° ਅਤਿ ਚਿੰਤਾ ਭਾਰੀ। ਭਾਗ ਸਿੰਘ ਮਿਲ ਹਮੈਂ ਨਿਵਾਰੀ°। *ਹੁੰਦੀ ਸੀ / ਦੂਰ ਕੀਤੀ*
ਕਹੀ ਉਨੇ ਹਮ ਐਸੇ ਸੁਨੀ। ਸ਼ਹਰ ਨ ਨੇਰੇ° ਐਸੇ ਹੁਨੀ।੪। *ਨੇੜੇ*
ਤੁਰਕਨ ਸਿਰ ਸਿਰ ਬੰਦੇ ਜੀ ਲਾਯੋ। ਜਿਮ ਚਾਹਯੋ ਤਿਮ ਕਾਟ ਗਿਰਾਯੋ°। *ਕੱਟ ਕੇ ਸੁੱਟ ਦਿੱਤਾ*
ਪੁਨ° ਤਿਨ ਚਹਯੋ ਦਯੈ ਦੇਸਨ° ਖਿੰਡਵਾਇ। ਬੰਦੈ ਬੰਦ ਧਰੇ ਜੁਦੇ° ਕਰਿਵਾਇ।੫। *ਫਿਰ / ਥਾਂ ਥਾਂ / ਵੱਖਰੇ*

ਦੋਹਰਾ : ਜਹਿਂ ਹੁਤ ਸ਼ੌਂਫ ਬਡੋ ਸੁਨਯੋ ਦੇਸ਼ ਦਿਸੰਤਰ° ਮਾਂਹਿ। *ਦੇਸ਼ਾਂ ਦੇਸਾਂਤਰਾਂ*
ਅਬ ਤਹਿਂ ਘਲ ਦਿਖਲਾਈਏ ਬੰਦੈ ਬੰਦ° ਪਹੁੰਚਾਇ।੬। *ਅੰਗ*

ਚੌਪਈ : ਯਹੀ ਹੁਕਮ ਫ਼ਰਕਸੇਰ ਦਯੋ। ਯੌਂ ਕਹਿ ਮੱਧ ਸੰਦੂਕਨ ਠਯੋ°। *ਸੰਦੂਕਾਂ ਵਿੱਚ ਬੰਦ ਕੀਤਾ*
ਉਸ ਪਰ ਦ੍ਰੋਗੇ ਕੀਏ ਨਿਗਵਾਨ°। ਦੇਸ਼ ਵੰਡ ਕਹਯੋ ਤੋਰਯੋ ਅਗੁਵਾਨ°।੭। *ਨਿਗਰਾਨ / ਆਗੂ*
ਸੋ ਸੁਨੋ ਰਾਤ ਬੰਦੇ ਜੀ ਠਈ°। ਬੋਲ ਦਰੋਗਨ ਸੋਂ ਯੌਂ ਕਹੀ : *ਦਿਲ ਵਿਚ ਠਹਿਰੀ*
ਯਹ ਸੰਦੂਕ ਅਬ ਹੀ ਫਟ ਜਾਇ। ਹਮਰੀ ਦੇਹ° ਤੁਮ ਦੇਹੁ ਬਨਾਇ।੮। *ਸਰੀਰ*
ਨਹਿਂ ਬਨਵੌ ਤੌ ਅੰਧੈ ਹੋਵਹੁ। ਹੁਇ ਦੁਖੀਏ ਤੁਮ ਪ੍ਰਾਣ ਗੁਵੋਵਹੁ°। *ਜਾਨ ਗਵਾਓਗੇ*
ਸੋ ਸੁਨ ਉਨ੍ਹੈ ਕੁਛ ਆਕੜ° ਕਈ। ਭਏ ਅੰਧੇ ਤੌ ਸਭ ਭੁਲ ਗਈ।੯। *ਜ਼ਿੱਦ, ਹਠ*
ਤੌ ਦਰੋਗਨ ਕਹਯੋ ਹਮ ਆਂਖੈ ਦੱਯੈਂ°। ਔਰ ਲੋਗਨ ਕੋ ਨਦਰ ਨ ਪੱਯੈਂ°। *ਨਜ਼ਰ / ਨਜ਼ਰ ਨਾ ਆਉਣ*
ਸੋਊ ਬਾਤ ਬੰਦੈ ਜੀ ਕਈ। ਉਨ ਕੋ ਤਊ ਪ੍ਰਤੀਤਹਿਂ° ਅਈ।੧੦। *ਵਿਸ਼ਵਾਸ*

ਦੋਹਰਾ : ਬੰਦੈ ਜੀ ਜਿਮ ਉਨ ਕਹਯੋ ਤਿਮ ਤਿਨ ਦਯੋ ਬਨਾਇ।
ਮੱਧ ਹਨ੍ਹੇਰੇ ਨਹਿਂ ਦਿਸੈ ਇਮ ਹਥ ਪਗ° ਲਗੇ ਪਲਟਾਇ।੧੧। *ਹੱਥ ਪੈਰ*

ਚੌਪਈ : ਔਰ ਬੰਦੈ ਜੀ ਐਸ ਬਿਚਾਰੀ। ਜੌ ਹਮ ਬਨਾਵਹਿਂ ਦੇਹ ਸਭ ਕਾਰੀ°। *ਮੁਕੰਮਲ, ਪੂਰੀ*
ਤੌ ਲੋਕ ਕਹੈਂ ਕੋਊ ਹੈ ਪਾਖੰਡੀ। ਯੌਂ ਉਲਟੀ ਦੇਹ ਦਿਖਾਈ ਖੰਡੀ°।੧੨। *ਖੰਡਿਤ, ਉਲਟ-ਪੁਲਟ*

ਦੋਹਰਾ : ਹੁਤੀ ਬੰਦੈ ਯੌਂ ਦਿਲਬਸੀ° ਸਤਿਗੁਰ ਕਹਯੋ ਸਭ ਕੀਨ। *ਦਿਲ ਵਿੱਚ ਵਸਦਾ*
ਰਹੀ ਹੁਤੀ ਜੰਬੂ° ਦਿਸੈ ਅਬ ਦਿਯੋ ਪਤਿਆਰੋ° ਚੀਨ।੧੩। *ਜੰਮੂ ਵੱਲ / ਪਰਤਿਆਉਣਾ, ਵਿਸ਼ਵਾਸ*
ਬੰਦੋ ਜੀ ਤਹਿਂ ਤੇ ਉਡਯੋ ਢਿਗ ਪੁਜਯੋ ਜੰਮੂ ਕੈ ਸੋਇ।
ਜਗਾ ਖੂਬ ਮਨ ਮਾਨਤੀ ਲਖ ਬੈਠੋ ਤੁਰਤਹਿ ਤੋਇ°।੧੪। *ਤੁਰਤ ਉੱਥੇ*

ਚੌਪਈ : ਤਹਾਂ ਜਾਇ ਕੁਛ ਗੁਪਤ ਬੀ ਰਹਯੋ। ਹੁਤੇ ਭੇਤੀ° ਤੇ ਸੱਦ ਮਿਲਯੋ। *ਜਾਣਕਾਰ*
ਹੁਤੋ ਤਕਰਾਰ° ਜਿ ਉਨਕੈ ਸਾਥਿ। ਸੱਭਿ ਪੁਜਾਈ° ਉਨ ਕੀ ਬਾਤਿ।੧੫। *ਬਹਿਸ / ਪੂਰੀ ਕੀਤੀ*
ਤਹਾਂ ਬੈਠ ਬਹੁ ਪਰਚੇ° ਲਾਏ। ਬਹੁ ਲੋਕਨ ਕੇ ਮਨ ਪਤਿਆਇ°। *ਮੰਤਰ ਚਲਾਏ / ਪਰਤੀਤ*
ਜਿਸ ਹੁਤੇ ਬਚਨ ਕਹੇ ਆਪ ਹਜ਼ੂਰ। ਤਿਨਕੀ ਭੀ ਦਈ ਮਨਸਾ ਪੂਰ।੧੬।

---

੧. **ਫਤੇ ਸਿੰਘ :** ਫਤੇ ਸਿੰਘ ਨਾਮ ਦਾ ਇਕ ਵਿਅਕਤੀ ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜੌਰੀ ਵਿੱਚਲੇ ਉਤਰਾਧਿਕਾਰੀਆਂ ਵਿੱਚੋਂ ਉਸ ਦਾ ਪੜੋਤਾ ਸੀ। ਇਹ ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਸੀ ਤੇ ਇਸ ਦੀ ਮ੍ਰਿਤੂ ਜੂਨ ੧੮੪੫ ਵਿੱਚ ਹੋਈ ਸੀ।

 

ਕਿਤੈ ਹਜ਼ੂਰ° ਬੀ ਆਪ ਕਹਾਵੈ। ਕਿਤੇ ਜ਼ੋਰਾਵਰ ਸਿੰਘ° ਅਖਵਾਵੈ। *ਗੁਰੂ / ਸਾਹਿਬਜ਼ਾਦਾ ਜ਼ੋਰਾਵਰ ਸਿੰਘ*
ਸਥਦੀ ਸਾਖੀ ਗੁਰ ਕੀ ਜੋਈ। ਪ੍ਰਗਟ ਬਨਾਇ ਸੁਨਾਵੈ ਤੋਈ°।੧੭। *ਉਹੀ ਜਿਹੀ*

ਦੋਹਰਾ : ਅਗਮ ਨਿਗਮ° ਕੀ ਬਾਤ ਜੋ ਸੋ ਸਭ ਦਏ ਬਤਾਇ। *ਭੂਤ ਭਵਿੱਖ*
ਬਹੁਤ ਪ੍ਰਚੇ ਤਿਸ ਥਾਂ ਲਏ ਗੁਰ ਬੀ ਆਪ ਅਖਾਇ।੧੮।

## ੬੫. (ਬੰਦੇ ਦੀ ਸੰਤਾਨ)

ਦੋਹਰਾ : ਸੁਨੋ ਸਾਖੀ ਅਬ ਔਰ ਇਕ ਜਿਮ ਬੰਦੋ ਕੀਓ ਬਿਆਹ°। *ਵਿਆਹ ਸ਼ਾਦੀ*
ਭਏ ਜੁ ਪੁੱਤਰ ਦੁਇ ਉਸੈ ਤੇਊ° ਸੋਢੀ ਬੰਸ ਸਦਾਹਿ।੧। *ਉਹ (ਬੰਦੇ ਦੇ ਪੁੱਤਰ)*

ਚੌਪਈ : ਊਹਾਂ ਢਿਗ ਇਕ ਗ੍ਰਾਮ ਬਸਾਤ°। ਭਯੋ ਬੰਦੋ ਜੀ ਤਹਿੰ ਕਿਤ ਜਾਤ°। *ਪਿੰਡ ਵੱਸਦਾ ਸੀ / ਕਿਤੇ ਜਾਂਦੇ ਹੋਏ*
ਤਹਾਂ ਬਸਤ ਥੋ ਕੋਊ ਹਾਛੀ ਕੁਲਹਿ°। ਲਖੀ° ਪੁੱਤ੍ਰੀ ਤਿਸ ਘਰ ਭਲਹਿ।੨। *ਚੰਗੀ ਕੁਲ / ਵੇਖੀ*
ਤਿਸਕੈ ਮਾਤ ਪਿਤਹਿ ਸੱਦ ਕਹਿਓ। ਅਪਨੀ ਪੁੱਤ੍ਰੀ ਤੁਮ ਹਮ ਕੋ ਦਇਓ।
ਯਹ ਸੁਨਿਕੈ ਉਨ ਗੁੱਸੇ ਕੀਓ। ਹਮ ਫਕੀਰਨ ਕੋ ਕਿਮ ਸਾਕ° ਚਹੈਂ ਦੀਓ।੩। *ਫ਼ਕੀਰ ਨੂੰ / ਰਿਸ਼ਤਾ*
ਤੌ ਬੰਦੈ ਜਾ ਐਸ ਉਚਾਰੇ। ਤੁਮ ਹੋਵੋ ਅੰਧੇ ਹਮ ਬਚਨ ਨਿਵਾਰੇ°। *ਗੱਲਾਂ ਨੂੰ ਪਰਖੇ*
ਜਬ ਲਗ ਤੁਮ ਮੋ ਮੰਨੋ ਨ ਸਾਕ। ਮਿਲੈਂ ਨ ਨੇਤਰ ਯੌ ਦੀਓ ਆਖਿ।੪।
ਹੁਇ ਦੁਖੀਓ ਸਭ ਟੱਬਰ ਪਯੋ। ਤਊ ਸਾਕ ਉਨ ਨੈ ਮੰਨਿ ਲਯੋ।
ਬੰਦੇ ਜੀ ਯੋਂ ਕਹਯੋ ਉਚਾਰੇ। ਲਯਾਵੋ ਡੋਲਾ ਹਮਰੇ ਦੁਆਰੇ°।੫। *ਸਾਡੇ ਦਰਵਾਜ਼ੇ ਉੱਤੇ*

ਦੋਹਰਾ : ਉਸ ਦਿਨ ਤੇ ਯੌ ਟਿਕ ਭਯੋ° ਪਰ° ਘਰ ਬਯਾਹਨ° ਨ ਜਾਹਿਂ। *ਨਿਸ਼ਚਿਤ / ਪਰਾਏ / ਵਿਆਹੁਣ*
ਆਗੈ° ਉਨੈ ਉਲਾਦ ਬੀ ਘਰ ਡੋਲੇ° ਮੰਗਾਹਿ।੬। *ਅੱਗੇ / ਡੋਲਾ, ਵਹੁਟੀ*

ਚੌਪਈ : ਜੋ ਬੰਦੈ ਜੀ ਭਈ ਉਲਾਦ। ਗੋਤ ਉਚਾਰੈਂ ਸੋਢੀ ਤਾਦ°। *ਜਿਨ੍ਹਾਂ ਨੂੰ ਸੋਢੀ ਕਹਿੰਦੇ ਹਨ*
ਹਮ ਗੁਰੂ ਗੋਬਿੰਦ ਸਿੰਘ ਬੰਸੀ ਆਹੀਂ। ਇਮ ਕਰ ਸੋਢੀ ਬੰਸ ਅਖਾਹੀਂ।੭।
ਤੌ ਬੰਦੇ ਜੀ ਘਰ ਬੇਟਾ ਭਯੋ। ਔਰ ਦਾਸੀ ਕੈ ਬੀ ਇਕ ਠਯੋ°। *ਪੈਦਾ ਹੋਇਆ*
ਤੌ ਦਾਸੀ ਸੁਤ° ਖੇਲਤ ਆਯੋ। ਬੰਦੈ ਜੀ ਉਸ ਯੌ ਫੁਰਮਾਯੋ।੮। *ਪੁੱਤਰ*
ਤੂ ਭੀ ਖੇਡ ਜਾ ਭਾਈਅਨ ਸਾਥ। ਯੌ ਸੁਨ ਦਾਸੀ ਬੋਲੀ ਬਾਤ।
ਸੁਨੋ ਬਚਨ ਸੰਗਤ ਤੁਮ ਸਾਰੀ। ਭਾਈ ਸੈਂ ਖੇਲੋ ਯੌ ਮਾਲਕ° ਉਚਾਰੀ।੯। *ਪਿਤਾ*
ਯਾ ਮੈਂ ਸੰਕ° ਨ ਕੋਈ ਧਾਰਯੋ। ਸੱਤਿ ਬਚਨ ਯਹ ਮਾਲਕ ਉਚਾਰਯੋ। *ਸ਼ੱਕ, ਸ਼ੰਕਾ*
ਯੌ ਕਰ ਭੀ ਪਰਤੀਤਹਿ° ਭਈ। ਉਸ ਭੀ ਸੁਤਹਿ ਬਡਯਾਈ° ਭਈ।੧੦। *ਤਸੱਲੀ ਹੋਈ / ਵਡਿਆਈ*

ਦੋਹਰਾ : ਜਿਤਨੀ ਬਾਤ ਅਸਾਂ ਸੁਨੀ ਸੋ ਤੌ ਧਰੀ ਲਿਖਾਇ।
ਕਿਛ ਔਰਨ ਕਿਛ ਅਪਨ ਤੇ ਵਡਿਅਨ° ਤੇ ਸੁਨ ਪਾਇ।੧੧। *ਵੱਡਿਆਂ ਤੋਂ*

## ੬੬. ਪ੍ਰਸੰਗ ਫਰਕਸੇਰਿ ਸਾਹ ਪਤਿਸਾਹ ਮਰਨੈ ਕੋ

ਦੋਹਰਾ : ਸੋ ਭਈ ਗਲ ਪਤਿਸ਼ਾਹ ਕੀ ਬੰਦੈ ਆਖੀ ਸਾਤ°। *ਸੱਚ*
ਫਰਕਸੇਰ ਅੰਧਾ ਕੀਯੋ ਰਲ ਦੁਇ ਸੱਯਦ ਭ੍ਰਾਤ°।੧। *ਸੱਯਦ ਭਰਾਵਾਂ*

ਚੌਪਈ : ਹਸਨ ਖਾਨ ਅਬਦੁੱਲਾ ਖਾਨ¹। ਕੀਯੋ ਕੈਦ ਓ ਤਖਤਹਿ ਠਾਨ।
ਕਿਤਕ ਰੋਜ ਇਸ ਭਾਂਤ ਬਿਤਏ°। ਨੇੜੇ ਮਰਨ ਸਾਹਿ ਦਿਨ ਅਏ।੨। *ਬੀਤੇ*
ਬੰਦੈ ਬਚਨ ਹੋਣ ਬਿਧ ਸਾਤ°। ਆਈ ਸ਼ਾਹ ਕੈ ਯਹ ਦਿਲ ਬਾਤ। *ਸੱਚੀ*
ਲਈ ਘੋੜੀ ਥੀ ਲਾਇ ਜੁ ਪ੍ਰੀਤ। ਰਹਯੋ ਚੜ੍ਹਨ ਉਸ ਮੱਧੇ° ਚੀਤ।੩। *ਚਿੱਤ ਵਿਚ*
ਇਕ ਦਿਨ ਕੀ ਅਸਵਾਰੀ ਨ ਕਰੀ। ਰਹੀ ਮਨੈ ਕੀ ਮਨ ਮੈਂ ਪਰੀ।
ਲੋਕ ਕੁਸ਼ਾਮਦੀਅਨ° ਕਹਿ ਦੀਯੋ। ਗਿਰਦੇ ਤਖਤ ਅਸਵਾਰੀ ਕਰ ਲਯੋ।੪। *ਖੁਸ਼ਾਮਦੀ ਲੋਕਾਂ ਨੇ*
ਅਗਯੋਂ ਪਕੜ ਲੇਵੈਂਗੇ ਹੋਰ। ਤਿਸ ਕੋ ਤੁਮ ਚੜ੍ਹ ਦੇਖਯੋ ਤੋਰ।
ਫਰਕਸੇਰ ਕੈ ਸੋ ਦਿਲ ਆਈ। ਜ਼ੀਨ° ਪਾਇ ਸੋ ਲਈ ਮੰਗਾਈ।੫। *ਕਾਠੀ, ਪਲਾਣ*

ਦੋਹਰਾ : ਢਿਗ ਸ਼ਾਹਿ ਖੂਬ ਖੜਾਇ ਕੈ ਰਕਾਬੈ ਪੈਰ ਅੜਵਾਇ।
ਬੈਠੇ ਆਸਣ ਜਾਇ ਸੋ ਤੌ ਧੀਰੈ ਧੀਰ° ਤੁਰਵਾਇ।੬। *ਧੀਰੇ ਧੀਰੇ*



ਚੌਪਈ : ਬੰਦੇ ਅਵਾਜ ਹੋਨਿ ਬਿਧਿ ਫੁਰੀ°। ਛੂਟਿ ਘੋੜੀ ਇਮ ਹਥ ਤੇ ਤੁਰੀ। *ਕਿਸਮਤ ਫਿਰ ਗਈ*
ਉਪਰੋਂ ਆਨ ਇੱਲ ਇਕ ਪਰੀ°। ਉਸਕੈ ਖੜਕ° ਘੋੜੀ ਬਹੁ ਡਰੀ।੭। *ਪੈ ਗਈ / ਖੜਕੇ ਨਾਲ*
ਘੋੜੀ ਉਪਰੋਂ ਸ਼ਾਹਿ ਉਛਰ° ਪਰਾ। ਬਿੱਚ ਰਕਾਬੈ ਪੈਰ ਰਹਯੋ ਅੜਾ°। *ਉੱਛਲ ਗਿਆ / ਅੜ ਗਿਆ*
ਘੋੜੀ ਨੱਠੀ ਅੱਗੈ ਜਾਵੈ। ਮਗਰੇ ਸ਼ਾਹ ਘਸੀਟ ਪਲਮਾਵੈ°।੮। *ਲਮਕਦਾ ਹੋਇਆ*
ਦੌੜੇ ਲੋਕ ਚੁਫੇਰਯੋਂ ਪਰੇ। ਤਿਮ ਤਿਮ ਘੋੜੀ ਬਹੁਤੀ ਡਰੇ।
ਘੋੜੀ ਕਹਿ ਮੁਹਿ ਦੇਉ ਲਗ ਰਹਯੋ। ਸ਼ਾਹਿ ਘਸੀਟਤ ਹੀ ਮਰਿ ਗਯੋ।੯।
ਬੰਦੇ ਬਚਨ ਸੁ ਬਿਧ ਬਣਿ ਆਈ। ਦੋਇਨ° ਮੌਤ ਸੁ ਇਕਸਮ° ਪਾਈ। *ਦੋਨਾਂ ਦੀ / ਇੱਕੋ ਤਰ੍ਹਾਂ*
ਰਤਨ ਸਿੰਘ ਥੀ ਜਿਮ ਕੰਨ ਪਰੀ। ਲਿਖ ਕਾਗਤ° ਮੇਂ ਤਿਮ ਗਲ ਧਰੀ।੧੦। *ਕਾਗਜ਼ ਉੱਤੇ*

---

੧. **ਹਸਨ ਖਾਨ, ਅਬਦੁਲਾ ਖਾਨ :** ਬਾਰ੍ਹਾ ਦੇ ਸੱਯਦ ਭਰਾ ਅਬਦੁੱਲਾ ਖ਼ਾਨ ਤੇ ਹੁਸੈਨ ਅਲੀ ਖ਼ਾਨ ਜੋ ਬਾਦਸ਼ਾਹ ਜਹਾਂਦਾਰ ਸ਼ਾਹ ਦੇ ਸਮੇਂ ਅਲਾਹਾਬਾਦ ਤੇ ਪਟਨੇ ਦੇ ਗਵਰਨਰ ਸਨ। ੧੮ਵੀਂ ਸਦੀ ਦੇ ਦੂਜੇ ਦਹਾਕੇ ਵਿੱਚ ਇਨ੍ਹਾਂ ਦੀ ਮੁਗ਼ਲ ਦਰਬਾਰ ਵਿੱਚ ਬੜੀ ਚੜ੍ਹਤ ਸੀ। ਉਤਰਾਧਿਕਾਰ ਦੇ ਯੁਧ ਵਿੱਚ ਇਨ੍ਹਾਂ ਨੇ ਜਹਾਂਦਾਰ ਸ਼ਾਹ ਦੇ ਵਿਰੁੱਧ ਫ਼ਰੁੱਖ਼ਸੀਯਰ ਦਾ ਪਾਸਾ ਲਿਆ। ਬਾਦਸ਼ਾਹ ਫ਼ਰੁੱਖ਼ਸੀਯਰ ਦੇ ਰਾਜਕਾਲ ਵਿੱਚ ਅਬਦੁੱਲਾ ਖ਼ਾਨ ਵਜ਼ੀਰ ਤੇ ਹੁਸੈਨ ਅਲੀ ਖ਼ਾਨ ਸਿਪਾਹ ਸਾਲਾਰ ਸੀ। ਫ਼ਰਵਰੀ ੧੭੧੯ ਵਿੱਚ ਇਨ੍ਹਾਂ ਨੇ ਬਾਦਸ਼ਾਹ ਫ਼ਰੁੱਖ਼ਸੀਯਰ ਨੂੰ ਕਤਲ ਕਰ ਕੇ ਪਹਿਲੇ ਰਫ਼ੀਉਦਦਾਰ ਨੂੰ ਤੇ ਫਿਰ ਰਫ਼ੀਉਦਦੌਲਾ ਨੂੰ ਗੱਦੀ 'ਤੇ ਬਿਠਾਇਆ। ਸਤੰਬਰ ੧੭੧੯ ਈ. ਵਿੱਚ ਇਨ੍ਹਾਂ ਨੇ ਬਹਾਦਰ ਸ਼ਾਹ ਦੇ ਪੋਤਰੇ ਮੁਹੰਮਦ ਸ਼ਾਹ ਰੰਗੀਲੇ ਨੂੰ ਗੱਦੀ 'ਤੇ ਬਿਠਾਇਆ। ਸੱਯਦ ਭਰਾਵਾਂ ਨੇ ਮੁਗ਼ਲ ਦਰਬਾਰ ਵਿੱਚ ਆਪਣੀ ਸ਼ਕਤੀ ਤੇ ਸਥਿਤੀ ਦਾ ਬੜਾ ਦੁਰਉਪਯੋਗ ਕੀਤਾ ਜਿਸ ਕਰਕੇ ਬਹੁਤ ਸਾਰੇ ਮੁਗ਼ਲ ਸਰਦਾਰ ਉਨ੍ਹਾਂ ਦੇ ਵਿਰੋਧੀ ਹੋ ਗਏ। ਨਤੀਜੇ ਵਜੋਂ ੧੭੨੧ ਈ. ਵਿੱਚ ਇਨ੍ਹਾਂ ਦਾ ਵੀ ਕਤਲ ਹੋ ਗਿਆ ਸੀ।

 

ਦੋਹਰਾ : ਸੱਤ੍ਰੇ ਸੈ ਇਕਾਸੀਏ ਸਾਲ[੨] ਸੁ ਬਿੱਕ੍ਰਮ ਰਾਇ[੦]। *੧੭੮੧ ਬਿਕ੍ਰਮੀ ਸੰਮਤ*
ਫਰਕਸੇਰ ਐਸੇ ਮਰਾ ਕੀਯੋ ਅਪਨੋ ਪਾਇ[੦] ।੧੧। *ਆਪਣਾ ਕੀਤਾ ਪਾਇਆ*
ਮਾਲੀ[੦] ਨੇ ਜਬ ਸਭ ਸੁਨਯੋ ਬੰਦੇ ਕੋ ਪਰਸੰਗ। *ਕਪਤਾਨ ਮਰੇ*
ਸੁਨੌਂ ਸੁ ਆਗੈ ਔਰ ਗਲ ਉਨ ਚਿਤ ਵਧੀ ਉਮੰਗ[੦] ।੧੨। *ਖਾਹਿਸ਼*
ਗਯਾਰਾਂ ਸੌ ਸੰਨ ਤੇਤੀਏ[੦] ਯੌ ਮੁਯੋ ਫਰਕਸੇਰ ਸ਼ਾਹਿ। *੧੧੩੩ ਹਿਜਰੀ ਭਾਵ ੧੭੨੧ ਈ.*
ਬਿੱਕ੍ਰਮ ਸਾਲ ਮਿਲਾਇਕੈ ਲੀਜੋ ਹਿਸਾਬ ਬਨਾਇ।੧੩।

## ੬੭. ਪ੍ਰਸੰਗ ਖਾਲਸੈ ਕੈ ਪੰਥ ਕੋ

ਦੋਹਰਾ : ਮਾਲੀ[੦] ਨੇ ਮੁਹਿ[੦] ਪੁੱਛਿਓ ਯਹ ਭੀ ਮੋਹਿ ਸੁਨਾਇ। *ਕਪਤਾਨ ਮਰੇ / ਮੈਨੂੰ*
ਬੰਦੈ ਕੋ ਮਰਵਾਇਕੈ ਕਿਹ[੦] ਰਹਯੋ ਖਾਲਸੋ ਜਾਇ।੧। *ਕਿਸ ਥਾਂ*

ਚੌਪਈ : ਤੌ ਮਾਲੀ ਸੋਂ ਮੈਂ ਯੌਂ ਕਹਯੋ। ਇਸੀ ਦੇਸ਼ ਮੈਂ ਖਾਲਸਾ ਰਹਯੋ।
ਬਾਜ਼ ਦੇਸ਼ਨ ਜਿਮ ਪੰਛੀ ਰਹੇਂ। ਸਿੰਘ ਅਰਨ[੦] ਮੈਂ ਜਿਮ ਮ੍ਰਿਗ ਬਹੈਂ।੨। *ਸ਼ੇਰ ਦਾ ਘਰ*
ਕਿਛ੍ਹ ਚਾਕਰ ਕਿਛ ਜਗੀਰੀ[੦] ਲਾਏ। ਕਿਛ ਧਰਮਸਾਲਨ ਕਿਛ ਬੁੰਗੀਂ ਬਹਾਏ[੦]।
*ਜਾਗੀਰ / ਬੁੰਗਿਆਂ ਵਿੱਚ*
ਕਿਤਨਨ[੦] ਖੇਤੀ ਮਾਫ਼ ਕਰਾਈ। ਇਮ ਭੀ ਤੁਰਕਨ ਲਏ ਕਿਤਕੁ ਛਲਾਈ[੦]।੩।
*ਕਿਤਨਿਆਂ / ਛਲ ਲਏ*



ਦੋਹਰਾ : ਤੱਤ ਖਾਲਸੋ ਜੋ ਹੁਤੋ ਤਿਨ ਖਾਈ ਛਲਾਈ ਨਾਂਹਿ[੦]। *ਧੋਖਾ ਨਹੀਂ ਖਾਧਾ*
ਨੰਗ ਭੁੱਖ ਦੁੱਖ ਸਿਰ ਸਹੈ ਮਰਨੋਂ ਨਾ ਸੰਕਾਹਿ[੦] ।੪। *ਡਰ*

ਚੌਪਈ : ਹੁਤੇ ਭੁਜੰਗੀ ਜੋਊ ਸ਼ੇਰ। ਭਏ ਨ ਤੁਰਕਨ ਤੇ ਵਹਿ ਘੇਰ।
ਰਹੇ ਝਾੜਨ ਔ ਝੁੰਡਨ[੦] ਮਾਂਹਿ। ਤੁਰਕਨ ਲੂਟ ਸੁ ਮਾਰਹਿਂ ਖਾਹਿਂ।੫। *ਜਥਿਆਂ ਵਿੱਚ*
ਰਾਹਿ ਤੁਰਕਨ ਕੋ ਤੁਰਨ ਨ ਦੇਹਿਂ। ਉਰਾਰ[੦] ਪਾਰ ਮਧ[੦] ਦਰਯਾਇ ਨ ਰਹੇਹਿਂ। *ਉਰਲੇ / ਵਿਚਕਾਰ*
ਤੱਤ ਖਾਲਸੇ ਸੋਊ ਸਦਾਵੈ। ਮਰਨ ਮਾਰਨ ਤੇ ਨਹਿ ਸੰਕਾਵੈ।੬।

ਦੋਹਰਾ : ਹੁਤੇ ਬੰਦਈ ਜੁ ਬਚ ਰਹੇ ਤੁਰਕਨ ਕੌਲੋਂ ਲੁੱਕ।
ਸ਼ਰਨ ਆਏ ਤੇ ਰਖ ਲਏ ਭਏ ਜੁ ਖਾਲਸੇ ਰੁੱਕ[੦]।੭। *ਬੜੀ ਦੇਰ ਬਾਅਦ*

ਚੌਪਈ : ਪਰ ਬੰਦਈਅਨ ਦਿਲ ਕਪਟੋ[੦] ਰਹਯੋ। ਚਹੈਂ ਪੰਥ ਵਹੁ ਜੁਦੋ[੦] ਰਖਯੋ। *ਛਲ, ਧੋਖਾ / ਅਲਹਿਦਾ*
ਪੰਥ ਬੰਦਈਅਨ ਚਹੈਂ ਬਧਾਈ[੦]। ਸਿੰਘਨ ਸੋ ਰਹਿਂ ਵੈਰ ਕਮਾਈ।੮। *ਵਧਾਉਣਾ*

---

੨. **ਸਤ੍ਰੇ ਸੈ ਇਕਾਸੀਏ :** ਭਾਵ ੧੭੨੪ ਈ., ਭੰਗੂ ਜੀ ਨੇ ਫ਼ਰੁੱਖ਼ਸੀਯਰ ਦੇ ਮਰਨ ਦੀ ਜੋ ਤਾਰੀਖ਼ ਤੇ ਹਾਲ ਦੱਸੇ ਹਨ, ਉਹ ਠੀਕ ਨਹੀਂ ਹਨ। ਅਸਲ ਵਿੱਚ ਫ਼ਰੁੱਖ਼ਸੀਯਰ ਨੂੰ ਸੱਯਦ ਭਰਾਵਾਂ ਨੇ ੨੮ ਫ਼ਰਵਰੀ, ੧੭੧੯ ਈ. ਵਿੱਚ ਅੰਨ੍ਹਾ ਕਰ ਕੇ ਮਾਰਿਆ ਸੀ। ਭੰਗੂ ਨੇ ਬਿਕ੍ਰਮੀ ਸੰਮਤ ੧੭੨੪ ਦੇ ਨਾਲ ਫ਼ਰੁੱਖ਼ਸੀਯਰ ਦੀ ਮੌਤ ੧੧੩੩ ਹਿਜਰੀ (੧੭੨੧ ਈ.) ਵਿੱਚ ਹੋਈ ਦੱਸੀ ਹੈ ਜੋ ਗ਼ਲਤ ਹੈ।

## ੬੮. ਪ੍ਰਸੰਗ ਜੰਗ ਭੁਜੰਗੀਅਨ ਔ ਬੰਦਈਅਨਿ ਕੋ

ਦੋਹਰਾ : ਬੰਦਈਅਨ ਔਰ ਭੁਜੰਗੀਅਨ ਕੋ ਬਡੋ° ਭਯੋ ਜਿਮ ਜੰਗ। *ਵੱਡਾ*
ਮਾਰੇ ਕੂਟੇ ਬਹੁ ਲੁਟੇ ਸੋ ਅਬ ਸੁਨੋ ਪ੍ਰਸੰਗ।੧।

ਚੌਪਈ : ਕਾਨ੍ਹ ਸਿੰਘ ਕਈ° ਬੰਦਯੋਂ ਜੁਦਾਈ°। ਲਈ ਤੁਰਕਨ ਸਯੋਂ ਬਾਤ ਬਨਾਈ°। *ਕੀਤੀ / ਵੱਖਰੇ / ਸਮਝੌਤਾ*
ਰੁਪਯੇ ਪੰਜ ਸੈ ਨਿਤ° ਲੈਣ ਠਹਿਰਾਯੋ। ਅਸਵਾਰ ਪੰਜ ਸੈ ਸਾਥ ਰਖਾਯੋ।੨। *੫੦੦ ਰੁਪਏ ਦਾ ਰੋਜ਼ੀਨਾ*
ਨੀਲ ਬਸਤ੍ਰੀ ਸਿਰ ਚੱਕ੍ਰ ਸਜਾਵੈ। ਰਹਿਤ ਭੁਜੰਗੀ ਰੀਤ ਰਖਾਵੈ।
ਪੜ੍ਹੈ ਬਾਣੀ ਅਰਦਾਸੋ° ਕਰੈ। ਦੰਗਯੋਂ ਫੰਗਯੋਂ° ਨਹਿੰ ਸੋ ਟਰੈ।੩। *ਅਰਦਾਸ / ਝਗੜੇ ਫ਼ਸਾਦ ਤੋਂ*
ਬਾਂਗੀ° ਕਸਾਈ° ਡੇਰੇ ਨ ਆਵੈ। ਦੂਰ ਤੁਰਕਨ ਤੇ ਡੇਰੋ ਰਖਾਵੈ। *ਮੁਸਲਮਾਨ / ਬੁੱਚੜ*
ਰਹਿਣ ਅੰਮ੍ਰਿਤਸਰ ਥੋ ਕਰ ਲਯੋ। ਮੇਲਾ ਲਾਵਨ ਭੀ ਲਿਖ ਲਯੋ।੪।
ਟਕੇ ਆਵੈਂ ਜੁ ਚੜ੍ਹਤੀ° ਮਾਂਹਿ। ਦੇਣੈ ਖਾਲਸੇ ਮੁਜਰੇ° ਤਾਂਹਿ। *ਚੜ੍ਹਾਵਾ, ਭੇਟ / ਮਹਿਮਾਨ ਨਿਵਾਜ਼ੀ*
ਸਮੇਂ ਮੇਲੇ ਕੋ ਪਹੁੰਚਯੋ ਆਈ। ਕਾਹਨ ਸਿੰਘ ਲਿਖਯੋ ਸੰਗਤ ਤਾਈਂ।੫।
ਹਮ ਤੁਰਕਨ ਸੋਂ ਕਰ ਲਈ ਗੱਲ। ਬੇਸ਼ਕ ਆਓ ਸ੍ਰੀ ਅੰਮ੍ਰਿਤਸਰ ਚੱਲ।
ਲਹੌਰ ਪਸ਼ੌਰ ਔ ਦਿੱਲੀ ਤਾਈਂ। ਆਈ ਸੰਗਤ ਚੁਤਰਫੋਂ ਧਾਈ।੬।



ਦੋਹਰਾ : ਤੁਰਕਨ ਕੋ ਮੁੱਖ ਬੰਨ੍ਹ ਲਯੋ° ਯੋਂ ਗਲ ਭਈ ਮਸ਼ਹੂਰ। *ਮੂੰਹ ਬੰਦ ਕਰ ਦਿੱਤਾ*
ਕਸਮ ਕੁਰਾਨ ਤੁਰਕਨ ਕਰੀ ਭਯੋ ਸਿਖਨ ਭਉ ਦੂਰ।੭।
ਸਿੰਘਨ ਔ ਤੁਰਕਨ ਨੇ ਜਬ ਕਰ ਲਯੋ ਕਰਾਰ°। *ਇਕਰਾਰ, ਵਾਅਦਾ*
ਸੰਗਤ ਕੀ ਰਾਖੀ ਰਖੋ ਦੇਸ਼ ਤੁਰਕਨ ਲਿਖੇ ਇਸ਼ਤਿਹਾਰ।੮।

ਚੌਪਈ : ਤੁਰਕਨ ਲਿਖਯੋ ਨਿਜ ਠਾਣੇਦਾਰਨ। ਹੁਇ ਨ ਦੰਗੋ ਕਹੂੰ ਸੰਗਤ ਵਾਰਨ°। *ਸੰਗਤ ਦੇ ਸਿੱਖਾਂ ਨਾਲ*
ਅੰਮ੍ਰਿਤਸਰ ਇਨ ਦਿਓ ਪਹੁੰਚਾਇ। ਰਖੋ ਹਿਫ਼ਾਜ਼ਤ° ਇਨ ਕੋ ਰਾਹੁ।੯। *ਸੁਰੱਖਿਆ ਦਿਓ*

ਦੋਹਰਾ : ਦਸ ਹਜ਼ਾਰ ਦਮ° ਲਿਖ ਹੁਤੇ ਸੋ ਜੋ ਮੇਲੇ ਮਾਂਹਿ°। *ਟਕੇ / ਮੇਲੇ ਦਾ ਚੜ੍ਹਾਵਾ*
ਦਸ ਦਿਨ ਲੌ ਮੇਲਾ ਰਹੈ ਰਖਯੋ ਹਿਫ਼ਾਜ਼ਤ ਤਾਂਹਿ।੧੦।

ਸੋਰਠਾ : ਠਟੀ° ਸਿਖਨ ਚਿਤ ਧਾਰ ਯਾਹੁ ਤੇ ਸੰਸੋ° ਗਯੋ। *ਨਿਸ਼ਚਾ / ਡਰ*
ਮਰੈ ਜੁ ਸਤਿਗੁਰੂ ਦ੍ਵਾਰ ਜੀਵਨ ਤੇ ਮਰਨੋ ਭਲੋ।੧੧।

ਚੌਪਈ : ਤਬ ਸਿਖ ਸੰਗਤ ਬਹੁ ਦਲ ਆਏ। ਆਨ ਚੜ੍ਹਾਵੈ ਬਹੁਤ ਚੜ੍ਹਾਏ।
ਦਰਬ ਬਹੁਤ ਸੋ ਚੜ੍ਹਤੀ° ਕਰੀ। ਦੈ ਤੁਰਕਨ ਬਹੁ ਬਾਕੀ ਧਰੀ°।੧੨। *ਚੜ੍ਹਾਵਾ / ਬਕਾਇਆ*
ਦੇਖ ਬੰਦਈਅਨ ਜਲਤੀ° ਆਵੇ। ਲਗੇ ਮੰਗਨ ਕਰ ਚੜ੍ਹਤੀ ਦਾਵੇ°। *ਈਰਖਾ / ਚੜ੍ਹਾਵੇ ਦਾ ਦਾਅਵਾ*
ਕਹਯੋ ਖਾਲਸੇ ਤੁਮ ਦਾਵੋ° ਕਾਹਿ। ਹਮ ਤੁਮ ਮੇਲ ਰਖਯੋ ਕੋਊ ਨਾਂਹਿ।੧੩। *ਅਧਿਕਾਰ*
ਤੁਮ ਫਤੇ ਦਰਸ਼ਨੀ ਹਮ ਗੁਰ ਕਹਿੰ ਫਤੇ। ਤੁਮ ਬਿਸਨੋਈ° ਹਮ ਚਾਰ ਬਰਨ ਮਤੇ। *ਵੈਸ਼ਨੋ*
ਤੁਮ ਸੂਹੇ° ਪਹਿਰੋ ਹਮ ਲਾਵੈਂ ਨ ਅੰਗ। ਹਮ ਪਹਿਰੈਂ ਸੁਰਮਈ ਤੁਮ ਰਹੋ ਸੰਗ।੧੪। *ਸੂਹਾ*

ਨਹੀਂ ਅੰਮ੍ਰਿਤਸਰ ਤੁਮ ਕਹੂੰ ਥਾਂਇ°। ਨਹਿ ਲਯੋ ਚੜ੍ਹਾਵੋ ਅਗੈ ਤੁਸਾਂਹਿ°। *ਕੇਈ ਥਾਂ / ਤੁਸੀਂ*
ਹੁਤੋ ਬੰਦਈਅਨ ਚਿਤ ਬਡ ਗਰਬ°। ਬਨ੍ਯੋ ਬੰਦੈ ਕੀ ਸੰਗਤ ਸਰਬ।੧੫। *ਹੰਕਾਰ*
ਸਤਿਗੁਰ ਦੇ ਗਯੋ ਬੰਦੈ ਕਰਾਮਾਤ। ਕੋ ਰਹਯੋ ਨ ਸੋਢੀ ਕਰਨ ਜੋਗ ਬਾਤ।
ਸਮਝੈਂ ਨ ਮੂਰਖ ਪੰਥ ਕੀਓ ਖਲਾ°। ਯਾ ਮੈਂ ਪਾਈ ਸਭ ਗੁਰ ਕਲਾ°।੧੬। *ਸਥਾਪਿਤ / ਗੁਰੂ ਦੀ ਸ਼ਕਤੀ*

ਦੋਹਰਾ : ਤਬ ਗਲ ਉਨ ਕੀ ਨਹਿ ਪੁਜੀ ਭਈ ਦੂਏ ਮੇਲੇ ਪਰ° ਗੱਲ। *ਦੂਜੇ ਮੇਲੇ ਉੱਪਰ*
ਦੰਗੋ ਕਰਨੋਂ ਉਨ ਠਟਯੋ° ਬੰਦਈ ਉਤਰੇ ਤੌ ਇਕ ਵੱਲ°।੧੭। *ਇਰਾਦਾ / ਇਕ ਪਾਸੇ*

ਚੌਪਈ : ਬੰਦਈਅਨ ਡੇਰਾ ਇਕ ਵਲ ਲਾਯਾ। ਝੰਡੇ ਬੁੰਗੈ[1] ਢਿਗ ਬਗਲ ਬਗਲਾਯਾ°। *ਵਲਗਣ ਵਲ ਲਿਆ*
ਕਿਤ ਰੌਣੀ° ਕਿਤ ਬਾੜ° ਗਡਵਾਈ। ਦਰਸ਼ਨੀ ਦਰਵਾਜੇ ਕੀ ਦਬ ਬਾਹੀ°।੧੮।
*ਕੱਧੀ ਵਲਗਣ / ਵਾੜ / ਪਾਸਾ*
ਕਿਤਨਨ ਛਾਏ ਛੱਪਰ ਛੰਨ°। ਬਹੇ ਬੰਦਈ ਆਇ ਕਰ ਫੰਨ°। *ਛੱਪਰ ਤੇ ਛੰਨਾਂ / ਬੰਝੇ ਹੋ ਕੇ*
ਉਤਵਲ ਡੇਰੇ ਬੰਦਈਅਨ ਕਰੇ। ਲਵੈਂ ਰਲਾਇ ਜੁ ਉਨ ਮੈਂ ਰਲੇ।੧੯।
ਬੰਦਈ ਸੰਗਤ ਯੌ ਬਧਤੀ ਭਈ°। ਬਹੁ ਕਰਾਮਾਤ ਬੰਦਿਓਂ ਲਈ। *ਵਧਦੀ ਜਾਂਦੀ ਸੀ*
ਦੁਨੀਆਂ ਹੁਇ ਸਿਖ ਪ੍ਰੋਜਨ ਕਾਰਕ°। ਗੁਰੂ ਕਰੇ ਹੁਇ ਪ੍ਰੋਜਨ ਸਾਰਕ°।੨੦। *ਮਤਲਬੀ / ਕੰਮ ਸਾਰੂ*
ਬਹੁਤ ਸੰਗਤ ਬੰਦੇ ਕੀ ਭਈ। ਦੇਖ ਬੰਦਈਅਨ ਨਜ਼ਰ ਫੁਲ ਗਈ°। *ਹੰਕਾਰ ਹੋ ਗਿਆ*
ਕਹੈਂ ਜੁਦੀ° ਹਮ ਸੰਗਤ ਪੁਜਾਵੈਂ°। ਕਹੈਂ ਜੁਦੀ ਹਮ ਚੜ੍ਹਤੀ ਲਾਵੈਂ°।੨੧। *ਵੱਖਰੀ / ਪੂਜਾ / ਚੜ੍ਹਾਵਾ*

ਦੋਹਰਾ : ਤਬ ਖਾਲਸੇ ਯੌ ਮਨ ਮਥੀ° ਏ ਭਏ ਦੰਗੇ ਨੂੰ ਤਯਾਰ। *ਮਨ ਵਿਚ ਧਾਰੀ*
ਅਕੈ° ਤੌ ਲੜ ਇਨ ਕੋ ਮਾਰੇ ਅਕੈ ਤੌ ਮਨ ਬਹੋ ਹਾਰ°।੨੨। *ਜਾਂ ਤਾਂ / ਹਾਰ ਕੇ ਬੈਠ ਜਾਓ*

ਚੌਪਈ : ਤੌ ਇਮ ਸਜਾਨਨ ਬਾਤ ਉਚਾਰੀ। ਭੁਜੰਗੀ ਦੰਗਈਅਨ° ਯੌ ਚਿਤ ਧਾਰੀ। *ਦੰਗਈ ਸਿੰਘਾਂ*
ਬੰਦਈਅਨ ਸੋਂ ਹਮ ਕਿਮ ਬਨੈ ਟਰਨੋ°। ਰਖੈਂ ਪਾਤਸ਼ਾਹਨ ਸੋਂ ਹਮ ਲਰਨੋ°।੨੩। *ਟਲਣਾ / ਲੜਨਾ*
ਇਨ ਦੇ ਕੈ ਅਬ ਲਾਇ ਲੈਂ ਲੀਕ°। ਇਨੋਂ ਹਿੱਸਾ ਟਿਕੈਂ° ਗੁਰਦ੍ਵਾਰ ਨ ਠੀਕ। *ਕਲੰਕ / ਨਿਸ਼ਚਿਤ ਕਰਨਾ*
ਨਵੀਂ ਗੱਲ ਹਮ ਲਗਨ ਨ ਦੇਹਿਂ। ਮਰਨ ਲਰਨ ਤੇ ਸੰਕ ਨ ਕਰੇਹਿਂ।੨੪।

ਦੋਹਰਾ : ਕਹੀ ਸਿਆਨਨ ਨੈ ਇਮੈ ਅਬ ਯੌਂ ਧੀਰ ਧਰਾਇ°। *ਧੀਰਜ ਕਰੋ*
ਮੇਲੇ ਸੰਗਤ ਜੋ ਅਈ ਇਨ ਘਲ° ਦੰਗਾ ਕਰਾਇ।੨੫। *ਸੰਗਤ ਨੂੰ ਵਾਪਿਸ ਭੇਜ ਕੇ*

ਚੌਪਈ : ਤੌ ਬੰਦਈਅਨ ਸੋਂ ਖਾਲਸੇ ਯੌ ਕਹੀ। ਬਨੈ ਨਹੀਂ ਅਬ ਹਮ ਤੁਮ ਖਹੀ°। *ਲੜਾਈ*
ਹਮਿ ਤੁਮ ਲੜਯੋ ਜੋ ਹੋਵਹਿਂ ਖੁਆਰ। ਤੁਰਕ ਲੇਹਿਂ ਸਭ ਸੰਗਤ ਮਾਰ।੨੬।

ਦੋਹਰਾ : ਜੈਸੇ ਚਿਰੀਯੇ° ਦੁਇ ਲਰਤ° ਲਏ ਬਿੱਲੀ ਮੁਹਿਂ ਪਾਹਿ। *ਚਿੜੇ / ਲੜਦੇ*
ਤੈਸੇ ਹਮ ਤੁਮ ਲਰਤ ਲਖ° ਤੁਰਕ ਪਰੈਂਗੈ ਆਇ।੨੭। *ਦੇਖ ਕੇ*

---

੧. ਝੰਡਾ ਬੁੰਗਾ : ਅੰਮ੍ਰਿਤਸਰ ਦਰਬਾਰ ਸਾਹਿਬ ਦੀ ਦਰਸ਼ਨੀ ਡਿਉੜੀ ਤੇ ਅਕਾਲ ਤਖ਼ਤ ਦੇ ਵਿਚਕਾਰਲੇ ਖੁੱਲ੍ਹੇ ਮੈਦਾਨ ਦੀ ਉੱਤਰ ਵਿੱਚ ਉਹ ਬੁੰਗਾ ਜਿੱਥੇ ਦੋ ਉੱਚੇ ਕੇਸਰੀ ਨਿਸ਼ਾਨ ਖੜੇ ਹਨ। ਦੋਵੇਂ ਨਿਸ਼ਾਨ ਵਿੱਚੋਂ ਲੋਹੇ ਦੇ ਤੇ ਉਪਰੋਂ ਤਾਂਬੇ ਦੇ ਸੁਨਹਿਰੀ ਪੱਤਰਿਆਂ ਨਾਲ ਮੜ੍ਹੇ ਹੋਏ ਹਨ।

ਚੌਪਈ : ਜਬੈ ਬੰਦਈਅਨ ਯੌਂ ਸੁਨ ਪਾਈ। ਉਨ ਚਿਤ ਆਈ ਅਤਿ ਗਰਬਾਈ°। ਹੰਕਾਰ, ਗਰਬ
ਸਿੰਘ ਅਏ ਹੈਂ ਅਬ ਹਮ ਦਾਇ°। ਤੁਰਕਨ ਸੋਂ ਇਨ ਦਈਏ ਤੁੜਾਇ।੨੮। ਦਾਅ ਪੇਚ, ਕਾਬੂ
ਟਕੇ ਦੂਨੇ ਦਈਐ ਤੁਰਕਨ ਲਿਖਵਾਇ। ਇਮ ਕਰ ਦੱਯੇ ਇਨ ਪਿਠ ਤੁੜਵਾਇ°। ਭੰਨਵਾ ਦੇਈਏ
ਤੁਰਕ ਲਾਲਚੀ ਦਰਬਹਿਂ ਕੇਰੇ°। ਇਮ ਲਾਲਚ ਦੇਹਿ ਸਿੰਘਨ ਕੋ ਗੇਰੈਂ°।੨੯। ਧਨ ਦੇ ਭੁੱਖੇ / ਡੇਗ

ਦੋਹਰਾ : ਤਬੈ ਬੰਦਈਅਨ ਲਿਖ ਦੀਓ ਲਾਲਚ ਤੁਰਕਨ ਲਾਇ।
ਟਕੈ ਸੁ ਦੂਣੇ ਹਮ ਦਿਵੈਂ ਹਮ ਚੜ੍ਹਤੀ ਸਾਂਝ° ਦਿਵਾਇ।੩੦। ਚੜ੍ਹਾਵੇ ਵਿੱਚੋਂ ਹਿੱਸਾ

ਚੌਪਈ : ਤੁਰਕਨ ਚਹੀਅਤ ਥੀ ਇਹ ਬਾਤ। ਟਕੇ ਵਧੈਂ ਔ ਪੰਥ ਹੁਇ ਘਾਤ°। ਨਾਸ
ਇਹ ਲਰ ਮਰੈਂ ਔ ਹੋਵਹਿਂ ਖ੍ਵਾਰ। ਇਤ ਲਾਲਚ ਲਗ ਗਯੋ ਠਾਣੇਦਾਰ।੩੧।
ਮਿਟੈਂ ਬੰਦਈ ਜੁ ਦੰਗਯੋ ਨਾਹਿਂ। ਸਿੰਘਨ ਜਾਨ ਲਈ ਮਨ ਮਾਂਹਿਂ°। ਮਨ ਵਿੱਚ
ਇਕੋ ਇਕੀ ਬਿਨ° ਇਨ ਸੰਗ ਹੋਈ। ਹਮਰੋ ਖਯਾਲ ਨ ਛਾਡੈ ਕੋਈ।੩੨। ਲੜਾਈ ਬਿਨਾ

ਦੋਹਰਾ : ਭੁਜੰਗਨ ਸਿੰਘਨ ਯੌ ਠਟੀ° ਜੋ ਕਿਛੁ ਹੋਇ ਸੋ ਹੋਇ। ਠਾਣ ਲਈ
ਕਰੋ ਸੁ ਚੰਡੀ ਭੇਟ° ਇਨ ਤੁਰਕ ਬੰਦਈਅਨ ਦੋਇ।੩੩। ਤਲਵਾਰ ਦੀ ਭੇਟ



ਚੌਪਈ : ਕਾਨ੍ਹ ਸਿੰਘ ਜੀ ਫਿਰ ਬਚ° ਕਹੈ। ਪ੍ਰਤੀਤ ਹਮਾਰੀ ਨਹਿਂ ਦੰਗੈ ਕੀਏ ਰਹੈ। ਬਚਨ
ਹਮ ਸੌ ਕੋਸਨ° ਤੇ ਸਿਖ ਮੰਗਵਾਏ। ਦੰਗੇ ਮਹਿਂ ਵਹਿ ਜਾਇਂ ਜਾਨ ਗਵਾਏ।੩੪। ਸੌ ਕੋਹਾਂ ਤੋਂ
ਵਾਧ ਘਾਟ° ਸਿਰ ਸਭ ਸਹਿ ਲੀਜੈ। ਮੇਲੇ ਮੈਂ ਨਹਿਂ ਦੰਗੋ ਕੀਜੈ। ਵਾਧਾ-ਘਾਟਾ
ਜਬ ਮੇਲੋ ਹੁਇ ਰੁਖਸਦ° ਭਾਈ। ਸੋ ਕਰ ਲੀਜੈ ਜੋ ਚਿਤ ਆਈ।੩੫। ਰੁਖਸਤ, ਰਵਾਨਗੀ

## ੬੯.੧. ਦੰਗੇ ਕੋ ਪ੍ਰਸੰਗ—੧

ਦੋਹਰਾ : ਮੇਲੋ ਰੁਖਸਦ ਜਬ ਭਯੋ ਚੜ੍ਹਤੀ° ਚੜ੍ਹਾਇ ਦਰਬਾਰ। ਚੜ੍ਹਾਵਾ
ਬੰਦਈ ਸੁ ਮਾਂਗੈਂ ਅੱਧ ਹਿੱਸਾ ਤੁਰਕਨ ਕਰੀ ਸਹਾਰ°।੧। ਸਹਾਰਾ, ਸਹਾਇਤਾ

ਚੌਪਈ : ਹੁਤੋ ਦਰੋਗਾ ਤੁਰਕਨ ਜੋਈ°। ਕਹਿ ਲਾਲਚ ਕੀਯੋ ਅਪਨੋ ਤੋਈ°। ਜਿਹੜਾ / ਉਸ ਨੇ
ਸੋਊ ਵਧਾਵਨ ਲਾਗੋ ਰਾਰ°। ਏ ਲਰ ਮਰੈਂ ਤਾਂ ਹਮ ਬਨੈਂ ਕਾਰ°।੨। ਝਗੜਾ / ਕੰਮ-ਕਾਜ
ਹੋਣਹਾਰ° ਢੁਕ ਬੰਦਈਅਨ ਆਈ। ਸੁਨੋ ਸਿੱਖ ਤੁਮ ਗੁਰਮੁਖ ਭਾਈ। ਹੋਣੀ, ਮੌਤ
ਜਿਮ ਜਿਮ ਖਾਲਸੋ ਟਰਤੋ ਜਾਵੈਂ°। ਤਿਮ ਤਿਮ ਬੰਦਈ ਸਿਰ ਪਰਨੇ ਧਾਵੈ।੩। ਟਲਦਾ ਜਾਵੇ
ਕਹੈਂ ਖਾਲਸੋ ਅਬ ਜਾਇ ਹਾਰ। ਤੁਰਕਨ ਸੌਂ ਮਿਲ ਹਮ ਲੇਹਿਂ ਮਾਰ।
ਸਭ ਗੁਰਦ੍ਵਾਰਨ ਅੱਧ ਟਿਕਾਵੈਂ°। ਇਮ ਮਨ ਮਿਥ ਵਹਿ ਬਹੁ ਗਰਬਾਵੈਂ।੪। ਪੱਕਾ ਕਰਨਾ
ਆਧਾ ਚੜ੍ਹਾਵਾ ਹਮ ਸੰਗਤ ਕੋ ਚੜ੍ਹਯੋ। ਇਮ ਹਮ ਚੜ੍ਹਾਵਾ ਦਾਵਾ ਆਧਾ ਕਰਯੋ।
ਸਿੰਘ ਕਹੈਂ ਹਮ ਗੁਰ ਦਰਬਾਰ। ਇਹਾਂ ਬਨੇ ਨਹਿਂ ਤੁਮਰੀ ਕਾਰ।੫।

ਦੋਹਰਾ : ਫਤੇ ਦਰਸ਼ਨ ਤੁਮ ਛਡ ਰਲੋ ਪਾਹੁਲ ਪੀਓ ਸਰਬੰਗ°। *ਸਾਰੇ*
ਬਰਨ ਸੰਗ° ਮਿਲ ਬਹਿ ਛਕੋ ਕਹਾਵੋ ਪੰਥ ਭੁਜੰਗ°।੬। *ਖ਼ਾਲਸੇ ਨਾਲ / ਸਿੱਖ*

ਚੌਪਈ : ਬੰਦਈਅਨ ਕੈ ਮਨ ਗਰਬੋ° ਔਰ। ਉਦਿ ਚਾਹੈਂ ਬਿਸ਼ਨੋਈ° ਚਲਾਯੋ ਤੌਰ°। *ਹੰਕਾਰ / ਵੈਸ਼ਨਵ / ਰੀਤ*
ਹਮਰੇ ਗੁਰ ਮੈਂ ਬਡੋ ਕਰਾਮਾਤ। ਹਮ ਸਕੋਂ ਜਮਾਵੈਂ ਉਪਰ ਹਾਥ°।੭। *ਅਸੰਭਵ ਨੂੰ ਸੰਭਵ ਕਰਨਾ*
ਹੁਤੋ ਗੁਰੂ ਹਮ ਬਡ ਕਲਧਾਰੀ°। ਸੌ ਕੋਸਨ° ਕਰ ਜਾਇ ਉਡਾਰੀ। *ਸ਼ਕਤੀਵਾਲਾ / ਸੌ ਕੋਹਾਂ ਤਕ*
ਦਰਸ਼ਨ ਛੈ° ਜਗ ਮੱਧੇ ਆਦਿ। ਗੁਰੂ ਕਹਾਵੈ ਪਾ ਛਲ ਬਾਦ°।੮। *ਖਟ ਦਰਸ਼ਨ / ਛਲ ਤੇ ਤਰਕ*
ਸਿੰਘ ਕਹੈਂ ਹਮ ਮੰਨੈਂ ਨ ਮੰਤ੍ਰ। ਤੇਗ਼ ਆਗੈ ਕੋਊ ਚਲੈ ਨ ਤੰਤ੍ਰ।
ਹਮ ਸੋਂ ਲਰੋ ਮਦਾਨਹਿ ਮਾਂਹਿ°। ਮੰਤ੍ਰ ਜੰਤ੍ਰ ਪਤਿਆਵੈਂ° ਨਾਹਿੰ।੯। *ਮੈਦਾਨ ਵਿੱਚ / ਵਿਸ਼ਵਾਸ*
ਬਧਯੋ ਬਿਖਾਦ° ਇਨ ਦੋਇਨ ਮਾਂਹਿ। ਘਰੀ ਪਲਕ° ਮੈਂ ਜਨ ਮਰ ਜਾਂਹਿ। *ਵਿਵਾਦ / ਘੜੀ ਪਲ*
ਭਾਈ ਬੁੱਢੇ[੧] ਕੇ ਔ ਸਾਲੋ[੨] ਕੇ ਹੋਤੇ। ਭਾਈ ਭਗਤੂ[੩] ਬਹਲੋ[੪] ਕੇ ਪੋਤੇ°।੧੦। *ਪੋਤਰੇ*

ਦੋਹਰਾ : ਔਰ ਮਸੰਦਨ ਮੇਵੜਨ° ਕਹਿ ਵਰਤਾਈ ਸ਼ਾਂਤ°। *ਮਸੰਦਾਂ ਤੇ ਮੇਵੜਿਆਂ / ਸ਼ਾਂਤੀ*
ਹਿੰਦੂ ਲਰ ਮਰ ਜਾਇਂ ਜਿਮ ਤੁਰਕ ਚਹੈਂ ਵਹ ਬਾਤ।੧੧।

ਚੌਪਈ : ਦੋਊ ਓਰ° ਕੇ ਸਯਾਨੇ ਬੋਲੈਂ। ਜਿਮ ਸਭ ਬਚੈਂ ਬਾਤ ਕੋਊ ਟੋਲੈਂ°। *ਦੋਹਾਂ ਪਾਸਿਆਂ / ਟਾਲੀਏ*
ਜੋ ਤੁਮ ਮੰਨੋਂ ਹਮਾਰੀ ਸਲਾਹਿ। ਦੋਊ ਓਰ ਬਹੁ ਸ਼ਾਂਤ ਵਰਤਾਹਿੰ।੧੨।
ਕਰਤੇ ਪੁਰਖ° ਪਰ ਰਾਖੋ ਬਾਤ। ਕਰਤਾ ਕਰੈ ਸੋਊ ਮੰਨ ਲਯੋ ਬਾਤ। *ਅਕਾਲ ਪੁਰਖ ਉੱਪਰ*
ਹੈ ਸਭ ਹੱਥ ਸੁ ਕਰਤੈ ਜਾਨੋ। ਕਾਹੇ ਲਰ ਕਰ ਮਰਨੋ ਠਾਨੋ।੧੩।
ਲਿਖ ਦੁਇ ਚਿਠੀ ਦੁਖਾਰ ਰਖਾਵੋ। ਅਕੈ ਸੁ ਮੱਧ ਤਲਾਵਹਿ° ਪਾਵੋ। *ਅੰਮ੍ਰਿਤ ਸਰੋਵਰ*
ਫਤੇ ਗੁਰੂ ਫਤੇ ਦਰਸ਼ਨਿ ਵਾਰੀ°। ਜੋ ਤਰ ਆਵੈ ਸੋ ਲਯੋ ਧਾਰੀ°।੧੪। *ਵਾਲੀ / ਮੰਨ ਲਿਓ*
ਡੂਬ ਜਾਇ ਤਿਸ ਦੂਰਹਿ ਕਰਯੋ। ਨਹਿੰ ਉਸ ਕੈ ਕੋਊ ਪੰਥ ਪ੍ਰਚੁਰਿਓ°। *ਪੈਰਵੀ, ਪਿੱਛੇ ਲੱਗਣਾ*
ਤੁਰਕ ਕਹੈਂ ਜਾਵੈਂ ਦੋਊ ਡੂਬ। ਤੋ ਹਮਰੇ ਕੰਮ ਹੋਇ ਸਬ ਖੂਬ।੧੫।

ਦੋਹਰਾ : ਦੁਇਨ ਬਾਤ ਇਹ ਮੰਨ ਲਈ ਉਪਰ ਰਖ ਕਰਤਾਰ।
ਪਤਿਸ਼ਾਹੀ ਕਰਨੀ ਖਾਲਸੋ ਸੋ ਕਿਮ ਹੋਵਗੁ ਹਾਰ।੧੬।

---

੧. **ਭਾਈ ਬੁੱਢਾ :** ਬਾਬਾ ਬੁੱਢਾ, ਸੁੱਘੇ ਰੰਧਾਵੇ ਦਾ ਪੁੱਤਰ, ਜਨਮ ੧੫੦੬ ਈ. ਨੂੰ ਕੱਥੂ ਨੰਗਲ ਵਿੱਚ ਹੋਇਆ। ਬਚਪਨ ਦਾ ਨਾਮ ਬੂੜਾ ਸੀ ਪਰ ਗੁਰੂ ਨਾਨਕ ਦੇਵ ਜੀ ਨੇ ਇਸ ਦੀ ਧਾਰਮਿਕ ਜਗਿਆਸਾ ਦੀਆਂ ਗੱਲਾਂ ਸੁਣ ਕੇ ਇਸ ਨੂੰ ਬੁੱਢਾ ਕਿਹਾ। ਬਾਬਾ ਬੁੱਢਾ ਨੇ ਗੁਰਸਿੱਖੀ ਧਾਰਨ ਕਰ ਕੇ ਗੁਰੂ ਘਰ ਦੀ ਬੜੀ ਉੱਤਮ ਸੇਵਾ ਕੀਤੀ। ੧੬੦੪ ਈ. ਵਿੱਚ ਆਦਿ ਗ੍ਰੰਥ ਦੇ ਹਰਿਮੰਦਰ ਵਿੱਚ ਪ੍ਰਕਾਸ਼ ਸਮੇਂ ਆਪ ਨੂੰ ਗ੍ਰੰਥੀ ਥਾਪਿਆ ਗਿਆ। ਆਪ ਦਾ ਦੇਹਾਂਤ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ੧੬੩੧ ਈ. ਵਿੱਚ ਹੋਇਆ ਸੀ।

੨. **ਭਾਈ ਸਾਲੋ :** ਭਾਈ ਸਾਲੋ ਗੁਰੂ ਰਾਮਦਾਸ ਜੀ ਦਾ ਅਨਿੰਨ ਸਿੱਖ ਸੀ। ਇਸ ਨੇ ਅੰਮ੍ਰਿਤ ਸਰੋਵਰ ਦੀ ਕਾਰ ਸਮੇਂ ਬੜੀ ਭਾਰੀ ਸੇਵਾ ਕੀਤੀ। ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਅੰਮ੍ਰਿਤਸਰ ਦੇ ਕੋਤਵਾਲ ਦਾ ਖ਼ਿਤਾਬ ਦਿੱਤਾ ਸੀ। ਇਸ ਦਾ ਦੇਹਾਂਤ ੧੬੨੮ ਈ. ਵਿੱਚ ਹੋਇਆ ਸੀ।

੩. **ਭਾਈ ਭਗਤੂ :** ਮਾਲਵਾ ਨਿਵਾਸੀ ਭਾਈ ਭਗਤੂ, ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ। ਇਸ ਨੇ ਅੰਮ੍ਰਿਤ ਸਰੋਵਰ ਦੀ ਕਾਰ ਸਮੇਂ ਬੜਾ ਯੋਗਦਾਨ ਪਾਇਆ। ਇਸ ਦੇ ਖ਼ਾਨਦਾਨ ਵਿੱਚੋਂ ਭਾਈ ਫਤਹਿ ਸਿੰਘ ਨੂੰ ਬੰਦਾ ਸਿੰਘ ਬਹਾਦਰ ਨੇ ਸਮਾਣੇ ਦਾ ਸੂਬੇਦਾਰ ਥਾਪਿਆ ਸੀ। ਰਿਆਸਤ ਕੈਥਲ ਦਾ ਸਿੱਖ ਰਾਜ ਘਰਾਣਾ ਏਸੇ ਦੇ ਖ਼ਾਨਦਾਨ ਵਿੱਚੋਂ ਸੀ।

੪. **ਭਾਈ ਬਹਿਲੋ :** ਮਾਲਵੇ ਵਿੱਚ ਫਫੜੇ ਭਾਈ ਕੇ ਪਿੰਡ ਦਾ ਨਿਵਾਸੀ, ਜੋ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ। ਇਸ ਨੇ ਅੰਮ੍ਰਿਤ ਸਰੋਵਰ ਦੀ ਕਾਰ ਸਮੇਂ ਬੜੀ ਭਾਰੀ ਸੇਵਾ ਕੀਤੀ। ਗੁਰੂ ਸਾਹਿਬ ਨੇ ਇਸ ਨੂੰ ਮਾਲਵੇ ਵਿੱਚ ਸਿੱਖੀ ਦੇ ਪ੍ਰਚਾਰ ਦੀ ਸੇਵਾ ਸੌਂਪੀ। ਇਸ ਦਾ ਦੇਹਾਂਤ ੧੬੪੩ ਈ. ਵਿੱਚ ਹੋਇਆ ਸੀ।

ਚੌਪਈ : ਧਰੀ ਖਾਲਸੈ ਦ੍ਰਿੜ੍ਹਤੋ ਚੀਤ। ਹਮ ਕੌ ਗੁਰ ਕੀ ਸੱਤਿ ਪ੍ਰਤੀਤ। *ਦ੍ਰਿੜ੍ਹ ਚਿਤ / ਸੱਚੀ ਪ੍ਰਤੀਤ*
ਵਧੈ ਖਾਲਸੈ ਦਿਨ ਦਿਨ ਕਲਾ। ਸਗਨ ਸੈਨਾ ਸਭ ਹੋਊਗੁ ਭਲਾ।੧੭। *ਸ਼ਕਤੀ / ਸ਼ਗਨ*

ਸੋਰਠਾ : ਚਿੱਠੀ ਲਿਖੀ ਬਨਾਇ ਜਿਮ ਜਿਮ ਆਖੀ ਮੁਨਸਬਾਂ। *ਮੁਨਸਫ਼ਾਂ, ਜੱਜਾਂ*
ਧਰੀ ਦਰਬਾਰ ਸੁ ਜਾਇ ਹਾਥ ਜੋੜ ਦੂਊ ਵਲ ਖੜੇ।੧੮।

ਚੌਪਈ : ਹੇ ਸਤਿਗੁਰ ਸਭ ਜਾਨੀ ਜਾਨੀ। ਭੂਤ ਭਵਿੱਖਤ ਐ ਬ੍ਰਤਮਾਨਾ। *ਵਰਤਮਾਨ*
ਜੋ ਤੂੰ ਪੰਥ ਵਧਾਯਾ ਲੋੜੈਂ। ਲਾ ਕਰ ਪ੍ਰਿਥਮੀ ਜੋ ਨਿਬੈ ਓੜੈਂ।੧੯। *ਰਹਿੰਦੀ ਦੁਨੀਆ ਤਕ / ਅੰਤ ਤਕ*
ਤਾਂਕੀ ਚਿੱਠੀ ਅਬ ਤਰ ਆਵੈ। ਜਿਸ ਪੰਥ ਘਟਨੋਂ ਉਸ ਬੁਡਾ ਜਾਵੈ। *ਡੁੱਬ*
ਤੁਮ ਤੇ ਛਾਨੀ ਕੋਊ ਨ ਬਾਤੈ। ਤੁਮ ਨਿਜ ਕਰਤੇ ਨਿਜੇ ਬਿਧਾਤੈ।੨੦। *ਗੁੱਝੀ, ਛੁਪੀ / ਵਿਧਾਤਾ*
ਹੁਤ ਕੰਨਯਾਂ ਤੈ ਸੂਤ ਕਤਾਯਾ। ਦੋਇ ਚਿਠਨ ਕੇ ਉਪਰ ਬੰਧਾਯਾ।
ਸਦ ਬਾਲਕ ਹਥ ਦਈ ਧਰਾਇ। ਮਧ ਦਰਬਾਰ ਹਰਿ ਪੌੜੀ ਬਾਇ।੨੧। *ਫੜ ਦਿੱਤੀ / ਥਾਂ*
ਇਕ ਬਾਰ ਦੋਊ ਹਿਠਾਹੈਂ ਗਈ। ਦੋਊ ਤਰਫ ਕੋ ਚਿੰਤਾ ਪਈ। *ਹੇਠ ਨੂੰ*
ਮਤ ਕਤ ਜਾਵੈਂ ਦੋਊ ਬੂਡੈਂ। ਤੌ ਰਹੇ ਨ ਹਿੰਦੂ ਕਹੂੰ ਕਿਤ ਢੂੰਡੈ।੨੨। *ਕਿਧਰੇ / ਡੁੱਬ*

ਸੋਰਠਾ : ਇਮ ਭੀ ਆਖੈਂ ਬਹੁਤ ਖੜੇ ਸਿਆਨੇ ਨਰ ਤਹੀਂ। *ਆਦਮੀ / ਉੱਥੇ*
ਜੋ ਚਿੱਠੀ ਦੋਊ ਤਰਤਾ ਰਹੈਂ ਪੰਥ ਦੋਊ ਅਮਰ।੨੩। *ਤੈਰ ਆਉਣ*

ਦੋਹਰਾ : ਠਾਂਢ ਭਏ ਕਰ ਜੋਰ ਸਭ ਊਚੇ ਕਰ ਅਰਦਾਸ। *ਹੱਥ ਜੋੜ ਕੇ*
ਚਿੱਠੀ ਤਿਸੈ ਤਰਾਈਓ ਕਰਨੋ ਜਿਸੇ ਪ੍ਰਗਾਸ।੨੪। *ਪ੍ਰਕਾਸ਼*
ਤੌ ਡੁਬਕੀ ਲੈ ਇਕ ਤਰਯੋ ਚਿੱਠੀ ਗੋਲੋਂ ਏਕ। *ਗੋਲੀ, ਪੁੜੀ*
ਤੌ ਸਿੱਖਨ ਕੁਛ ਜਿੰਦ ਪਰੀ ਰਖੀ ਗੁਰ ਅਬ ਟੇਕ।੨੫। *ਜਾਨ ਪੈ ਗਈ / ਆਸਰਾ*

ਚੌਪਈ : ਦੋਊ ਓਰ ਤੇ ਪਕੜਨ ਦੌੜੇ। ਫੜ ਫੜ ਸ਼ਸਤਰ ਆਗੇ ਧੌੜੇ। *ਦੌੜੇ*
ਤਹਿਂ ਹੁਤੇ ਦਰੋਗੇ ਤੁਰਕਨ ਕੇਊ। ਕਹੀ ਮੁਨਸਬੈਂ ਦੇਖੈਂ ਤੇਊ।੨੬। *ਮੁਨਸਿਫ਼ਾਂ ਨੇ*
ਤੁਰਤ ਦਰੋਗਨ ਪਕੜ ਮੰਗਾਯੋ। ਪੜ੍ਹ ਕਰ ਖਾਲਸੇ ਹੱਥ ਫੜਾਯੋ।
ਫਤੇ ਗੁਰੂ ਕੀ ਹੈ ਤਰ ਆਈ। ਦੋਊ ਓਰ ਉਨ ਆਖ ਸੁਨਾਈ।੨੭।
ਯੌ ਸੁਨ ਖਾਲਸੈ ਸ਼ਾਦੀ ਭਈ। ਜਨਕ ਬੰਦਈਅਨ ਮਾਂ ਮਰ ਗਈ। *ਜਿਵੇਂ*
ਸੁਨਤ ਚਿੱਠੀ ਉਨ੍ਹ ਬੰਧਯੋ ਹੰਦੇਸਾ। ਜਨ ਨਿਜ ਨ੍ਰਿਪੈਂ ਗਯੋ ਛੂਟ ਦੇਸਾ।੨੮। *ਫ਼ਿਕਰ / ਰਾਜੇ ਤੋਂ*
ਸਰਪ ਸੀਸ ਤੇ ਜਿਮ ਮਣਿ ਜਾਵੈ। ਮੀਨ ਤ੍ਰਫੈਂ ਜਿਮ ਨੀਰ ਨ ਪਾਵੈ। *ਸੱਪ / ਮਣੀ / ਮੱਛੀ / ਤੜਫਦੀ*
ਸੋਚ ਕਰੈਂ ਔ ਕਰੈਂ ਪਛੁਤਾਵਾ। ਊਭੈ ਸਾਸ ਕਰ ਲੇਵੈਂ ਹਾਵਾ।੨੯। *ਡੂੰਘੇ / ਹਾਵਾਂ, ਹਉਕੇ*

ਦੋਹਰਾ : ਦਏ ਨ ਪ੍ਰਿਥੀ ਬਿਆੜ ਤਿਨ ਔ ਅਕਾਸ਼ੈ ਉਡਯੋ ਨ ਜਾਇ। *ਤਰੇੜ, ਵਿਰਲ*
ਹੱਥ ਮਰੋਰੈਂ ਸਿਰ ਧੁਨੈਂ ਜਗਾ ਲੁਕਨ ਨਹਿਂ ਪਾਇ।੩੦। *ਹੱਥ ਮਰੋੜਨ / ਸਿਰ ਫੇਰਨ*

---

੧. **ਹਰਿ ਪੌੜੀ :** ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਸਰੋਵਰ ਦੀ ਉਹ ਪੌੜੀ ਜੋ ਹਰਿਮੰਦਰ ਦੇ ਪਿਛਲੇ ਪਾਸੇ ਦੁਖ ਭੰਜਨੀ ਬੇਰ ਵੱਲ ਨੂੰ ਖੁੱਲ੍ਹਦੀ ਹੈ।

ਚੌਪਈ : ਖਾਲਸੈ ਕੀਨੋ ਜੈ ਜੈ ਕਾਰੇ। ਊਚੇ ਕਰ ਕਰ ਫਤੇ ਉਚਾਰੇ।
ਫੜ ਫੜ ਪੰਡੇ ਖੁਸ਼ੀਆਂ ਕਰਨ। ਕਰ ਅਰਦਾਸ ਖੜ ਬਾਣੀਆਂ ਪੜ੍ਹਨ।੩੧।
ਭਯੋ ਉਤਸ਼ਾਹਿ ਪੰਥ ਖਾਲਸੇ ਸਾਰ°। ਜਿਤਯੋ ਖਾਲਸਾ ਸਚੈ ਦਰਬਾਰ। *ਸਾਰੇ*
ਐਸ ਖ਼ੁਸ਼ੀ ਸਿਖਨ ਮਨ ਭਈ। ਦੈਂਤ ਮਾਰ ਜਿਮ ਦੇਵਨ ਕਈ।੩੨।
ਹੁਤੇ ਖਾਲਸੇ ਵੱਲ ਬੰਦੱਈਅਨ ਗਯੋ। ਤਿਨ ਆਦਿ ਡੇਰੇ ਸਿੰਘਨ ਵਲ ਕਯੋ।
ਕਿਛੁ ਨਠ ਗਏ ਕਿਛੁ ਹੁਇ ਰਹੇ ਸੁੰਨ। ਜਨੁਕਰ° ਮੋਨਧਾਰ° ਬਹਿ ਮੁੰਨ°।੩੩। *ਜਿਵੇਂ / ਮੋਨਧਾਰੀ / ਮੁਨੀ*
ਹੁਤੇ ਜਿ ਕਿਛ ਤਿਨ ਮੱਧ ਹੰਕਾਰੀ। ਤਿਨ ਮਰਨੇ ਪਰ ਮਨਸਾ ਧਾਰੀ।
ਜਿਮ ਜਿਮ ਮੌਤ ਤਿਨੈ ਸਿਰ ਆਈ। ਆਗੈ ਸੁਨੋਂ ਤਿਮੈਂ ਤੁਮ ਭਾਈ।੩੪।

## ੬੯.੨. ਦੰਗੇ ਕੋ ਪ੍ਰਸੰਗ—੨
### (ਮੀਰੀ ਸਿੰਘ ਤੇ ਸੰਗਤ ਸਿੰਘ ਦਾ ਘੋਲ)

ਦੋਹਰਾ : ਹੁਤੇ ਜੁ ਮੁਨਸਬ° ਥੋ ਕੀਓ ਲਹੌਰੇ ਸਿੰਘ ਕਲਾਲ[1]। *ਮੁਨਸਿਫ਼, ਆਗੂ*
ਭੇਜਯੋ ਬੰਦਯਨ ਕਰਨ ਕੋ ਸਿੰਘਨ ਸਿਉਂ ਕਿਛੁ ਸੁਆਲ।੧।

ਚੌਪਈ : ਸਾਥ ਉਸੈ ਕੋ ਬੇਟਾ ਆਯਾ। ਨਾਮ ਸੰਗਤ ਸਿੰਘ ਤਿਸ ਕੋ ਪਾਯਾ।
ਕਾਹਨ ਸਿੰਘ ਬਾਬਾ ਉਸ ਬੋਲਯੋ। ਤੁਮ ਪਰ ਖਾਲਸਾ ਹਥ ਚਹਿ ਖੋਲਯੋ।੨।
ਕਹਯੋ ਨ ਕਿਨੈ ਹਮ ਖਬਰ ਨ ਕਈ। ਹਮ ਨੇ ਖਬਰ ਤੁਮ ਕੋ ਕਰ ਦਈ।
ਮੀਰੀ ਸਿੰਘ[2] ਸਦ ਬੇਟੋ ਲਯੋ। ਸਾਥ ਸੰਗਤ ਸਿੰਘ ਘੁਲਾਵਤ° ਭਯੋ।੩। *ਘੋਲ, ਦੰਗਲ*
ਮੱਲਨ ਜਿਮ ਦੋਊ ਘੁਲਨੈ ਛਹੇ। ਮੁਖੋਂ ਬਚਨ ਤਿਨ ਇਮ ਕਰ ਲਏ।
ਜੋ ਜੀਤੈ ਤਿਨ ਪੰਥ ਲਿਆਏ। ਇਮ ਕਰ ਲੀਨੇ ਬਚਨ ਪਕਾਏ।੪।

ਦੋਹਰਾ : ਮੀਰੀ ਸਿੰਘ ਸਿੰਘ ਕਾਹਨ ਕੋ ਔ ਸੰਗਤ ਸਿੰਘ ਕਲਾਲ।
ਬੁੰਗੇ ਘੁਲੇ ਅਕਾਲ ਤਲ° ਸਭ ਪੰਥਨ ਦੇਖਨ ਵਾਲ।੫। *ਅਕਾਲ ਬੁੰਗੇ ਦੇ ਹੇਠ*

ਚੌਪਈ : ਮੀਰੀ ਸਿੰਘ ਜਬ ਹੱਥ ਛੁਹਾਯਾ। ਤੁਰਤ ਸੰਗਤ ਸਿੰਘ ਹੇਠਾਂ ਆਯਾ।
ਝਟ ਕਰ ਝਟਕੋ° ਲਯੋ ਮੰਗਾਇ। ਸੂਰ ਤਲਾ° ਮੁੱਖ ਛੱਡਯੋ ਪਾਇ।੬। *ਝਟਕਾ ਮਾਸ / ਬੋਟੀ, ਟੁਕੜਾ*
ਇਮ ਕੀਯੋ ਭੁਜੰਗੀ° ਉਸ ਕੋ ਪੂਤ। ਬਚਯੋ ਲਹੌਰਾ ਸਿੰਘ ਕਰ ਸੂਤ°। *ਖ਼ਾਲਸਾ / ਸੁਧਾਈ*
ਹਾਥ ਜੋੜ ਉਸ ਪਿਤਾ ਖਲੋਯਾ। ਸਰਾਬਿ ਮਾਸਿ[3] ਉਨ ਨਿਜ ਬਖਸ਼ੋਯਾ°।੭। *ਬਖ਼ਸ਼ਾ ਲਿਆ*

---

੧. **ਲਹੌਰਾ ਸਿੰਘ :** ਲਹੌਰਾ ਸਿੰਘ ਕਲਾਲ, ਬੰਦਈ ਸਿੱਖ, ਸਰੋਵਰ ਵਿੱਚ ਪਾਈਆਂ ਪਰਚੀਆਂ ਅਨੁਸਾਰ ਫ਼ੈਸਲੇ ਨੂੰ ਮੰਨਣ ਤੋਂ ਇਨਕਾਰੀ ਹੋਏ ਬੰਦਈ ਸਿੱਖਾਂ ਨੇ ਇਸ ਨੂੰ ਤੱਤ ਖ਼ਾਲਸੇ ਨਾਲ ਸਵਾਲ ਜਵਾਬ ਕਰਨ ਲਈ ਭੇਜਿਆ ਸੀ। ਬੰਦਈ ਸਿੱਖਾਂ ਵਿੱਚੋਂ ਜਿਹੜੇ ਸੰਗਤ ਸਿੰਘ ਨੇ ਕਾਹਨ ਸਿੰਘ ਦੇ ਪੁੱਤਰ ਮੀਰੀ ਸਿੰਘ ਨਾਲ ਘੋਲ ਕੀਤਾ ਸੀ, ਉਹ ਏਸੇ ਦਾ ਪੁੱਤਰ ਸੀ।

੨. **ਮੀਰੀ ਸਿੰਘ** : ਗੁਰੂ ਅੰਗਦ ਦੇਵ ਜੀ ਦੇ ਖ਼ਾਨਦਾਨ ਵਿੱਚੋਂ ਬਾਬਾ ਕਾਹਨ ਸਿੰਘ ਦਾ ਪੁੱਤਰ ਤੇ ਬਾਬਾ ਬਿਨੋਦ ਸਿੰਘ ਦਾ ਪੋਤਰਾ। ਬੰਦਈ ਤੇ ਤੱਤ ਖ਼ਾਲਸੇ ਵਿਚਕਾਰ ਤਕਰਾਰ ਨੂੰ ਹੱਲ ਕਰਨ ਲਈ ਵਿਰੋਧੀ ਧਿਰਾਂ ਦੇ ਭਲਵਾਨਾਂ ਦਾ ਜੋ ਘੋਲ ਅਕਾਲ ਬੁੰਗੇ ਦੇ ਸਾਹਮਣੇ ਕਰਵਾਇਆ ਗਿਆ, ਉਸ ਵਿੱਚ ਮੀਰੀ ਸਿੰਘ ਨੇ ਬੰਦਈ ਸਿੱਖ, ਸੰਗਤ ਸਿੰਘ ਨੂੰ ਹਰਾਇਆ ਸੀ।

੩. ਹੱਥ ਲਿਖਤ ਖਰੜਿਆਂ ਦੇ ਉਲਟ ਛਪੇ ਹੋਏ ਪਾਠ ਵਿੱਚ ਏਥੇ ਸ਼ਰਾਬ ਦੀ ਬਜਾਇ ਮਹਾਂ ਪ੍ਰਸਾਦ ਹੈ। ਸਿੱਖ ਧਰਮ ਵਿੱਚ ਹਰ ਪ੍ਰਕਾਰ ਦੇ ਨਸ਼ੇ ਉੱਪਰ ਪਾਬੰਦੀ ਹੈ, ਇਸ ਲਈ ਸ਼ਰਾਬ ਬਖ਼ਸ਼ਾਉਣ ਦੀ ਗੱਲ ਵਾਜਿਬ ਨਹੀਂ ਜਾਪਦੀ।

ਅੱਗੇ ਸੁਨੋ ਮਹੰਤ° ਉਸ ਬਾਤ। ਜਿਮ ਕਰ ਹੋਇਆ ਉਸ ਕੋ ਘਾਤ। *ਧਰਮ ਅਧਿਕਾਰੀ, ਮੁਖੀਆ*
ਕਹਯੋ ਖਾਲਸੈ ਛਡ ਜਾਹੁ ਡੇਰਾ। ਮੰਨੀ ਨ ਗੱਲ ਉਸ ਮਚ ਗਯੋ ਰੌਰਾ°।੮। *ਰੌਲਾ*

ਦੋਹਰਾ : ਦੂਹੂੰ ਓਰ ਰੌਰਾ ਭਯੋ ਮਾਰਹਿ ਮਾਰ ਸੁ ਹੋਇ।
ਹਾਥ ਉਠਯੋ ਤਬ ਖਾਲਸੈ ਰੋਕ ਨ ਸਕਯੋ ਕੋਇ।੯।

ਚੌਪਈ : ਅਕਾਲ ਅਕਾਲ ਕਹਿ ਉਠੇ ਸਿੰਘ ਧਾਈ। ਬਾੜੇ ਕੀ ਜਾ ਬਾੜ ਪਟਾਈ°। *ਵਾੜੇ ਦੀ ਵਾੜ ਪੁੱਟ ਦਿੱਤੀ*
ਦੋਊ ਵੱਲ ਤੇ ਸ਼ਸਤਰ ਝੜੇ°। ਤਹਿਂ ਨ ਬੰਦਈ ਸਕੇ ਹੁਇ ਖੜੇ।੧੦। *ਝਾੜੇ, ਸ਼ਸਤਰ ਚੱਲੇ*
ਕਰ ਮਹੰਤ ਜੋ ਉਨੈ ਬਹਾਯੋ। ਪਹੁੰਚ ਖਾਲਸੈ ਤਿਹ ਥਾਂ ਘਾਯੋ।
ਹੁਤੀ ਗਡੈ ਪਰ ਗੱਦੀ ਬਨਾਈ। ਦੌੜ ਸਿੰਘ ਚੜ੍ਹ ਬੈਠੇ ਧਾਈ।੧੧।
ਹੁਤੋ ਮਹੰਤ ਥੋ ਖੇਮ ਕਰਨ[1] ਵਾਰੋ। ਜਾਤ ਕਮੋਇ° ਨਾਮ ਮਹੰਤ ਸਿੰਘ[2] ਧਾਰੋ। *ਕੰਬੋ, ਇਕ ਜਾਤੀ*
ਜਿਨ ਜਿਨ ਹਥ ਤੈ ਸ਼ਸਤ੍ਰ ਨ ਗੇਰੇ°। ਮਾਰ ਕਰੇ ਤਹਿਂ ਖਾਲਸੇ ਢੇਰੇ°।੧੨। *ਡੇਗੇ, ਸੁੱਟੇ / ਢੇਰ*
ਜਿਨ ਕਿਨ ਸ਼ਸਤ੍ਰ ਦਏ ਤਹਿਂ ਡਾਰ°। ਰੱਖ ਰਲਾਏ ਪੰਥਹਿ ਨਾਰ°। *ਸੁੱਟ ਦਿੱਤੇ / ਨਾਲ*
ਦੋਹੀ° ਖਾਲਸੇ ਕੀ ਤਹਿਂ ਭਈ। ਬਚਯੋ ਸੋਊ ਜਿਨ ਫਤੈ ਗੁਰ ਕਹੀ।੧੩। *ਢੰਡੋਰਾ, ਦੁਹਾਈ*

ਦੋਹਰਾ : ਦੋਹੀ ਫਿਰੀ ਅਕਾਲ ਕੀ ਬੰਦਈ ਬਚਯੋ ਨਹਿਂ ਕੋਇ।
ਲੁਕਯੋ ਛਪਯੋ ਜੋ ਥੋ ਬਚਯੋ ਹਾਰ ਰਲਯੋ ਪੰਥ ਸੋਇ।੧੪।

ਚੌਪਈ : ਜਹਿਂ ਬੰਦੱਯਨ ਥੀ ਗੱਦੀ ਲਗਾਈ। ਤਿਹ ਥਾਂ ਬੈਠਯੋ ਮਨੀ ਸਿੰਘ ਭਾਈ[3]।
ਆਇ ਸ਼ਰਨ ਜੋ ਉਨਕੀ ਪਰੈ। ਲਾਇ ਤਨਖਾਹਿ° ਤਿਹ ਖਾਲਸੋ ਕਰੈ।੧੫। *ਧਾਰਮਿਕ ਸਜ਼ਾ*
ਨਾਨੂ ਸਿੰਘ ਹੁਤ ਢੇਸੀਏ° ਵਾਲੇ। ਲਹੌਰਾ ਸਿੰਘ ਤੇ ਸਯਾਮ ਸਿੰਘ ਕਲਾਲੋ°। *ਪਿੰਡ ਦਾ ਨਾਮ / ਕਲਾਲ*
ਔ ਬਖਸ਼ੀਸ਼ ਸਿੰਘ ਭੀ ਮਿਲਤੀ ਕੇਈ। ਪਿੰਡ ਛਮਾਰੀ[4] ਤਿਸ ਘਰ ਥੇਈ।੧੬।
ਭਾਈ ਭਗਤੂ ਕੇ ਪੋਤਰੇ ਦੋਊ। ਕੀਏ ਨਬਾਬ ਬੰਦੇ ਥੇ ਸੋਊ।
ਤਊ ਖਾਲਸੈ ਫੜ ਕਰ ਓਇ। ਨੀਲ ਬਸਤ੍ਰ ਕਰ ਛੱਡੇ ਸੋਇ।੧੭।

ਦੋਹਰਾ : ਸਭ ਭਾਈਅਨ ਮਿਲ ਇਮ ਕਹਯੋ ਹਮ ਤੈ ਉਜ਼ਰ° ਨ ਹੋਇ। *ਹੌਲਾ, ਬਸ*
ਗੋਲੀ° ਹੋਇ ਜੁ ਖਸਮ ਕੀ ਬਸਤ੍ਰ ਪਹਿਰਾਵੈ ਕੋਇ।੧੮। *ਦਾਸੀ*

---

੧. **ਖੇਮ ਕਰਨ :** ਅੰਮ੍ਰਿਤਸਰ ਜਿਲ੍ਹੇ ਦਾ ਇਕ ਕਸਬਾ ਜੋ ਅੰਮ੍ਰਿਤਸਰ ਸ਼ਹਿਰ ਤੋਂ ਦੱਖਣ ਪੱਛਮ ਵਿੱਚ ਭਾਰਤ-ਪਾਕਿਸਤਾਨ ਸਰਹੱਦ ਉੱਪਰ ਸਥਿਤ ਹੈ।

੨. **ਮਹੰਤ ਸਿੰਘ :** ਬੰਦਈ ਸਿੱਖਾਂ ਦਾ ਮੁਖੀਆ ਇਹ ਜਾਤੀ ਦਾ ਕੰਬੋ ਤੇ ਖੇਮਕਰਨ ਦਾ ਰਹਿਣ ਵਾਲਾ ਸੀ। ਬੰਦਈ ਸਿੱਖਾਂ ਨੇ ਝੰਡੇ ਬੁੰਗੇ ਦੀ ਤਰਫ ਆਪਣੀ ਵੱਖਰੀ ਗੱਦੀ ਲਾ ਕੇ ਇਸ ਨੂੰ ਉਸ ਦੇ ਉੱਪਰ ਬਿਠਾਇਆ ਸੀ।

੩. **ਮਨੀ ਸਿੰਘ :** ਭਾਈ ਮਨੀ ਸਿੰਘ, ਅਲੀਪੁਰ ਜ਼ਿਲ੍ਹਾ ਮੁਲਤਾਨ ਵਾਸੀ ਮਾਈਦਾਸ ਦਾ ਪੁੱਤਰ ਜਿਸਨੇ ਕੀਰਤਪੁਰ ਵਿੱਚ ਆ ਕੇ ਗੁਰੂ ਹਰਿ ਰਾਇ ਸਾਹਿਬ ਜੀ ਤੋਂ ਸਿੱਖੀ ਧਾਰਨ ਕੀਤੀ। ਆਪਣੇ ਪੁੱਤਰਾਂ ਸਮੇਤ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕਰ ਕੇ ਸਿੰਘ ਸਜਿਆ। ਇਹ ਸਿੱਖੀ ਦੇ ਬਹੁਤ ਵੱਡੇ ਗਿਆਤਾ ਸਨ। ਦਸਮੇਸ਼ ਜੀ ਨੇ ਦਮਦਮਾ ਸਾਹਿਬ ਜੋ ਆਦਿ ਗ੍ਰੰਥ ਦੀ ਬੀੜ ਤਿਆਰ ਕਰਵਾਈ ਸੀ, ਉਹ ਇਸ ਨੇ ਹੀ ਲਿਖੀ ਸੀ। ੧੭੨੧ ਈ. ਵਿੱਚ ਮਾਤਾ ਸੁੰਦਰੀ ਨੇ ਇਸ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਗ੍ਰੰਥੀ ਥਾਪਿਆ। ੧੭੩੭ ਈ. ਵਿੱਚ ਲਾਹੌਰ ਵਿਖੇ ਅੰਗ ਅੰਗ ਕਟਵਾ ਕੇ ਸ਼ਹੀਦ ਹੋਏ।

੪. **ਛਮਾਰੀ :** ਚਮਿਆਰੀ, ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ ਦਾ ਇਕ ਪਿੰਡ।

ਬੰਦੱਇਅਨ ਔ ਭੁਜੰਗੀਅਨ ਐਸੀ ਬੀਤੀ ਬਾਤ।
ਰਤਨ ਸਿੰਘ ਨੇ ਜਿਮ ਸੁਨੀ ਲਿਖੀ ਤਿਸੈ ਹੀ ਭਾਂਤਿ।੧੯।

## ੭੦. ਪ੍ਰਸੰਗ ਬਾਬੇ ਬਨੋਦ ਸਿੰਘ ਔ ਕਾਨ ਸਿੰਘ ਟੇਹਣ ਔ ਬਾਬੇ ਦਇਆ ਸਿੰਘ ਔ ਰਾਮ ਸਿੰਘ ਭਲੇ ਭੁਜੰਗੀਅਨ ਕੋ

ਦੋਹਰਾ : ਅੰਗਦ ਗੁਰ ਔ ਅਮਰ ਕੋ ਤਿਹਣੰ° ਭਲੇ° ਕੁਲ ਦੋਇ। ਤ੍ਰੇਹਣ / ਭੱਲਾ
ਖੰਡੇ ਪਾਹੁਲ ਜਿਨ ਲਈ ਭਏ ਭੁਜੰਗੀ° ਸੋਇ।੧। ਖ਼ਾਲਸੇ

ਚੌਪਈ : [1]ਟਿਹਣਿ ਬਨੋਜ ਸਿੰਘ ਕੌ ਕਾਨ ਸਿੰਘ ਭਾਈ। ਭਲੇ ਰਾਮ ਸਿੰਘ ਬੀਰ ਥਾਈ।
ਨੀਲ ਬਸਤ੍ਰ ਤਉ ਅੰਗਿ ਪਹਿਰਾਇ। ਕਰਦਿ ਚਕ੍ਰ ਬਹੁ ਸੀਸ ਛਕਾਹਿ।੨।
ਸਰਬ ਲੋਹਿ ਕੀ ਮਾਨੈ ਆਨਿ। ਅਕਾਲ ਅਕਾਲ ਕੋ ਜਾਪ ਜਪਾਨਿ।
ਸ੍ਰੀ ਸ੍ਰਤਿਗੁਰ ਜਬ ਬਰਤਿਆ ਭਾਣਾ। ਉਨ ਕੋ ਕਹਿਯੋ ਬੰਦੈ ਪਹਿ ਜਾਣਾ।੩।
ਔਰ ਪੰਥ ਬਹੁ ਗੈਲ ਕਰ ਦੀਆ। ਲੈਣ ਬੈਰ ਗੁਰ ਸਜਾਦਨਿ° ਸੌਪੀਯਾ। ਸਾਹਿਬਜ਼ਾਦੇ
ਤੁਰਕ ਪੰਜਾਬੀ ਔ ਰਾਜੇ ਪਹਾਰੀ°। ਮਾਰ ਇਨਿਹਿ ਬਹੁ ਕਰੀ ਖੁਆਰੀ।੪। ਪਹਾੜੀ
ਉਨਿ ਤੈ ਖੋਸਿ ਪਤਿਸਾਹੀ ਲੇਵਹੁ। ਹਨੈ ਹਨੈ ਆਪ ਮੀਰੀ° ਕਰੇਵਹੁ। ਰਾਜ
ਜਿਮ ਗੁਰ ਕਹਿਯੋ ਪੰਥ ਮਨ ਬਾਤਿ। ਆਇ ਬੰਦੈ ਕੈ ਰਲ ਗਏ ਸਾਥਿ।੫।



ਦੋਹਰਾ : ਮਿਲ ਬੰਦੈ ਸੋ ਸਭਿ ਜਿਤ ਦੁਸਟ ਤੁਰਕ ਰਜਵਾਰਿ°। ਪਹਾੜੀ ਰਾਜੇ
ਭਏ ਬਿਰੋਧਾ ਦੁਹਿਨਿ ਮੈ ਕਰਿ ਕਰਿ ਬਹੁਤ ਅਹੰਕਾਰ।੬।

ਚੌਪਈ : ਬੰਦੇ ਪੰਥਿ ਖੜਾ ਔਰ ਕੀਯਾ। ਯਾ ਤੇ ਪਾਟਕ° ਬਹੁਤੋ ਥੀਆ। ਫੁੱਟ
ਪੰਥ ਪੰਥ ਮੈ ਪ੍ਰਗਟਯੋ ਬਾਦਿ। ਫਿਰਿ ਤਿਨਿ ਮਹਿ ਨਹਿ ਭਯੋ ਇਤਕਾਦ°।੭। ਵਿਰੋਧ, ਮੇਲ
ਬਾਬੇ ਜੁਦੇ ਬੰਦਯੋ ਤੋ ਹੋਏ। ਜਾਇ ਤੁਰਕਨ ਕੇ ਸਾਥ ਸਮੋਏ°। ਰਲ ਗਏ
ਤੁਰਕ ਚਹਿਤ ਥੇ ਯਹ ਹੀ ਬਾਤਿ। ਲੈ ਚੜਿਯੋ ਏ ਉਨ ਕੋ ਸਾਥ।੮।
ਹੁਇ ਮੁਹਰੈ ਤਿਨ ਬੰਦੋ ਹਰਾਯਾ। ਪ੍ਰਤਾਪ ਗੁਰਨ ਕੈ ਤੁਰਕ ਜਿਤਾਯਾ।
ਤੁਰਕਨਿ ਲਿਖਿਓ ਪਤਿ ਦਿਲੀ ਵਾਲ। ਬਾਬਿਨ ਪ੍ਰਚਾਇ ਰੱਖੋ ਨਿਜਿ ਨਾਲਿ।੯।
ਇਨ ਕੌ ਦੀਜੈ ਕਿਛੁ ਬਡਿਆਈ। ਫੌਜਦਾਰ ਇਨ ਰੱਖੋ ਬਣਾਈ।
ਯਹਿ ਸੁਨਿ ਜਾਹਿ ਧਰਗਿ ਦਈ ਬਡਿਆਇ। ਸੁਥਰੀ° ਅਸਵੀ° ਸਾਥ ਰਲਾਇ।੧੦। ਊਠ / ਘੋੜੇ

ਦੋਹਰਾ : ਔਰ ਦਿਲਾਸੈ ਬਹੁ ਦਏ ਫੌਜ ਗੈਲ ਦੀਨ ਲਾਇ।
ਨਿਜਿ ਗੁਰਦੁਆਰਨਿ ਜਾਇ ਕੈ ਮੇਲੈ ਲਹੋ ਲਵਾਇ।੧੧।

ਚੌਪਈ : [2]ਟੇਹਣ ਬਿਨੋਦ ਸਿੰਘ ਕੋ ਭਾਈ ਕਾਨ੍ਹ ਸਿੰਘ। ਕਾਨ੍ਹ ਸਿੰਘ ਕੋ ਸੁਤ ਮੀਰੀ ਭੁਜੰਗ°। ਮੀਰੀ ਸਿੰਘ
ਲਈ ਤੁਰਕ ਸੋਂ ਉਨ ਜੁਗਤ° ਮਿਲਾਇ। ਦਈ ਸਭੀ ਉਸ ਗਲ ਸਮੁਝਾਇ।੧੨। ਸਮਝੌਤਾ, ਸੰਧੀ

---

੧. ਛਪੇ ਹੋਏ ਪਾਠ ਵਿੱਚ ਛੰਦ ਨੰ: ੨ ਤੋਂ ੧੧ ਤਕ ਦਾ ਪਾਠ ਉਪਲਬਧ ਨਹੀਂ। ਉੱਥੇ ਇਸ ਸਾਖੀ ਦੇ ਸਿਰਫ਼ ਦੋ ਹੀ ਛੰਦ ਹਨ। ਦੇਖੋ *ਪੰਥ ਪ੍ਰਕਾਸ਼*, ਪੰਨਾ ੧੭੦.

੨. ਹੱਥ ਲਿਖਤਾਂ ਵਿੱਚ ਇਹ ਛੰਦ ਨਹੀਂ ਮਿਲਦਾ ਪਰ ਦੋਨਾਂ ਖਰੜਿਆਂ ਵਿੱਚ ਇਸ ਦੀ ਜਗ੍ਹਾ ਖ਼ਾਲੀ ਛੱਡੀ ਹੋਈ ਹੈ।

## ੭੧. ਸਾਖੀ ਗੁਲਾਬ ਰਾਇ ਕੀ ਗੁਰਿਆਈ ਕੀ

ਦੋਹਰਾ : ਸਾਖੀ ਸੁਨ ਅਬ ਉਨੋਂ ਕੀ ਸ੍ਰੀ ਗੁਰ ਗੈਲ° ਜੁ ਗੁਰੂ ਅਖਾਇ। — *ਗੁਰੂ ਗੋਬਿੰਦ ਸਿੰਘ ਬਾਅਦ*
ਤਤ ਖਾਲਸੇ ਸੋਂ ਬੈਰ° ਰਖ ਮੁਏ ਹਾਰ ਪਛੁਤਾਇ।੧। — *ਵੈਰ*

ਕੁੰਡਲੀਆ :
ਦੇਖ ਚਰਿਤ ਤ੍ਰਿਯ ਚਤਰ° ਕਯਾ ਹੁਨਰ° ਗੁਰ ਸੋਂ ਕੀਨ। — *ਚਤੁਰ ਇਸਤਰੀ ਦਾ ਚਰਿੱਤਰ / ਨਾਟਕ*
ਹੁਤੀ ਨ ਲਿਖਤ ਉਲਾਦ° ਉਸ ਕਰ ਚਤੁਰਾਈ ਲੀਨ°। — *ਔਲਾਦ / ਚਤੁਰਾਈ ਨਾਲ*
ਚਤੁਰਾਈ ਸੋਂ ਸੁਤ° ਲੀਨ ਉਨੈ ਕਾ ਨਾਮ ਸੁਨਾਊਂ। — *ਪੁੱਤਰ*
ਇਕੈ ਭਵਾਨੀਓ° ਕਹੈਂ ਦੂਜੈ ਕੋ ਗੁਰੀਓ° ਬਤਾਊਂ। — *ਇਕ ਭਵਾਨੀ / ਦੂਜਾ ਗੁਰੀਓ*
ਮਹਿਰੀ° ਕਹਿੰ ਇਸਤਰੀ ਜਿਹ ਸੁਤ ਹੁਤ ਨਹਿੰ ਲੇਖ। — *ਬਾਂਝ ਔਰਤ*
[1]ਦੇਤੇ ਪੁੱਤਰ ਸਭਨ ਕੋ ਗੁਲਾਬ ਰਾਇ[2] ਕੋ ਪੇਖ।੨।

ਦੋਹਰਾ : ਗਈ ਸੋਢੀ ਰਾਇ ਗੁਲਾਬ ਪੈ ਜਬ ਬੈਠੋ ਮੰਜੀ ਲਾਇ।
ਦੂਧ ਪੂਤ° ਸੰਗਤ ਦਏ ਸੁਨਿ ਮਹਿਰੀ ਆਈ ਧਾਇ।੩। — *ਦੁੱਧ ਤੇ ਪੁੱਤ*

ਚੌਪਈ : ਜਹਿੰ ਦਮਦਮੈ[3] ਗੁਰੂ ਗੋਬਿੰਦ ਸਿੰਘ ਬੈਠੇ। ਲਾਇ ਮੰਜੀ ਗੁਲਾਬ ਰਾਇ ਐਠੇ°। — *ਉਸ ਥਾਂ*
ਸੋ ਤਹਿੰ ਜਾਇ ਮਹਿਰੀ ਠਾਢੀ ਭਈ°। ਹਾਥ ਜੋੜ ਤਿਨ ਬਿਨਤੀ° ਕਈ।੪। — *ਖੜੀ ਹੋ ਗਈ / ਬੇਨਤੀ*
ਮੇਰੀ ਸਾਂਝ ਜਗ ਮਾਂਹਿ ਕਰਾਵੋ। ਦੈ ਪੁੱਤਰ ਮੋਹਿ ਜਗਤ ਰਲਾਵੋ।
ਪੁੱਤ੍ਰਨ ਤੇ ਹੋਵੈ ਜਗ ਸਾਂਝ। ਬਿਨ ਪੁੱਤ੍ਰ ਅਕਾਰਥ° ਜਨਮ ਜਗ ਮਾਂਝ°।੫। — *ਵਿਅਰਥ / ਵਿੱਚ*
ਇਹੀ ਪੁਜਾਵੋ ਹਮਰੀ ਆਸ। ਮੁਹਿ ਪੁੱਤ੍ਰਨ ਕੀ ਹੈ ਬਡ ਖਾਸ°। — *ਖ਼ਾਹਿਸ਼*
ਜੀਵਨ ਜੋਗੇ ਦੁਇ ਸੁਤ ਦੀਜੈ°। ਹਮਰੀ ਸਾਂਝ ਜਗ ਮਹਿੰ ਰਲੀਜੈ।੬। — *ਦੋ ਪੁੱਤਰ ਦਿਓ*

ਦੋਹਰਾ : ਭਾਈ ਮਸੰਦ ਸੁਲੱਖਣੋਂ° ਔ ਮੇਵੜ੍ਹ° ਖੜੇ ਅਨੇਕ। — *ਸੁਲੱਖਣ ਨਾਮੀ ਮਸੰਦ / ਮੇਵੜੇ*
ਕਰੀ ਫੁਰਮਾਇਸ਼ ਸਭਨ ਮਿਲ ਵਲ ਮਹਿਰੀ ਕੀ ਵੇਖ।੭।
ਰਲ ਸਿਖ ਸੰਗਤ ਜਬ ਕਹੀ ਤਬ ਗੁਰ ਕੀਓ ਧਿਆਨ।
ਲੇਖ ਨ ਲਿਖਿਓ ਇਸ ਪੁੱਤਰ ਊਚੈ ਕਹੀ ਬਖਾਨ°।੮। — *ਉੱਚੀ ਬੋਲ ਕੇ*

ਚੌਪਈ : ਹੁਤੀ ਸੁਨਤ ਥੀ ਮਹਿਰੀ ਖੜੀ। ਨਹਿੰ ਲਿਖਿਓ ਗਲ ਉਸ ਕੰਨ ਪੜੀ।
ਦੌੜ ਜਾਇ ਕਲਮ ਕਾਗਜ ਆਨਾ। ਕਲਮ ਦਾਨ ਲਯਾਇ ਅਗੈ ਠਾਨਾ°।੯। — *ਰੱਖਿਆ*
ਹਾਥ ਜੋੜ ਫਿਰ ਬਿਨਤੀ ਕਰੀ। ਜੋ ਲਿਖੀ ਨੰ ਆਗੇ ਅਬ ਲਿਖਦੇ ਸਹੀ।
ਇਤੈ ਉਤੇ ਤੁਮਹੀ ਲਿਖਨਹਾਰੇ। ਅਗੇ ਨ ਲਿਖਯੋ ਅਬ ਲਿਖੋ ਹਮਾਰੇ।੧੦।

---

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

੨. **ਗੁਲਾਬ ਰਾਇ** : ਸੋਢੀ ਗੁਲਾਬ ਰਾਇ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੰਸ਼ ਵਿੱਚੋਂ ਸੂਰਜ ਮੱਲ ਦਾ ਪੋਤਾ ਜੋ ਸ਼ਯਾਮ ਦਾਸ ਦਾ ਭਾਈ ਸੀ। ਦੱਸਿਆ ਜਾਂਦਾ ਹੈ ਕਿ ਇਸ ਨੇ ਆਪਣੇ ਭਾਈ ਸਮੇਤ ਅੰਮ੍ਰਿਤ ਪਾਨ ਕਰਕੇ ਖ਼ਾਲਸਾ ਰਹਿਤ ਧਾਰਨ ਕਰ ਲਈ ਸੀ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਅਨੰਦਪੁਰ ਸਾਹਿਬ ਵਿੱਚ ਇਹ ਗੁਰੂ ਵਜੋਂ ਗੱਦੀ ਲਾ ਕੇ ਬੈਠਦਾ ਰਿਹਾ। ਇਸ ਦੀ ਅੱਗੇ ਕੋਈ ਔਲਾਦ ਨਹੀਂ ਸੀ।

੩. **ਦਮਦਮਾ** : ਦਮਦਮਾ ਸਾਹਿਬ, ਅਨੰਦਪੁਰ ਸ਼ਹਿਰ ਦੇ ਪੱਛਮ ਵਿੱਚ ਗੁਰ ਸਥਾਨ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਸਜਾਇਆ ਕਰਦੇ ਸਨ। ਗੁਰੂ ਸਾਹਿਬ ਨੇ ਮਸੰਦਾਂ ਨੂੰ ਦੰਡ ਏਥੇ ਬੈਠ ਕੇ ਦਿੱਤਾ ਸੀ।

ਲੇਖ ਲਿਖਯੋ ਜੋਂ ਪਿਛਲੋ ਪਈਐ। ਤੌ ਕਿਮ ਗੁਰ ਕੀ ਸੇਵ ਕਮਈਐ।
ਜੋ ਗੁਰੁ ਹੋਇ ਨ ਦੇਨੇ ਜੋਗ। ਤੌ ਉਸ ਕੋ ਸਿਖ ਕਬ ਕੋ ਹੋਗੁ।੧੧।[1]

ਦੋਹਰਾ: ਦੇਖ ਢਿਠਾਈ[°] ਨਾਰ ਕੀ ਸੰਗਤ ਹਸੀ ਹਸਾਇ। *ਢੀਠਤਾ, ਜ਼ਿਦ*
ਦੇਖ ਸੁ ਸੰਗਤ ਵਲ ਗੁਰੂ ਲੀਨੀ ਕਲਮ ਉਠਾਇ।੧੨।

ਚੌਪਈ: ਹਸੇ ਬਚਨ ਸੁਨ ਗੁਲਾਬਹਿ ਰਾਇ। ਗੁਰਿਓ[°] ਪੁਤ੍ਰ ਉਸ ਲਿਖ ਦਯੋ ਨਾਇ। *ਪੁੱਤ ਦਾ ਨਾਮ*
ਟੇਕ ਮਥੋ ਉਨ ਕਾਗਦਿ ਹਥ ਫਰਯੋ। ਕਾਗਜ ਫੜ ਸਿਰ ਊਪਰ ਧਰਯੋ।੧੩।
ਸੋ ਕਾਗਜ ਜਾ ਖ਼ੂਬ ਧਰਯੋ ਮੰਦਰ। ਭਯੋ ਬੇਟੋ ਇਕ ਬਰਸ[°] ਅੰਦਰ। *ਇਕ ਸਾਲ*
ਨਾਮ ਭਵਾਨੀਓ ਉਸਕੋ ਧਰਯੋ। ਯਹੀ ਸਭ ਮੌਂ ਮਸ਼ਹੂਰ ਸੋ ਕਰਯੋ।੧੪।
[2]ਗਈ ਹਜੂਰ ਸੁ ਉਸ ਹੀ ਸਾਲ। ਗੁਰਿਯੋ ਲੈਨਿ ਕੋ ਕਰਿਯੋ ਫਿਰਿ ਸਵਾਲ।
ਸਤਿਗੁਰ ਕਹੀ ਤੁਮ ਗੋਦ ਹੈ ਕੋਇ[°]। ਕਹੀ ਯਹ ਭਵਾਨੀਓਂ ਸੋਇ।੧੫। *ਕੌਣ*
ਤੁਮ ਅਪਨੋ ਲਿਖਯੋ ਵਾਚੋ[°] ਆਪ। ਭਵਾਨੀਓਂ ਲਿਖਯੋ ਕਿ ਗੁਰੀਓ ਬਾਪ। *ਪੜ੍ਹੋ*
ਸਤਿਗੁਰ ਕਹਯੋ ਹਸ ਮਹਿਰੀ ਚਰਿਤ੍ਰਹਾਰੀ[°]। ਲੈ ਗੁਰੀਓ ਔਰ ਦੂਜੋ ਵਾਰੀ।੧੬। *ਚਰਿੱਤਰ ਵਾਲੀ, ਚਤੁਰ*

ਦੋਹਰਾ: ਫਿਰਿ ਗੁਰੀਓ ਦੂਜੋ ਭਯੋ ਕਰ ਹੁਨਰ ਦੁਏ ਸੁਤ ਲੀਨ।
ਚਰਿਤ੍ਰਨ ਕੋ ਘਰ ਨਾਰ ਹੈ[°] ਜਿਨ ਚਰਿਤ੍ਰ ਗੁਰੂ ਸੋਂ ਕੀਨ।੧੭। *ਚਰਿੱਤਰਾਂ ਦਾ ਘਰ*



## ੭੨. ਗੁਲਾਬ ਰਾਇ ਕੋ ਪ੍ਰਸੰਗ

ਦੋਹਰਾ: ਜੋ ਕੋ ਆਖੈ ਪ੍ਰਸ਼ਨ ਯਹਿ ਗੁਰ ਕਬ ਹੋਇ ਗੁਲਾਬ[°]। *ਗੁਲਾਬ ਰਾਇ*
ਤਾਂਹੀ ਕੋ ਸੋ ਚਾਹੀਏ ਲਿਖਿਓ ਯਹੀ ਜੁਬਾਬ।੧।

ਚੌਪਈ: ਬਹਾਦੁਸ਼ਾਹਿ ਜਬ ਅਯੋ ਸ੍ਰਹੰਦ। ਬੁਲਾਇ ਪੂਛਯੋ ਉਨ ਸੁਲਖਣੋਂ ਮਸੰਦ।
ਜੋ ਸਤਿਗੁਰ ਕੌ ਬੰਸੀ ਹੋਇ[°]। ਮੁਲਾਕਾਤ ਉਸ ਕਰਾ ਦਯੋ ਮੋਹਿ।੨। *ਵੰਸ਼ ਵਿੱਚੋਂ*
ਸੁਲਖਨੋ ਗੁਲਾਬ ਰਾਇ ਲੈ ਆਯਾ। ਬਹਾਦੁਸ਼ਾਹਿ ਸੋਂ ਮਿਲਨ ਠਹਿਰਾਯਾ।
ਜੋ ਗੱਦੀ ਸ੍ਰੀ ਨਾਨਕ ਬਹੈ। ਸ਼ਾਹਿ ਉਸੈ ਰਾਮਦਾਸ[3] ਮੁਖੋਂ ਕਹੈ।੩।
ਬਹਾਦੁਸ਼ਾਹਿ ਨੇ ਸਤਿਗੁਰ ਕਹੇ। ਪਤਿਸ਼ਾਹੀ ਦਿਵਾਵਤ ਜਬ ਤੈ ਭਏ।
ਸੁਲਖਣੇ ਭੀ ਮੁਲਾਕਾਤ ਠਹਿਰਾਈ। ਸੁਧਿ ਆਮਦ[°] ਜਿਮ ਹੋਤੀ ਆਈ।੪। *ਆਮਦ ਸ਼ੁਦ, ਜੀ ਆਇਆਂ*
ਗੁਰ ਸ਼ਾਹਿ ਦੋਊ ਉਠ ਖੜ ਹੋਵੈਂ। ਅਗੈ ਕਦਮ ਕਰ ਅਗੇ ਆਵੈਂ ਦੋਵੈਂ।
ਸ਼ਾਹ ਹਾਂਥ ਜੋੜ ਅਗੈ ਕਰੈ। ਗੁਰੂ ਹੱਥ ਮਧ ਹੱਥ ਲਏ ਫਰੈ[°]।੫। *ਫੜ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਅਧੂਰਾ ਹੈ।
੨. **ਪਾਠ-ਭੇਦ :** ਫਿਰ ਮਹਿਰੀ ਕੋ ਆਇਓ ਖਯਾਲ। *ਪੰਥ ਪ੍ਰਕਾਸ਼*, ਪੰਨਾ ੧੭੧.
੩. **ਰਾਮਦਾਸ :** ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀਆਂ ਵਿੱਚੋਂ ਗੁਰੂ ਰਾਮਦਾਸ ਜੀ ਚੌਥੇ ਗੁਰੂ ਸਨ। ਪਰ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਪਰ ਬੈਠਣ ਵਾਲੇ ਸਾਰੇ ਸਿੱਖ ਗੁਰੂ ਸਾਹਿਬਾਨ ਨੂੰ ਮੁਸਲਮਾਨ ਇਤਿਹਾਸਕਾਰ ਰਾਮਦਾਸ ਹੀ ਕਹਿੰਦੇ ਸਨ।

 

ਦੋਹਰਾ : ਖੈਰ ਖ਼ਰੀਅਤ° ਸਤਿਗੁਰ ਪੁਛੈਂ ਤਿਮ ਪੁਛੀ ਗੁਲਾਬਹਿ ਰਾਇ। ਹਾਲ ਚਾਲ
ਸ਼ਾਹ ਕਹੀ ਤੁਮ ਦਿਦਾਰ° ਤੈ ਕਹਿ ਕੈ ਦੁਇ ਮੁੜ ਜਾਇਂ।੬। ਦੀਦਾਰ, ਦਰਸ਼ਨ

ਚੌਪਈ : ਸੁਧ ਆਮਦ ਜਿਮ ਹੋਤੀ ਆਈ। ਊਸੀ ਤੌਰ ਤਹਿਂ ਦਈ ਬਨਾਈ।
ਬਹਾਦਰ ਸ਼ਾਹਿ ਥੋ ਸ੍ਰੀ ਸਤਿਗੁਰ ਕੋ ਸਿਖ। ਸੁਲਪਨੈ ਕਹਯੋ ਤਿਮ ਮਿਲਯੋ ਬਲਿਖ°।੭। ਵਿਲੱਖਣ
ਨਚਿੰਤ° ਹੁਇ ਇਮ ਮੰਜੀ ਲਾਈ। ਦੋ ਇਕ ਬਰਸ ਇਮ ਗੁਰਤਾ ਪਾਈ। ਨਿਸਚਿੰਤ, ਬੇ-ਫ਼ਿਕਰ
ਸੁਲਖਣ ਮਸੰਦ ਕੋ ਪੋਤਰੇ ਜੋਈ। ਭਾਖ ਗਯੋ° ਥੋ ਰਤਨ ਸਿੰਘ ਪਹਿ ਸੋਈ।੮। ਹੋ ਗਿਆ
ਭਾਈ ਹਜ਼ੂਰੀ° ਉਸ ਥੋ ਨਾਇ। ਜਿਮ ਉਨ ਆਖੀ ਦਈ ਲਿਖਾਇ। ਸੁਲੱਖਣ ਮਸੰਦ ਦਾ ਪੋਤਰਾ
ਤਿਸ ਕੋ ਚੇਲੋ ਅਬ ਸਿੱਖਨ ਹੈ ਦਾਸ°। ਮਿਲਤ ਹਿਲਤ ਹਮ ਉਇ ਰਹਿਂ ਖਾਸ।੯। ਪੈਰੋਕਾਰ
ਔਰ ਸੁਨੋ ਗੁਲਾਬ ਰਾਇ ਕਹਾਨੀ। ਜਿਮ ਉਨਕੀ ਕੁਲ° ਗੁਰਨ ਮਿਲਾਨੀ। ਵੰਸ਼, ਖ਼ਾਨਦਾਨ
ਸ੍ਰੀ ਹਰਿ ਗੋਬਿੰਦ ਕੇ ਪੰਜ ਸੁਤ ਸਾਦਰ°। ਪ੍ਰਿਥਮੇ ਗੁਰਦਿਤੋ[੧] ਦੁਯੋ ਤੇਗ ਬਹਾਦਰ[੨]।੧੦। ਸਤਿਕਾਰਯੋਗ

ਸੋਰਠਾ : ਤੀਜੋ ਅਣੀ ਸ ਰਾਇ[੩] ਰਾਇ ਅਟਲ[੪] ਚੌਥੋ ਕਹੈਂ।
ਸੂਰਜ ਮੱਲ[੫] ਭਿਰਾਇ ਇਮ ਪਾਂਚੈ ਸੁਨ ਗਿਨਿ ਲਿਖੈਂ।੧੧।

ਚੌਪਈ : ਇਹਾਂ ਚਾਰਨ ਕੀ ਲਿਖਤਿ ਨ ਲੋਰੀ°। ਇਕ ਸੂਰਤ ਮਲ° ਕੀ ਚਹੀਐ ਤੋਰੀ। ਲੋੜ / ਸੂਰਜ ਮੱਲ
ਸੂਰਜ ਮਲ ਕੇ ਦੁਇ ਸੁਤ ਭਏ। ਗੁਲਾਬ ਰਾਇ ਦੂਜੋ ਸ਼ਯਾਮ ਚੰਦ[੬] ਬਏ।੧੨।
ਗੁਲਾਬ ਰਾਇ ਕੀ ਸਭੀ ਕਹਾਨੀ। ਜਿਮ ਕਰ ਭਈ ਤਿਮ ਦੈਯੁਗ ਬਖਾਨੀ°। ਬਿਆਨ
ਔਰ ਸਯਾਮ ਚੰਦ ਕੀ ਭੀ ਜੋਊ। ਸੋ ਨਹਿਂ ਚਹੀਐ ਇਹਾਂ ਲਿਖੋਊ।੧੩।
ਆਗੈ ਹੋਵਗੁ ਜਹਿਂ ਕਿਤ ਠੌਰ। ਲਿਖ ਦਿਖੈਯਗੁ ਕਰ ਤਹਿਂ ਗੌਰ°। ਧਿਆਨਪੂਰਵਕ
ਅਬ ਸੁਨੀਐ ਗੁਲਾਬ ਰਾਇ ਕਹਾਨੀ। ਜਿਮ ਕਰ ਊਨ ਕੈ ਸੀਸ ਬਿਹਾਨੀ°।੧੪। ਸਿਰ ਉੱਤੇ ਬੀਤੀ

---

੧. **ਗੁਰਦਿਤਾ :** ਬਾਬਾ ਗੁਰਦਿਤਾ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਪੁੱਤਰ, ਜਨਮ ੧੬੧੩ ਈ. ਡਰੋਲੀ ਵਿੱਚ ਹੋਇਆ। ਆਪ ਦਾ ਦੇਹਾਂਤ ੧੬੩੮ ਈ. ਵਿੱਚ ਕੀਰਤਪੁਰ ਵਿਖੇ ਹੋਇਆ। ਸੱਤਵੇਂ ਗੁਰੂ ਹਰਿ ਰਾਇ ਸਾਹਿਬ ਆਪ ਜੀ ਦੇ ਸਪੁੱਤਰ ਸਨ।

੨. **ਤੇਗ ਬਹਾਦਰ :** ਸਿੱਖਾਂ ਦੇ ਨੌਵੇਂ ਗੁਰੂ ਜਿਨ੍ਹਾਂ ਦਾ ਜਨਮ ਅਪ੍ਰੈਲ ੧੬੨੧ ਈ. ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਮਾਰਚ ੧੬੬੫ ਈ. ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ ਤੇ ਨਵੰਬਰ ੧੬੭੫ ਈ. ਵਿੱਚ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਦਿੱਲੀ ਚਾਂਦਨੀ ਚੌਕ ਵਿੱਚ ਸ਼ਹੀਦ ਹੋਏ।

੩. **ਅਣੀ ਰਾਇ :** ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ, ਜਨਮ ੧੬੧੮ ਈ. ਵਿੱਚ ਅੰਮ੍ਰਿਤਸਰ ਵਿਖੇ ਅਤੇ ਦੇਹਾਂਤ ਕੀਰਤਪੁਰ ਵਿੱਚ ਹੋਇਆ।

੪. **ਅਟਲ ਰਾਇ :** ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ, ਜਨਮ ੧੬੧੯ ਈ. ਵਿੱਚ ਤੇ ਦੇਹਾਂਤ ੧੬੨੮ ਈ. ਵਿੱਚ ਅੰਮ੍ਰਿਤਸਰ ਵਿੱਚ ਹੋਇਆ।

੫. **ਸੂਰਜ ਮਲ :** ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ, ਜਨਮ ੧੬੧੭ ਈ. ਵਿੱਚ ਅੰਮ੍ਰਿਤਸਰ ਵਿੱਚ ਹੋਇਆ ਅਤੇ ਸ਼ਾਦੀ ਕਰਤਾਰਪੁਰ ਨਿਵਾਸੀ ਖੇਮ ਚੰਦ ਸਿਲੀ ਖੱਤਰੀ ਦੀ ਪੁੱਤਰੀ ਖੇਮ ਕੌਰ ਨਾਲ ਹੋਈ। ਇਨ੍ਹਾਂ ਦੇ ਘਰ ਦੀਪ ਚੰਦ ਪੁੱਤਰ ਪੈਦਾ ਹੋਇਆ। ਅਨੰਦਪੁਰ ਸਾਹਿਬ ਦੇ ਸੋਢੀ ਏਸੇ ਦੀ ਵੰਸ਼ ਵਿੱਚੋਂ ਸਨ। ਇਨ੍ਹਾਂ ਨੂੰ ਵੱਡੇ ਮੇਲ ਦੇ ਸੋਢੀ ਕਿਹਾ ਜਾਂਦਾ ਹੈ।

੬. **ਸ਼ਯਾਮ ਚੰਦ :** ਸੂਰਜ ਮੱਲ ਦਾ ਪੋਤਾ ਤੇ ਦੀਪ ਚੰਦ ਦਾ ਪੁੱਤਰ ਜਿਸ ਦਾ ਜਨਮ ੧੬੬੨ ਈ. ਵਿੱਚ ਹੋਇਆ। ਗੁਲਾਬ ਰਾਇ ਇਸ ਦਾ ਵੱਡਾ ਭਾਈ ਸੀ। ਦੱਸਿਆ ਜਾਂਦਾ ਹੈ ਕਿ ਸ਼ਯਾਮ ਸਿੰਘ ਨੇ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕਰ ਕੇ ਖ਼ਾਲਸਾ ਰਹਿਤ ਧਾਰਨ ਕਰ ਲਈ ਸੀ। ਅਨੰਦਪੁਰ ਸਾਹਿਬ ਦੇ ਸੋਢੀ ਏਸੇ ਦੇ ਖ਼ਾਨਦਾਨ ਵਿੱਚੋਂ ਹਨ ਤੇ ਇਨ੍ਹਾਂ ਨੂੰ ਵੱਡੇ ਮੇਲ ਦੇ ਸੋਢੀ ਸੱਦੀਦਾ ਹੈ।

ਦੋਹਰਾ : [1]ਗੁਲਾਬ ਰਾਇ ਗੁਰਤਾ ਭਈ ਤਬ ਤਿਨ ਬਧਯੋ ਪਸਾਰ°। *ਵਧਿਆ ਫੁੱਲਿਆ*
ਪੁਤ੍ਰ ਪੋਤਰੇ ਬਹੁ ਭਏ ਔ ਦਰਬਹਿ° ਅੰਤ ਨ ਪਾਰ।੧੫। *ਧਨ ਦੌਲਤ*

ਚੌਪਈ : ਦਲੇਲ ਸਿੰਘ ਔ ਜੋਧ ਸਿੰਘ ਦੋਊ। ਔਰ ਪੁਤ੍ਰਨ ਕੈ ਔਰ ਨਾਮ ਥੋਊ।
ਔਰ ਸਭਨ ਕੇ ਨਾਮ ਬਤਈਐ। ਗ੍ਰੰਥ ਵਧੈ ਕਿਛ ਮਤਕ° ਨ ਪਈਐ।੧੬। *ਫਾਇਦਾ, ਮਜ਼ਾ*
ਕਹੈਂ ਅੰਸ ਉਸ ਭਏ ਅਠਾਰਹਿ°। ਕਈ ਬਿਆਹੇ ਕਈ ਗਏ ਕੁਆਰਹਿ। *ਅਠਾਰਾਂ ਬਾਲ ਬੱਚੇ*
[2]ਬਹੁਤ ਗਰਬਤ° ਗੁਲਾਬ ਰਾਇ ਪਾਯਾ। ਬਹੁਤ ਦਰਬ° ਤਬ ਉਸ ਘਰ ਆਯਾ।੧੭। *ਹੰਕਾਰ / ਧਨ*
ਬੈਠ ਮੰਜੀ ਪਰ ਮੇਲੇ ਲਾਵੈ। ਚਾਰ ਕੂੰਟ ਤੇ ਦਰਬ ਚਲ ਆਵੈ।
ਦੇਖ ਦਰਬ ਉਸ ਮਤਿ ਫਿਰਿ ਗਈ। ਖੋਟੀ ਘਰੀ° ਉਸ ਆਵਤ ਭਈ।੧੮। *ਭੈੜਾ ਵਕਤ*
ਬਰਸ ਦੋ ਇਕ ਮੈਂ ਸੋ ਮਰ ਗਯੋ। ਤਿਮ ਹੀ ਉਸੇ ਪ੍ਰਵਾਰ ਮੈਂ ਕਯੋ।
ਜੋ ਉਨ ਕੀਨੀ ਸੋ ਲਯੋ ਪਾਇ। ਭਈ ਬਾਤ ਯੌਂ ਗੁਲਾਬਹ ਰਾਇ।੧੯।

## ੨੩. ਔਰ ਪ੍ਰਸੰਗ ਤੁਰਿਯੋ ਗੁਲਾਬ ਰਾਇ ਕੋ

ਦੋਹਰਾ : ਜੋ ਕੋ ਆਖੈ ਪ੍ਰਸ਼ਨ ਯਹਿ ਵਹੁ ਗੁਰ ਭਯੋ ਥੋ ਆਪ।
ਦੇਵੈ ਉਲਾਦ° ਵਹਿ ਔਰ ਕੋ ਉਸ ਰਹੀ ਨ ਕਹੋ ਕਿਤ ਪਾਪ।੧। *ਔਲਾਦ*



ਚੌਪਈ : ਸੁਨੋ ਅਵੱਗਯਾ° ਉਸ ਜੋ ਕਈ। ਦਰਬ ਬਹੁਤ ਥੀ ਜਬ ਉਸ ਅਈ। *ਉਲੰਘਣਾ*
ਤਬ ਵਹਿ ਬੈਠੋ ਅਨੰਦਪੁਰ ਜਾਹਿ। ਜੋ ਜਗਾ ਥੀ ਦਸਮੇ ਪਤਿਸ਼ਾਹਿ।੨।

ਦੋਹਰਾ : [3]ਅਦਬ° ਕੀਯੋ ਨ ਗੁਲਾਬ ਰਾਇ ਗੁਰ ਜਾਗਾ° ਥੀ ਜੋਇ। *ਸਤਿਕਾਰ / ਗੁਰੂ ਸਥਾਨ*
ਗੁਰ ਗੱਦੀ ਕੇ ਉਪਰੇ ਬੈਠੇ ਪਾਂਵ ਟਿਕੋਇ°।੩। *ਪੈਰ ਧਰ ਕੇ*

ਚੌਪਈ : ਟਕੇ ਦੇਨ ਕਰੇ ਸੱਠ ਹਜ਼ਾਰ। ਲਈ ਘੁਮਾਇ ਸੱਠ ਚੱਕ° ਲਿਖਵਾਰ°। *ਰਕਬਾ / ਲਿਖਵਾ ਲਿਆ*
ਲਈ ਚੱਕ ਉਸ ਗਰਰਾ° ਆਯਾ। ਸਾਥ ਖਾਲਸੈ ਸੋ ਉਨਿ ਦੰਗਾ ਰਚਾਯਾ।੪। *ਹੰਕਾਰ*
ਜਹਿੰ ਜਹਿੰ ਸਤਿਗੁਰ ਜਗਾ ਥੀ ਆਹੀ। ਤਿਹ ਥਾਂ ਬੈਠਕ ਤਿਸਨੇ ਲਾਈ।
ਹੁਤੀ ਪਾਹੁਲ ਨਹਿੰ ਖੰਡੇ ਵਾਹਿ। ਦੇਤ ਚਰਨਨ° ਥੋ ਗੁਲਾਬਹਿ ਰਾਇ।੫। *ਚਰਨ ਪਾਹੁਲ*
ਔਰ ਅਵੱਗਯਾ ਉਸ ਤੇ ਭਈ। ਸੋ ਭੀ ਇਹਾਂ ਮੈਂ ਦੇਉਂਗੁ ਲਿਖਈ।
ਜਬ ਸਤਿਗੁਰ ਦੇਸ ਚਾਲ ਕਰ ਗਏ। ਊਹਾਂ ਲੋਕ ਥੇ ਕੋਊ ਨ ਰਹੇ।੬।
ਸੈਤ ਗੁਰਬਖ਼ਸ਼[4] ਤਿਹ ਰਹਯੋ ਉਦਾਸੀ। ਗੁਰ ਤੇਗ ਬਹਾਦਰ ਜਗਾ ਜਹਾਂ ਸੀ।
ਤਿਸ ਕਰ ਦਾਵਾ° ਵਹਿ ਭੀ ਰਾਖੇ। ਦੂਰ ਕਰਨ ਤਿਸ ਗੁਲਾਬ ਰਾਇ ਭਾਖੇ।੭। *ਅਧਿਕਾਰ*

---

੧. **ਪਾਠ-ਭੇਦ :** ਗੁਲਾਬ ਰਾਇ ਸੋਢੀ ਸੰਦਾ ਬਹੁਤ ਸੁ ਬਧਯੋ ਪਸਾਰ। *(ਪੰਥ ਪ੍ਰਕਾਸ਼, ਪੰਨਾ ੧੭੨)*
੨. ਹੱਥ ਲਿਖਤਾਂ ਵਿੱਚ ਇਹ ਲਾਈਨ ਪ੍ਰਾਪਤ ਨਹੀਂ।
੩. ਹੱਥ ਲਿਖਤਾਂ ਵਿੱਚ ਛੰਦ ਅਧੂਰਾ ਹੈ।
੪. **ਗੁਰਬਖ਼ਸ਼ :** ਗੁਰਬਖ਼ਸ਼ ਦਾਸ, ਮਹਾਂਦੇਵ ਉਦਾਸੀ ਸਾਧੂ ਦਾ ਚੇਲਾ, ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਸੰਬਰ ੧੭੦੫ ਈ. ਵਿੱਚ ਅਨੰਦਪੁਰ ਸਾਹਿਬ ਛੱਡਣ ਸਮੇਂ ਗੁਰੂ ਤੇਗ ਬਹਾਦਰ ਜੀ ਦੇ ਦੇਹੁਰੇ ਤੇ ਹੋਰਨਾਂ ਗੁਰਧਾਮਾਂ ਦੀ ਸੇਵਾ ਸੌਂਪੀ ਸੀ।

ਦੋਹਰਾ : ਉਸ ਇਸਕੋ ਇਮ ਬਧ ਗਇਓ° ਬੋਲਤ ਅਧਿਕ ਕਲੇਸ਼°। *ਵਧ ਗਿਆ / ਝਗੜਾ*
ਉਹ ਕਰੈ ਦਾਵੋ ਗੁਰ ਥਾਨ ਕੋ ਵਹਿ ਕਹੈ ਲਯੋ ਮੁਲ ਦੇਸ਼।੮।

ਪਉੜੀ : ਸਿੱਖਾਂ ਪੁਤ੍ਰਾਂ ਭਈਆਂ ਭਾਉ° ਇੱਕੋ ਜੇਹਾ। *ਪਿਆਰ, ਪ੍ਰੇਮ*
ਸੰਤ ਗੁਰਬਖਸ਼ ਯੌਂ ਆਖਦਾ ਮੈਂ ਦਾਵਾ ਏਹਾ।੯।

ਚੌਪਈ : ਖਹੋ ਖਹੀ ਵਹਿ ਦੋਊ ਕਰੈਂ। ਲਰੈਂ° ਘੁਲੈਂ ਅਰ ਦੋਊ ਅਰੈਂ°। *ਲੜਨ / ਅੜਨ*
ਗੁਲਾਬ ਰਾਇ ਲਏ ਪੁਤ੍ਰ ਬੁਲਵਾਇ। ਗੁਰਬਖ਼ਸ਼ ਸੰਤ ਕੋ ਦਏ ਪਿਲਚਾਇ°।੧੦। *ਚੰਬੋੜ ਦਿੱਤੇ*
ਉਨ ਬਾਲਨ ਬੇਅਦਬੀ ਕਈ। ਸੀਸ ਜਟਾ° ਥੀ ਸੋ ਪੁਟ ਲਈ। *ਸਿਰ ਦੀਆਂ ਜਟਾਂ*
ਤਬਹਿ ਸੰਤ ਉਨ ਦਯੋ ਸਰਾਪ। ਰਹੇ ਨੇ ਤੁਮਰੇ ਉਲਾਦ ਸੁ ਬਾਪ।੧੧।
ਗੁਲਾਬ ਰਾਇ ਸੁਨ ਅੱਗਯੋਂ ਕਹੀ। ਤੁਮਰੀ ਬੀ ਨ ਉਲਾਦ° ਚਹਿ ਰਹੀ। *ਔਲਾਦ*
[1]ਤਿਨ ਕਹਯੋ ਹਮਰਾ ਬਹਰਾ ਬਾਜਾ° ਕੋਊ। ਹਮਰੀ ਧੂਈ° ਫੈਲੈਗੋ ਸੋਊਂ।੧੨। *ਵਿਰਲਾ ਵਾਂਝਾ / ਪਰੰਪਰਾ, ਗੱਦੀ*
ਤੁਮਰੀ ਰਹੈ ਨ ਜੜ ਮੁਨਿਆਦ°। ਕ੍ਰੋਧ ਸਾਥ ਤਿਸ ਦੀਓ ਸਰਾਪ। *ਬੁਨਿਆਦ*
ਇਮ ਰਹੀ ਉਲਾਦ ਦੁਇਨ ਕੀ ਨਾਂਹਿ। ਬਚਨ ਤੇਗ° ਵਗ ਗਈ ਦੁਊ ਮਾਂਹਿ।੧੩। *ਬਚਨਾਂ ਦੀ ਤਲਵਾਰ*



ਦੋਹਰਾ : ਹੀਰੇ ਬੇਧੇ ਹੀਰ° ਜਿਮ ਲੋਹੋ ਲੋਹ ਕਟਾਇ। *ਹੀਰੇ ਨੂੰ ਜਿਵੇਂ ਹੀਰਾ ਕਟਦਾ ਹੈ*
ਤਿਮਿ ਦੋਇਨ ਕੈ ਬਚ ਵਰੈ ਖਾਲੀ ਗਯੋ ਨ ਕਾਇ।੧੪।
ਗੁਰਬਖ਼ਸ਼ ਸੁ ਫੇਰ ਰਾਇਪੁਰ° ਅਹੈ ਪਤਾਲਪੁਰੀ[2] ਗੁਲਾਬ ਰਾਇ। *ਇਕ ਪਿੰਡ*
ਰਤਨ ਸਿੰਘ ਨੇ ਜਿਮ ਸੁਨੀ ਤੈਸੋ ਦਈ ਲਿਖਾਇ।੧੫।

## ੭੪. ਸਾਖੀ ਦਸਵੇ ਪਾਤਸ਼ਾਹ ਕੇ ਪ੍ਰਸੰਗ ਕੀ
### (ਘਰ ਕਚੇ ਫੂਕ ਪਕੇ ਬਨਾਏ)

ਦੋਹਰਾ : ਏਕ ਸਮੇਂ ਸ੍ਰੀ ਸਤਿਗੁਰੂ ਦਏ ਖੁਸੀਆਂ ਪੁਰਹਿ ਅਨੰਦ°। *ਅਨੰਦਪੁਰ*
ਊਪਰ ਬਿਰਾਜੈਂ ਦਮਦਮੈਂ ਜੈਸੇ ਸਸਿ° ਰਵਿ° ਚੰਦ।੧। *ਚੰਦ੍ਰਮਾ / ਸੂਰਜ*

ਚੌਪਈ : ਤੌ ਇਕ ਸਿਖ ਨੇ ਉਠ ਹੱਥ ਜੋਰੇ°। ਹੈ ਮੁਹਿ ਘਰ ਪਕੋਨ° ਕੀ ਲੋਰੇ°। *ਜੋੜੇ / ਪੱਕਿਆਂ / ਲੋੜ*
ਫੂਸ ਪਲਰਨ° ਮਧ ਹਮ ਹਾਂ ਰਹਤ। ਬਧੂ° ਹਮਰੀ ਘਰ ਪੱਕੇ ਚਹਿਤ।੨। *ਘਾਹ ਫੂਸ / ਬਹੁਤੀ*
ਤੌ ਸਤਿਗੁਰ ਉਸ ਹਸ ਫੁਰਮਾਯੋ। ਫੂਸ ਪਲਰ ਦੇਹੁ ਅਗਨ ਲਗਾਯੋ।
ਸੁਨਤ ਸਿਖ ਘਰ ਕੌ ਉਠ ਧਾਯਾ। ਲੋਕ ਗਵਾਂਢਨ ਆਖ ਸੁਣਾਯਾ।੩।
ਫੋਟ ਫੋਟ° ਉਸ ਲੋਕਨ ਕਹਯੋ। ਅਪਨੇ ਘਰ ਕਿਮ ਫੂਕਨ ਡਹਯੋ। *ਫਿਟਕਾਰ*
ਤਬ ਸਿਖ ਨੈ ਸਭ ਬਾਤ ਜਤਾਈ। ਹਮਰੇ ਗੁਰ ਇਮ ਦਯੋ ਫੁਰਮਾਈ।੪।

---

੧. ਛੰਦ ਨੰ: ੧੨ ਦਾ ਦੂਸਰਾ ਤੇ ੧੩ ਦਾ ਪਹਿਲਾ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।
੨. **ਪਤਾਲਪੁਰੀ :** ਕੀਰਤਪੁਰ ਦੇ ਨੇੜੇ ਸਤਿਲੁਜ ਦਰਿਆ ਦੇ ਖੱਬੇ ਕੰਢੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਦਾ ਸਥਾਨ।

ਮੁਹਿ ਘਰ ਕਚਯੋਂ ਪਕੇ ਹੁਇ ਆਵੈਂ। ਹਮ ਤੋ ਅਬ ਹੀ ਅਗਨ ਲਗਾਵੈਂ।
ਸਿਖ ਗਵਾਂਢਨ ਝਗਰਾ° ਪਰਯੋ। ਤੌ ਲੈ ਸਿਖ ਉਸ ਕੂਚਾ° ਵਰਯੋ।੫। ਝਗੜਾ / ਮੁਆਤਾ

ਦੋਹਰਾ : ਲੈ ਲੈ ਨੱਠੇ ਸੌਜਾ° ਸਭ ਕਰਕੇ ਬਡੀ ਪੁਕਾਰ। ਸਾਮਾਨ
ਕਿਛ ਨਿਕਲੀ ਕਿਛ ਮਧ ਰਹੀ ਭਈ ਘਰਨ° ਕੀ ਛਾਰ°।੬। ਘਰਾਂ / ਸੁਆਹ

ਚੌਪਈ : ਘਰ ਕੋ ਫੂਕ ਸਿਖ ਗੁਰ ਪਹ ਧਾਯੋ। ਗਿਰਯੋ° ਰਾਹ ਕਿਛ ਦਰਬ ਉਨ ਪਾਯੋ। ਡਿੱਗਿਆ ਹੋਇਆ
ਦੇਖ ਭਾਲ ਉਨ ਸੋਊ ਉਠਾਯੋ। ਤਾਕੋ ਮਾਲਕ ਕੋਊ ਨ ਆਯੋ।੭।
ਸੋ ਲੈ ਸਿਖ ਸਤਿਗੁਰ ਪੈ ਗਯੋ। ਆਗੈ ਪਰ ਸਿਖ ਠਾਂਢਾ ਭਯੋ°। ਖੜੀ ਗਿਆ
ਤਬ ਸਤਿਗੁਰ ਤਿਸ ਕਹਯੋ ਉਚਾਰ। ਜਾਇ ਸੁਦਾਮੇ[1] ਜਯੋਂ ਧਾਮ° ਸਵਾਰ।੮। ਘਰ
ਤਬ ਸਿਖ ਨੇ ਆਇ ਆਵੇ° ਲਗਾਏ। ਰਾਜ ਸੱਦ ਗ੍ਰਿਹ° ਤੁਰਤ ਚਿਣਾਏ। ਭੱਠੇ / ਘਰ
ਜਿਨ ਕੇ ਗ੍ਰਿਹ ਸੰਗੁ ਕਛੁ ਜਲ ਗਏ। ਸਬੱਬ ਪਾਇ ਓਇ ਪਕੇ ਭਏ°।੯। ਹੋ ਗਏ
ਅਗਨ ਸੇਕ ਜਿਸ ਘਰ ਕੋ ਆਯੋ। ਤਿਸ ਕੋ ਭੀ ਤਿਹ ਮਹਲ ਬਣਵਾਯੋ।
ਲੋਕ ਕਰੈਂ ਕਈ ਪੱਛੋਤਾਈ°। ਹਮਨੈ ਕਯੋਂ ਅਗਨਿ ਛੁਹਨਿ ਨਿ ਪਾਈ।੧੦। ਪਛਤਾਵਾ

## ੭੫. ਸਾਖੀ ਸ਼ਹੀਦੋਂ ਸਿੰਘੋਂ ਕੀ



ਦੋਹਰਾ : ਜੋ ਕੋਊ ਪੂਛੈ ਪ੍ਰਸ਼ਨ ਯਹ ਕਿਮ ਕਹੈਂ ਸ਼ਹੀਦ ਵਖਯਾਤ°। ਪ੍ਰਸਿੱਧ, ਵਿਆਖਿਆ, ਬਿਆਨ
ਯਹ ਭਯੋ ਖਿਤਾਬ° ਹਜੂਰ ਤੇ ਕੈ ਪਿੱਛੈ ਕਹੀ ਕਿਨੇ ਬਾਤ।੧। ਪਦਵੀ, ਰੁਤਬਾ

ਚੌਪਈ : ਤਾਂਕੋ ਉੱਤਰ ਐਸੋ ਦੱਯੈ। ਜੈਸੇ ਸੁਨਿਓ ਤੈਸ ਬਤੱਯੈ।
ਜਿਉਂ ਮੈਂ ਸੁਨੀ ਬਡਨ° ਤੇ ਸਾਖੀ। ਬੁਧਿ ਅਨੁਸਾਰ ਸੋਊ ਕਰ ਭਾਖੀ°।੨। ਵੱਡਿਆਂ ਤੋਂ / ਦੱਸੀ

ਦੋਹਰਾ : ਇਕ ਦਿਨ ਸਤਿਗੁਰ ਦਮਦਮੇ° ਬੈਠੇ ਮੰਜੀ ਲਾਇ। ਅਨੰਦਪੁਰ ਸਾਹਿਬ
ਸ਼ਬਦ ਉਚਾਰਤ ਆਇਓ ਇਕ ਸਿਖ ਸਤਿਗੁਰ ਪਾਹਿ°।੩। ਪਾਸ

ਅੜਿਲ : ਸਿੱਖਾਂ ਸੰਦੇ ਪੁੱਤਰ ਸਾਕਤ° ਹੁਇ ਗਏ। ਸ਼ਕਤੀ ਦੇ ਉਪਾਸ਼ਕ
ਕਲਿਜੁਗ ਕੈ ਪ੍ਰਸਾਦਿ° ਸਿਖੀਓਂ ਅਸਿਖ ਭਏ°। ਕ੍ਰਿਪਾ / ਸਿੱਖੀ ਤੋਂ ਦੂਰ
ਯਹ ਸੁਨ ਸਿਖ ਕੇ ਬਚਨ ਸ੍ਰੀ ਗੁਰੁ ਯੌ ਕਹੇ।
[2]ਹੋ ਕੱਚੇ ਗਏ ਅੱਚਲ ਸਚੇ ਸੁਖ ਲੈ ਗਏ।੪।
ਹਮਰੀ ਸੰਗਤ ਮਾਂਹਿ ਸਿੱਖ ਅਬ ਹੈ ਕਈ।
ਸਤਿਜੁਗ ਜੈਸੀ ਰੀਤਿ ਉਨੈ ਕਲਿ° ਮਧ ਠਈ। ਕਲਯੁਗ ਵਿਚ

---

੧. ਸੁਦਾਮਾ : ਇਕ ਕੰਗਾਲ ਬ੍ਰਾਹਮਣ ਜੋ ਸ੍ਰੀ ਕ੍ਰਿਸ਼ਨ ਜੀ ਦਾ ਬਚਪਨ ਦਾ ਮਿੱਤਰ ਸੀ। ਇਹ ਆਪਣੀ ਇਸਤ੍ਰੀ ਦਾ ਪ੍ਰੇਰਿਆ ਸ਼੍ਰੀ ਕ੍ਰਿਸ਼ਨ ਜੀ ਪਾਸ ਦਵਾਰਕਾ ਪੁੱਜਾ ਤੇ ਵਾਪਸੀ ਉੱਤੇ ਆਪਣੇ ਕੱਚੇ ਢਾਰੇ ਨੂੰ ਸੁੰਦਰ ਮਹੱਲ ਦੇ ਰੂਪ ਵਿੱਚ ਦੇਖ ਕੇ ਬੜਾ ਹੈਰਾਨ ਹੋਇਆ।

੨. ਹੱਥ ਲਿਖਤਾਂ ਵਿੱਚ ਇਹ ਬੰਦ ਇਉਂ ਹੈ :
ਹੈ ਪਕੇ ਰਹੇ ਅਚਲ ਕਚੇ ਸੁਖ ਲਗਏ।

 

[1]ਤੌ ਸ੍ਰੀ ਗੁਰ ਸੋਂ ਕਹਯੋ ਸਿਖਨ ਕੋ ਹਮੈਂ ਦਿਖਾਈਏ।
ਹੋ ਹੋਵੈ ਪਾਪ ਹਮ ਦੂਰ ਜਿਮ ਸੁਧਾ ਸੁ ਨ੍ਹਾਈਏ°।੫। *ਅੰਮ੍ਰਿਤ ਇਸ਼ਨਾਨ*

ਚੌਪਈ : ਕਰਯੋ ਚਰਿੱਤ੍ਰ ਸਿਖਨ ਕੇ ਕਾਰਨ। ਪੱਕੇ ਕੱਚੇ ਸਿੱਖ ਦਿਖਾਰਨ°। *ਵਿਖਾਉਣ ਲਈ*
ਸ੍ਰੀ ਗੁਰ ਬਚਨ ਮੁਖੋਂ ਥੋ ਕਹਯੋ। ਲੈਨ ਪਰੀਖਯਾ ਤਿਮ ਹੀ ਚਹਯੋ।੬।
ਤਬ ਸ੍ਰੀ ਸਤਿਗੁਰ ਖੰਡੋ ਮੰਗਵਾਯੋ। ਸਦ ਮਾਰਾਵਾੜੀਅਨ[2] ਸਾਨ° ਚੜ੍ਹਾਯੋ। *ਤਿੱਖਾ ਕਰਨ ਦੀ ਮਸ਼ੀਨ*
ਲਯੋ ਖੜਗ° ਗਹਿ ਭੁਜਾ° ਉਠਾਯੋ। ਪੰਜ ਸਿਖਨ ਚਹਯੋ ਸੀਸ ਝਟਕਾਯੋ।੭। *ਤਲਵਾਰ / ਬਾਂਹ*

ਦੋਹਰਾ : ਸਭ ਸੰਗਤ ਇਕੱਠੀ ਕਰੇ ਕਹੀ ਸ੍ਰੀ ਗੁਰ ਸਭਨ ਸੁਨਾਇ।
ਹੈ ਕੋਈ ਐਸੋ ਸਿੱਖ ਅਬ ਲੇਵੈ ਸੀਸ ਕਟਾਇ।੮।

ਚੌਪਈ : [3]ਸੁਨਤ ਬਚਨ ਤਨ ਲੋਕਨ ਤ੍ਰਾਸ°। ਸਤਿਗੁਰ ਕੋ ਬਹੁ ਛਡਗੇ ਪਾਸ। *ਡਰ*
ਕਈਅਨ ਸਤਿਗੁਰ ਸਿਰੜੀ° ਕਹਯੋ। ਸਿੱਖੀ ਤੋੜਨ ਉਨੈ ਚਿਤ ਚਹਯੋ।੯। *ਹਠੀ, ਜ਼ਿੱਦੀ*
ਕਈ ਸੁਨੰਤ ਘਰ ਕੋ ਹੀ ਦੌੜੇ। ਕਈ ਆਵਤ ਮਿਲ ਰਸਤਯੋਂ ਮੋੜੇ।
ਕੋਈ ਮਿਲ ਕੋਈ ਅਨਮਿਲ° ਗਯੋ। ਵੇਗ° ਭਜਤ ਉਨ ਮਗਰ ਨ ਤਕਯੋ।੧੦। *ਬਿਨਾਂ ਮਿਲਿਆਂ / ਤੇਜ਼*
ਕੋਊ ਕਹਿੰ ਇਨ ਮਸੰਦਨ ਸੁਤ ਮਾਰੇ। ਆਦਿ ਨਿਰਦਈ ਯਹਿ ਐਸ ਪੁਕਾਰੇ।
ਰਹੀ ਬਾਤ ਮਝੈਲਨ ਸਿਰ ਆਇ। ਹੁਤੋ ਅੰਮ੍ਰਿਤਸਰ ਜਿਨੈ ਸਹਾਇ।੧੧।
ਭਾਈ ਗੁਰਦਾਸ ਤਿਨ ਬਚਨ ਬਿਚਾਰੇ। ਗੁਰ ਸਾਂਗ ਬ੍ਰਤਾਵੈ° ਸਿਖ ਸਿਦਕ ਨ ਹਾਰੇ। *ਨਾਟਕ ਵਿਖਾਵੇ*
[4]ਗੁਰ ਭ੍ਰਵਾਸੇ° ਸਿਖ ਜੋ ਰਹੈ। ਮਾਨੈ ਹੁਕਮ ਗੁਰੂ ਜੋ ਕਹੈ।੧੨। *ਭਰੋਸੇ*

ਦੋਹਰਾ : ਜਬ ਤੇ ਮਾਝੇ ਦੇਸ ਮੈਂ ਸ੍ਰੀ ਗੁਰ ਲਵਾਯੋ ਤਾਲ°। *ਅੰਮ੍ਰਿਤ ਸਰੋਵਰ*
ਪਾਪ ਕਰੈ ਜੋ ਕੋਊ ਸਿਖ ਨ੍ਹਾਵਤ ਹੋਤ ਨਿਹਾਲ।੧੩।

ਸ੍ਰੀ ਸਤਿਗੁਰ ਵਾਕ

ਵਿਚਿ ਕਰਤਾ ਪੁਰਖੁ ਖਲੋਆ। ਵਾਲੁ ਨ ਵਿੰਗਾ ਹੋਆ।
ਮਜਨੁ° ਗੁਰ ਆਂਦਾ ਰਾਸੇ। ਜਾਪਿ ਹਰਿ ਹਰਿ ਕਿਲਵਿਖ° ਨਾਸੇ।੧। *ਇਸ਼ਨਾਨ / ਪਾਪ*
ਸੰਤਹੁ ਰਾਮਦਾਸ ਸਰੋਵਰੁ ਨੀਕਾ°। *ਸੁੰਦਰ, ਚੰਗਾ*
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀਕਾ।੧।ਰਹਾਉ।

---

੧. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

੨. **ਮਾਰਵਾੜੀਅਨ** : ਰਾਜਸਥਾਨ ਵਿੱਚ ਮਾਰਵਾੜ ਦੇ ਇਲਾਕੇ ਦੇ ਸਿਕਲੀਗਰ ਜੋ ਲੋਹੇ ਦੇ ਸ਼ਸਤਰ ਤੇ ਸੰਦ ਬਣਾਉਣ ਵਿੱਚ ਬੜੇ ਨਿਪੁੰਨ ਹੁੰਦੇ ਹਨ। ਆਮ ਤੌਰ 'ਤੇ ਇਹ ਆਪਣੇ ਟੱਬਰਾਂ ਸਮੇਤ ਗੱਡਿਆਂ ਉੱਤੇ ਇਕ ਥਾਂ ਤੋਂ ਦੂਜੀ ਥਾਂ ਘੁੰਮਦੇ ਰਹਿੰਦੇ ਹਨ।

੩. ਹੱਥ ਲਿਖਤਾਂ ਵਿੱਚ ਇਸ ਤੋਂ ਪਹਿਲੇ ਦੋ ਹੋਰ ਬੰਦ ਹਨ, ਜੋ ਸਿੱਖ ਸਿਧਾਂਤ ਦੇ ਵਿਰੁੱਧ ਹਨ :
ਚੌਪਈ : ਦੇਵੀ ਹਮਕੋ ਰਾਤਿ ਸੰਤਾਏ। ਸੀਸ ਮਾਨਸ ਹਮ ਤੇ ਚਹੇ ਖਾਏ।
ਠਗ ਚੋਰ ਔ ਕੈਦੀ ਨ ਹੋਇ। ਖੁਸ ਹੋਇ ਆਵੇ ਆਪ ਨਾਇ ਧੋਇ।
ਦੋਹਰਾ : ਚੰਦਨ ਚਰਚ ਅੰਬੀ ਰਤਨ ਪਹਰ ਪੁਸਾਕ ਧਵਾਇ।
ਮਨ ਮੈ ਕਰੈ ਨਿ ਸੰਕ ਕਿਛੁ ਤਵ ਹਮਿ ਉਸ ਕੌ ਖਾਇ।

੪. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਜੈ ਜੈ ਕਾਰੁ ਜਗੁ ਗਾਵੈ। ਮੁਨਿ ਚਿੰਦਿਅੜੇ° ਫਲ ਪਾਵੈ। *ਮਨ ਇਛਿਤ*
ਸਹੀ ਸਲਾਮਤਿ ਨਾਇ ਆਏ। ਅਪਣਾ ਪ੍ਰਭੂ ਧਿਆਏ।੨।
ਸੰਤ ਸਰੋਵਰ ਨਾਵੈ। ਸੋ ਜਨੁ ਪਰਮ ਗਤਿ ਪਾਵੈ।
ਮਰੈ ਨ ਆਵੈ ਜਾਈ। ਹਰਿ ਹਰਿ ਨਾਮੁ ਧਿਆਈ।੩।
ਇਹੁ ਬ੍ਰਹਮ ਬਿਚਾਰੁ ਸੁ ਜਾਨੈ। ਜਿਸੁ ਦਇਆਲੁ ਹੋਇ ਭਗਵਾਨੈ।
ਬਾਬਾ ਨਾਨਕ ਪ੍ਰਭ ਸਰਣਾਈ। ਸਭ ਚਿੰਤਾ ਗਣਤਾ° ਮਿਟਾਈ।੪।[1] *ਗਿਣਤੀ ਮਿਣਤੀ*

ਚੌਪਈ : ਉਸ ਪਰਤਾਪ ਉਨੈ੍ ਮਤਿ ਠਈ। ਉਨੈ੍ ਕਾਇਰਤਾ° ਤਨ° ਤੇ ਗਈ। *ਡਰ / ਸਰੀਰ ਵਿੱਚੋਂ*
ਜਿਗਰੋਂ° ਮੈਲ ਨ੍ਹਾਵਤ ਤਨ ਜਾਵੈ। ਉੱਜਲ° ਰਿਦੇ ਉਨੈ੍ ਬੁਧਿ ਆਵੈ।੧੪। *ਜਿਗਰੇ ਤੋਂ / ਬੁਧ, ਸਾਫ਼*
ਇਹ ਸਿੱਖਨ ਉਨ ਸੁਨੀ ਮਝੈਲਨ। ਆਏ ਸਿੱਖ ਸੁਨਤ ਚਿਤ ਚੈਲਨ°। *ਚੰਚਲ, ਹੱਸਦਿਆਂ*
ਉਸ ਤੇ ਆਗੇ ਹੁਇ ਚਹੈਂ ਖੜਨੋਂ। ਸੀਸ ਕਟਾਇ ਬਹੁ ਸਿਖ ਚਹਿਂ ਮਰਨੋ।੧੫।

ਦੋਹਰਾ : ਸਤਿਗੁਰ ਤੰਬੂ ਵਡ ਗਡਯੋ ਕਨਾਤ ਸੁ ਗਿਰਦ ਲਵਾਇ।
ਗੁਪਤਹਿ ਬਕਰੇ ਆਇ ਧਰਿ ਬਯੋਰੋ° ਕਿਸ ਨ ਲਖਾਇ°।੧੬। *ਦੌਰਾਨ, ਹਾਲ / ਦੱਸਿਆ*
ਸਤਿਗੁਰ ਮਾਂਗੇ ਸੀਸ ਜਿਮ ਨਿਤਰੇ ਆਇ ਮਝੈਲ।
ਕਰ ਸ਼ਨਾਨ ਔ ਧੂਪ ਅੰਗ ਕਰ ਖੁਸ਼ੀ ਸੁ ਅਏ ਬਡ ਛੈਲ°।੧੭। *ਵੱਡੇ ਛੈਲ-ਛਬੀਲੇ, ਬਾਂਕੇ*



ਚੌਪਈ : ਹੁਤ ਸਤਿਗੁਰ ਪੰਜ ਸਿੱਖ ਸਮਝਾਏ। ਉਨ ਕੋ ਯੌਂ ਸਭ ਜਤਨ ਜਤਾਏ।
ਬੰਧ ਅਖੀਂ ਕੀਏ ਖੜੇ ਨਿਆਰੇ। ਉਨਕੀ ਠੌਰ° ਦਏ ਬਕਰੇ ਮਾਰੇ।੧੮। *ਉਨ੍ਹਾਂ ਦੀ ਥਾਂ*
ਉਨਹ ਰਕਤ° ਬਾਹਰ ਚਲਿ ਆਈ। ਦੇਖ ਰਕਤ ਨਠ ਗਈ ਲੁਕਾਈ°। *ਖੂਨ / ਸੰਗ*
ਸਤਿਗੁਰ ਰਾਖੇ ਸਿੱਖ ਬਚਾਇ। ਉਨੈ ਸ਼ਹੀਦੀ ਪਦ° ਦਯੋ ਲਾਇ।੧੯। *ਰੁਤਬਾ, ਖ਼ਿਤਾਬ*

ਦੋਹਰਾ : ਤਿਨ ਮੈ ਤੇ ਇਕ ਸਿਖ ਹੁਤੋ ਦੀਪ ਸਿੰਘ° ਜਿਹ ਨਾਮ। *ਬਾਬਾ ਦੀਪ ਸਿੰਘ ਸ਼ਹੀਦ*
ਦਛਨ ਦਿਸ ਬੁੰਗਾ ਰਚਿਓ ਸ੍ਰੀ ਅੰਮ੍ਰਿਤਸਰ ਸੁਭ ਧਾਮ।੨੦।[2]

## ੨੬. ਸਾਖੀ ਮੇਹਰ ਸਿੰਘ ਭੁਜੰਗੀ ਔ ਗੰਗੂਸ਼ਾਹੀ ਖੜਕ ਸਿੰਘ ਕੀ

ਦੋਹਰਾ : ਮੇਹਰ ਸਿੰਘ ਇਕ ਸਿੰਘ ਹੁਤੋ ਦਿੱਲੀ ਮਧ ਘੁਮਿਆਰ।
ਬਾਵਨੀ ਆਯੋ ਸਿਰਹੰਦ ਕੀ ਸਿੰਘ ਦਸ ਕੁ ਰਹੈਂ ਉਸ ਨਾਰ°।੧। *ਨਾਲ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਸ਼ਬਦ ਅਧੂਰਾ ਹੈ। ਇਸ ਦੇ ਸਹੀ ਪਾਠ ਲਈ, ਦੇਖੋ ਗੁਰੂ ਗ੍ਰੰਥ, ਪੰਨਾ ੬੨੩.

੨. ਛਪੇ ਹੋਏ ਪਾਠ ਵਿੱਚ ਇਹ ਛੰਦ ਨਹੀਂ ਮਿਲਦਾ, ਦੇਖੋ ਪੰਨਾ ੧੭੮.

 

ਚੌਪਈ : ਵਹੀ ਭੁਜੰਗਨ° ਤੌਰ ਸੁ ਰਹੈ। ਰਮਰੱਈਅਨ[1] ਗੰਗੂ ਸ਼ਾਹੀਅਨ[2] ਸੋਂ ਖਹੈ°। *ਖ਼ਾਲਸਈ ਮਰਯਾਦਾ / ਖਹਿਣਾ*
ਸਾਥ ਜੋੜੀ° ਕੇ ਰਬਾਬ ਬਜਾਵੈ। ਚਾਰ ਵਕਤ ਸ਼ਬਦ ਗੁਰ ਕੇ ਗਾਵੈ।੨। *ਤਬਲਾ*
ਕਰੈ ਅਰਦਾਸ ਗੁਰੂ ਫਤੇ ਬੁਲਾਵੈ। ਵਾਹਿਗੁਰੂ ਬੋਲ ਸੁ ਜਾਪ ਜਪਾਵੈ।
ਹਥ ਸੋਟੇ ਗਲ ਰਖੈ ਤਲਵਾਰ। ਡੇਰਾ ਕਰੇ ਜਾ ਸਿਖਨ ਬਾਰ°।੩। *ਸਿੱਖਾਂ ਦੇ ਘਰ*
ਨੀਲ ਬਸਤ੍ਰ ਗਜ ਸਵਾ ਕਛਹਿਰੇ। ਕੇਸ ਨਹਾਇ ਪ੍ਰਾਤ ਉਠ ਪਹਿਰੇ°। *ਪ੍ਰਾਤਾਕਾਲ, ਅੰਮ੍ਰਿਤ ਵੇਲੇ*
[3]ਕਰੈ ਅਰਦਾਸ ਬਾਣੀ ਨਿਤ ਪੜੇ। ਰਹੈ ਸੁਚੇਤ ਨ ਕਿਸ ਤੇ ਡਰੈ।੪।

ਦੋਹਰਾ : ਜਹਿਂ ਸੰਗਤ ਸੁਨੈ ਗੁਰ ਦਸਮ ਕੀ ਤਹਿਂ ਡੇਰਾ ਲਾਇ ਸੁ ਜਾਇ।
ਰਮਰਈਅਨ ਗੰਗਈ° ਕੁੜੀ ਘੁਟ° ਮੀਣੈ ਮਸੰਦ ਖੁਝਾਇ°।੫। *ਗੰਗੂ ਸ਼ਾਹੀ / ਕੁੜੀਮਾਰ / ਖਿੱਝਦੇ*

ਚੌਪਈ : ਸਮਾਂ ਏਕ ਦਿਨ ਐਸਾ ਭਯੋ। ਗੰਗੂ ਦਾਸੀਅਨ° ਕੋ ਤਹਿਂ ਡੇਰਾ ਭੀ ਅਯੋ। *ਗੰਗੂਸ਼ਾਹੀਆਂ*
ਖੜਕ ਸਿੰਘ° ਗੁਰੂ ਬਡੋ ਅਖਾਵੈ। ਕਰਾਮਾਤ ਮਧਿ ਸੰਗਤ ਦਿਖਾਵੈ।੬। *ਗੰਗੂ ਸ਼ਾਹੀਆਂ ਦਾ ਗੁਰੂ*
ਬੱਸੀ ਗੋਤ° ਮੰਜੀ ਜਿਨ ਕੋਲ। ਗੁਰੂ ਅਮਰਦਾਸ ਉਨ ਕੋ ਦਈ ਬੋਲ। *ਬੱਸੀ ਖਤਰੀ*
ਟਹਲ ਬਾਵਲੀ° ਉਨ ਕੁਛ ਕਈ। ਇਮ ਕਰ ਉਨ ਪਰ ਕ੍ਰਿਪਾ ਥੀ ਭਈ।੭। *ਗੋਇੰਦਵਾਲ ਵਿਖੇ*

ਦੋਹਰਾ : ਜਬ ਸੋਢੀ ਕੋਊ ਨ ਰਹਯੋ ਮੰਜੀ ਲਾਵਨ ਜੋਗ।
ਸਿਖ ਸੰਗਤ ਰੰਡੀ° ਕਹੈ ਘੇਰ ਲਏ ਉਨ ਲੋਗ।੮। *ਗੁਰੂ ਤੋਂ ਸਗੈਰ*

ਚੌਪਈ : ਬਿਨ ਸਤਿਗੁਰ ਸੰਗਤ ਰੰਡੀ ਬਤਾਵੈ। ਯੌ ਕਹਿ ਕਹਿ ਵਲ ਅਪਨ ਭ੍ਰਮਾਵੈ।
ਰਿੱਧਿ ਸਿੱਧਿ ਦੂਧ ਪੂਤ ਭੀ ਦੇਵੈ। ਤੋੜ ਖਾਲਸੇ ਸੋਂ ਆਪ ਭ੍ਰਮੇਵੈ°।੯। *ਭਰਮਾਉਣਾ*

ਦੋਹਰਾ : ਸੋ ਸੁਨ ਖਾਲਸੈ ਚਿਪ° ਲਗੀ ਸਿੰਘ ਦੰਗੋ ਫੰਗੋ° ਕਰਾਹਿਂ। *ਗੁੱਸਾ / ਝਗੜਾ ਫ਼ਸਾਦ*
ਪਰ ਬਿਨਾਂ ਦਿਖਾਏ ਬਰਕਤੈਂ° ਕੋਈ ਪਤਿਆਵੈਂ° ਨਾਹਿਂ।੧੦। *ਕਰਾਮਾਤ / ਪ੍ਰਤੀਤ*
ਖਾਲਸੈ ਔ ਗੰਗੂ ਸ਼ਾਹੀਅਨ ਐਸੋ ਰਹੈ ਤਕਰਾਰ°। *ਵਾਦ ਵਿਵਾਦ*
ਸਿੰਘ ਕਹੈਂ ਖਾਲਸੋ ਜਿਤਯੋ ਗੰਗਈ° ਕਹੈਂ ਗਯੋ ਹਾਰ।੧੧। *ਗੰਗੂ ਸ਼ਾਹੀ*

---

੧. **ਰਾਮਰਾਈਏ :** ਗੁਰੂ ਹਰਿ ਰਾਇ ਸਾਹਿਬ ਜੀ ਦੇ ਵੱਡੇ ਸਪੁੱਤਰ ਰਾਮ ਰਾਇ ਦੇ ਪੈਰੋਕਾਰ। ਗੁਰੂ ਹਰਿ ਰਾਇ ਸਾਹਿਬ ਜੀ ਨੇ ਦਾਰਾ ਸ਼ਿਕੋਹ ਨਾਲ ਆਪਣੇ ਸੰਬੰਧਾਂ ਨੂੰ ਸਪੱਸ਼ਟ ਕਰਨ ਲਈ ਰਾਮ ਰਾਇ ਨੂੰ ਦਿੱਲੀ ਔਰੰਗਜ਼ੇਬ ਪਾਸ ਭੇਜਿਆ ਸੀ। ਉਸ ਨੇ ਗੁਰਬਾਣੀ ਦੀ ਇਕ ਤੁਕ ਬਦਲ ਕੇ ਬਾਦਸ਼ਾਹ ਦੀ ਕ੍ਰਿਪਾ ਦਾ ਪਾਤਰ ਬਣਨ ਦੀ ਕੋਸ਼ਿਸ਼ ਕੀਤੀ। ਇਸ ਉੱਤੇ ਗੁਰੂ ਸਾਹਿਬ ਨੇ ਰਾਮ ਰਾਇ ਨੂੰ ਪੰਥ ਵਿੱਚੋਂ ਛੇਕ ਦਿੱਤਾ ਸੀ। ਉਪਰੰਤ ਰਾਮ ਰਾਇ ਦੇਹਰਾਦੂਨ ਦੇ ਇਲਾਕੇ ਚਲਾ ਗਿਆ ਜਿਥੇ ਉਸ ਨੂੰ ਮੁਗ਼ਲ ਸਰਕਾਰ ਵਲੋਂ ਜਾਗੀਰ ਵੀ ਪ੍ਰਾਪਤ ਹੋਈ। ਔਰੰਗਜ਼ੇਬ ਨੇ ਰਾਮ ਰਾਇ ਨੂੰ ਸਿੱਖ ਪੰਥ ਦਾ ਗੁਰੂ ਸਥਾਪਿਤ ਕਰਨ ਦੀ ਅਸਫਲ ਕੋਸ਼ਿਸ਼ ਵੀ ਕੀਤੀ। ਰਾਮ ਰਾਇ ਦਾ ਦੇਹਾਂਤ ੧੬੮੭ ਈ. ਵਿੱਚ ਦੇਹਰਾਦੂਨ ਵਿਖੇ ਹੋਇਆ ਸੀ।

੨. **ਗੰਗੂ ਸ਼ਾਹੀਏ :** ਗੜ੍ਹਸ਼ੰਕਰ ਨਿਵਾਸੀ ਬਸੀ ਖੱਤਰੀ ਗੰਗੂ ਦਾਸ ਦੇ ਚੇਲੇ। ਦੱਸਿਆ ਜਾਂਦਾ ਹੈ ਕਿ ਗੰਗੂ ਦਾਸ ਗੁਰੂ ਅਮਰਦਾਸ ਜੀ ਦਾ ਸਿੱਖ ਸੀ ਤੇ ਉਸ ਨੂੰ ਧਰਮ ਪ੍ਰਚਾਰ ਲਈ ਪਹਾੜ ਦੇ ਇਲਾਕੇ ਵਿੱਚ ਭੇਜਿਆ ਸੀ। ਇਸ ਦੇ ਪੜੋਤੇ ਜਵਾਹਰ ਸਿੰਘ ਨੇ ਆਪਣੀ ਵੱਖਰੀ ਸੰਪ੍ਰਦਾਇ ਚਲਾਈ ਜਿਨ੍ਹਾਂ ਨੂੰ ਗੰਗੂ ਸ਼ਾਹੀਏ ਕਿਹਾ ਜਾਂਦਾ ਹੈ। ਜਵਾਹਰ ਸਿੰਘ ਦਾ ਦੇਹੁਰਾ ਖਟਕਲ ਕਲਾਂ ਤੇ ਗੰਗੂ ਸ਼ਾਹੀਆਂ ਦੀ ਮੁੱਖ ਗੱਦੀ ਦਾਊ ਦੇ ਸਥਾਨ ਉੱਤੇ ਹੈ।

੩. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਚੌਪਈ : ਜਿਨ ਬਿਧਿ ਤਿਨੈ ਬਿਬਾਦੋ° ਭਯੋ। ਕਹੈ ਰਤਨ ਸਿੰਘ ਸੋ ਸੁਨ ਲਯੋ। *ਵਿਵਾਦ*
ਜਿਨ ਦੇਖੇ ਜੀਵਤਿ ਸਿਖ ਵਾਹਿ। ਉਨੇ ਕਹਯੋ ਥੋ ਹਮਰੇ ਪਾਹਿ° ।੧੨। *ਪਾਸ*
ਇਕ ਸਿਖ ਥੋ ਗੁਰ ਦਸਮ ਕੋ ਪੂਰੋ। ਬਯਾਹਯੋ° ਘਰ ਗੰਗੂ ਸ਼ਾਹੀਅਨ ਕੇ ਊਰੋ°। *ਵਿਆਹਿਆ / ਓਹ*
ਅੰਨ ਧਨ ਉਸ ਕਮੀ ਨ ਕਾਈ। ਇਕ ਲੋੜ ਪੁਤ੍ਰ ਕੀ ਉਸੈ ਰਹਾਈ।੧੩।
ਅੰਨ ਧਨ ਮੈਂ ਉਸ ਬਡ ਨਫੋ° ਆਯੋ। ਉਸਕੋ ਦਸੌਂਧ° ਉਨ ਸਿੱਖ ਕਢਾਯੋ। *ਨਫ਼ਾ, ਲਾਭ / ਦਸਵੰਧ*
ਸਿੱਖ ਸਿੱਖਣੀ ਇਮ ਕਰੀ ਸਲਾਹਿ। ਦਸੌਂਧ ਚੜ੍ਹਾਯੈ ਘਰ ਸਿੱਖਨ ਬੁਲਾਇ।੧੪।
ਪ੍ਰਸਾਦਿ ਛਕਾਇ ਅਰਦਾਸ ਕਰਾਯੈ। ਹੁਇ ਊਲਾਦ° ਇਮ ਬਚਨ ਕਰਾਯੈ। *ਔਲਾਦ*
ਇਮ ਬਚਨ ਗੋਬਿੰਦ ਸਿੰਘ ਕਰ ਗਏ। ਜੋ ਚਾਹੈ ਪੰਜ ਸਿਖਨ ਤੇ ਲਏ°।੧੫। *ਪੰਜਾਂ ਸਿੱਖਾਂ ਤੋਂ*
ਸੁਭ ਦਿਨ ਪੁਛਿਕੈ ਲਯੋ ਠਹਿਰਾਇ। ਦਯੋ ਸਿੱਖਨ ਕੋ ਬੋਲ ਪਠਾਇ°। *ਸੱਦਾ ਭੇਜਿਆ*
ਸਿੱਖਨ ਕੋ ਚਹਿ ਚਰਨ ਘਰ ਪਾਯੋ। ਸਾਕ ਸ਼ਰੀਕ ਭੀ ਸੱਦ ਬੁਲਾਯੋ।੧੬।

ਦੋਹਰਾ : ਸਮੋਂ ਸਾਲ ਐਸੋ ਭਯੋ ਹੁਇ ਸਸੁਰੈ° ਪਏ ਤਿਆਰ। *ਸਹੁਰੇ*
ਰਸਤੇ ਮੈਂ ਉਨ ਗੁਰ ਮਿਲਯੋ ਖੜਕ ਸਿੰਘ ਗੰਗਿਆਰ° ।੧੭। *ਖੜਕ ਸਿੰਘ ਗੰਗੂ ਸ਼ਾਹੀ*

ਚੌਪਈ : ਸੋ ਉਨ ਨੈ ਲਯੋ ਉਤੈ° ਮੁੜਾਇ°। ਸਿੱਖ ਕਰਨ ਉਨ ਲਯੋ ਠਹਿਰਾਇ। *ਉਥੋਂ ਹੀ / ਮੋੜ*
ਆਗੈ ਹੁਤੋ ਮੇਹਰ ਸਿੰਘ ਆਯੋ। ਦਸ ਕੁ ਸਿੰਘਨ ਸਯੋਂ ਸ਼ਸਤ੍ਰ ਸਜਾਯੋ।੧੮।
ਭਯੋ ਤਿਆਰ ਜਬ ਉਸੈ ਪ੍ਰਸਾਦਿ। ਆਨ ਮਚਾਯੋ ਖੜਕ ਸਿੰਘ ਬਾਦ°। *ਝਗੜਾ*
ਕਹਯੋ ਉਨੈ ਚਰਨ ਪਾਹੁਲ ਲੇਵੈਂ। ਹੋਵੈ ਹਮ ਸਿਖ ਤਬ ਪ੍ਰਸਾਦਿ ਜੇਵੈਂ° ।੧੯। *ਫਿਰ ਪ੍ਰਸ਼ਾਦਿ ਖਾਵਾਂਗਾ*
ਹੁਤੋ ਜੋਰ ਬਡ ਸਾਹੁਰਵਾਰੀ°। ਬੋਲ ਉਠੀ ਤਿਸ ਤਿਮ ਹੀ ਨਾਰੀ। *ਸਹੁਰੇ ਘਰ ਦਾ*
ਸਿੱਖ ਕਹੈ ਹਮ ਆਦਿ ਪਾਹੁਲ ਖੰਡੇ। ਕਿਮੈਂ ਮੁੜੈਂ ਹਮ ਸਤਿਗੁਰ ਚੰਡੇ°।੨੦। *ਤੇਜ਼ ਕੀਤੇ*
ਤ੍ਰਿਯਾ° ਕਹੈ ਮੋ ਲਯਾਏ ਪੇਕੇ। ਹਮ ਚਹੀਐ ਉਨ ਅਗੈ ਮਥਾ ਟੇਕੇ। *ਔਰਤ*
ਨਹੀਂ ਤ ਮੈਂ ਮਰ ਈਹਾਂ ਰਹੂੰਗ। ਕੀਤਾ ਕਰਾਯਾ ਸਭ ਖਿਥਾਰ° ਸੁ ਦੇਊਂਗੁ।੨੧। *ਖਿੰਡਾ*
ਤ੍ਰਿਯਾ° ਆਈ ਤਿਰੀਆ ਕੇ ਹੱਠ। ਭਈ ਸਿੱਖ ਕੋ ਔਖੀ ਸੱਟ। *ਔਰਤ*
ਜਿਵੈਂ ਸਰਪ ਚਕਛੂੰਧਰ° ਫਰੈ। ਛਡੈ ਲਜੈ° ਔ ਖਾਇ ਅੰਧ° ਮਰੈ।੨੨। *ਛਛੂੰਦਰ / ਸ਼ਰਮ / ਅੰਨ੍ਹਾ*
ਸਸੁਰਾ ਭੀ ਉਸ ਇਮ ਹੀ ਕਹੈ। ਲੇ ਚਰਨ ਪਾਹੁਲ ਤੋ ਹਮ ਇਤ° ਰਹੈਂ। *ਏਥੇ*
ਭਈ ਸਿੱਖ ਕੋ ਔਖੀ ਗੱਲ। ਕਰੀ ਭਲੀ ਥੀ ਭਈ ਬਿਲੱਲ°।੨੩। *ਹੋਰ ਦੀ ਹੋਰ, ਅਜੀਬ*
ਤਬ ਖਾਲਸੇ ਕੋ ਗੁੱਸਾ ਆਯਾ। ਬਾਂਧ ਕਮਰ ਸਾਜ° ਲੜਨ ਬਨਾਯਾ। *ਹਥਿਆਰ*
ਜੋ ਜੀਵੈ ਸੋ ਸਿੱਖ ਕਰਾਵੈ। ਜੋਊ ਮਰੈ ਕਯਾ ਪਾਹੁਲ ਦਿਵਾਵੈ।੨੪।
ਹਮਰਾ ਤੁਮਰਾ ਇਹੀ ਕਰਾਰ। ਹਮ ਆਏ ਤੁਮ ਕਰੋ ਸੰਭਾਰ°।੨੫।[1] *ਸੰਭਾਲ*

ਦੋਹਰਾ : ਏਤੀ ਸੁਨ ਸਸੁਰੇ ਨਠੇ ਲਯੋ ਖੜਕੈ ਸਿੰਘ° ਚੜ੍ਹਾਇ। *ਖੜਕ ਸਿੰਘ*
ਜਾਇ ਮੇਹਰ ਸਿੰਘ ਅਗੈ ਖੜਯੋ ਨਹਿੰ ਲੜੈ ਬਿਨਾ ਨਠ ਜਾਇ।੨੬।

ਚੌਪਈ : ਫੜ ਸ਼ਮਸ਼ੇਰ° ਸਿੰਘ ਗਏ ਖਲੋਇ। ਖੜਕ ਸਿੰਘ ਮੁੜ ਵੜਿਓ ਤੋਇ। *ਤਲਵਾਰ*
ਸਿੰਘ ਇੱਕੀ ਇੱਕੀ° ਕੇ ਬਿਨ ਹੋਇ। ਰਹੈਂ ਕੈਸੇ ਲੜ ਜੀਵਤ ਦੋਇ।੨੭। *ਇਕ ਦੇ ਨਾਲ ਇਕ*

---
੧. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

ਸਸੁਰਾਰੀਅਨ° ਕੈ ਮੁਖ ਭਏ ਪੀਲੇ। ਪਾਉਣ ਲਗੇ ਸੱਦ ਵਿਚ ਵਸੀਲੇ°। ਸਹੁਰਿਆਂ ਦੇ / ਵਿਚੋਲੇ, ਵਕੀਲ
ਸਿੰਘ ਕਹੈਂ ਹਮ ਛਡ ਨਹਿਂ ਜਾਵੈਂ। ਹਮ ਦੇਖਤ ਕਿਤ ਮੰਜੀਅਨ° ਲਾਵੈਂ।੨੮। ਮੰਜੀ, ਗੱਦੀ

ਦੋਹਰਾ : ਤਬਹਿ ਬਕੀਲਨ° ਆ ਕਹਯੋ ਤੁਮ ਈਹਾਂ ਸ਼ਾਤ ਬ੍ਤਾਉ°। ਵਕੀਲਾਂ ਨੇ / ਸ਼ਾਂਤੀ ਰੱਖੋ
ਔਰ ਜਗਾ ਤੁਮ ਜਾਇਕੈ ਇਕ ਦੂ ਇਕ ਕਰਾਉ।੨੯।
ਸਿਖ ਸਿੱਖਨ ਏਕਾ° ਕੀਏ ਗਲ ਇਮ ਦਈ ਠਹਿਰਾਇ। ਸਮਝੌਤਾ
ਜੋ ਇਨ ਕੋ ਪੁੱਤਰ ਦਏ ਸੋ ਦਿਨ ਸਿੱਖ ਕਰਾਇ।੩੦।

ਚੌਪਈ : ਗੰਗੱਯਨ ਇਮ ਹੀ ਮੰਨ ਲਈ। ਚਹੈਂ ਜਾਨ ਬਚਾਵਨ ਵਖਤ ਟਲਈ°। ਵਕਤ ਟਾਲਣ ਲਈ
ਬਰਸ ਅੰਦਰ ਹਮ ਇਸ ਸੁਤ ਦਿਵਾਵੈਂ। ਇਸੀ ਦਿਵਸ ਆ ਪਾਹੁਲ ਪਿਲਾਵੈਂ।੩੧।
ਤਬ ਸਿੰਘਨ ਸੋ ਭੀ ਮੰਨ ਲਈ। ਉਨ ਤੈ ਯਹੀ ਲਿਖਾਇ ਸੁ ਲਈ।
ਬਹੁਰ° ਸਿੰਘਨ ਇਮ ਬਚਨ ਉਚਾਰੇ। ਸੁਨੋ ਬਚਨ ਗੁਰਸਿੱਖ ਪਯਾਰੇ।੩੨। ਫਿਰ
ਇਨੈ ਕਹਯੋ ਦਯੋ ਪੁਤ੍ਰ ਪੁਕਾਰੋ। ਹਮ ਦੇਨੇ ਥੇ ਸੋਊ ਮਾਰੇ।
ਪਰ ਸਿਖ ਕੇ ਹਿਤ ਸਿਖਨੀ ਕੋ ਅਹੇਤ°। ਜਿਉਂ ਅੱਧੋ ਕੰਚਨ° ਅੱਧੋ ਰੇਤ।੩੩। ਪਿਆਰ ਨਾ ਹੋਣਾ / ਸੋਨਾ

ਦੋਹਰਾ : ਪੰਜ ਸਿੰਘਨ ਮਿਲ ਇਮ ਕਹਯੋ ਧਰ ਗੁਰ ਚਰਨਨ ਧਯਾਨ।
ਇਸ ਸੁਤ ਸਤ ਮਾਹਾਂ° ਦੀਜੀਏ ਸਤਿਗੁਰ ਜਾਣੀ ਜਾਣ।੩੪। ਸੱਤ ਮਹੀਨਿਆਂ ਦਾ

ਚੌਪਈ : ਇਹੀ ਬਾਤ ਲਈ ਸਿੰਘਨ ਲਿਖਾਏ। ਕਰੈਂ ਸਿੰਘ ਹਮ ਇਸੀ ਦਿਨ ਆਏ।
ਦਸਵੰਧ ਰਹਯੋ ਸਿੱਖ ਪੁਤ ਹੋਇ। ਜੋ ਜੀਵੈ ਤੋ ਆਇ ਲਏ ਸੋਇ।੩੫।
ਦੋਊ ਵਲਨ° ਕੋ ਲਿਖੇ ਕਰਾਰ। ਪ੍ਰਸ਼ਾਦਿ ਛਕਾਇ ਦਏ ਬਾਹਰ ਨਿਕਾਰ°। ਦੋਹਾਂ ਪਾਸਿਆਂ / ਨਿਕਾਲ
ਸੱਤ ਮਹੀਨੇ ਬੀਤਤ ਜਬ ਭਏ। ਉਸੀ ਨਾਰ ਨੇ ਪੁਤ੍ਰ ਦਯੋ ਜਏ°।੩੬। ਜਨਮ ਦਿੱਤਾ

ਕੁੰਡਲੀਆ :
ਉਸੀ ਸਿਖ ਮਨ ਆਨੰਦ ਭਯੋ ਟੰਮਕ° ਦਯੋ ਬਜਵਾਇ। ਢੋਲ
ਇਕ ਖੁਸ਼ੀ ਪੁਤ੍ਰ ਭਏ ਕੀ ਦੂਈ ਗੁਰ ਲਈ ਪੈਜ ਬਧਾਇ°। ਪੈਜ, ਇੱਜ਼ਤ ਰੱਖੀ
ਦੂਈ ਗੁਰੂ ਲਈ ਪੈਜ ਬਧਾਇ ਸਿਖਨ ਕੀ ਦਸਮ ਪਤਿਸ਼ਾਹੀ।
ਪੰਜ ਸਿੰਘਨ ਕੀ ਅਰਦਾਸ ਭਾਂਤ° ਉਸੇ ਰਾਸ ਆਈ। ਇਸ ਤਰ੍ਹਾਂ
ਗੰਗੂ ਦਾਸੀਆਨ ਗਲ ਹਲਕੀ° ਭਈ ਔ ਖਾਲਸੇ ਆਈ ਬਹੁ ਖੁਸ਼ੀ। ਕਮਜ਼ੋਰ
ਭਯੋ ਜੈ ਜੈਕਾਰ ਘੁਮਯਾਰ ਸਿੰਘ ਲਯੋ ਦਸਵੰਧ ਆਇ ਉਨ ਦਿਨ ਉਸੀ।੩੭।

## ੨੨. ਸਾਖੀ ਗੰਗੋਸ਼ਾਹ ਕੀ ਉਤਪਤੀ ਕੀ

ਦੋਹਰਾ : ਲਾਗ ਦੁਆਬੇ° ਦੇਸ ਕੇ ਪਰਬਤੋ° ਬੀਚ ਕਹਾਇ। ਦੁਆਬੇ ਨਜ਼ਦੀਕ / ਪਹਾੜਾਂ ਵਿੱਚ
ਤਿਹ ਢਿਗ ਘਾਘੋ° ਪਿੰਡ ਹੁਤੋ ਖਤ੍ਰੀ ਗੰਗੂ ਬਸਾਇ।੧। ਇਕ ਪਿੰਡ ਦਾ ਨਾਮ

ਚੌਪਈ : ਉਸ ਪਹਿ ਰਿਜਕ° ਹੁਤੋ ਅਤਿ ਥੋੜੋ। ਸੋ ਬਾਂਧ ਡਗੀ° ਚੌਗਿਰਦੇ ਦੌੜੋ। ਰੁਜ਼ਗਾਰ / ਗਠੜੀ, ਗੰਢ
ਤਬ ਸੰਗਤ ਥੀ ਗੁਰ ਢਿਗ ਜਾਵਤ। ਭਈ ਭੇਟ° ਤਿਸ ਫੇਰੋ ਪਾਵਤ°।੨। ਮੇਲ / ਫੇਰੀ ਲਾਉਂਦਿਆਂ

ਤਿਨਹਿ ਪੁਛਯੋ ਤੁਮ ਕਹਾਂ ਸਿਧਾਰੋ°। ਸ੍ਰੀ ਸਤਿਗੁਰ ਢਿਗ ਉਨੈ ਉਚਾਰੋ। ਜਾਂਦੇ ਹੋ
ਸ੍ਰੀ ਸਤਿਗੁਰ ਪੁਛਯੋ ਉਨ ਕੈਸੋ। ਮੁਕਤ ਭੁਗਤ° ਦੇਨ ਜੋਗਹਿ ਕਹਿਸੋ।੩। ਭੋਗ ਪਦਾਰਥ ਤੇ ਮੁਕਤਿ
ਮੁਕਤ ਲੋੜ ਹਮ ਕੋ ਕੁਛ ਨਾਹੀ। ਭੁਗਤ° ਦਿਵਾਵੋ ਤੌ ਸੰਗ ਜਾਂਹੀ। ਪਦਾਰਥ
ਉਨੈਂ ਕਹਯੋ ਉਹਾਂ ਦੋਊ° ਘਨੀ। ਦਰਸਨ ਪਾਵਤ ਹੋਤ ਸੁ ਧਨੀ°।੪। ਮੁਕਤਿ ਤੇ ਭੁਗਤਿ ਦੋਨੋਂ / ਧਨਵਾਨ
ਦੇਨਹਾਰ ਔਰਨ ਕੋ ਹੋਵੈ। ਨਿਸਚੋ ਧਰ ਗੁਰ ਚਰਨਨ ਜੋਵੈ।
ਉਨੈ ਕਹਯੋ ਮੋ ਪੈ° ਭੇਟ ਨਾਹੀ। ਕਿਮ ਕਰ ਮਸਤਕ ਚਰਨ ਛੁਹਾਹੀ।੫। ਮੇਰੇ ਪਾਸ

ਦੋਹਰਾ : ਔਰ ਕਹੀ ਉਨ ਮੋਹਿ ਪੈ° ਖਰਚ ਖਾਨ ਕੋ ਨਾਂਹਿ। ਮੇਰੇ ਪਾਸ
ਸਿੱਖਨ ਕਹਯੋ ਤੁਹਿ ਹੋਇ ਆਵ ਗੁਜਾਰੋ ਔਰ ਖੁਲਾਹਿਂ।੬।

ਚੌਪਈ : ਸੋ ਸੁਨੀ ਸਾਥ ਉਨੈ ਕੇ ਰਲਾ। ਪਹੁੰਚਯੋ ਗੋਂਦਵਾਲ° ਵਹਿ ਚਲਾ। ਗੋਇੰਦਵਾਲ
ਸੰਗਤ ਦਰਸਨ ਸ੍ਰੀ ਗੁਰ ਪਾਯੋ। ਕਰ ਪਰਦੱਖਣਾ° ਭੂਮ ਮਸਤਕ ਟਿਕਾਯੋ।੭। ਪਰਿਕਰਮਾ
ਧਰ ਭੇਟਾ ਗੁਰ ਬਚਨ ਸੁਨਾਯੋ। ਮਨ ਇੱਛਤ ਫਲ ਸੰਗਤ ਪਾਯੋ।
ਜਯੋਂ ਜਯੋਂ ਸੰਗਤ ਚੜ੍ਹਾਵੇ ਧਨੋਂ°। ਹੁਇ ਸ਼ਰਮਿੰਦੋ ਗੰਗੋ ਘਨੋਂ°।੮। ਧਨ / ਜ਼ਿਆਦਾ
ਹੁਤੋ ਗੰਗੋ° ਪਹਿ ਗੁੜ ਅਤਿ ਢੀਲਾ°। ਧਰ ਨ ਸਕੇ ਮੁਖ ਹੋਇਓ ਪੀਲਾ। ਢਿੱਲਾ
ਸੋ ਸਤਿਗੁਰ ਸੇ ਜਾਣੀ ਜਾਣ। ਸੰਸੇਵਾਨਾ° ਸਿੱਖ ਲਯੋ ਪਛਾਣ।੯। ਫ਼ਿਕਰਮੰਦ, ਚਿੰਤਾ ਵਿੱਚ
ਕਹਯੋ ਸਤਿਗੁਰ ਸਿਖ ਆਗੇ ਆਵਹੁ। ਧਰੋ ਭੇਟ ਨਹਿਂ ਮਨ ਸੰਕਾਵੋ°। ਡਰੋ ਨਾ
ਈਹਾਂ ਸੁਦਾਮੇ ਤੰਦੁਲ° ਲੋੜ। ਯੇਹੀ ਹਮ ਕੋ ਲਾਖ ਕਰੋੜ।੧੦। ਤੰਡੁਲ, ਸੱਤੂ

ਦੋਹਰਾ : ਗੁੜ ਗੰਗੋ ਢਿਗ ਧਰ ਕਹਯੋ ਸ੍ਰੀ ਗੁਰ ਜਾਣੀ ਜਾਣ।
ਮੋਕੋ ਰਿਜਕ ਸੋ ਦੀਜੀਏ ਕੋਇ ਸੌਂਪੀਏ ਟਹਿਲ° ਪਛਾਣ।੧੧। ਸੇਵਾ

ਚੌਪਈ : ਸ੍ਰੀ ਸਤਿਗੁਰ ਤਿਸ ਅਸ ਫਰਮਾਯੋ। ਟਹਲ ਬਾਵਲੀ ਕਹ ਸੋ ਲਾਯੋ।
ਥੋ ਕੜੋ° ਬਾਉਲੀ ਟੂਟਤੋ ਨਾਂਹਿ। ਸਿੱਖ ਸੰਗਤ ਸਭ ਟਹਿਲ ਕਮਾਹਿ।੧੨। ਕੜ, ਲੱਠਾਂ ਦਾ ਕੜਾ
ਸੋ ਸਮੇਂ ਪਹੁੰਚਯੋ ਨੇਰੈ° ਆਇ। ਜਿਮ ਸਤਿਗੁਰ ਥੋ ਕੜੋ ਤੁੜਾਇ। ਨੇੜੇ
ਗੜ੍ਹ ਚਿਤੌੜ[1] ਅਕਬਰ[2] ਜਹਿ ਤੋੜਯੋ। ਸ੍ਰੀ ਗੁਰ ਹੁਤੋ ਕੜਾ ਸੰਗ ਜੋੜਯੋ।੧੩।
ਸਮੇਂ ਇਕੈ ਦੋਊ ਤੂੱਟ ਗਏ। ਗੰਗੂ ਗੁਰੂ ਫਤੇਦਾਰ° ਕਏ। ਕੋਠੇਦਾਰ, ਖਜ਼ਾਨਚੀ, ਭੰਡਾਰੀ
ਸਤਿਗੁਰ ਮਾਂਗ° ਉਸ ਸੌਂ ਕਹੀ। ਹੁੰਡੀ ਵਾਲ° ਉਨੈ ਮੰਗ ਲਈ।੧੪। ਮੰਗੀ / ਹੁੰਡੀ ਵਾਲਾ ਸ਼ਾਹੂਕਾਰ
ਸਤਿਗੁਰ ਭੇਜਯੋ ਦਿਲੀ ਵਾਇ°। ਹੁੰਡੀ ਵਾਲ ਭਯੋ ਤਿਹ ਜਾਇ। ਦਿੱਲੀ ਦੀ ਤਰਫ਼
ਚਲੀ ਹੁੰਡੀ ਤਬ ਬਾਧਾ° ਭਯੋ। ਬਧੀ ਦਰਬ ਤਿਸ ਗਰਰਾ° ਅਯੋ।੧੫। ਵਾਧਾ / ਹੰਕਾਰ

---

੧. **ਚਿਤੌੜ** : ਚਤੌੜ ਗੜ੍ਹ, ਰਾਜਪੂਤਾਨੇ ਵਿੱਚ ਇਕ ਪ੍ਰਸਿੱਧ ਕਿਲ੍ਹਾ ਜੋ ਮੇਵਾੜ ਦੀ ਰਾਜਧਾਨੀ ਸੀ। ਇਸ ਨੂੰ ਬਾਦਸ਼ਾਹ ਅਕਬਰ ਨੇ ੧੬੬੭ ਈ. ਵਿੱਚ ਫ਼ਤਹਿ ਕੀਤਾ ਸੀ।

੨. **ਅਕਬਰ** : ਬਾਦਸ਼ਾਹ ਜਲਾਲੁਦੀਨ ਅਕਬਰ, ਜਨਮ ੧੫ ਅਕਤੂਬਰ ੧੫੪੨ ਈ. ਵਿੱਚ ਅਮਰਕੋਟ (ਸਿੰਧ) ਵਿਖੇ ਹੋਇਆ। ਆਪਣੇ ਪਿਤਾ ਬਾਦਸ਼ਾਹ ਹਮਾਯੂੰ ਦੀ ਮੌਤ ਉਪਰੰਤ ੧੩ ਸਾਲ ੯ ਮਹੀਨੇ ਦੀ ਉਮਰ ਵਿੱਚ ਦਿੱਲੀ ਦੇ ਤਖ਼ਤ ਉੱਪਰ ਬੈਠਿਆ। ਇਸ ਨੇ ਭਾਰਤ ਵਿੱਚ ਮੁਗ਼ਲ ਰਾਜ ਨੂੰ ਬੜੀ ਤਰੱਕੀ ਦਿੱਤੀ। ਇਸ ਦਾ ਦੇਹਾਂਤ ੧੬ ਅਕਤੂਬਰ ੧੬੦੫ ਈ. ਨੂੰ ਆਗਰੇ ਵਿੱਚ ਹੋਇਆ ਸੀ।

ਦੋਹਰਾ : ਸ੍ਰੀ ਗੁਰ ਭੇਜੀ ਹੁੰਡੀ ਗੰਗੂ ਮਾਨੀ ਨਾਹਿ°। *ਇਨਕਾਰ ਕਰ ਦਿੱਤਾ*
ਤਿਸ ਕਰ ਤਿਸ ਕੋ ਤੁਰਤ ਹੀ ਘਾਟਾ ਆਯਾ ਤਾਂਹਿ।੧੬।

ਚੌਪਈ : ਮੁੜ ਸਤਿਗੁਰ ਕੀ ਉਸ ਟਹਿਲ ਕਮਾਈ। ਫਿਰ ਸਤਿਗੁਰ ਮਨ ਕਿਰਪਾ ਆਈ।
ਤੌ ਭਈ ਬੀਬੀਂ[੧] ਕੇ ਬਯਾਹ ਤਯਾਰੀ। ਭੇਜਯੋ ਗੁਰ ਘ੍ਰਿਤ° ਲੈਣ ਪਹਾੜੀ।੧੭। *ਘਿਉ, ਘੀ*
ਗੰਗੂ ਕਹੀ ਗੁਰ ਸੌਂ ਹਥ ਜੋਰ। ਤੁਸੀਂ ਕਰਨ ਉਗਰਾਹੀ ਭੇਜੋ ਮੋਰ°। *ਮੈਨੂੰ*
ਤਹਿ° ਦੇਵੀ ਦੇਵ ਕਰਾਮਾਤੀ ਘਨੇ। ਉਹਾਂ ਉਗਰਾਹੀ ਹਮ ਕਿਮ ਬਨੇ।੧੮। *ਓਥੇ*
ਉਹਾਂ ਹੈ ਪਰਬਤੀ° ਬੁਰੀ ਬਲਾਇ°। ਸਕੈ ਉਨੈਂ ਕਿਮ ਕੋ ਪਤਿਆਇ°। *ਪਹਾੜੀਏ / ਬੁਰੀ ਬਲਾ / ਪਰਤੀਤ*
ਹਮ ਕੋ ਦੀਜੈ ਐਸੀ ਕਲਾ°। ਜਿਉਂ ਘ੍ਰਿਤ ਆਵੈ ਪ੍ਰਬਤੋ ਚਲਾ°।੧੯। *ਸ਼ਕਤੀ / ਪਹਾੜਾਂ ਤੋਂ*

ਦੋਹਰਾ : ਤੌ ਸਤਿਗੁਰ ਗੰਗੋ ਕਹਯੋ ਤੌ ਰਸਨਾ ਹਮ ਬਾਸ°। *ਵਾਸਾ*
ਜੌ ਤੂੰ ਚਾਹੈ ਤਿਵੌਂ ਭਵੇ ਤੁਰਤ ਹੋਵੈ ਤੁਹਿ ਪ੍ਰਕਾਸ।੨੦।

ਚੌਪਈ : ਇਤੋ ਬਚਨ ਲੈ ਪ੍ਰਫੁੱਲਤ° ਭਯੋ। ਪਹੁੰਚ ਪ੍ਰਬਤਿ ਉਨ ਸਭ ਜਿਤ ਲਯੋ। *ਖਿੜ ਫੁੱਲ ਗਿਆ*
ਲਾਇ ਮੰਜੀ ਗੁਰ ਆਪ ਹਵੈ ਬਹਯੋ। ਘਿਰਤਿ° ਘਨੋ ਵੱਲ ਗੁਰ ਘਲ ਦਯੋ।੨੧। *ਘੀ*
ਬੀਬੀ ਭਾਨੀ ਕੇ ਬਯਾਹ° ਨ ਆਯਾ। ਬਚਨ ਗੁਰੂ ਮਤ ਲੇਵੈ ਹਟਾਇਆ। *ਵਿਆਹ*
ਸੋ ਸੁਨਿ ਸਤਿਗੁਰ ਗੁੱਸਾ ਕੀਯਾ। ਮੁਖ ਕਾਲੇ ਵਾਲੋ ਗੰਗੂ ਕਹਿ ਦੀਯਾ।੨੨।
ਗੰਗੂ ਬਚਨ ਸੁਨ ਸ਼ੀਸ਼ਾ ਲੀਆ। ਮੁਖ ਕਾਲਾ ਨਿਜ ਦਰਸਨ ਕੀਆ।
ਬਚ ਸਤਿਗੁਰ ਕਉ ਮਿਟਤ ਨਾਂਹਿ। ਸੋ ਝੂਰੇ° ਬਹੁ ਮਨ ਕੇ ਮਾਂਹਿ।੨੩। *ਪਛਤਾਵੇ*
ਔਰ ਕਥੋਂ ਨਹਿੰ ਅਗੈ ਕਹਾਨੀ। ਗ੍ਰੰਥ ਵਧਨ ਤੇ ਸੰਕ ਮਨ ਆਨੀ।
ਬਚਨ ਰਹੇ ਦੋਊ ਉਨ ਪਾਹਿ°। ਮੁਖ ਕਾਲੋ ਔ ਬਚਨ ਸਹਾਇ।੨੪। *ਉਸ ਪਾਸ*

## ੭੮. ਸਾਖੀ ਜੰਡਿਆਲੀਆ ਚੰਡਯਾਲੀਆ ਔਰ ਨਿਜ ਗੁਰ ਲੋਪੀਯੋ ਨਿਜ ਗੁਰ ਪੰਥ ਘਾਤੀਅਨਿ ਔ ਕਾਮੀ ਕ੍ਰੋਧੀਅਨ ਕੀ

ਦੋਹਰਾ : ਸਾਖ° ਸੁਨੋ ਬਡ° ਉਨ ਦੁਸ਼ਟਨ ਹੋਹਿ ਆਦਿ ਦੁਸ਼ਟਨ ਮੈਂ ਲਿੱਖ। *ਸਾਖੀ / ਵੱਡੇ*
ਗੁਰ ਲੋਪੀ° ਕੋਪੀ ਪੰਥੀ° ਨਿੰਦੈਂ ਜਿਨ ਗੁਰ ਸਿੱਖ।੧। *ਛੁਪਾਉਣ ਵਾਲਾ / ਗੰਦਿਆਲੂ*
ਮੁਖਤ° ਨਿਆਮਤ° ਗੁਰ ਦਈ ਸਕਯੋ ਨ ਸੋਊ ਪਚਾਇ। *ਮੁਫ਼ਤ / ਦਾਤ, ਬਖਸ਼ਿਸ਼*
ਜਿਸ ਜਲ ਤੇ ਪੈਦਾ ਭਯੋ ਚਹਿ ਸੋਊ ਜਲਹ° ਜਲਾਇ°।੨। *ਜਲ ਨੂੰ / ਸਾੜਨ*

ਚੌਪਈ : ਪ੍ਰਿਥਮ° ਉਸਕੀ ਉਤਪਤੀ ਸੁਨਾਊਂ। ਪਾਛੈ° ਉਸਕੇ ਲਛਨ ਬਤਾਊਂ। *ਪਹਿਲੇ / ਪਿੱਛੋਂ*
ਜਟ ਘਣਗ° ਸੁ ਜੰਡਯਾਲੋਂ[੨] ਸੁਲਤਾਨੀ ਰਹੈ। ਨੰਗ ਭੁੱਖ ਉਸ ਤਨ ਕੋ ਦਹੈ°।੩। *ਬਹੁਤ / ਦੁਖੀ*

---

੧. **ਬੀਬੀ :** ਬੀਬੀ ਭਾਨੀ, ਗੁਰੂ ਅਮਰਦਾਸ ਜੀ ਦੀ ਸਪੁੱਤਰੀ ਜਿਸ ਦਾ ਜਨਮ ੧੫੩੪ ਈ. ਵਿੱਚ ਬਾਸਰਕੇ ਤੇ ਵਿਆਹ ਗੁਰੂ ਰਾਮਦਾਸ ਜੀ ਨਾਲ ੧੫੫੩ ਈ. ਗੋਇੰਦਵਾਲ ਵਿਖੇ ਹੋਇਆ। ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਇਨ੍ਹਾਂ ਦੇ ਹੀ ਸਪੁੱਤਰ ਸਨ।

੨. **ਜੰਡਯਾਲਾ :** ਜੰਡਿਆਲਾ, ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਅੰਮ੍ਰਿਤਸਰ ਸ਼ਹਿਰ ਤੋਂ ੧੧ ਕੁ ਮੀਲ ਪੂਰਬ ਦਿਸ਼ਾ ਵਿੱਚ ਜਲੰਧਰ ਨੂੰ ਜਾਣ ਵਾਲੀ ਸੜਕ ਉੱਪਰ ਸਥਿਤ ਹੈ।

[1]ਉਨਿ ਸੁਨਿਓਂ ਗੁਰ ਲੰਗਰ ਚਲਾਵੈਂ। ਉਹਾਂ ਜਾਇ ਲੋਕ ਪੇਟ ਭਰ ਖਾਵੈਂ।
ਕਰੇ ਟਹਿਲ ਭਾਵੈਂ ਨਾਂਹਿ ਕਰਾਹਿ। ਤਹਾਂ ਰਿਜਕ ਕੀ ਕਮੀ ਸੁ ਨਾਂਹਿ।੪।
ਇਮ ਸੁਨਿ ਕੈ ਵਹਿ ਤਹਾਂ ਪਧਰਯੋ°। ਜਾਇ ਲਾਂਗਰੀਅਨ ਮੱਧ ਸੰਚਰਯੋ°। *ਪਧਾਰਿਆ / ਪਰਵੇਸ਼ ਕੀਤਾ*
ਭਰੈ ਪੇਟ ਔਰ ਜਬ ਹੂੰ ਖਾਇ। ਆਟਾ ਗੁੰਨ੍ਹੇ ਬਹੁ ਚੁਲ੍ਹੇ ਤਪਾਇ।੫।
ਮਗਜੋਂ° ਬੋਇਂ° ਨ ਸੁਲਤਾਨੀਯਨ ਗਈ। ਸਿੱਖੀ ਰੀਤ ਕਿਛ ਜਿਗਰ° ਨ ਠਈ। *ਮਨੋਂ / ਬੂ / ਦਿਲ ਵਿੱਚ*
ਜਿਗਰ ਮੇ ਰਚੈ ਤਬ ਹੀ ਜਾਇ। ਹੋਇ ਸਿਕਲ° ਬਹੁ ਮਸਕਲਨ° ਤਾਹਿ।੬। *ਜੰਗ ਉਤਾਰਨ ਦਾ ਸੰਦ / ਚਮਕ*
ਪਰ ਭਲੇ ਸੌਣ° ਸੋ ਘਰੋਂ ਸਿਧਾਯਾ। ਮੁਖਤ° ਝਾਕਾ° ਸ੍ਰੀ ਸਤਿਗੁਰ ਲਾਯਾ। *ਚੰਗੇ ਸਮੇਂ / ਮੁਫ਼ਤ / ਦੀਦਾਰ*
ਉਸ ਝਾਕੇ ਮਧ ਕੀਯੋ ਨਿਹਾਲ। ਜਰ ਨ ਸਕਯੋ ਵਹਿ ਜੱਟ ਹਿੰਦਾਲ[2]।੭।

ਦੋਹਰਾ : ਇਕ ਦਿਨ ਉਠ ਸ੍ਰੀ ਸਤਿਗੁਰੂ ਗਏ ਸੁ ਲੰਗਰ ਦਾਇ°। *ਲੰਗਰ ਵੱਲ*
ਉਠੇ ਸਿੱਖ ਚਰਨੀ ਲਗੇ ਹਿੰਦਾਲ ਭੀ ਆਯੋ ਧਾਇ।੮।

ਚੌਪਈ : ਜਬ ਔਰ ਸਿੱਖਨ ਚਰਨੀਂ ਹਥ ਲਾਏ। ਬਹੁਤ ਹਿੰਦਾਲ ਆਟੇ ਹਥ ਲਿਬੜਾਏ°। *ਲਿਬੜੇ*
ਸੋ ਉਨ ਸੋਚ ਇਤਨਕ ਲਈ ਧਾਰ। ਮਤ ਆਟੋ ਲਗ ਗੁਰ ਪਗ° ਹੋਹਿਂ ਖ੍ਵਾਰ°।੯। *ਪੈਰ / ਖ਼ਰਾਬ*
ਹਾਥ ਜੋੜ ਉਨ ਪਿਠ ਪਰ ਧਰੇ। ਸੀਸ ਝੁਕਾਇ ਪਰ ਚਰਨੀ ਧਰੇ।
ਦੇਖ ਸਤਿਗੁਰ ਉਸ ਚਿਤ ਕੀ ਸੋਚ। ਕਰੀ ਸੁ ਦ੍ਰਿਸ਼ਟ ਗੁਰ ਉਸ ਵਲ ਲੋਚ°।੧੦। *ਰੁਚੀ*
ਇਤਨਕ ਸੌਚ° ਪਰ ਭਏ ਦਿਆਲ। ਕਰ ਦੀਨੋ ਹਿੰਦਾਲ ਨਿਹਾਲ। *ਸੁੱਚ, ਸਫ਼ਾਈ*
ਤਨਕ° ਸੌਚ ਤੇ ਬਡ ਮੌਜ° ਦਈ। ਮੁਖਤ° ਨਿਆਮਤ ਉਸ ਇਕ ਅਈ।੧੧। *ਥੋੜੀ / ਖੁਸ਼ੀ / ਮੁਫ਼ਤ*
ਮੁਖਤ ਨਿਆਮਤ° ਹਥ ਤੌ ਆਇ। ਹੁਇ ਭਲ ਭਾਂਡੋ ਤਉ ਰਖੈ ਪਚਾਇ। *ਦਾਤ*
[3]ਕੱਚੇ ਬਾਮਨ° ਰਹੈ ਨ ਨੀਰ°। ਜੇ ਕਰ ਰਾਖੇ ਬਹੁ ਤਤਬੀਰ°।੧੨। *ਕੱਚਾ ਭਾਂਡਾ / ਜਲ / ਜਤਨ*

## ੭੯. ਸਾਖੀ ਗਜਬ ਕੀ[4]

ਦੋਹਰਾ : ਮੁਖਤ ਨਿਆਮਤ ਗੁਰ ਬਚਨ ਕੋਊ ਰਾਖੈ ਗਹਰ ਗੰਭਰਿ°। *ਡੂੰਘੀ ਸੋਚ ਵਾਲਾ*
ਕਨਕ° ਕਟੋਰੈ ਬਾਹਿਰੋਂ° ਟਿਕੈ ਨ ਬਾਘਨ ਛੀਰ°।੧। *ਸੋਨਾ / ਬਿਨਾ / ਸ਼ੇਰਨੀ ਦਾ ਦੁੱਧ*

---

੧. ਹੱਥ ਲਿਖਤਾਂ ਵਿੱਚ ਇਹ ਛੰਦ ਉਪਲਬਧ ਨਹੀਂ।
੨. **ਹਿੰਦਾਲ :** ਜੰਡਿਆਲਾ ਜ਼ਿਲ੍ਹਾ ਅੰਮ੍ਰਿਤਸਰ ਦਾ ਜੱਟ ਜੋ ੧੫੭੩ ਈ. ਵਿੱਚ ਸੁੱਖੀ ਦੇ ਗਰਭ ਤੋਂ ਗਾਜੀ ਦੇ ਘਰ ਜਨਮਿਆ। ਸ਼ਾਦੀ ਹਮਜੇ ਚਾਹਲ ਦੀ ਧੀ ਉਤਮੀ ਨਾਲ ਹੋਈ। ਦੱਸਿਆ ਜਾਂਦਾ ਹੈ ਕਿ ਇਸ ਨੇ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਮੰਜੀਦਾਰ ਦੀ ਉਪਾਧੀ ਪਾਈ। ਪਰ ਤੀਸਰੇ ਗੁਰੂ ਨਾਲ ਉਸ ਦਾ ਸੰਬੰਧ ਜੋੜਨਾ ਠੀਕ ਨਹੀਂ। ਗੁਰੂ ਅਰਜਨ ਦੇਵ ਜੀ ਦਾ ਉਹ ਸਮਕਾਲੀ ਜ਼ਰੂਰ ਸੀ। ਪਹਿਲੇ ਇਹ ਸਖੀ ਸਰਵਰ ਦਾ ਉਪਾਸ਼ਕ ਸੀ, ਬਾਅਦ ਵਿੱਚ ਇਸ ਨੇ ਸਿੱਖ ਧਰਮ ਗ੍ਰਹਿਣ ਕਰ ਲਿਆ ਸੀ। ਇਸ ਨੂੰ ਜੰਡਿਆਲਾ ਦੇ ਆਸੇ ਪਾਸੇ ਪ੍ਰਚਾਰ ਕਰਨ ਦੀ ਸੇਵਾ ਸੌਂਪੀ ਗਈ। ਇਹ ਹਰ ਵੇਲੇ 'ਨਿਰੰਜਨ' ਦਾ ਜਾਪ ਕਰਦਾ ਰਹਿੰਦਾ ਸੀ ਇਸ ਲਈ ਇਸ ਦੇ ਪੈਰੋਕਾਰ ਨਿਰੰਜਨੀਏ ਕਰਕੇ ਜਾਣੇ ਜਾਂਦੇ ਸਨ। ਹਿੰਦਾਲ ਦਾ ਦੇਹਾਂਤ ੧੬੪੯ ਈ. ਵਿੱਚ ਹੋਇਆ ਦੱਸਿਆ ਜਾਂਦਾ ਹੈ। ਇਸ ਦੇ ਪੁੱਤਰ ਬਿਧੀ ਚੰਦ ਨੇ ਆਪਣਾ ਸੰਬੰਧ ਸਿੱਖ ਧਰਮ ਨਾਲੋਂ ਤੋੜ ਕੇ ਬਿਲਕੁਲ ਵੱਖਰੀ ਸੰਪਰਦਾਇ ਬਣਾ ਲਈ ਸੀ। ਇਸ ਸੰਪਰਦਾਇ ਦਾ ਸਿੱਖ ਪੰਥ ਨਾਲ ਬਹੁਤ ਵਿਰੋਧ ਰਿਹਾ ਹੈ। ਸਿੱਖ ਪੰਥ ਨੂੰ ਮੁਗਲਾਂ ਤੇ ਅਫ਼ਗਾਨਾਂ ਰਾਹੀਂ ਨੁਕਸਾਨ ਪਹੁੰਚਾਉਣ ਤੇ ਸਿੱਖ ਪੰਥ ਦੇ ਸਾਹਿਤ ਤੇ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕਰਨ ਵਿੱਚ ਇਨ੍ਹਾਂ ਦੀ ਬੜੀ ਮੋਹਰੀ ਭੂਮਿਕਾ ਸੀ।
੩. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ।
੪. ਸਭ ਥਾਈਂ ਇਸ ਸਾਖੀ ਦਾ ਸਿਰਲੇਖ 'ਸਾਖੀ ਰਜਬ ਕੀ' ਆਇਆ ਹੈ, ਜੋ ਕਿ ਦਰੁਸਤ ਨਹੀਂ। ਪ੍ਰਸੰਗ ਮੁਤਾਬਕ 'ਰਜਬ' ਨਹੀਂ ਬਲਕਿ 'ਗਜਬ' ਹੋਣਾ ਚਾਹੀਦਾ ਹੈ। ਜਾਪਦਾ ਹੈ ਉਤਾਰਾ ਕਰਨ ਸਮੇਂ 'ਗ' ਦੀ ਥਾਂ 'ਰ' ਪੈ ਗਿਆ ਜਿਸ ਕਰਕੇ 'ਗਜਬ' ਦੀ ਬਜਾਇ 'ਰਜਬ' ਸ਼ਬਦ ਬਣ ਗਿਆ।

ਚੌਪਈ : ਦਈ ਸੰਗਤ ਸ੍ਰੀ ਗੁਰ ਤਿਹ ਲਾਇ। ਗਿਰਦ ਜਿੰਡਾਲੇ° ਬੀਸ ਤੀਸ ਗਿਰਾਂਇ°। *ਜੰਡਿਆਲੇ ਲਾਗੇ / ਪਿੰਡ*
ਇਸ ਤੌਰ ਲਈ ਮਸ਼ੋਂ° ਟਿਕਾਇ। ਇਸੀ ਤੌਰ ਆਈ ਹਮਰੇ ਪਾਹਿ°।੨। *ਮੰਜੀ / ਪਾਸ*
ਮਤ ਕਤ ਬਹਿ ਆਪੇ ਗੁਰ ਹੋਇ। ਹੁਇ ਜਾਵੈ ਫਿਰ ਸਿਖੀਓਂ ਅਛੋਇ°। *ਝੂਠ*
ਵਾਹਿਗੁਰੂ ਧੰਨ ਗੁਰੂ ਜਾਪ ਜਪਾਯੋ। ਯੌਂ ਸਤਿਗੁਰ ਉਸ ਹੁਕਮ ਫੁਰਮਾਯੋ।੩।

ਦੋਹਰਾ : ਵਹੁ ਮੁਖਤਿ ਨਿਆਮਤ° ਬੇਕਦਰ ਸਕਯੋ ਨ ਸੋਊ ਪਚਾਇ। *ਮੁਫ਼ਤ ਦੀ ਦਾਤ*
ਜਯੋਂ ਗਧਹਿ° ਬਘੰਬਰ° ਲੱਭਿਓ ਖਾਇ ਖੇਤੀ ਪ੍ਰਾਈ ਭਰਾਇ।੪। *ਖੋਤਾ / ਬਾਘ ਦੀ ਖੱਲ ਵਿੱਚ*

ਚੌਪਈ : ਐਸੋ ਆਹਿ ਜਗਤ ਕੋਈ ਕੋਈ। ਬਿਭੌ° ਪਾਇ ਜਿਸ ਗਰਬ° ਨ ਹੋਈ। *ਧਨ-ਦੌਲਤ / ਹੰਕਾਰ*
ਉਸ ਮੂਰਖ ਕੋ ਗਰਬਾ ਆਯੋ। ਦੇਨਿ ਵਾਰੇ ਉਨ ਗੁਰੂ ਭੁਲਾਯੋ।੫।
ਕਹਿ ਪਿਛਲ ਦੀਓ ਅਬ ਹੈ ਹਮ ਲੀਆ। ਦੇਣ ਜੋਗ ਗੁਰ ਕਿਨ ਥੋ ਕੀਆ।
ਉਨ ਸਤਿਗੁਰ ਤਾਲ ਹੁਤ ਸੁਣ ਚਿਣਵਾਯੋ। ਘਰ ਕੀ ਛਪੜੀ ਨਾਉਂ ਰੰਗਾ° ਧਰਾਯੋ।੬। *ਰੰਗਸਾਜ਼*
ਗਊ ਹਤਿਆਰਨ° ਮਿਲਾਵੈ ਨੁਲ੍ਹਾਇ। ਉਨ ਚਕਯੋ ਸ਼ਰੀਕੋ° ਗੁਰ ਇਤ ਦਾਇ। *ਕਸਾਈ / ਬਰਾਬਰੀ*
ਔਰ ਗੁਰ ਲੋਪੀਓ° ਇਉ ਬਤਾਈ। ਭਯੋ ਨਿਰੰਜਨੀਓਂ ਨਾਮ ਸਿਖੀ ਮਿਟਾਈ।੭। *ਛੁਪਾਉਣ ਵਾਲਾ*
ਸ੍ਰੀ ਨਾਨਕ ਕਹਿ ਜਨਕ ਔਤਾਰ। ਉਨ ਲਿਖਯੋ ਸਾਖੀ ਮਧ ਖਿਜਮਤਦਾਰ°। *ਖ਼ਿਦਮਤਗਾਰ, ਸੇਵਾਦਾਰ*
ਆਪ ਬਨਯੋ ਲਿਖਯੋ ਜਨਕ ਜਵਾਈ°। ਭਯੋ ਸ੍ਰੀ ਰਾਮ ਕੋ ਸਾਂਢੂ ਵਾਈ।੮। *ਜਨਕ ਦਾ ਜਵਾਈ*

ਦੋਹਰਾ : ਕਦੇ ਕਹੈ ਇਕ ਸਾਧ ਕੀ ਕਿਨ ਕਰੀ ਸੇਵ ਥੀ ਔਰ।
ਵਹ ਵਖਤ° ਨ ਪਹੁੰਚਯੋ ਮਿਹਰ ਕੀ। ਹਮ ਜਾਇ ਲਈ ਛਲ ਤੌਰ°।੯। *ਵਕਤ / ਧੋਖੇ ਨਾਲ*

ਚੌਪਈ : [1]ਕਦੇ ਕਹੈ ਹਮ ਆਪੇ ਭਯੋ। ਦੇਨ ਜੋਗ ਗੁਰ ਕਿਨ ਥੋ ਕਿਯੋ।
ਹਮ ਨੇ ਇਸ ਕੋ ਜਾਨਯੋਂ ਮਰਮ°। ਇਕ ਮੂਰਖ ਲੋਕ ਕਰਤ ਹੈਂ ਭਰਮ।੧੦। *ਭੇਦ*

ਦੋਹਰਾ : ਐਸੇ ਐਸੇ ਝੂਠ ਲਿਖ ਜਮ ਸਾਖੀ ਮੱਧ° ਮਿਲਾਇ। *ਜਨਮ ਸਾਖੀ ਵਿੱਚ*
ਜਹਾਂ ਨ ਪਹੁੰਚਯੋ ਪ੍ਰਹਲਾਦ[2] ਧ੍ਰੂ[3] ਹਿੰਦਾਲ ਪਹੁੰਚਯੋ ਲਿਖਵਾਇ।੧੧।

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਅਧੂਰਾ ਹੈ।

੨. **ਪ੍ਰਹਲਾਦ :** ਹਿਰਣਾਕਸ਼ ਦਾ ਪੁੱਤਰ ਜੋ ਬਚਪਨ ਤੋਂ ਹੀ ਵਿਸ਼ਨੂੰ ਭਗਤ ਸੀ। ਪਿਤਾ ਨੇ ਇਸ ਨੂੰ ਮਾਰ ਮੁਕਾਉਣ ਦੇ ਕਈ ਮਨਸੂਬੇ ਬਣਾਏ ਪਰ ਅਸਫਲ ਰਿਹਾ। ਅਖ਼ੀਰ ਜਦੋਂ ਹਿਰਣਾਕਸ਼ ਆਪ ਤਲਵਾਰ ਨਾਲ ਪ੍ਰਹਲਾਦ ਦਾ ਸਿਰ ਵੱਢਣ ਲੱਗਾ ਤਾਂ ਵਿਸ਼ਨੂੰ ਭਗਵਾਨ ਨੇ ਨਰ ਸਿੰਘ ਦਾ ਰੂਪ ਧਾਰ ਕੇ ਮਾਰ ਸੁੱਟਿਆ। ਪਿਤਾ ਦੇ ਮਾਰੇ ਜਾਣ ਪਿੱਛੋਂ ਪ੍ਰਹਲਾਦ ਨੇ ਦੈਂਤਾਂ ਦਾ ਰਾਜਾ ਬਣ ਕੇ ਪਾਤਾਲ ਵਿੱਚ ਵਾਸਾ ਲਿਆ।

੩. **ਧ੍ਰੂ :** ਰਾਜਾ ਉਤਾਨਪਾਦ ਤੇ ਰਾਣੀ ਸੁਨੀਤੀ ਦਾ ਪੁੱਤਰ ਜਿਸ ਨੂੰ ਇਕ ਦਿਨ ਉਸ ਦੇ ਪਿਤਾ ਦੀ ਚਹੇਤੀ ਰਾਣੀ (ਸੁਰੁਚਿ) ਨੇ ਪਿਤਾ ਦੀ ਗੋਦੀ 'ਚੋਂ ਉਠਾ ਦਿੱਤਾ ਸੀ। ਰੋਂਦਾ ਹੋਇਆ ਮਾਂ ਕੋਲ ਗਿਆ ਤਾਂ ਮਾਂ ਨੇ ਸਹਿਜ ਸੁਭਾ ਕਿਹਾ ਕਿ ਰਾਜ ਸਿੰਘਾਸਨ ਤੇ ਰਾਜੇ ਦੀ ਗੋਦ ਵਿੱਚ ਬੈਠਣ ਲਈ ਤਪੱਸਿਆ ਕਰਨੀ ਪੈਂਦੀ ਹੈ। ਬਾਲਕ ਧ੍ਰੂ ਭਗਤੀ ਕਰਨ ਲਈ ਜੰਗਲਾਂ ਵਿੱਚ ਚਲਾ ਗਿਆ। ਸੱਤ ਰਿਖੀਆਂ ਨੇ ਪ੍ਰਸੰਨ ਹੋ ਕੇ ਉਸ ਨੂੰ ਗਿਆਨ ਉਪਦੇਸ਼ ਦਿੱਤਾ। ਵਿਸ਼ਨੂੰ ਨੇ ਉਸ ਦੀ ਭਗਤੀ ਭਾਵਨਾ ਤੋਂ ਪ੍ਰਸੰਨ ਹੋ ਕੇ ਉਸ ਨੂੰ ਅਚਲ ਸਥਾਨ ਉੱਪਰ ਜਾ ਬਿਠਾਇਆ।

 

ਚੌਪਈ : ਔਰ ਕਰੀ ਲੋਧੀ° ਗੁਰ ਜਾਨੋ। ਜਿੰਦੋ[੧] ਗੁਰ ਉਨ ਅਪਨ ਬਖਾਨੋ। *ਗੁਰੂ ਨੂੰ ਛੁਪਾਇਆ*
ਉਸ ਮਧ ਔਰ ਉਨ ਗਜਬ ਕਮਾਯੋ। ਸ੍ਰੀ ਗੁਰ ਨਾਨਕ ਜਿੰਦਾ° ਲਿਖਾਯੋ।੧੨। *ਗੁਰੂ ਨਾਨਕ ਦਾ ਗੁਰੂ ਜਿੰਦ ਪੀਰ*
ਕੋਈ ਹੁਤੋ ਜਿੰਦੋ ਸਿਕੰਦ੍ਰ[੨] ਗੁਲਾਮ°। ਗੁਰ ਨਾਨਕ ਜੀ ਕੀਏ ਇਮ ਘਟ ਬਾਮ°। *ਨੌਕਰ / ਹਿਰਦੇ ਵਿੱਚ*
ਸ੍ਰੀ ਕਬੀਰ[੩] ਨਾਨਕ ਜੀ ਕੋ ਬਨਯੋ ਭਾਈ ਤੀਜਾ। ਇਮ ਜਨਮਸਾਖੀ ਮਧ ਲਿਖ ਕਰੀ ਮੀਜਾ।੧੩।

ਦੋਹਰਾ : ਇਮ ਬਾਤ ਉਸ ਕੀ ਭਈ ਜਿਮ ਬਣ ਦਿੱਲੀਓਂ ਤੁਰੋ ਸ੍ਵਾਰ°। *ਸ਼ਾਹੀ ਘੋੜ ਸਵਾਰ*
ਆਗੇ ਰਸਤੇ ਮਧ ਕੋਊ ਰਲ ਤੁਰਿਓ ਗਧਹੇ ਵਾਰ°।੧੪। *ਗਧੇ ਵਾਲਾ*

ਚੌਪਈ : ਜੋ ਕੋਊ ਪੂਛੈ ਰਸਤੇ ਵਾਇ। ਸਭ ਤੇ ਪਹਿਲੈ ਗਲ ਵਹਿ ਬੋਚ ਜਾਇ°। *ਗੱਲ ਫੜ ਲਵੇ*
ਹਮ ਪੰਚੇ ਅਸ੍ਵਾਰ ਦਿੱਲੀਓਂ ਆਏ। ਵਹ ਗਧੇ ਵਾਲ ਸਭ ਕੋ ਵਲ ਜਾਏ°।੧੫। *ਪਹਿਲਾਂ ਹੀ ਬੋਲ ਪਵੇ*
ਐਸੀ ਭਈ ਹਿੰਦਾਲੇ ਬਾਤ। ਸੁਨਹੁ ਗੁਰਮੁਖ ਹਮਰੇ ਗੁਰ ਭ੍ਰਾਤ।
ਅਗੇ ਭਈ ਜੋ ਹਿੰਦਾਲ ਉਲਾਦ। ਜੋ ਬਡ ਗਜਬ° ਗਏ ਲਿਖ ਬਾਦ°।੧੬। *ਅਨਰਥ / ਫ਼ਜ਼ੂਲ*
ਸੋ ਭਿੰਨ ਭਿੰਨ ਉਨਕੇ ਨਾਮ ਸੁਨਾਊਂ। ਜਿਮ ਮੁੱਕੇ ਵਹਿ ਤਿਮੈ ਲਿਖਾਊਂ।
ਮੁਖਤ ਨਿਆਮਤ ਝੱਲੀ ਨ ਗਈ। ਉਸੀ ਭਾਂਤ ਦਯੋ ਬਹੁਰ° ਲਿਖਈ।੧੭। *ਫਿਰ*

ਦੋਹਰਾ : ਹਿੰਦਾਲ ਪੁਤ੍ਰ ਤੋ ਜੋ ਭਏ ਤਿਨ ਕਛੁ ਰਖਯੋ ਸਿੱਖੀ ਤੌਰ°। *ਤਰੀਕਾ, ਰੀਤ*
ਆਗੇ ਭਏ ਜੋ ਪੋਤਰੇ ਤੇ ਗਏ ਸਿੱਖੀਓਂ ਚੌੜ°।੧੮। *ਚਉੜ ਚਪਟ, ਬਰਬਾਦ*



ਚੌਪਈ : ਆਗੇ ਭਏ ਪੋਤਰੇ ਜੋਊ। ਕਹਾਵੈਂ ਆਪ ਨਿਰੰਜਨੀਏ ਸੋਊ।
ਸ੍ਰੀ ਗੁਰਦ੍ਵਾਰਨ° ਮੰਨੈਂ ਸੁ ਨਾਹੀਂ। ਸਗੋਂ ਚੁਰਾਇ° ਗੁਰਦ੍ਵਾਰਨ ਖਾਹੀਂ°।੧੯। *ਚੋਰੀ / ਖਾਂਦੇ*
ਸ੍ਰੀ ਅੰਮ੍ਰਿਤਸਰ ਚੰਦੋਵੋ° ਦਰਬਾਰ। ਸੋ ਲਾਹਿ ਮੰਗਾਇਓ ਉਨ ਕਈ ਬਾਰ। *ਚੰਦੋਆ, ਸਾਇਬਾਨ*
ਕਰਤਾਰ ਕਰਤਾਰ ਕਰ ਆਪਸ ਮੈਂ ਕਹੈਂ। ਵਾਹਿਗੁਰੂ ਨਾਮ ਚੁਪ ਕਰ ਰਹੈਂ।੨੦।
ਕਿਤੈ ਕਹੈਂ ਪੰਥ ਨਾਨਕ ਹਮਾਰਾ। ਕਿਤੇ ਕਹੈਂ ਹਮ ਜ਼ਿੰਦੋ ਪੀਰ ਧਾਰਾ।
ਮੁਸਲਮਾਨਨ ਸੋਂ ਸਨੇਹ° ਰਖਾਹਿਂ। ਸੁਲਤਾਨੀਅਨ° ਸੋਂ ਰਲਿ ਮਿਲ ਖਾਹਿਂ।੨੧। *ਪ੍ਰੇਮ / ਸਰਵਰੀਏ*
ਤਿਨ ਮਹਿਂ ਦੁਸ਼ਟ ਭਯੋ ਹਰਿ ਭਗਤ[੪]। ਉਨ ਬਹੁ ਸਿੱਖ ਮਰਵਾਏ ਬੇਬਖਤ°। *ਬਦਬਖ਼ਤ*
ਭਯੋ ਦੁਸ਼ਟ ਚੁਗਲੀ ਬਹੁ ਕਰੀ। ਤੁਰਕਨ ਸਾਥ ਪ੍ਰੀਤਿ ਤਿਨ ਕਰੀ।੨੨।[੫]

---

੧. **ਜਿੰਦੋ** : ਜ਼ਿੰਦਾ ਪੀਰ, ਖ਼ਵਾਜਾ ਖਿਜ਼ਰ, ਮੁਸਲਮਾਨ ਇਸ ਨੂੰ ਪਾਣੀ ਜਾਂ ਹਰਿਆਲੀ ਦਾ ਨਬੀ ਮੰਨਦੇ ਹਨ ਤੇ ਖ਼ਿਆਲ ਕਰਦੇ ਹਨ ਕਿ ਉਹ ਹਜ਼ਰਤ ਨੂਹ ਦੀ ਵੰਸ਼ ਵਿੱਚੋਂ ਸੀ। ਇਤਿਹਾਸ ਵਿੱਚ ਕਈ ਥਾਂ ਦੌਲਤ ਖ਼ਾਨ ਲੋਧੀ ਨੂੰ ਵੀ ਜ਼ਿੰਦ ਪੀਰ ਨਾਮ ਨਾਲ ਯਾਦ ਕੀਤਾ ਗਿਆ ਹੈ।

੨. **ਸਿਕੰਦਰ** : ਸੁਲਤਾਨ ਸਿਕੰਦਰ ਸ਼ਾਹ ਲੋਧੀ, ਜੋ ਬਹਲੋਲ ਖ਼ਾਨ ਲੋਧੀ ਦਾ ਪੁੱਤਰ ਸੀ। ਇਹ ੧੪੮੯ ਈ. ਵਿੱਚ ਦਿੱਲੀ ਦੀ ਸਲਤਨਤ ਉੱਪਰ ਬੈਠਿਆ ਤੇ ਫ਼ਰਵਰੀ ੧੫੧੭ ਈ. ਵਿੱਚ ਆਗਰੇ ਦੇਹਾਂਤ ਹੋਇਆ।

੩. **ਕਬੀਰ** : ਭਗਤ ਕਬੀਰ, ਇਨ੍ਹਾਂ ਦੇ ਜਨਮ ਤੇ ਮਰਨ ਦੀਆਂ ਤਾਰੀਖ਼ਾਂ ਬਾਰੇ ਕਾਫ਼ੀ ਮੱਤ-ਭੇਦ ਹਨ। ਆਮ ਤੌਰ 'ਤੇ ਇਨ੍ਹਾਂ ਦਾ ਸਮਾਂ ੧੩੯੮ ਤੋਂ ੧੫੧੮ ਈ. ਦੇ ਵਿਚਕਾਰ ਅਨੁਮਾਨਿਆ ਗਿਆ ਹੈ। ਇਹ ਕਾਂਸ਼ੀ ਵਿੱਚ ਜੁਲਾਹੇ ਦੀ ਕਾਰ ਕਰਦੇ ਸਨ ਤੇ ਇਨ੍ਹਾਂ ਨੂੰ ਰਾਮਾਨੰਦ ਦੇ ਚੇਲਿਆਂ ਵਿੱਚ ਗਿਣਿਆ ਜਾਂਦਾ ਹੈ। ਇਨ੍ਹਾਂ ਦਾ ਵੱਖਰਾ ਪੰਥ ਵੀ ਪ੍ਰਚਲਿਤ ਹੋਇਆ। ਕਬੀਰ ਆਪਣੇ ਸਮੇਂ ਦੇ ਬਹੁਤ ਵੱਡੇ ਧਾਰਮਿਕ ਤੇ ਸਮਾਜ ਸੁਧਾਰਕ ਸਨ। ਇਨ੍ਹਾਂ ਦੇ ਰਚੇ ਹੋਏ ਪਦੇ ਤੇ ਸਲੋਕ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਹਨ। ਕਬੀਰ ਜੀ ਮਰਨ ਸਮੇਂ ਮਗਹਰ ਚਲੇ ਗਏ ਸਨ।

੪. **ਹਰਿਭਗਤ** : ਜੰਡਿਆਲਾ ਨਿਵਾਸੀ ਨਿਰੰਜਨੀਆਂ ਦਾ ਗੁਰੂ, ਇਸ ਨੇ ਸਿੰਘਾਂ ਨੂੰ ਅਫ਼ਗਾਨਾਂ ਤੇ ਮੁਗ਼ਲਾਂ ਦੇ ਹੱਥੋਂ ਮਰਵਾਉਣ ਵਿੱਚ ਬੜੀ ਮੋਹਰੀ ਭੂਮਿਕਾ ਨਿਭਾਈ ਸੀ। ਰਤਨ ਸਿੰਘ ਭੰਗੂ ਦੇ ਦਾਦਾ ਮਤਾਬ ਸਿੰਘ ਮੀਰਾਂਕੋਟੀਏ ਨੂੰ ਇਸ ਨੇ ਹੀ ਗ੍ਰਿਫ਼ਤਾਰ ਕਰਵਾਇਆ ਸੀ।

੫. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਅਧੂਰਾ ਹੈ।

 

ਦੋਹਰਾ : ਪੰਥ ਖਾਲਸੋ ਜਬ ਉਠਯੋ ਸ੍ਰੀ ਸਤਿਗੁਰ ਕੀਓ ਪ੍ਰਚਾਰ।
ਜੋ ਕੋ ਸਿੰਘ ਤਿਸ ਪਹਿ ਅਏ ਫੜ ਆਪ ਦਏ ਤਿਸ ਮਾਰ।੨੩।

ਚੌਪਈ : ਕਈਅਨ ਦੇਵੈ ਲਹੌਰ ਪਹੁੰਚਾਏ। ਉਨ ਕੇ ਇਨਾਮ ਆਪ ਲੈ ਖਾਏ।
ਦੱਸ ਕਰ ਸਿੰਘਨ ਘਰ ਪਿੰਡੋਂ ਫੜਾਵੈ। ਫੌਜ ਗੈਲ° ਬਹੁ ਤੁਰਕਨ ਰਖਾਵੈ।੨੪। *ਨਾਲ*
ਉਨ ਦੋਇ ਬਾਰ ਸਾਡੋ ਪਿੰਡ ਲੁਟਾਯੋ। ਬਾਪ ਦਾਦੋ[1] ਉਨ ਸਾਡੋ ਕਢਾਯੋ।
ਉਸ ਕੇ ਮਗਰ ਜੋ ਪੜੋਤੇ ਭਏ। ਕ੍ਰਿਪਾਲ ਦਿਆਲ° ਜਿਸ ਨਾਮਹਿ ਠਏ।੨੫। *ਕ੍ਰਿਪਾਲ ਦਾਸ ਤੇ ਦਿਆਲ ਦਾਸ*
ਵੈ ਅਹਮਦਸ਼ਾਹਿ ਕੇ ਮੁਹਰੇ° ਧਾਏ। ਉਨ ਹੁਇ ਆਗੂ ਬਹੁ ਸਿੰਘ ਮਰਵਾਏ। *ਅੱਗੇ*
ਭਯੋ ਘੱਲੂਘਾਰਾ[2] ਮਲੇਰੈ ਪਾਹੀ°। ਹੁਤ ਹਜ਼ਾਰ ਬੀਸ ਤੀਸਕ ਸਿੰਘ ਮਾਰੇ ਥਾਈ।੨੬। *ਮਲੇਰਕੋਟਲੇ ਪਾਸ*
ਇਸ ਕਰ ਸਿੰਘਨ ਮੋਰਚੇ ਲਾਏ। ਆਇ ਅਹਮਦਸ਼ਾਹ ਉਨ ਤੇਊ ਬਚਾਏ।
ਜਦ ਖਾਲਸੇ ਦਯੋ ਸ਼ਾਹਿ ਨਿਕਾਲ। ਉਨ ਕਰੀ ਰਸਾਈ° ਖਾਲਸੇ ਨਾਲ।੨੭। *ਸਮਝੌਤਾ, ਸੰਧੀ*
ਕਿਤ ਦੰਗਾ ਸਿੰਘ ਆਪਸ ਮਧ ਭਯੋ। ਉਹਾਂ ਮਦਤ° ਗਯੋ ਕ੍ਰਿਪਾਲ° ਮਰ ਗਯੋ।੨੮।[3] *ਮੱਦਦ/ ਕ੍ਰਿਪਾਲ ਦਾਸ*

ਦੋਹਰਾ : ਕ੍ਰਿਪਾਲ ਮਗਰ ਦਯਾਲ ਦਾਸ ਫਿਰ ਬਹਯੋ ਗੱਦੀ ਵਾਲੋ ਹੋਇ।
ਸ਼ਰਨਦਾਸ ਤਿਸ ਪੁਤ ਭਯੋ ਬਡ ਖਰਾਬ° ਸ਼ਰਾਬੀ ਜੋਇ।੨੯। *ਬਦਚਲਨ*

ਚੌਪਈ : ਬਡਾ° ਕੱਦ ਤਿਸ ਬਡੋ ਜੁਵਾਨ°। ਵਹਿ ਖਾਇ ਬੱਕਰੋ ਇਕੱਲੋ° ਮਾਨ। *ਵੱਡਾ / ਬੜਾ ਜਵਾਨ / ਇਕੱਲਾ*
ਸਭ ਤੇ ਵਡੋ ਕਾਮੀ° ਵੁਹ ਹੋਊ। ਛਡੈ ਨ ਸੰਗਤ ਧੀ ਬਹੂ° ਕੋਊ।੩੦। *ਕਾਮ ਦਾ ਭੁੱਖਾ / ਧੀ ਤੇ ਵਹੁਟੀ*
ਉਸ ਤੇ ਸੰਗਤ ਰਹੈ ਸੰਕਾਈ°। ਉਸ ਤੇ ਬੇਟੀ ਬਹੂ ਨ ਜਾਈ। *ਡਰਦੀ*
ਤੌ ਇਸ ਬਿਧ° ਉਨ ਸਾਖੀ ਬਨਾਈ। ਸਿੱਖੀ ਔਖੀ ਹੈ ਰਖਨੀ ਭਾਈ।੩੧। *ਢੰਗ, ਤਰੀਕਾ*
ਵਾਲਹੁ ਨਿੱਕੀ ਖੰਨਯੋਂ ਤਿੱਖੀ°। ਬੇਦ ਸ਼ਾਸਤ੍ਰ ਕੈ ਮਧ ਹੈ ਲਿੱਖੀ। *ਬਾਰੀਕ, ਖੰਡੇ ਦੀ ਧਾਰ ਤੋਂ ਤਿੱਖੀ*
ਬਹੂ ਬੇਟੀ ਹੈ ਕਿਤਨਕ° ਬਾਤ। ਹੈ ਪਰਮ ਪਦਾਰਥ ਸਿੱਖੀ ਵਖਯਾਤ°।੩੨। *ਕਿੰਨੀ ਕੁ / ਪ੍ਰਸਿਧ*
ਆਦਿ ਅੰਤ ਜੋ ਹੋਤੀ ਆਈ। ਯਾਂ ਮੈਂ ਭਰਮ ਨ ਮਾਨਯੋਂ ਰਾਈ।
ਜਨਮ ਸਾਖੀ ਆਪ ਧਰੀ ਬਨਾਇ। ਕਹਯੋ ਸੰਗਤ ਦੇਖ ਲੇਹੋ ਵਾਇ°।੩੩। *ਜਨਮਸਾਖੀ ਵਿਚ*

ਦੋਹਰਾ : ਉਸ ਪਾਪੀ ਨੇ ਇਮ ਲਿਖੀ ਬਚਾ ਅੰਗਦਾ° ਬੇਟੀ ਕੋ ਲੈ ਆਇ। *ਗੁਰੂ ਅੰਗਦ*
ਠਠਯੋ ਪਾਪ ਚਿਤ ਆਪਨੇ ਦਯੋ ਦੋਸ਼ ਸ੍ਰੀ ਗੁਰ° ਲਾਇ।੩੪। *ਗੁਰੂ ਨਾਨਕ*

ਚੌਪਈ : ਔ ਮੁਹੰਮਦ ਪਿਕੰਬਰ ਭੀ ਚਾਰ ਯਾਰ ਬਨਾਏ। ਉਨ ਕੀ ਬੇਟੀ ਲਈ ਨਿਜ ਘਰ ਪਾਏ।
ਦੂਜਨ ਦੋਇਨਿ ਨਿਜ ਬੇਟੀ ਵੜਾਈ। ਚਾਰੇ ਯਾਰ ਕੀਏ ਸਹੁਰੇ ਜਵਾਈ।੩੫।

---

੧. ਰਤਨ ਸਿੰਘ ਭੰਗੂ ਦਾ ਪਿੰਡ ਅੰਮ੍ਰਿਤਸਰ ਦੇ ਪਾਸ ਮੀਰਾਂ ਕੋਟ ਸੀ। ਮਤਾਬ ਸਿੰਘ ਇਸ ਦਾ ਦਾਦਾ ਤੇ ਰਾਇ ਸਿੰਘ ਇਸ ਦਾ ਪਿਤਾ ਸੀ।

੨. **ਘੱਲੂਘਾਰਾ** : ਤਬਾਹੀ, ਸਿੱਖ ਇਤਿਹਾਸ ਵਿੱਚ ਦੋ ਘਟਨਾਵਾਂ ਅਜਿਹੀਆਂ ਹਨ ਜੋ ਸਿੱਖਾਂ ਦੇ ਬੇਅੰਤ ਜਾਨੀ ਤੇ ਮਾਲੀ ਨੁਕਸਾਨ ਲਈ ਛੋਟਾ ਤੇ ਵੱਡਾ ਘੱਲੂਘਾਰਾ ਕਰਕੇ ਪ੍ਰਸਿੱਧ ਹਨ। ਛੋਟਾ ਘੱਲੂਘਾਰਾ ੧੭੪੬ ਈ. ਵਿੱਚ ਦੀਵਾਨ ਲਖਪਤ ਰਾਇ ਨਾਲ ਲੜਦਿਆਂ ਕਾਹਨੂੰਵਾਨ ਦੇ ਛੰਭ ਪਾਸ ਗੁਜ਼ਰਿਆ ਸੀ। ਵੱਡਾ ਘੱਲੂਘਾਰਾ ੫ ਫ਼ਰਵਰੀ ੧੭੬੨ ਈ. ਵਿੱਚ ਕੁੱਪ ਰਹੀੜੇ ਦੇ ਸਥਾਨ ਉੱਤੇ ਅਹਿਮਦ ਸ਼ਾਹ ਅਬਦਾਲੀ ਨਾਲ ਲੜਾਈ ਸਮੇਂ ਵਾਪਰਿਆ ਸੀ। ਇਸ ਲੜਾਈ ਵਿੱਚ ਲਗਭਗ ੨੦ ਹਜ਼ਾਰ ਸਿੰਘ ਇੱਕੋ ਦਿਨ ਵਿੱਚ ਸ਼ਹੀਦ ਹੋ ਗਏ ਸਨ। ਘੱਲੂਘਾਰੇ ਦਾ ਇਹ ਸਥਾਨ ਮਲੇਰਕੋਟਲੇ ਤੋਂ ਛੇ ਕੁ ਮੀਲ ਉੱਤਰ ਵੱਲ ਹੈ।

੩. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

ਸਤਿਗੁਰ ਕੀ ਗਤ ਸਤਿਗੁਰ ਜਾਨੈ। ਐ ਸਿਖੀ ਕੀ ਸਾਰਿ ਸਿਖ ਪਛਾਨੈ।
ਯੌ ਕਹਿ ਕੈ ਲਈ ਸੰਗਤਿ ਧਿਜਾਇ। ਯੌ ਆਪਨੈ ਖਾਤਰ ਕੀਯੋ ਉਨੈ ਬਲਾਇ॰।੩੬। *ਵਲ ਫ਼ਰੇਬ*
ਉਨ ਡੂਮਨੀ ਵਾੜ ਰਖੀ ਘਰ ਤੋਇ। ਭਏ ਪੁਤਰ ਉਸ ਮੁਸਲੀਯੋ ਦੋਇ।
ਕ੍ਰਿਪਾਲ ਦਿਆਲ ਉਸ ਧਰਿਯੋ ਨਾਮੁ। ਉਨ ਗਲ ਬਨਾਈ ਨਿਜ ਕਰਨ ਕਾਮ।੩੭।
ਉਨ ਆਖੀ ਇਮ ਗਲ ਬਣਾਇ। ਕਯਾ ਭਯੋ ਕਾਢੈ ਦਾਨੈ ਕੋਠੀਯੋ ਪਾਇ।
ਮਿਟੀ ਕੁਟੀ ਕੈਸੀ ਕਿਤ ਹੋਇ। ਹਮ ਹਿੰਦੂ ਰਹੈ ਮੁਸਲੀਯੋ ਅਢੋਇ।੩੮।
ਔ ਅਗੈ ਨਾਨਕ ਜੀ ਮੁਸਲੀ ਲਈ ਬਿਆਹਿ। ਇਮ ਲਿਖ ਰਾਖੀ ਸਾਖੀ ਬਣਾਇ।
ਸੋ ਐਸੀ ਕਰਿ ਗਲ ਰਲ ਮਿਲ ਗਏ। ਤੌ ਵਹਿ ਬਿਆਹਿਤੁ ਹਿੰਦੂਨ ਮਹਿ ਭਏ।੩੯।

ਦੋਹਰਾ: ਵਹੁ ਹੁਤੀ ਹਿੰਦਵਾਣੀ ਰੰਗੜੀ ਗੁਰੂ ਘਰ ਦਾਸੀ ਜੋਇ।
ਉਨ ਰੰਘੜੀ ਕਰਿ ਮੁਸਲੀ ਲਿਖੀ ਦਈ ਜਨਮ ਸਾਖੀ ਸੋਇ।੪੦।[1]

ਦੋਹਰਾ: ਮੁਖਤ ਨਿਆਮਤ ਬੇਕਦਰ ਗਏ ਸੁ ਇਮ ਹੀ ਬਾਦ॰। *ਵਿਅਰਥ, ਅਜਾਈਂ*
ਪਾਪੀ ਦੁਸ਼ਟ ਨਿੰਦਕ ਮਹਾਂ ਉਨ ਭਈ ਨ ਅਗੇ ਉਲਾਦ।੪੧।

## ੯੦.੧. ਸਾਖੀ ਤਾਰਾ ਸਿੰਘ ਸ਼ਹੀਦ ਕੀ—੧



ਦੋਹਰਾ: ਸਾਖੀ ਤਾਰਾ ਸਿੰਘ[2] ਕੀ ਸੁਨ ਸੁ ਬੁੱਧਿ ਨਿਧਾਨ॰। *ਬੁੱਧੀ ਦੇ ਖ਼ਜਾਨੇ*
ਬਾਂਇ ਡਲ[3] ਮਧ ਸਿੰਘ ਭਯੋ ਬੁੱਟਰ ਗੋਤ ਪ੍ਰਧਾਨ।੧।

ਛਪੈ ਛੰਦ: ਹਠੀ ਤਪੀ ਜਤਵਾਨ॰ ਰਹਿਤ ਵਹਿ ਰਹੈ ਸੁ ਚੰਗੀ। *ਜਤੀ ਸਤੀ*
ਨੀਲ ਬਸਤ੍ਰ ਤਨ ਸਜੈ ਸਜੈ ਤਨ ਸ਼ਸਤਰ ਜੰਗੀ।
ਗੁਰਬਾਣੀ ਹਿਤ ਰਖੇ ਸਿਦਕ ਗੁਰ ਚਰਨਨ ਧਾਰੇ।
ਮੁਖ ਤੇ ਕਢੈ ਜੁ ਬਚਨ ਸਤੀ ਜਿਮ ਸੋ ਪ੍ਰਿਤਪਾਰੇ॰। *ਪੂਰਾ ਕਰਦਾ*
ਦੰਗੈਯਨ॰ ਮਹਿਂ ਪ੍ਰਿਥਮ ਉਸੈ ਧਰੀਐ ਨਾਮ ਗਿਣਾਇ। *ਜੁਝਾਰੂ ਸਿੰਘਾਂ ਵਿੱਚ*
ਜਾਇ ਬਲਾਇ॰ ਜੁ ਘਰ ਪਰੈ॰ ਲਏ ਅਪਨੇ ਠੀਕ ਟਿਕਾਇ।੨। *ਮੁਸੀਬਤ / ਪਰਾਈ*

ਦੋਹਰਾ: ਸੀਸ ਧਰੇ ਹਥ ਪੁਰ ਫਿਰੈ ਨਹਿ ਮਰਨੋ ਸੰਕਾਇ॰। *ਡਰ*
ਸਿਰੋਂ ਪਰੇ ਡੇਰਾ॰ ਤਿਸੈ ਐਸੋ ਰਹੈ ਸੁਭਾਇ॰।੩। *ਜਾਨ ਦੀ ਪ੍ਰਵਾਹ ਕਰੀਰ / ਸੁਭਾਅ*

---

੧. ਛੰਦ ਨੰ: ੩੪-੪੦ ਛਪੇ ਸੰਸਕਰਣ ਵਿੱਚ ਨਹੀਂ ਮਿਲਦੇ। ਇਨ੍ਹਾਂ ਛੰਦਾਂ ਵਿੱਚ ਹਿੰਦਾਲੀਆਂ ਦੁਆਰਾ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨੂੰ ਦੂਸ਼ਿਤ ਕਰਨ ਦੀ ਗਵਾਹੀ ਮਿਲਦੀ ਹੈ, ਜੋ ਲੇਖਕ ਦੀਆਂ ਨਜ਼ਰਾਂ ਵਿੱਚ ਅਤਿ ਘਿਰਣਾ ਜਨਕ ਹੈ।

੨. **ਤਾਰਾ ਸਿੰਘ:** ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਵਾਂ ਦਾ ਬੁੱਟਰ ਜੱਟ ਸਿੱਖ, ਇਸ ਦੇ ਪਿੰਡ ਨੂੰ ਡੱਲ ਵਾਂ ਕਹਿ ਦੇਂਦੇ ਹਨ ਕਿਉਂਕਿ ਵਾਂ ਤੇ ਡੱਲ ਬਿਲਕੁਲ ਨਾਲ ਨਾਲ ਹਨ। ਤਾਰਾ ਸਿੰਘ ਬੜਾ ਸਿਦਕੀ ਸਿੰਘ ਸੀ। ਨੌਸ਼ਹਿਰਾ ਦੇ ਚੌਧਰੀ ਸਾਹਿਬ ਰਾਇ ਨੇ ਇਸ ਉਪਰ ਘੋੜੀਆਂ ਚੋਰੀ ਕਰਨ ਦਾ ਦੋਸ਼ ਲਾਇਆ ਤੇ ਪੱਟੀ ਤੋਂ ਮਿਰਜ਼ਾ ਜਾਫ਼ਰ ਬੇਗ ਨੂੰ ਚੜ੍ਹਾ ਲਿਆਂਦਾ ਸੀ। ਤਾਰਾ ਸਿੰਘ ਨੇ ਸ਼ਾਹੀ ਫ਼ੌਜ ਨਾਲ ਲੜਦਿਆਂ ੧੭੨੫ ਈ. ਵਿੱਚ ਸ਼ਹੀਦੀ ਪਾਈ ਸੀ।

੩. **ਬਾਂਇ ਡਲ:** ਵਾਂ ਡਲ, ਡਲ ਤੇ ਵਾਂ ਨਾਮ ਦੇ ਪੱਟੀ ਦੇ ਇਲਾਕੇ ਵਿੱਚ ਦੋ ਪਿੰਡ ਜੋ ਇਕ ਦੂਸਰੇ ਦੇ ਨਜ਼ਦੀਕ ਹੋਣ ਕਰਕੇ ਡਲ ਵਾਂ ਕਰਕੇ ਪ੍ਰਸਿੱਧ ਹਨ।

 

ਜਬ ਬੰਦੋ ਹੁਤ ਜੀਵਤੋ ਉਨ ਲੀਨੋ ਤੁਰਕ ਹਰਾਇ।
ਖ਼ੁਸ਼ਾਮਦਾਂ° ਕਰ ਕਰ ਸਿੰਘਨ ਕੀ ਲੇਵੈ ਮੁਲਕ ਬਸਾਇ°।੪। *ਸਦਾਗਤ / ਵਸਾ ਲੈਂਦਾ*
ਲੇਟ ਪੇਟ° ਸਿੰਘਨ ਰਖੈ ਤੱਦੀ° ਲਖ ਟਲ ਜਾਇ। *ਮੇਲ ਜੋਲ / ਜ਼ੁਲਮ, ਵਧੀਕੀ*
ਬੰਦੋ ਮਾਰਯੋ ਜਬ ਉਨੈਂ ਬਿਨ ਖਤਿਓਂ° ਸਿੰਘ ਖਪਾਹਿਂ°।੫। *ਬੇ-ਦੋਸ਼ੇ / ਮਾਰ ਦਿੱਤੇ*

ਚੌਪਈ : ਹੁਤੀ ਤਾਰੇ ਸਿੰਘ ਦਈ ਜਗੀਰ। ਬੁੰਗੋ° ਚਿਣਯੋ ਥੌ ਤਿਹ ਸਿੰਘ ਬੀਰ। *ਬੁੰਗਾ, ਰਿਹਾਇਸ਼ੀ ਮਕਾਨ*
ਤਾਰੇ ਸਿੰਘ ਨਹਿਂ ਸਮਾਂ ਨਿਹਾਰਯੋ°। ਵਹੀ ਰਖਯੋ ਉਨ ਸਿੱਡਾ° ਧਾਰਯੋ।੬। *ਵਿਚਾਰਿਆ / ਸਿਰੜ, ਹਠ*
ਪਹਿਲੀ ਬਾਣੋਂ° ਟਲੈ ਸੁ ਨਾਂਹਿ। ਦੰਗੋ ਫੰਗੋ ਰਖੈ ਮਚਾਇ। *ਆਦਤ, ਸੁਭਾਅ*
ਰਾਹ ਜਾਂਦੀ ਲਏ ਕਾਂਇਸ° ਮੋਲ°। ਦਸ ਪੰਜ ਦੰਗੱਯਨ ਰਖੈ ਸੁ ਕੋਲ।੭। *ਕਲੇਸ਼, ਝਗੜਾ / ਮੁੱਲ*
ਜਿਤ ਕਿਤ ਤੇ ਕੋਊ ਲਯਾਵੈ ਉਲਾਂਭੇ। ਬਹੁਤ ਹਿਤ ਕਰ ਤਿਸ ਵਹਿ ਸਾਂਭੇ।
ਸੋ ਮਰਨੇ ਤੇ ਡਰੈ ਨ ਮੂਲ। ਇਮ ਕਰ ਦੰਗੋ ਰਖੈ ਜ਼ਰੂਰ।੮।
ਔਰ ਤਰਫ ਜੋ ਕਾਇਸ° ਜਾਵੈ। ਸੌਂਦ ਪਾਸ ਦੁਇ ਪਹਰ ਕਟਾਵੈ। *ਕਜ਼ੀਆ, ਲੜਾਈ*
ਐਸੀ ਪਰੀ ਤਾਰੇ ਸਿੰਘ ਬਾਣ। ਨਹਿਂ ਮਾਨੈ ਵੈ ਤੁਰਕਨ ਆਣ°।੯। *ਈਨ, ਅਧੀਨਗੀ*

ਦੋਹਰਾ : ਕਹੈ ਦੰਗਿਓਂ ਹਮ ਕਿਮ ਟਰੈਂ ਦੰਗੋ ਹਮਰੀ ਜਾਤ।
ਦੰਗੋ ਖ਼ਾਤਰ ਹਮ ਕੀਏ ਸ੍ਰੀ ਸਤਿਗੁਰ ਜੀ ਆਪ।੧੦।



ਚੌਪਈ : ਦੰਗੈ ਹੀ ਤੇ ਪੈਯੁਗ ਪਤਿਸ਼ਾਹੀ। ਦੰਗੈ ਹੀ ਤੇ ਹੋਗ ਸੀਸ ਲਾਈ।
ਬਿਨ ਦੰਗੈ ਕੋਊ ਪੁਛੈ ਨ ਬਾਤ। ਹਮ ਦੰਗੋ ਮਚਾਵੈਂ ਯੋ ਲਖ ਘਾਤ।੧੧।

ਦੋਹਰਾ : ਹੁਤੋ ਨੁਸ਼ਹਿਰੋ[1] ਪੁਰ ਬਡੋ ਮਧ ਪੰਨੂੰ° ਜੱਟ ਬਸਾਹਿਂ°। *ਜੱਟ ਗੋਤ / ਵੱਸਦੇ*
ਸਾਹਿਬ ਰਾਇ[2] ਬਡ ਚੌਧਰੀ ਹੁਤੋ ਉਸੈ ਕੈ ਮਾਂਹਿ।੧੨।

ਚੌਪਈ : ਦੁਈ ਘੋੜੀ ਉਸ ਘਰ ਥੀ ਚੰਗੀ। ਪਰ ਖੇਤੀ° ਚਰਾਵਤ ਨਹਿਂ ਸੰਗੀ°। *ਬੇਗਾਨੀ ਖੇਤੀ / ਸੰਗ, ਸੰਕੋਚ*
ਤਹਿਂ ਭੀ ਦੁਇ ਸਿੰਘ ਖੇਤੀ ਕਰਾਵਤ°। ਸੋ ਘੋੜੀ ਚੌਧਰੀ ਚਰ ਜਾਵਤ।੧੩। *ਖੇਤੀ ਕਰਦੇ ਸਨ*
ਤੌ ਸਿੰਘ ਸਾਹਿਬ ਰਾਇ ਪਹਿ° ਗਏ। ਬੰਨ੍ਹੋ ਘੋੜੀ ਤੌ ਹਮ ਖੇਤ ਰਹੇ°। *ਪਾਸ / ਖੇਤ ਬਚੇ*
ਤੌ ਚੌਧਰੀ ਕਹੀ ਸਿੰਘਨ ਉਚਾਰ। [3]ਹਮ ਚਹੈ ਮੁਨੈ ਤੁਮ ਸਿਰ ਕੇ ਵਾਰਿ°।੧੪। *ਸਿਰ ਦੇ ਵਾਲ*
ਸੁਨ ਸਿੰਘਨ ਤਨ ਮਨ ਲਗੀ ਆਗ°। ਕਹੈਂ ਕਹਾਂ ਕਰੈਂ ਕਿਛ ਕਾਬੂ ਨ ਲਾਗ°। *ਅੱਗ / ਵੱਸ ਨਹੀਂ ਚੱਲਦਾ*
ਬਹੁ ਟੱਬਰਦਾਰੀ ਹੈ ਪਿੰਡ ਮਾਂਹਿ। ਨਹੀਂ ਮਾਰ ਮਰਤ ਤੁਮ ਕੌ ਅਬ ਥਾਂਹਿ।੧੫।

---

੧. **ਨੌਸ਼ਹਿਰਾ :** ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਤਰਨ ਤਾਰਨ ਤੋਂ ਦੱਖਣ ਦਿਸ਼ਾ ਵਿੱਚ ੧੦ ਕੁ ਮੀਲ ਦੀ ਦੂਰੀ ਉੱਪਰ ਹਰੀ ਕੇ ਪੱਤਣ ਨੂੰ ਜਾਣ ਵਾਲੀ ਸੜਕ ਉੱਪਰ ਸਥਿਤ ਹੈ। ਇਸ ਨੂੰ ਨੌਸ਼ਹਿਰਾ ਪੰਨੂਆਂ ਵੀ ਕਹਿੰਦੇ ਹਨ।
੨. **ਸਾਹਿਬ ਰਾਇ :** ਪੰਨੂ ਜੱਟ ਜੋ ਨੌਸ਼ਹਿਰੇ ਦਾ ਚੌਧਰੀ ਸੀ। ਇਹ ਸਿੰਘਾਂ ਉੱਪਰ ਸਰਕਾਰ ਵਲੋਂ ਜਾਰੀ ਦਮਨਕਾਰੀ ਨੀਤੀ ਵਿੱਚ ਭਾਈਵਾਲ ਸੀ। ਭਾਈ ਤਾਰਾ ਸਿੰਘ, ਡਲ ਵਾਂ ਉੱਪਰ ਏਹੋ ਫ਼ੌਜ ਚੜ੍ਹਾ ਕੇ ਲਿਆਇਆ ਸੀ।
੩. **ਪਾਠ-ਭੇਦ :** ਤੁਮ ਘੋੜੀ ਰਖਾਵੋ ਹਮ ਮੁੰਨੈ ਚਹੈ ਤੁਮ ਵਾਰ। (ਪੰਥ ਪ੍ਰਕਾਸ਼, ਪੰਨਾ ੧੯੯)

ਸੋ ਗਏ ਸਿੰਘ ਦੁਖਤਾਂ° ਭੁਸਯੋ[1] ਗਿਰਾਇ। ਹੁਤ ਬਘੇਲ ਸਿੰਘ ਅਮ੍ਰ ਸਿੰਘ ਢਿੱਲੋਂ ਥਾਇ। *ਦੁਖੀ ਹੋ ਕੇ*
ਸੱਦ ਉਨ ਕੋ ਦਈ ਘੋੜੀ ਕਢਾਇ। ਉਨ ਅਗੇ ਦਈ ਘਰਯਾਲੇ[2] ਪੁਚਾਇ।੧੬।

ਦੋਹਰਾ : ਅਗੋਂ ਲੈ ਲਖਮੀਰ ਸਿੰਘ[3] ਸੰਧੂ ਜੰਗਲ° ਬੇਚੀ ਜਾਇ। *ਲੱਖੀ ਜੰਗਲ, ਮਾਲਵਾ*
ਫਿਰ ਥਾਂਇਂ° ਤਾਰੇ ਸਿੰਘ ਪਹਿ ਦਏ ਲੰਗਰ ਪੈਸੇ ਪਾਇ।੧੭। *ਵਾਂ, ਪਿੰਡ ਦਾ ਨਾਮ*

ਚੌਪਈ : ਮਗਰ ਸਾਹਿਬ ਰਾਇ ਸੋਲ੍ਹੂ° ਦੌੜੇ। ਲੈ ਪੁਜੇ ਖੋਜ ਸੋ ਭੀ ਤਿਸ ਠੌੜੇ°। *ਸੂਹੀਏ / ਥਾਂ*
ਉਸ ਖੋਜੀ ਸਿੰਘ ਚੋਰ ਬਨਾਏ। ਉਨ ਸਿੰਘਨ ਲੁਕਨ ਨ ਠੌਰ° ਲਭਾਏ।੧੮। *ਥਾਂ*
ਤੇ ਨਠ ਆਇ ਬਹੇ ਤਾਰੇ ਸਿੰਘ ਪਾਸ। ਵਹ ਜੋ ਜੀਵਨ ਰਖੇ ਨ ਆਸ।
ਤਹਿਂ° ਹੀ ਆਪ ਸਾਹਿਬ ਰਾਇ ਆਯਾ। ਆਇ ਤਾਰੇ ਸਿੰਘ ਬੋਲ ਸੁਨਾਯਾ।੧੯। *ਓਥੇ*
ਹਮਰੇ ਦੇਹੁ ਤੂੰ ਚੋਰ ਫੜਾਇ। ਨਹਿਂ ਦੇਹੈਂ ਲਿਊਂ ਲਹੌਰ ਮੰਗਾਵਾਇ°। *ਲਾਹੌਰ ਤੋਂ ਫ਼ੌਜ*
ਅਬ ਤੂੰ ਰਖ ਇਨ ਖ਼ੂਬ ਸੰਭਾਲ। ਮਤ ਕਤ ਲੁਕ ਜਾਵੈਂ ਤੁਮ ਗਾਲ°।੨੦। *ਤੈਨੂੰ ਗਾਲ੍ਹ ਆਵੇਗੀ*
ਸਿੰਘ ਜੀ ਕਹੀ ਏਹ ਸਿੰਘ ਨਹਿਂ ਚੋਰ। ਚੋਰ ਤੂੰਹੀ ਚਰਾਵਹਿ ਖੇਤੀ ਕਰ ਜੋਰ°। *ਜ਼ਬਰਦਸਤੀ*
ਕਰੇ ਇਨਸਾਫ਼ ਲਏ ਤੈਨੂੰ ਲੂਟ। ਹਮਰੀ ਜਿੰਦ ਤੇ ਨਬਾਬ ਕਯਾ ਲੈ ਕੂਟ।੨੧।

ਦੋਹਰਾ : ਯਹਿ ਤੋ ਹਮ ਨੈ ਹੈ ਮਿਥੀ ਸਿਰ ਤੁਰਕਨ ਲਾਯਗੁ ਦੇਹ।
ਲੁਕ ਭਜ ਕੇ ਨਹਿਂ ਬਚੈਂ ਹਮ ਮਰੈਂ ਬਹੁਤਨ ਸੰਗ ਲੇਹ°।੨੨। *ਬਹੁਤਿਆਂ ਨੂੰ ਮਾਰ ਕੇ*



ਚੌਪਈ : ਵਧਤੀ ਵਧਤੀ ਗਲ ਵਧ ਗਈ। ਬੁਰੀ ਸਾਇਤ° ਪਰ ਸਿੰਘਨ ਆਈ। *ਭੈੜੀ ਘੜੀ*
ਜਟ ਜਾ ਪੱਟੀ[4] ਫ਼ਰਯਾਦਹਿ ਕਰੀਂ। ਤੁਮ ਈਹਾਂ ਬੈਠੇ ਸੁਖ ਸੋਂ ਘਰੀਂ°।੨੩। *ਘਰਾਂ ਵਿੱਚ*
ਹਮ ਤੇ ਲੀਨੇ ਸਿੰਘਨ ਉਗਰਾਹਿ। ਹਮ ਤੌਂ ਟਕੇ ਇਕ ਹੀ ਦੇ ਥਾਹਿ।
ਸੁਨਿ ਹਾਕਮ ਤਿਸ ਲਗ ਗਈ ਆਗ। ਸੁੱਤੋ ਸ਼ੇਰ ਜਨੁ ਉਠਿਓ ਜਾਗ।੨੪।
ਤੌ ਪੁਛਯੋ ਹਾਕਮ[5] ਸਿੰਘ ਹੈਂ ਕਿਤ ਥਾਇਂ°। ਕਹੀ ਜੱਟ ਜਹਿਂ ਬੁਟਰਨ ਬਾਂਇ[6]। *ਕਿਸ ਥਾਂ*
ਤਹਿਂ ਬਹਯੋ ਤਾਰਾ ਸਿੰਘ ਬੁੰਗੋ ਚਿਣਾਇ। ਦਯੋ ਰੌਲ° ਉਨਿ ਗਿਰਦੇ ਪਾਇ।੨੫। *ਰੌਲਾ, ਸ਼ੋਰ-ਸ਼ਰਾਬਾ*
ਤੌ ਹਾਕਮ ਉਸ ਪੁਛੀ ਸਲਾਹਿ। ਕਿਤਕ ਜਮਯਤ° ਹੈ ਤਿਹ ਪਾਹਿ। *ਜਮੀਅਤ, ਇਕੱਠ*
ਜੱਟ ਕਹੀ ਉਸ ਪੈ ਗੜ੍ਹ° ਨਾਂਹੀ। ਦੋ ਇਕ ਚੁਥਾਰੇ ਹੈ ਉਨ ਪਾਹੀਂ°।੨੬। *ਕਿਲ੍ਹਾ / ਪਾਸ, ਕੋਲ*
ਦਸ ਬੀਸ ਸਿੰਘ ਤੋ ਸਦ° ਹੀ ਰਹੈਂ। ਦਸ ਪੰਜ ਔਰ ਭੀ ਆਵਹਿ ਜਹੈਂ°। *ਹਮੇਸ਼ਾ / ਆਉਂਦੇ ਜਾਂਦੇ ਹਨ*
ਕਿਸ ਨੇਜੋ ਕਿਸ ਪਹਿ ਤਲਵਾਰ। ਕਈ ਰਹੈਂ ਤਹਿਂ ਬਿਨ ਹਥਿਆਰ।੨੭।

---

੧. **ਭੁਸੇ :** ਕੁਸੇ ਪਿੰਡ, ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਤਰਨ ਤਾਰਨ ਤਹਿਸੀਲ ਵਿੱਚ ਹੈ। ਬਘੇਲ ਸਿੰਘ ਤੇ ਅਮਰ ਸਿੰਘ ਏਸੇ ਪਿੰਡ ਦੇ ਸਨ।
੨. **ਘਰਯਾਲਾ :** ਅੰਮ੍ਰਿਤਸਰ ਜ਼ਿਲ੍ਹੇ ਦੀ ਤਹਿਸੀਲ ਪੱਟੀ ਦਾ ਇਕ ਪਿੰਡ ਜੋ ਵਲਟੋਹੇ ਦੇ ਨਜ਼ਦੀਕ ਹੈ।
੩. **ਲਖਮੀਰ ਸਿੰਘ :** ਭਾਈ ਲਖਮੀਰ ਸਿੰਘ ਸੰਧੂ ਜੱਟ, ਘਰਯਾਲਾ ਤਹਿਸੀਲ ਪੱਟੀ ਦਾ ਰਹਿਣ ਵਾਲਾ ਸੀ।
੪. **ਪੱਟੀ :** ਅੰਮ੍ਰਿਤਸਰ ਜ਼ਿਲ੍ਹੇ ਦੀ ਪੱਟੀ ਤਹਿਸੀਲ ਦਾ ਇਕ ਨਗਰ ਜੋ ਪੁਰਾਣੇ ਸਮੇਂ ਲਾਹੌਰ ਸੂਬੇ ਦਾ ਇਕ ਪਰਗਨਾ ਸੀ ਤੇ ਹੈਬਤਪੁਰ ਪੱਟੀ ਕਰਕੇ ਜਾਣਿਆ ਜਾਂਦਾ ਸੀ।
੫. ਉਸ ਸਮੇਂ ਪੱਟੀ ਦਾ ਹਾਕਮ ਜਾਫ਼ਰ ਬੇਗ ਸੀ ਜੋ ਭਾਈ ਤਾਰਾ ਸਿੰਘ ਉਪਰ ਚੜ੍ਹ ਕੇ ਗਿਆ ਸੀ।
੬. **ਬੁਟਰਨ ਬਾਂਇ :** ਭਾਈ ਤਾਰਾ ਸਿੰਘ ਦੇ ਪਿੰਡ ਵਾਂ ਵਿੱਚ ਬੁੱਟਰ ਗੋਤ ਦੇ ਜੱਟ ਹੋਣ ਕਰਕੇ ਇਸ ਨੂੰ ਬੁਟਰਾਂ ਦੀ ਵਾਂ ਵੀ ਕਹਿੰਦੇ ਸਨ।

ਸੁਨ ਹਾਕਮ ਚੜ੍ਹਯੋ ਪੱਟੀਓਂ ਧਾਇ। ਮੁਹਰੇ ਤੋਰਯੋ ਕਰ ਸਾਹਿਬ ਰਾਇ।
ਅੱਸੀ ਪਯਾਦੇ ਪੰਜੀ ਅਸਵਾਰ। ਤੁਰੇ ਧੁਰੋਂ ਕਰਤ ਮਾਰੋ ਮਾਰ।੨੮।

ਦੋਹਰਾ : ਪਹਿ ਫੁਟਤੀ° ਤੇ ਵਹਿ ਆਯੋ ਮਤਿ° ਸਿੰਘ ਸੁਨ ਨੱਠ ਜਾਇਂ। *ਪਹੁ ਫੁਟਾਲੇ / ਮਤਾਂ*
ਲਈਅਗੁ ਘੇਰ ਸਵੇਰ ਤੌਂ ਦਈਅਗੁ° ਲਹੌਰ ਪਹੁੰਚਾਇ।੨੯। *ਦਿਆਂਗੇ*

ਚੌਪਈ : ਇਤ ਬਘੇਲ ਸਿੰਘ ਬਾਣੀ ਕੋ ਭੋਗ ਪਾਯੋ। ਕਰ ਅਰਦਾਸ ਸਿੰਘ ਜੰਗਲੈਂ° ਧਾਯੋ। *ਜੰਗਲ ਪਾਣੀ ਲਈ, ਸੁਚੇਤੇ*
ਆਵਤ ਫੌਜ ਤੁਰਕ ਨਦਰ° ਉਸ ਆਈ। ਥੀ ਤੁਰਕਨ ਸਿਰ ਸਿੰਘਨ ਅਵਾਈ।੩੦। *ਨਜ਼ਰ*
ਉਸ ਹਥ ਨੇਜੇ ਔ ਗਾਤ੍ਰੇ ਤਲਵਾਰ। ਗੜਵੋ ਹੱਥ ਦੂਏ ਜਲ ਸੌਚਵਾਰ°। *ਗੜਵਾ / ਸੁੱਚੇ ਹੋਣ ਲਈ*
ਵੇਖ ਸਿੰਘ ਚਿਤ ਮਤਾ ਮਤਾਯਾ। ਅਬ ਖਬਰ ਕਰਨ ਜਾਊ ਜੇ ਪਿਛਲੈ ਦਾਯਾ°।੩੧। *ਪਿੱਛੇ ਵਾਲਿਆਂ ਨੂੰ*
ਸਿੰਘ ਕਹੈਂਗੇ ਡਰ ਮੁੜ ਆਯਾ। ਇਨ ਨੈ ਹੀ ਥੋ ਦੰਗੋ ਉਠਾਯਾ।
ਉਨਕੋ ਖਬਰ ਆਪੇ ਹੁਇ ਆਊਗੁ। ਮਾਰ ਕੂਟ ਜਬ ਜੰਗ ਕੀ ਪਾਊਗੁ।੩੨।
ਉਨ ਦਯੋ ਲਲਕਾਰੋ ਤੁਰਕਨ ਬੁਲਾਇ। ਤੁਮ ਤੁਰਯੋ ਅਗੈ ਹਮ ਬਾਤ ਸੁਨਾਇ°। *ਮੇਰੀ ਗੱਲ ਸੁਣ ਕੇ ਜਾਇਓ*
ਸੋਊ ਸਾਹਿਬ ਰਾਇ ਲਯੋ ਪਛਾਣ। ਕਹਯੋ ਹਾਕਮਹਿ ਮਤ ਏ ਪਾਏ ਜਾਣ°।੩੩। *ਇਹ ਜਾਣ ਨਾ ਪਾਵੇ*
ਯਹਿ ਹੈ ਸਿੰਘਨ ਮੈਂ ਬਡੀ ਬਿਆਧ°। ਇਸ ਇਕ ਮਾਰੇ ਹੁਇ ਜੈਹੈਂ ਆਧ°। *ਵੱਡੀ ਬਲਾ / ਅੱਧੇ*
ਯਹੀ ਚੋਰ ਹੈ ਘੋੜੀਅਨ ਵਾਰੋ। ਹੈ ਸਿੰਘਾਂ ਮਧ ਬਡੋ ਖੁਆਰੋ°।੩੪। *ਖ਼ਰਾਬ*

ਦੋਹਰਾ : ਤੌ ਹਾਕਮ ਹੱਲਾ ਕੀਯੋ ਮਤ ਸਿੰਘ ਪਾਵੈ ਜਾਣ।
ਸਿੰਘ ਭੀ ਅਗਯੋਂ ਕੂਦ ਪਯੋ ਤਹਿਂ ਹੀ ਮਚ ਗਯੋ ਘਾਣ°।੩੫। *ਘਮਸਾਨ ਦੀ ਲੜਾਈ*

ਚੌਪਈ : ਉਇ ਤੀਰ ਬੰਦੂਕ ਤਕ ਉਸੇ ਚਲਾਂਹਿਂ। ਵਹਿ ਰਲ ਗਯੋ ਉਨ ਹੀ ਮਾਂਹਿ°। *ਉਨ੍ਹਾਂ ਦੇ ਵਿਚ*
ਉਨ ਕੇ ਸ਼ਸਤ੍ਰ ਉਨ ਲਗ ਪਾਹਿਂ। ਰਾਤ ਹਨੇਰੀ ਸਮਝ ਨ ਆਹਿ।੩੬।
ਕਿਸੈ ਨੇਜਾ ਕਿਸ ਮਾਰੈ ਤਲਵਾਰ। ਉਪਰ ਘੋੜਯੋਂ ਸਿੰਘ ਤੁਰਕ ਦਏ ਡਾਰ°। *ਸੁੱਟ ਲਵੇ*
ਇਕ ਹੁਤੋ ਭਤੀਜੋ° ਉਸ ਫੁਜਦਾਰ। ਰੌਲੈ ਗੌਲੈ ਮੈ ਵਹਿ ਭਯੋ ਮਾਰ°।੩੭। *ਭਤੀਜਾ / ਮਰ ਗਿਆ*
ਕਯਾ ਜਾਣੋ ਕਿਸ ਤੈ ਲਗ ਗਈ। ਨਾਇ ਬਘੇਲ ਸਿੰਘ ਫਤੈ ਸੁ ਅਈ।
ਤੌ ਲੌ ਆਨ ਪਿਆਦੇ ਪਏ। ਮਾਰ ਗੋਲੀ ਸਿੰਘ ਪੱਟ ਭੰਨ ਦਏ।੩੮।
ਚਲੀ ਬੰਦੂਕ ਸਿੰਘਨ ਸੁਨ ਪਾਈ। ਨਿਕਲ ਸਿੰਘਨ ਦਈ ਭਜਾਇ ਲੜਾਈ।
ਤੁਰਕ ਚਾਲੂ ਕਰ ਦਏ ਹਟਾਇ। ਮੁਯੋ ਦੂਯੋ ਭਾਈ ਪਰ ਦੂਯੋ ਭਰਾਇ।੩੯।

ਦੋਹਰਾ : ਹੁਇ ਚਾਲੂ° ਫੁਜਦਾਰ ਮੁੜ ਉਤਰਯੋ ਕੰਬੋ ਕੀ[੧] ਜਾਇ। *ਭੱਜ ਕੇ*
ਉਨ ਡੇਰ° ਲਹੌਰੇ ਰੁਖ° ਕੀਯੋ ਫਿਰਯਾਦ ਨਬਾਬਹਿ ਪਾਇ।੪੦। *ਡੇਰਾ / ਮੂੰਹ*

੧. **ਕੰਬੋ ਕੀ** : ਮਾੜੀ ਕੰਬੋ ਕੀ, ਅੰਮ੍ਰਿਤਸਰ ਜ਼ਿਲ੍ਹੇ ਦੇ ਭਿਖੀਵਿੰਡ ਬਲਾਕ ਦਾ ਇਕ ਪਿੰਡ ਜੋ ਅੰਮ੍ਰਿਤਸਰ ਦੇ ਦੱਖਣ-ਪੱਛਮ ਵਿੱਚ ਭਿਖੀਵਿੰਡ ਤੋਂ ਖਾਲੜਾ ਜਾਣ ਵਾਲੀ ਸੜਕ ਉੱਪਰ ਸਥਿਤ ਹੈ।

ਚੌਪਈ : ਖਾਨ ਬਹਾਦਰਾਂ[੧] ਹੁਤੋ ਨਬਾਬ। ਵਹ ਤੁਰਯੋ ਦਿਖਾਵਨ ਅਪਨੋ ਬਾਬ°। *ਆਪਣੇ ਹਿੱਸੇ ਦਾ ਕੰਮ*
ਸੁਨ ਸਿੰਘਨ ਕਈਅਨ ਸੋਚ ਪਈ। ਤਾਰੇ ਸਿੰਘ ਪਹਿ ਆਨ ਇਮ ਕਹੀ°।੪੧। *ਜਿਉਂ ਕਿਹਾ*
ਅਬ ਤੋ ਵਤੇ ਤੁਮਾਰੀ ਭਈ। ਅਬ ਹੁਇ ਜਾਵੈਂ ਕਿਤ ਛੂਈ ਮਈ°। *ਲੁਕ ਛੁਪ ਜਾਈਏ*
ਹਮ ਲਰ° ਤੁਰਕ ਜਿਤੈ ਨਹਿ ਜਾਹਿਂ। ਕਿਮ° ਹਮ ਮਰ ਕਰ ਜਾਨ ਗਵਾਇਂ।੪੨। *ਲੜ ਕੇ / ਕਿਉਂ*
ਤੌ ਸਿੰਘ ਜੀ ਉਨ ਅਗਯੋਂ ਉਚਾਰੀ°। ਹਮ ਤੌ ਕਰਹਿਂ ਨ ਜਾਨ ਪਿਆਰੀ। *ਅੱਗੋਂ ਬੋਲੇ*
ਹਮ ਪਿਆਰੈ ਕਰਹੋਂ ਗੁਰ ਵਾਕ। ਜਿਮ ਕਰ ਸਤਿਗੁਰ ਦਯੋ ਹੈ ਭਾਖ°।੪੩। *ਕਹਿ ਗਏ ਹਨ*
ਸਿੰਘ ਸੋਊ ਜੁ ਕਰੈ ਨਿਤ ਜੰਗ। ਸਿੰਘ ਸੋਊ ਕਰੈ ਮਰਨੋਂ ਨ ਸੰਗ°। *ਡਰ, ਸੰਕੋਚ*
ਅਸੀਂ ਲਰ ਮਰੈਂਗੇ ਬੁੰਗੇ ਮਾਂਹਿ। ਨਹਿਂ ਨਠਿ ਕੈ ਹਮ ਜਾਨ ਬਚਾਹਿਂ।੪੪।
ਹੁਤੇ ਜੁ ਭੁਜੰਗੀ° ਤਾਰੈ ਸਿੰਘ ਪਾਸ। ਉਨੈ ਸਭਨ ਕੋ ਯੌਂ ਦਯੋ ਭਾਖ। *ਸਿੰਘ*
ਜਿਨ ਹੋਣਾ ਹੈ ਇਹਾਂ ਸ਼ਹੀਦ। ਰਹੇ ਸੋਊ ਔਰ ਜਾਹੁ ਵਗੀਦ°।੪੫। *ਵਗਦੇ ਹੋਵੋ, ਚਲੇ ਜਾਓ*
ਹੈ ਵੇਲੋ ਜਿਨ ਨਠਨੋਂ ਆਜ। ਕਲ ਨਹਿ ਕੋਊ ਮਿਲੈਗੋ ਭਾਜ°। *ਭੱਜਣਾ*
ਇਤਨ ਕੁ ਸੁਨਤ ਕਈ ਨਠ ਗਏ। ਕਿਛਕੁ ਸ਼ਹੀਦੀ ਕੋ ਭੀ ਰਹੇ।੪੬।

ਦੋਹਰਾ : ਹੁਤ ਕੱਚੇ ਸੋ ਨੱਠ ਤੁਰੇ ਰਹੇ ਪੱਕੇ ਸਿੰਘ ਨਾਲ।
ਸੂਰੇ ਪੂਰੇ ਜੋ ਮਹਾਂ ਸਾਬਤ ਸਿੰਘ ਗੁਰ ਲਾਲ।੪੭।

ਚੌਪਈ : ਤੌ ਸਿੰਘ ਜੀ ਨੇ ਜੀਯ° ਬਿਚਾਰੀ°। ਹੋਨ ਸ਼ਹੀਦੋਂ ਇਹ ਗਏ ਹਾਰੀ। *ਦਿਲ / ਸੋਚਿਆ*
ਹਮਰੇ ਹੁਤੇ ਸੁ ਜੋਊ ਪਿਆਰੇ। ਕਹਤ ਹੁਤੇ ਹਮ ਚੜ੍ਹ° ਹੈਂ ਨਾਰੇ°।੪੮। *ਚੜ੍ਹਾਈ / ਨਾਲ*
ਉਨਕੋ ਚਹਿਯ ਖਬਰ ਕਰ ਲਈ। ਅਗੇ ਮਰਜ਼ੀ ਫਿਰ ਉਨ ਕੀ ਰਹੀ।
ਹੁਤੋ ਕੀਯੋ ਹਮ ਉਨ੍ਹਾਂ ਕਰਾਰ°। ਜਬ ਖਾਵਤ ਸੁਨਹਿਰੋ° ਸਭ ਰਲ ਨਾਰ।੪੯। *ਵਾਅਦਾ / ਇੱਕੋ ਥਾਵੇਂ ਇੱਕਠੇ*

ਦੋਹਰਾ : ਤਾਰੇ ਸਿੰਘ ਹੁਤ ਰਹਿਤ ਦੁਇ ਬੁਟਰ ਸ਼ਰੀਕ ਭਰਾਇ°। *ਸ਼ਰੀਕ ਭਰਾ*
ਬਡ ਸਿਦਕੀ ਬਡ ਸੂਰਮੇ ਵਹਿ ਗੁਰ ਕੇ ਬਚਨ ਕਮਾਇਂ।੫੦।

ਚੌਪਈ : ਵਸਾਵਾ ਸਿੰਘ ਕੁਇਰ ਸਿੰਘ ਨਾਂਇ°। ਬ੍ਰਹਮਣ ਸ਼ਾਹੀ° ਝਲੀਯੋ[੨] ਥਾਇ। *ਨਾਮ / ਸ਼ਾਹੀ ਸਿੰਘ ਬ੍ਰਾਹਮਣ*
ਸਮੁੰਦ ਸਿੰਘ ਔ ਝਾਬਰ ਸਿੰਘ ਜੋਊ। ਸੰਗ ਹੁਤੇ ਤਾਰੇ ਸਿੰਘ ਮੁਤਲਾਨੀਏ ਦੋਊ°।੫੧। *ਦੋਵੇਂ*
ਸੂਰਾ ਸਿੰਘ ਆਯੋ ਖਾਹਲੜਯੋਂ[੩] ਤਖਾਣ। ਸੁਣ ਚਿੱਠਾ° ਚਿੱਤ ਸ਼ਹੀਦੀ ਠਾਣ। *ਕਿੱਸਾ, ਖਬਰ*
ਲਖਮੀਰ ਸਿੰਘ ਘਰਯਾਲਯੋਂ ਸੰਧਵੇਟਾ°। ਤਿਨ ਆਇ ਕਰੀ ਤਾਰੇ ਸਿੰਘ ਸੋਂ ਭੇਟਾ।੫੨।
*ਸੰਧੂ ਜੱਟ*

---

੧. **ਖਾਨ ਬਹਾਦੁਰ :** ਜ਼ਕਰੀਆ ਖ਼ਾਨ, ਲਾਹੌਰ ਦੇ ਸੂਬੇਦਾਰ ਅਬਦੁਲ ਸਮਦ ਖ਼ਾਨ ਦਾ ਪੁੱਤਰ ਤੇ ਯਹੀਆ ਖ਼ਾਨ ਤੇ ਸ਼ਾਹ ਨਵਾਜ਼ ਖ਼ਾਨ ਦਾ ਪਿਤਾ। ਇਹ ੧੭੨੬ ਈ. ਤੋਂ ੧੭੪੫ ਈ. ਤਕ ਪੰਜਾਬ ਦਾ ਗਵਰਨਰ ਰਿਹਾ। ਇਸ ਦੇ ਜ਼ਮਾਨੇ ਸਿੱਖਾਂ ਉੱਪਰ ਅਨੇਕਾਂ ਜ਼ੁਲਮ ਢਾਹੇ ਗਏ। ਇਸ ਦਾ ਦੇਹਾਂਤ ਜੁਲਾਈ ੧੭੪੫ ਈ. ਵਿੱਚ ਲਾਹੌਰ ਵਿਚ ਹੋਇਆ ਸੀ।
੨. **ਝਲੀ/ਝਲੀਆਂ :** ਇਕ ਪਿੰਡ ਦਾ ਨਾਮ ਜੋ ਸ਼ਾਇਦ ਅੱਜਕੱਲ ਪਾਕਿਸਤਾਨ ਵਿੱਚ ਹੈ।
੩. **ਖਾਲੜਾ :** ਜ਼ਿਲ੍ਹਾ ਅੰਮ੍ਰਿਤਸਰ ਦਾ ਇਕ ਕਸਬਾ ਜੋ ਪਾਕਿਸਤਾਨ ਨਾਲ ਲੱਗਦੀ ਸਰਹੱਦ ਉੱਪਰ ਸਥਿਤ ਹੈ। ਇਹ ਸਥਾਨ ਅੰਮ੍ਰਿਤਸਰ ਤੋਂ ਦੱਖਣ-ਪੱਛਮ ਦਿਸ਼ਾ ਵਿੱਚ ੩੫ ਕੁ ਕਿਲੋਮੀਟਰ ਦੀ ਦੂਰੀ ਉੱਤੇ ਹੈ।

ਦੋਊ ਸਿੰਘ ਭੜਾਨੀਏ[੧] ਮੱਧੂ ਆਨ ਰਲੇ। ਮਾਲੀ ਸਿੰਘ ਗੁਰਬਖਸ਼ ਸਿੰਘ ਭਲੇ।
ਭੀਮ ਸਿੰਘ ਬਾਦਲ ਸਿੰਘ ਰਤੌ ਕੀ[੨] ਆਇ। ਸੁਨਤ ਅਰਦਾਸ ਆਏ ਤੇਊ ਧਾਇ।੫੩।
ਮੇਘ ਸਿੰਘ ਮਦਰਾ[੩] ਦਾ ਗਿੱਲ। ਹਾਤਾ ਸਿੰਘ ਚੂੰਘੇ[੪] ਹੁਤ ਜਿਲ।
ਬੁਲਾਕਾ ਸਿੰਘ ਸਾਂਘਣਾ[੫] ਦਾ ਸੇਖੋਂ। ਜੋਧ ਸਿੰਘ ਬਾਜਵਾ ਨਾਰੋਵਾਲੋਂ[੬] ਲੇਖੋਂ।੫੪।

ਦੋਹਰਾ : ਭੋਗਾੜ ਸਿੰਘ ਔ ਰਸਾਲ ਸਿੰਘ ਪ੍ਰਦੇਸੀ ਪਸ਼ੌਰੀਏ° ਜੋਇ। *ਪਿਸ਼ਾਵਰ ਵਾਲੇ*
ਹੁਤ ਤਾਰੇ ਸਿੰਘ ਭੀ ਵਹਿ ਸੰਗੀ ਉਨ ਮਿਥੀ ਸ਼ਹੀਦੀ ਦੋਇ।੫੫।

ਚੌਪਈ : ਦੁਇ ਹੁਤੇ ਕਰਬਾਠਾਂ[੭] ਕੇ ਕਰ ਥਾਠ°। ਸੋ ਲੈਣ ਸ਼ਹੀਦੀ ਕਰ ਆਏ ਠਾਠ। *ਜਣੇ ਕੋਲ*
ਰਹਯੋ ਹੁਤੋ ਅਮਰ ਸਿੰਘ ਭਸਯੋਵਾਲ[੮]। ਆਇ ਰਹਯੋ ਵਹੁ ਭੀ ਤਾਰੇ ਸਿੰਘ ਨਾਲ।੫੬।
ਸਭੈ ਸਿੰਘ ਰਲ ਬਾਈ ਭਏ°। ਕਿਛ ਅਗਲੇ ਕਿਛੁ ਮਗਰੋਂ ਅਏ। *ਕੁੱਲ ੨੨ ਸਿੰਘ*
ਕਿਲਾ ਕੋਟ ਥੇ ਨਹਿਂ ਉਨ ਪਾਹਿ। ਉਨ੍ਹ ਸੀਸ ਲਗਾਵਨ ਕੀ ਭਈ ਚਾਹ।੫੭।
ਤੁਰਤ ਸਿੰਘਨ ਇਕ ਥੰਮ ਘੜਾਯੋ। ਦੇਖ ਭੂਮ ਭਲੀ ਠੌਰ ਗੜਾਯੋ।
ਕਰ ਝਟਕੇ ਪਲ ਛੇਲੈ° ਕਢਵਾਇ। ਲਯੋ ਨਗਾਰੋ ਤੁਰਤ ਮੜ੍ਹਾਇ।੫੮। *ਬੱਕਰੇ ਦੀ ਖੱਲ*
ਵਾਂਗ ਟਮਕ° ਤਿਨ ਦਰਾ° ਲਗਾਯਾ। ਖਾਲਸੋ ਆਕੀਓ° ਕਹਿ ਵਜਵਾਯਾ। *ਨਗਾਰਾ / ਡੰਗਾ / ਬਾਗ਼ੀ*
ਤੁਰਕ ਚੜ੍ਹਯੋ ਕਿਤ ਮੁੜ ਮਤ ਜਾਵੈ। ਬਰ ਜਰੂਰ° ਹਮ ਉਪਰ ਆਵੈ।੫੯। *ਜ਼ਰੂਰ, ਅਵੱਸ਼*

## ੮੦.੨. ਸਾਖੀ ਤਾਰਾ ਸਿੰਘ ਸ਼ਹੀਦ ਕੀ—੨
### (ਤਾਰਾ ਸਿੰਘ ਪਰ ਮੋਮਨ ਖਾਂ ਦੀ ਚੜ੍ਹਾਈ)

ਦੋਹਰਾ : [੯]ਕਰ ਸਲਾਹ ਇਕੱਠੇ ਭਏ ਸਤਿਗੁਰ ਕੀ ਕਰ ਆਸ।
ਪੜ੍ਹੈਂ ਬਾਣੀਆਂ ਗੁਰੂ ਕੀ ਇੱਕਣ ਹੁਇ ਕਰ ਰਾਸ°।੧। *ਇਕ ਵਾਰ ਕਾਰਜ ਰਾਸ ਹੋਵੇ*

ਚੌਪਈ : ਅਬ ਫਿਰ ਬਾਤ ਤੁਰਕਨ ਵਲ ਆਈ। ਸੁਨੋ ਸੰਤ ਅਬ ਗੁਰਮੁਖ ਭਾਈ।
ਪੱਟੀ ਵਾਲ° ਜਬ ਲਹੌਰੇ ਗਯੋ। ਹਵਾਲ ਆਪਨੋ ਨਿਬਾਬ ਦਿਖਯੋ।੨। *ਪੱਟੀ ਵਾਲਾ ਜਾਗੀਰ ਬੇਗ*
ਦੇਖ ਨਿਬਾਬਹਿ° ਲਗ ਗਈ ਆਗ°। ਸੁੱਤੇ ਸ਼ੇਰ ਜਨ ਉਠਿਓ ਜਾਗ। *ਨਵਾਬ ਨੂੰ / ਅੱਗ*
ਜਿਮ ਜਿਮ ਨਾਮ ਵੈ ਸਿੰਘਨ ਸੁਨਾਵੈ। ਜਨ ਆਤਸ° ਪਰ ਵੈ ਬਰੂਦ ਪਾਵੈ।੩। *ਅੱਗ*

---

੧. ਭੜਾਨਾ : ਅਸਲ ਨਾਮ ਪਦਾਨਾ, ਅੱਜਕੱਲ ਇਹ ਲਾਹੌਰ ਜ਼ਿਲ੍ਹੇ ਦੇ ਵਿੱਚ ਪੈਂਦਾ ਹੈ। ਅਟਾਰੀ ਰੇਲਵੇ ਸਟੇਸ਼ਨ ਤੋਂ ਦੱਖਣ ਦਿਸ਼ਾ ਵਿਚ ਸੱਤ ਕੁ ਮੀਲ ਦੀ ਦੂਰੀ ਉੱਪਰ ਦੱਸੀਦਾ ਹੈ।

੨. ਰੱਤੋ ਕੀ : ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦਾ ਇਕ ਪਿੰਡ ਜੋ ਤਰਨ ਤਾਰਨ ਤੋਂ ਪੱਟੀ ਜਾਣ ਵਾਲੀ ਰੇਲਵੇ ਲਾਈਨ ਉੱਪਰ ਸਥਿਤ ਹੈ।

੩. ਮਦਰਾ : ਮੰਦਰ, ਅੱਜਕੱਲ ਇਹ ਪਿੰਡ ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਵਿੱਚ ਹੈ।

੪. ਚੂੰਘਾ : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਅੰਮ੍ਰਿਤਸਰ ਤੋਂ ਖੇਮਕਰਨ ਜਾਣ ਵਾਲੀ ਸੜਕ ਉੱਪਰ ਭਿਖੀਵਿੰਡ ਦੇ ਨਜ਼ਦੀਕ ਸੁਣੀਂਦਾ ਹੈ।

੫. ਸਾਂਘਣਾ : ਅੰਮ੍ਰਿਤਸਰ ਦੇ ਦੱਖਣ-ਪੱਛਮ ਵਿੱਚ ਅੰਮ੍ਰਿਤਸਰ ਤੋਂ ਝਬਾਲ ਜਾਣ ਵਾਲੀ ਸੜਕ ਉੱਪਰ ਸਥਿਤ ਇਕ ਪਿੰਡ।

੬. ਨਾਰੋਵਾਲ : ਡੇਰਾ ਬਾਬਾ ਨਾਨਕ ਦੇ ਉੱਤਰ-ਪੱਛਮ ਵਿੱਚ ਇਹ ਦਰਿਆ ਰਾਵੀ ਦੇ ਸੱਜੇ ਪਾਸੇ ਪਾਕਿਸਤਾਨ ਵਿੱਚ ਹੈ।

੭. ਕਰਬਾਠ : ਇਸ ਨਾਮ ਦਾ ਕੋਈ ਸਥਾਨ ਤਰਨ ਤਾਰਨ ਜਾਂ ਪੱਟੀ ਦੇ ਨੇੜੇ ਨਹੀਂ ਸੁਣੀਂਦਾ। ਲੇਖਕ ਦਾ ਭਾਵ ਸ਼ਾਇਦ ਥਾਠ ਪਿੰਡ ਤੋਂ ਹੈ ਜੋ ਤਰਨ ਤਾਰਨ ਦੇ ਨਜ਼ਦੀਕ ਹੈ।

੮. ਭੁਸੇ : ਅੰਮ੍ਰਿਤਸਰ ਦੇ ਦੱਖਣ-ਪੱਛਮ ਵਿਚ ਸਰਾਇ ਅਮਾਨਤ ਖ਼ਾਨ ਦੇ ਪਾਸ ਇਕ ਪਿੰਡ।

੯. ਇਹ ਛੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਸ ਛੰਦ ਦਾ ਨੰਬਰ ਦਿੱਤਾ ਹੋਇਆ ਹੈ ਪਰ ਪਾਠ ਨਹੀਂ।

ਹਮ ਤੌ ਸਿੰਘ ਛਡਯੋ ਕਿਤ ਨਾਹੀ°। ਅਬ ਕਿਤ° ਉਠ ਖੜੇ ਹੋਹਿ ਬਲਾਈ। *ਕਿਧਰੇ ਵੀ / ਕਿੱਥੋਂ*
ਹਮ ਮਾਰਤ ਮਾਰਤ° ਥਕ ਗਏ। ਵੈ ਅਗਯੋਂ ਬਹੁ ਬਧਤੇ° ਭਏ।੪। *ਮਾਰਦੇ ਮਾਰਦੇ / ਵਧਦੇ*
ਤੌ ਲਾਂਭੇ° ਕਾਜੀ ਨੇ ਕਹੀ। ਇਨ ਕੀ ਖਬਰ ਤੁਮੈਂ ਕਛੁ ਨਹੀਂ। *ਪਾਸੇ ਤੋਂ*
ਜਿਤਨਕ ਬੂੰਦ° ਸਿੰਘਨ ਕੀ ਪਰੈ। ਤਿਤਨਕ ਸਿੰਘ ਫਿਰ ਹੋਤ ਹੈਂ ਖਰੈ°।੫। *ਖੂਨ ਦੀਆਂ ਬੂੰਦਾਂ / ਖੜੇ*

ਦੋਹਰਾ : ਫੜ ਸਿੰਘਨ ਈਹਾਂ ਮੰਗਾਈਐ ਦਈਐ ਮੁੰਗਰਨ° ਸੋਂ ਕੁਟਵਾਇ°। *ਮੁੰਗਲੀਆਂ, ਮੁਹਲੇ*
ਰਕਤ ਨ ਨਿਕਸਨ ਉਨ ਪਵੈ ਫਿਰ ਹੁਵੈ ਨ ਸਿੰਘ ਵਧਾਇ°।੬। *ਵਾਧਾ*

ਚੌਪਈ : ਤੌ ਇਕ ਸਿਪਾਹੀ ਐਸੇ ਕਹੀ। ਕਾਜੀ ਬਾਤ ਕਰਤ ਹੈ ਸਹੀ।
ਇਸਕੋ ਮੁਹਰੈ ਦੇਉ ਲਗਾਇ। ਲਯਾਵਗੁ ਸਿੰਘਨ ਯਹਿ ਫੜਵਾਇ।੭।
ਇਨਹਿ ਨੇ ਦੇਖੇ ਸਿੰਘਨ ਹਾਥ°। ਆਇ ਮਿਲਗੁ ਯਹਿ ਜੋਰੂ° ਸਾਥ। *ਸਿੰਘਾਂ ਦੇ ਹੱਥ / ਤੀਵੀਂ*
ਜਨ ਕਾਜੀ ਸਿਰ ਪਾਣੀ ਪਇਆ। ਬੋਲਨ ਜੋਗ ਨ ਕਾਜੀ ਰਹਿਆ।੮।
ਤਬ ਨਿਬਾਬ ਫਿਰ ਐਸ ਸੁਨਾਈ। ਮਾਰੋ ਸਿੰਘਨ ਕੋ ਅਬ ਜਾਈ।
ਹੈ ਕੁਈ° ਬਡੋ ਬਹਾਦਰ ਮੇਰਾ। ਮਾਰੇ ਸਿੰਘਨ ਕੋ ਕਰ ਘੇਰਾ°।੯। *ਕੋਈ / ਘੇਰਾ ਪਾ ਕੇ*
ਦੀਨ ਮਜ਼ਬ ਕੇ ਬਦਲੇ ਲੇਵੈ। ਸਿੰਘਨ ਲੁਕਣ ਨ ਨੱਠਣੇ ਦੇਵੈ।
ਕਰ ਮਾਰੋ ਹਿੰਦੂਅਨ ਕਸਮ ਹਜਾਰ। ਹੈ ਲਿਖਯੋ ਰਸੂਲ° ਹਮੈ ਯੌ ਕਾਰ°।੧੦। *ਪੈਗੰਬਰ ਮੁਹੰਮਦ / ਕੰਮ*



ਦੋਹਰਾ : ਘਲਯੋ ਮੋਮਨ ਖਾਂ[1] ਫੌਜਦਾਰ ਕੈ ਸੰਗ ਬਾਈ ਸੈ ਅਸਵਾਰ।
ਚਾਲੀ ਜੰਬੂਰੇ° ਫੀਲ ਪੰਜਾ° ਔਰ ਰਹਿਕਲੇ ਚਾਰ°।੧੧। *੪੦ ਜੰਬੂਰੇ / ਪੰਜ ਹਾਥੀ / ਚਾਰ ਰਹਿਕਲੇ*

ਚੌਪਈ : ਭਈ ਤਿਆਰੀ ਨਕੀਬ° ਫਿਰ ਆਯੋ। ਡੇਰਾ ਲਹੌਰਹ° ਬਾਹਰ ਪਾਯੋ। *ਹੋਕਾ ਦੇਣ ਵਾਲਾ / ਲਾਹੌਰ ਤੋਂ*
ਸਿੰਘਨ ਲਹੌਰੀਅਨ ਕਿਤ ਸੁਨ ਲਈ। ਤਾਰੈ ਸਿੰਘ ਪੈ ਚੜ੍ਹਤੀ ਭਈ°।੧੨। *ਫ਼ੌਜ ਦੀ ਚੜ੍ਹਾਈ*
ਉਨ ਸਿੰਘਨ ਕਿਮ ਦਿਵਸ ਬਿਤਾਯਾ। ਰਾਤ ਪਈ ਕਰਨ ਖਬਰੈ ਧਾਯਾ।
ਪੁਜਯੋ ਸਿੰਘਨ ਪੈ ਫਤੈ ਬੁਲਾਈ। ਕਹੀ ਸਿੰਘਨ ਸੋਂ ਫੌਜ ਤੁਰਕ ਆਈ।੧੩।
ਮੈਂ ਤੌ ਅਬ ਮੁੜ ਪਵੌਂ ਲਹੌਰ। ਔਰ ਬਚਨ ਕੀ ਮੁਹਿ ਨਹਿਂ ਠੌਰ°। *ਥਾਂ*
ਪੰਦ੍ਰਾਂ ਕੋਸ ਮੋਰੀ ਘੋੜੀ ਆਈ। ਬਚੌਂ ਤਉ ਮੁੜ ਲਹੌਰੈ ਜਾਈ।੧੪।

ਦੋਹਰਾ : ਔਰ ਬਾਤ ਤੁਮ ਨਹਿਂ ਬਚੋ ਕਿਤ ਲੁਕ ਝਲ° ਜਾਨ ਬਚਾਇ। *ਜੰਗਲ ਬੇਲਾ*
ਰਾਤ ਰਾਤ ਤੁਮਰੀ ਅਹੈ ਦਿਨ ਤੁਰਕ ਪਰੈਂਗੇ° ਆਇ।੧੫। *ਆ ਪੈਣਗੇ*

ਚੌਪਈ : ਯੋ ਕਹਿ ਕੇ ਵਹਿ ਤੌ ਮੁੜ ਗਯੋ। ਸੁਨੋਂ ਅਗੈ ਜੋ ਤਾਰੇ ਸਿੰਘ ਕਹਯੋ।
ਮੁਖ ਤਾਰੇ ਸਿੰਘ ਲਾਲੀ ਆਈ। ਹਮ ਆਪ ਚਹੈਂ ਤੁਰਕਨ ਸਿਰ ਲਾਈ।੧੬।
ਹਮ ਤੌ ਲਰ ਮਰਿ ਹੈਂ ਯਹਿ ਠਾਇ°। ਨਹਿਂ ਨਠਿ ਕੈ ਕਿਤ ਔਰਹਿ° ਜਾਇ। *ਏਸੇ ਥਾਂ / ਹੋਰ ਥਾਂ*
ਔ ਨਹਿਂ ਲੇਵੈਂ ਕਿਤ ਝਲ ਓਟ°। ਸਹੈਂ ਸੀਸ ਅਬ ਕਾਲਹਿ ਚੋਟ°।੧੭।
*ਜੰਗਲ ਦਾ ਸਹਾਰਾ / ਮੌਤ ਦੀ ਸੱਟ*

---

੧. ਮੋਮਨ ਖਾਂ : ਜ਼ਕਰੀਆ ਖ਼ਾਨ ਅਧੀਨ ਇਕ ਫ਼ੌਜਦਾਰ ਜੋ ਭਾਈ ਤਾਰਾ ਸਿੰਘ ਉੱਪਰ ਲਾਹੌਰ ਤੋਂ ਚਾੜ੍ਹੀ ਫ਼ੌਜ ਦੀ ਅਗਵਾਈ ਕਰ ਰਿਹਾ ਸੀ।

ਅਬ ਤੌ ਨਠ ਕਰ ਕਿਤ ਲੁਕ ਪਾਹਿਂ। ਜਹਾਂ ਕਾਲ ਤੇ ਢੂੰਡੇ ਨ ਜਾਹਿਂ।
ਜਹਿਂ ਜਹਿਂ ਜਈਐ ਤਹੀਂ ਤਹਿਂ ਕਾਲ। ਸਤਿਗੁਰ ਦੀਨੈ ਬਚਨ ਦਿਖਾਲ।੧੮।

ਸ੍ਵੈਯਾ : [1]ਜੌਂ ਕਹੂੰ ਕਾਲ ਤੇ ਭਾਜ ਕੈ ਬਾਚੀਯਤ° ਤੌ ਕਿਹ ਕੁੰਟ° ਕਹੌ ਭਜ ਜੈਯੈ। *ਬਚਦੇ ਹੋਈਏ / ਕਿਸ ਦਿਸ਼ਾ*
ਆਗੈ ਹੂੰ ਕਾਲ ਧਰੇ ਅਸਿ ਗਾਜਤ° ਛਾਜਤ° ਹੈ ਜਿਹ ਤੇ ਨਸਿ ਐਯੈ। *ਗੱਜਦਾ / ਸਜਿਆ*
ਐਸੋ ਨ ਕੈ ਗਯੋ ਕੋਈ ਸੁ ਦਾਵ° ਰੇ ਜਾਂਹਿ ਉਪਾਵ ਸੋ ਘਾਵ° ਬਚੈਯੈ। *ਦਾਉ / ਜ਼ਖਮ*
ਜਾਂਤੇ ਨ ਛੂਟੀਐ ਮੂੜ੍ਹ ਕਹੂੰ ਹਸ ਤਾਂਕੀ ਨ ਕਯੋਂ ਸਰਣਾਗਤ° ਜੈਯੈ। *ਸ਼ਰਨ*

## ੮੦.੩. ਸਾਖੀ ਤਾਰਾ ਸਿੰਘ ਸ਼ਹੀਦ ਕੀ—੩

### (ਤੁਰਕਾਂ ਨਾਲ ਲੜਕੇ ਤਾਰਾ ਸਿੰਘ ਨੇ ਸ਼ਹੀਦੀ ਪਾਈ)

ਦੋਹਰਾ : ਮੋਮਨ° ਚੜ੍ਹਯੋ ਸਿੰਘਨ ਪੈ ਸੰਗ ਲੈ ਕਈ ਸਰਦਾਰ। *ਮੋਮਨ ਖ਼ਾਨ*
ਮੁਹਰੈ ਰਾਤਿ ਸੁ ਉਨ ਲਈ ਬੇਖਬਰ° ਹੁਇ ਸਿੰਘ ਮਾਰ।੧। *ਅਚਾਨਕ*
ਤੋ ਊਸੁ ਜਾ ਉਪਲ° ਜਟ ਹੁਤੋ ਮਿਲਿਯੋ ਘਵੰਡੋ[2] ਧਾਇ। *ਜੱਟਾਂ ਦੀ ਇਕ ਗੋਤ*
ਤਾਰੈ ਸਿੰਘ ਨਿਹੰਗ ਕੋ ਮੈਂ ਚਲ ਦਿਓਂ ਦਿਖਾਇ।੨।

ਚੌਪਈ : ਸੋ ਮੋਮਨ ਨੈ ਮੁਹਰੇ ਲਾਯੋ। ਊਨ ਸਿੰਘਨ ਤੇ ਕੁਛਕ ਖੁੰਝਾਯੋ°। *ਖੁੰਝਾਇਆ, ਦੇਰ ਲਾਈ*
ਊਨ ਦਏ ਤੁਰਕ ਪਰ ਡਲੈ ਚਾਲ°। ਕਿਤ ਹੁਤੋ ਪੁਰਾਤਨ ਬੈਰ ਉਨ ਨਾਲ।੩। *ਡੱਲ ਪਿੰਡ ਦੇ ਰਾਹ*
ਅਕੈ ਸਿੰਘਨ ਕੋ ਉਨ ਭਲਾ ਤਕਾਯੋ। ਅਕੈ ਨਠ ਲੁਕਨ ਕੋ ਬਿਲਮ° ਲਗਾਯੋ। *ਦੇਰ, ਢਿੱਲ*
ਊਨ ਸਿੰਘਨ ਵਲ ਦਈ ਖਬਰ ਘਲਾਇ। ਤੂੰ ਤਾਰਾ ਸਿੰਘ ਅਬ ਨਠ ਜਾਇ।੪।
ਤੁਰਕ ਫੌਜ ਮੁੜ ਜਾਊਗੁ ਲਹੌਰ। ਆਇ ਬਹੀਂ ਤੂੰ ਫਿਰ ਇਤ ਠੌਰ°। *ਏਸੇ ਥਾਂ*
ਇਕ ਸਾਇਤ° ਬਚੈ ਤੌ ਬਰਸ ਬਚਾਇ। ਕਾਹੇ ਅਕਾਰਥ° ਜਾਨ ਗਵਾਇ।੫। *ਇਕ ਘੜੀ / ਵਿਅਰਥ*
ਤੌ ਸਿੰਘ ਜੀ ਉਸ ਕੀਆ ਸਮੋਧ°। ਸ਼ਾਬਸ਼ ਭਾਈ ਤੇਰੀ ਬੋਧ°। *ਸੰਬੋਧਨ / ਬੁੱਧੀ, ਅਕਲ*
ਇਤਨਕ ਤੁਮ ਤੈ ਆਛੀ ਸਰੀ°। ਭਈਚਾਰੈ ਕੀ ਸਾਂਝ ਚਿਤ ਕਰੀ।੬। *ਚੰਗੀ ਕੀਤੀ*

ਦੋਹਰਾ : ਜੋ ਤੁਮ ਕਹੀ ਸੁ ਭਲਿ ਕਹੀ ਹੈ ਯੌਂਹੀ ਸਚ ਬਾਤ।
ਹਮਹ ਸ਼ਹੀਦੀ ਚਿਤ ਧਰੀ ਹਮ ਨਠ ਨਹਿਂ ਕਿਤ ਜਾਤ।੭।

ਚੌਪਈ : ਜੌ ਹਮ ਅਬ ਨਠ ਜਾਨ ਬਚਾਵੈਂ। ਫਿਰ ਚਾਹੈ ਹਮ ਈਹਾਂ ਹੀ ਆਵੈਂ।
ਲਾਵੈ ਬੋਲੀ° ਗਿਰਦ ਭਾਈਚਾਰੋ। ਇਮ ਹਮ ਕਰਹਿਂ ਨ ਜਾਨ ਪਿਆਰੋ।੮। *ਬੋਲੀ ਮਾਰਨਗੇ, ਮਿਹਣਾ ਦੇਵਗੇ*
ਉਤ ਡਲਵਾਲਨ° ਖਬਰਹਿ° ਭਈ। ਮਿਲੇ ਦੌੜ ਸੋ ਆਗੈ ਜਈ। *ਡੱਲ ਵਾਲਿਆਂ ਨੂੰ / ਖ਼ਬਰ ਮਿਲੀ*
ਹਮ ਰੱਯਤ ਹੈਂ ਖੁਦ ਪਤਿਸ਼ਾਹੀ। ਹਮ ਮੈਂ ਰਾਠ° ਸਿੰਘ ਚੋਰ ਕੋਊ ਨਾਹੀਂ।੯। *ਖਾਲਸੂ*
ਤੌ ਲੌ ਸਿੰਘਨ ਨਗਾਰਾ ਕਰਾਯਾ। ਸੋਊ ਤੁਰਕਨ ਨੇ ਵਹਿ ਸੁਨ ਪਾਯਾ।
ਤੌ ਇਮ ਲੀਨੋ ਤੁਰਕਨ ਜਾਨ। ਆਹਿ ਸਿੰਘਨ ਕੋ ਅਗੈ ਮਕਾਨ।੧੦।

---

੧. ਇਹ ਸਵੈਯਾ ਬਚਿਤ੍ਰ ਨਾਟਕ (੯੬) ਵਿੱਚੋਂ ਹੈ।
੨. ਘਵੰਡੋ : ਘੁਮੰਡਾ, ਉਪਲ ਜਾਤੀ ਦਾ ਜੱਟ, ਦੱਸਿਆ ਜਾਂਦਾ ਹੈ ਕਿ ਇਹ ਘਵਿੰਡੇ ਦਾ ਰਹਿਣ ਵਾਲਾ ਸੀ ਤੇ ਏਥੋਂ ਦੇ ਨੰਬਰਦਾਰ ਸੁੱਜੇ ਦਾ ਭਾਈ ਸੀ।

ਭਜਾਇ ਘੋੜੇ ਕੋਊ ਪੁਜਯੋ ਪਠਾਨ। ਬੈਠੇ ਸਿੰਘ ਕਿਮ ਗਵਾਵਹੁ ਜਾਨ।
ਦੌੜ ਲੁਕੋ ਅਬ ਝਾੜਨ ਮਾਂਹਿ°। ਕਰੀ ਖਬਰ ਮੈਂ ਆਨ ਤੁਸਾਂਹਿ° ।੧੧। *ਝਾੜਾਂ ਵਿੱਚ / ਤੁਸਾਂ ਨੂੰ*

ਦੋਹਰਾ : ਤਾਰੈ ਸਿੰਘ ਜੀ ਉਸ ਕਹਯੋ ਸ਼ਾਬਸ਼ ਭਾਈ ਜੀ ਤੋਹਿ।
ਅਬ ਹਮ ਨਠਕੈ ਕਿਤ ਲੁਕੈਂ ਹਮ ਸ਼ਹੀਦ ਈਹਾਂ ਹੀ ਹੋਹਿਂ ।੧੨।

ਚੌਪਈ : ਅਗੈ ਸਿੰਘ ਟਹਲ° ਸਿੰਘਨ ਕਮਾਵਤ। ਭਰ ਦੇਗੈ° ਜਲ ਸ਼ਨਾਨ ਕਰਾਵਤ। *ਸੇਵਾ / ਵੱਡੇ ਪਤੀਲੇ, ਦੇਗਚੇ*
ਔਰ ਸਿੰਘਨ ਸਿੰਘ ਜੀ ਸੋਂ ਕਹੀ। ਤੁਮ ਬਹੁ ਟਹਲ ਅਗੈ ਕਰ ਲਈ।੧੩।
ਅਬ ਹਮ ਟਹਲ ਚਹਿਂ ਕਰੀ ਤੁਮਾਰੀ। ਹੁਇ ਪਵਿਤ੍ਰ ਅਬ ਦੇਹਿ° ਹਮਾਰੀ। *ਸਰੀਰ*
ਤੌ ਸਿੰਘਨ ਜੀ ਉਨ ਕਹੀ ਸੁਨਾਇ। ਦੇਹਿ ਪਵਿਤ੍ਰ ਹੋਇ ਸ਼ਸਤ੍ਰ ਲਗਾਇਂ° ।੧੪। *ਜ਼ਖ਼ਮੀ ਹੋ ਕੇ*

ਦੋਹਰਾ : ਜੈਸ ਦੁਵਾਰਕਹਿ[੧] ਦਾਗ° ਲਗ ਦੇਹਿ° ਪਵਿੱਤਰ ਹੋਇ। *ਛਾਪਾ / ਸਰੀਰ*
ਤੈਸੇ ਸ਼ਸਤਰ ਕੇ ਲਗੇ ਪਾਪ ਦੇਹੋਂ ਜਾਇ ਧੋਇਂ° ।੧੫। *ਧੋਤੇ ਜਾਂਦੇ ਹਨ*

ਚੌਪਈ : ਤੌ ਹੁਤਿ ਸਿੰਘ ਜੋ ਜਲ ਲੈਨ ਗਏ। ਆਵਤ ਤੁਰਕ ਉਨ੍ਹੈਂ ਲਖ° ਲਏ। *ਦੇਖ*
ਮੁੜ ਸਿੰਘ ਜੀ ਸਭ ਸਿੰਘਨ ਸੁਨਾਈ। ਜਿਨ ਨੱਠਨੋ ਸੋ ਨੱਠ ਜਾਹੁ ਭਾਈ ।੧੬।
ਅਕੈ° ਸ਼ਸਤ੍ਰ ਫੜ ਬਾਹਰ ਹੋਵਹੁ। ਛਾਡ ਓਟ° ਰਣ ਭੂਮ ਖਲੋਵਹੁ। *ਜਾਂ ਤਾਂ / ਓਹਲਾ ਛੱਡ ਕੇ*
ਸੁਨਿ ਸਿੰਘ ਤੁਰੇ ਮੈਦਾਨੇ ਦਾਇਂ°। ਛੋਡ ਓਟ ਰਣ ਭੂਮ ਖੜੇ ਜਾਇ।੧੭। *ਵੱਲ*

ਦੋਹਰਾ : ਉਤ ਤੇ ਤੁਰਕ ਤੌ ਆਇ ਪਏ ਬਜਾਏ ਧੌਂਸ ਨਗਾਰ°। *ਧੌਂਸੇ ਤੇ ਨਗਾਰੇ*
ਕਰਹਿਂ ਦੁਤਰਫੋਂ ਮਰ ਮਾਰ ਸੌਂਚੀ° ਜੈਸ ਖਿਡਾਰ° ।੧੮। *ਸੌਂਚੀ, ਕਬੱਡੀ ਦੀ ਖੇਡ / ਖਿਡਾਰੀ*

ਚੌਪਈ : ਪ੍ਰਿਥਮ ਬੁਲਾਕਾ ਸਿੰਘ ਅਗਯੋਂ ਧਾਯੋ। ਫੜ ਤੇਗੋ ਤਿਨ ਬਹੁ ਤਨ ਲਾਯੋ°। *ਮਾਰਿਆ*
ਅਗਯੋਂ ਲਗਯੋ ਤਿਸ ਛਾਤੀ ਤੀਰ। ਭਯੋ ਪ੍ਰਿਥਮਹਿ ਸੋਈ ਬਹੀਰ° ।੧੯। *ਸ਼ਹੀਦ ਹੋਇਆ*
ਖੜ ਜਾਇ ਸਿੰਘਨ ਢੇਰੀ° ਬੰਨ੍ਹ ਲਈ। ਜਿਮ ਕਰ ਖੇਡ ਸੌਂਚ ਕੀ ਠਈ। *ਚੱਕਰ ਬਣਾ ਕੇ*
ਉਤ ਤੇ ਤੁਰਕ ਹਲੋਂ° ਕਰ ਆਵੈਂ। ਇਤ ਤੈ ਸਿੰਘ ਉਨ ਮੋੜ ਹਟਾਵੈਂ ।੨੦। *ਹਮਲਾ*
ਗਰਦ ਗੁਬਾਰ ਦੁਇ ਵਲ ਤੈ ਭਈ। ਹੁਤੀ ਰਾਤ ਜਨ ਅਨੇਰੀ ਅਈ।
ਉਤ ਕਰ ਹੱਲੇ ਤੁਰਕ ਘੋੜੈ ਚਲਾਵਨ। ਮਾਰ ਸਿੰਘਨ ਚਹੇ ਫੇਟਨ° ਗਿਰਾਵਨ ।੨੧। *ਫੇਟ, ਠੋਕਰ*
ਅਗਯੋਂ ਉਨ ਸਿੰਘ ਮੁਖ ਕਟ ਡਾਰੇ। ਗਿਰੇ ਤਹੀਂ ਬਹੁ ਧੱਕ ਕੈ ਹਾਰੇ।
ਕਿਫਕੁ ਗਿਰੇ ਵਹਿ ਆਪਸ ਮਾਂਹਿ। ਇਮ ਕਰ ਰੁਕ ਗਯੋ ਉਨ ਕੋ ਰਾਹੁ ।੨੨।

ਦੋਹਰਾ : ਤਿਹ ਦੁਇ ਵਲ ਤੇ ਅੜ ਭਿੜੇ ਗਿਰ ਗਿਰ ਰੁਕ ਗਈ ਠੌਰ।
ਕਰ ਕਰ ਹੱਲੇ ਜੇ ਅਵੈਂ ਪਰੈਂ ਉਨੈਂ ਪਰ ਪੌੜ ।੨੩।

---

੧. **ਦੁਵਾਰਕਹਿ :** ਦਵਾਰਕਾ, ਗੁਜਰਾਤ ਵਿੱਚ ਸਮੁੰਦਰ ਕਿਨਾਰੇ ਇਕ ਸ਼ਹਿਰ ਜਿਸ ਦੀ ਗਿਣਤੀ ਹਿੰਦੂਆਂ ਦੇ ਸੱਤ ਪਵਿੱਤਰ ਤੀਰਥਾਂ ਵਿੱਚ ਹੁੰਦੀ ਹੈ। ਇਹ ਚਿਰ ਤੀਕ ਯਾਦਵਾਂ ਦੀ ਰਾਜਧਾਨੀ ਰਿਹਾ। ਦੱਸਿਆ ਜਾਂਦਾ ਹੈ ਕਿ ਕ੍ਰਿਸ਼ਨ ਜੀ ਦੇ ਦੇਹਾਂਤ ਪਿੱਛੋਂ ਸੱਤਵੇਂ ਦਿਨ ਦਵਾਰਕਾ ਨੂੰ ਸਮੁੰਦਰ ਨੇ ਆਪਣੇ ਵਿੱਚ ਸਮਾ ਲਿਆ ਸੀ। ਮੌਜੂਦਾ ਸ਼ਹਿਰ ਦੁਬਾਰਾ ਵਸਿਆ ਹੈ। ਇਥੇ ਕ੍ਰਿਸ਼ਨ ਜੀ ਦੀ 'ਰਣਛੋੜ' ਨਾਮੀ ਮੂਰਤੀ ਹੈ। ਹਿੰਦੂ ਇੱਥੇ ਜਾ ਕੇ ਆਪਣੇ ਸਰੀਰ ਉੱਪਰ ਦਾਗ਼ ਜਾਂ ਛਾਪ ਲਗਵਾਉਂਦੇ ਹਨ, ਜੋ ਪਵਿੱਤਰ ਹੋਣ ਦੀ ਨਿਸ਼ਾਨੀ ਹੈ।

ਚੌਪਈ : ਕਿਛ ਉਨ ਕੈ ਉਨ ਸ਼ਸਤ੍ਰ ਲਾਗੈਂ। ਕਿਛ ਸਿੰਘ ਭੀ ਮਾਰੈਂ ਹੁਇ ਆਗੈ।
ਦੋਊ ਤਰਫ਼ ਤੇ ਮਚ ਗਯੋ ਘਾਣ। ਥੱਕ ਗਏ ਦੁਵੱਲੋਂ° ਲਾ ਲਾ ਤਾਣ°।੨੪। ਦੋਹਾਂ ਪਾਸਿਓਂ / ਜ਼ੋਰ
ਧੀਰੀ ਧੀਰੀ° ਵਲ ਦੋਊ ਤੈ ਹੋਈ। ਛੋਟੀ ਹਥਯਾਰੀਂ ਆਵੈ ਨ ਕੋਈ। ਧੀਰ ਧਰੀ
ਤੀਰ ਬੰਦੂਕ ਖੜ ਦੂਰੋਂ ਚਲਾਵੈਂ। ਇਸ ਬਿਧ ਸਿੰਘਨ ਮਾਰ ਗਿਰਾਵੈਂ।੨੫।
ਹੁਤ ਬੰਦੂਕ ਤਮਾਚੇ° ਸਿੰਘਨ ਪਹਿ ਨਾਂਹਿ। ਪਰ ਉਨ ਕੀ ਗੋਲੀ ਲੰਘ ਉਨ ਪਰ ਪਾਂਹਿ। ਪਿਸਤੌਲ
ਤੌ ਮੋਮਨ ਖਾਂ ਨੇੜੇ ਆਯਾ। ਤੌ ਹੱਲਾ ਤਿਮ ਫੇਰ ਕਰਾਯਾ।੨੬।
ਤਊ ਮੁਗਲ ਤਕੀ[1] ਘੋੜਾ ਚਲਾਯਾ। ਕਹਾਂ ਤਾਰਾ ਸਿੰਘ ਪੁਛਤਾ ਆਯਾ°। ਪੁੱਛਦਾ ਹੋਇਆ
ਸਿੰਘ ਜੀ ਕਹਯੋ ਚਲ ਆਉ ਅਗਾਰੀ°। ਬਿਸ਼ਕ° ਚਲਾਉ ਤੂੰ ਪਹਿਲੋਂ ਵਾਰੀ।੨੭। ਅੱਗੇ / ਬੇਸ਼ੱਕ
ਛੋੜ ਘੋੜਾ ਉਨ ਤੀਰ ਚਲਾਯਾ। ਸੀਸ ਮੁੰਡਾਸੇ° ਸਿੰਘ ਜੀ ਕੇ ਲਾਯਾ। ਸਿਰ ਦੇ ਮੁੰਡਾਸੇ
ਝਟ ਕਰ ਘੋੜੇ ਸਿੰਘ ਫੜ ਲਈ ਬਾਗ। ਤਿਸ ਹੁਤੋ ਨਗਾਤ ਸੰਜੋਇ ਬਿਨ ਨਾਂਗ°।੨੮। ਨੰਗਾ

ਦੋਹਰਾ : ਬਿਨ ਸੰਜੋਇ ਇਸ ਮੁਗਲਕਾ ਪਿੰਡਾ ਨਜ਼ਰ ਨ ਆਇ।
ਇਕ ਮੁਖ ਨੰਗਾ ਸਿੰਘ ਲਖ° ਉਤ ਪਿਪਲਾ° ਦਯੋ ਧਸਾਇ।੨੯। ਵੇਖ ਕੇ / ਤਲਵਾਰ ਦੀ ਨੋਕ
ਮੁੜਯੋ ਤਕੀ ਮੁਖ° ਜ਼ਖ਼ਮ ਖਾ ਮੋਮਨ ਲਯੋ ਪਛਾਨ। ਮੂੰਹ ਉੱਤੇ
ਪੂਛੀ ਖਬਰ ਬੁਲਾਇ ਉਸ ਕਹਾਂ ਖਾਏ ਮੁਖ ਪਾਨ°।੩੦। ਮੂੰਹ ਵਿੱਚ ਪਾਨ ਕਿਥੋਂ ਪਾਇਆ ਹੈ

ਚੌਪਈ : ਤੌ ਤਕੀ° ਨੈ ਮੋਮਨ° ਸੁਨਾਈ। ਅਗੈ ਤਾਰਾ ਸਿੰਘ ਬੈਠਾ ਬੀੜੇ° ਬਨਾਈ।
ਤਕੀ ਖ਼ਾਂ / ਮੋਮਨ ਖ਼ਾਂ / ਪਾਨਾ ਦਾ ਬੀੜਾ
ਹੁਇ ਹਿੰਮਤ ਤੌ ਅਗੈ ਹੁਇ ਖਾਵੈ। ਦੂਰ ਖੜੇ ਕਯਾ ਬਾਤ ਬਨਾਵੈ।੩੧।
ਇਕ ਹੁਤੋ ਚੇਲੋ° ਉਸ ਪਹਿ ਖਲੋ। ਸੁਨ ਵਹਿ ਸਿੰਘਨ ਪਰ ਧਾਇ ਚਲੋ। ਮੋਮਨ ਖ਼ਾਨ ਦਾ ਨਾਇਬ
ਕਹਿ ਮਹਾਵਤ ਦਯੋ ਹਾਥੀ ਪਿਲਾਇ°। ਦੁਇ ਦੁਇ ਤੀਰ ਫੜ ਦਏ ਚਲਾਇ।੩੨। ਚਲਾ ਦਿੱਤਾ
ਕਹਿ ਮਹਾਵਤ ਉਨ ਹਾਥੀ ਤੁਰਵਾਯੋ। ਫੱਟੇ ਥਕੇ ਉਨ ਸਿੰਘਨ ਤਕਾਯੋ।
ਉਨ ਜਾਨਯੋਂ ਮੈਂ ਊਚੇ ਥਾਇ। ਦੇਉਂਗੁ ਹਾਥੀਓਂ ਸਿੰਘਨ ਮਿਧਾਇ°।੩੩। ਮਿੱਧ ਦਿਆਂਗਾ
ਦੇਖ ਥੋੜੇ ਸਿੰਘ ਲਾਲੀ ਆਈ। ਗਿਰਦੇ ਦੇਖਯੋ ਉਨ ਹਾਥੀ ਘੁਮਾਈ।
ਵਹੁ ਮਾਰੈ ਦੁਇ ਦੁਇ ਚੁਕ ਤੀਰ। ਵਹਿ ਤੌ ਕਹਾਵਤ ਬਡ ਸੂਰਬੀਰ।੩੪।

ਦੋਹਰਾ : ਤੌ ਭੀਮਾ ਸਿੰਘ ਕਰ ਖ਼ੁਸ਼ੀ ਪਰਯੋ ਸ਼ੇਰ ਜਿਮ° ਧਾਇ। ਸ਼ੇਰ ਵਾਂਗ
ਫੜ ਉਨ ਹਾਥੀ ਕੰਨ ਦਬਯੋ° ਤੁਰਤਹਿ ਲਯੋ ਬਹਾਇ।੩੫। ਕੰਨ ਦੱਬ ਕੇ

ਚੌਪਈ : ਤੌ ਸਿੰਘ ਕੀਯੋ ਮਹਾਵਤ ਪਰ ਵਾਰ। ਉਨ ਡਾਹਯੋ ਅੰਕੁਸ ਲਗ ਟੂਟੀ ਤਲਵਾਰ।
ਅਧੀ ਰਹੀ ਸੰਗ ਮਾਰਯੋ ਮਹਾਵਤ। ਸੋਊ ਗਯੋ ਗਸ਼ੀ ਅੰਕਸ° ਲਾਵਤ।੩੬। ਅੰਗ ਨਾਲ
ਦੇਖ ਤਾਰੇ ਸਿੰਘ ਮਦਤ° ਕਰਾਈ। ਲਖਮੀਰ ਸਿੰਘ ਸੋ ਕਹਯੋ ਸੁਨਾਈ। ਮੱਦਦ
ਜਦ ਅਸੀਂ ਤੁਸੀਂ ਹੁਤ ਮੰਝੀ ਚਰਾਵਤ°। ਤੂੰ ਹੁਤੋ ਮੰਝੀ ਦੁਇ ਦੁਇ ਟੱਪ ਜਾਵਤ।੩੭। ਮੱਝਾਂ ਚਾਰਦੇ
ਅਬ ਕੱਟਾ° ਤੁਰਕਨ ਕਾ ਕਿਤਨਕ ਬਲਾਇ°। ਮਾਰ ਤੁਰਕ ਤੂੰ ਉਪਰ ਜਾਇ। ਹਾਥੀ / ਕਿਤਨੀ ਕੁ ਵੱਡੀ ਚੀਜ਼
ਅਗਯੋਂ ਲਖਮੀਰ ਸਿੰਘ ਜੀ ਸੌਂ ਕਹੀ। ਮੇਰੇ ਭੀ ਮਨ ਥੀ ਗਲ ਯਹੀ।੩੮।

---

੧. ਤਕੀ : ਤਕੀ ਖ਼ਾਨ, ਭਾਈ ਤਾਰਾ ਸਿੰਘ ਵਿਰੁੱਧ ਮੋਮਨ ਖ਼ਾਨ ਦੀ ਅਗਵਾਈ ਵਿੱਚ ਲਾਹੌਰ ਤੋਂ ਚੜ੍ਹਾਈ ਸੈਨਾ ਵਿੱਚ ਸ਼ਾਮਿਲ ਇਕ ਸ਼ਾਹੀ ਅਮੀਰ ਜੋ ਭਾਈ ਤਾਰਾ ਸਿੰਘ ਹੱਥੋਂ ਜ਼ਖ਼ਮੀ ਹੋ ਕੇ ਪਿਛਾਂਹ ਹਟ ਗਿਆ ਸੀ।

ਮੋ ਪਰ ਤਨਕ° ਆਗਯਾ ਜੇ ਹੋਇ। ਮੈਂ ਮਾਰ ਦਿਖਾਊਂ ਤੁਰਕੈ ਸੋਇ। *ਥੋੜੀ ਜਿਹੀ*
ਇਤਨਕ ਕਹਿ ਸਿੰਘ ਕੀਨੀ ਧਾਈ। ਜਿਮ ਪਰੈ ਕੁੰਜਨ° ਪਰ ਬਹਰੀ° ਜਾਈ।੩੯।
*ਕੂੰਜਾ ਉੱਤੇ/ਸਮੁੰਦਰੀ ਬਾਜ਼*

ਦੋਹਰਾ : ਫੜ ਨੇਜਾ ਸਿੰਘ ਕੁਦ ਪਰਯੋ ਸੌਹੈਂ° ਚੇਲੇ ਕੋ ਲਲਕਾਰ। *ਸਾਹਮਣੇ*
ਉਤ ਵਲ ਤੇ ਉਨ ਭੀ ਕਰੀ ਮਾਰੈ ਮਾਰ ਪੁਕਾਰ।੪੦।

ਚੌਪਈ : ਤੌ ਲਖਮੀਰ ਸਿੰਘ ਜਾਇ ਸੰਭਾਰਾ°। ਜਾਇ ਚੇਲੇ ਕੌ ਮੋਢੇ° ਮਾਰਾ। *ਸੰਭਾਲਿਆ / ਮੋਢੇ ਉੱਪਰ*
ਗਯੋ ਨੇਜਾ ਉਸ ਮੋਢੈ ਚੀਰ। ਫੜ ਹੁਇ ਤਲਵਾਰ ਨ ਚਲੈ ਤੀਰ।੪੧।
ਇਕ ਦੁਇ ਸਿੰਘ ਮਦਤ ਔਰ ਆਏ। ਉਨ ਹਾਥੀ ਗਿਰਦਯੋਂ ਔਰ ਹਟਾਇ।
ਤੌਂ ਲਖਮੀਰ ਸਿੰਘ ਕੋ ਦਾਉ ਲਗ ਗਯੋ। ਫੜ ਰੱਸਾ ਹਾਥੀ ਪਰ ਗਯੋ°।੪੨। *ਹਾਥੀ ਉੱਪਰ ਚੜ੍ਹ ਗਿਆ*
ਮਾਰ ਤਲਵਾਰ ਚੇਲਾ ਡਾਰ ਦਯੋ°। ਹਾਥੀ ਤੋਰ ਵਲ ਸਿੰਘਨ ਦਯੋ। *ਡੇਗ ਦਿੱਤਾ*
ਸਿੰਘ ਜੀ ਕਹਯੋ ਹਾਥੀ ਕਿਹ ਕਾਮਨ°। ਹਮ ਅਨੇਕ ਬਖ਼ਸੈਂਗੇ ਗੁਲਾਮਨ°।੪੩।
*ਕਿਸੇ ਕੰਮ ਨਹੀਂ/ ਦਾਸਾਂ ਨੂੰ*
ਹਾਥੀ ਫਿਰ ਜਬ ਖਾਲੀ ਗਯੋ। ਦਲ ਤੁਰਕਨ ਕੋ ਭਾਜ ਖਾਇ ਗਯੋ।
ਤੌ ਮੋਮਨ ਖਾਂ ਪੂਰਬੀਏ[1] ਬੁਲਾਏ। ਹੁਤੇ ਹਜਾਰੀ ਖਿਤਾਬ° ਜਿਨ ਪਾਏ।੪੪। *ਮਨਸਬ*



ਦੋਹਰਾ : ਮਨਸਾ ਰਾਮ ਔ ਦਯਾ ਰਾਮ ਜਿਨ ਕੋ ਥੇ ਯਹਿ ਨਾਮ।
ਭੇਜ ਨਾਲ ਬਡ ਫੌਜ ਹੁਤ ਕੁੰਦਲਪੁਰ ਘਰ ਧਾਮ°।੪੫। *ਸਥਾਨ*

ਚੌਪਈ : ਵੈ ਕਰ ਹੱਲਾ ਸਿੰਘਨ ਪਰ ਪਏ। ਉਤੋ° ਤੈ ਸਿੰਘ ਭੀ ਸਨਮੁਖ ਅਏ। *ਓਧਰੋਂ*
ਮਨਸਾ ਰਾਮ ਔ ਦਇਆ ਰਾਮ। ਮਾਰ ਸਿੰਘਨ ਸੁ ਉਸ ਹੀ ਥਾਮ°।੪੬। *ਥਾਂ*
ਤਿਹ ਫੌਜ ਗਈ ਤੁਰਕਨ ਪਰਾਈ°। ਰਹਯੋ ਮਦਾਨ ਸਿੰਘਨ ਕੈ ਪਾਈ। *ਦੂਰ, ਨੱਠ ਗਈ*
ਤੋ ਦਿਨ ਚੜ੍ਹਯ ਭਯੋ ਉਜਿਯਾਲਾ°। ਮੁੜ ਤੁਰਕਨ ਕੀਯੋ ਖੇਤ ਸੰਭਾਲਾ।੪੭। *ਚਾਨਣਾ*
ਕੋਊ ਕਿਤੇ ਸਿੰਘ ਦਿਸੈ ਖੜਾ। ਔਰ ਮਾਰਯੋ ਔ ਦੇਖਯੋ ਪੜਾ।
ਵੈ ਦੂਰੋਂ ਹੀ ਬੰਦੂਕ ਚਲਾਵੈਂ। ਉਠਿ ਨੇੜ ਢੁਕੈ ਤੋ ਸ਼ੀਹਆਣਾ° ਆਵੈਂ।੪੮। *ਸ਼ੇਰ ਦੇ ਡਰ ਵਾਂਗ*
ਬਾਕੀ ਮਾਰ ਸਿੰਘ ਇਮ ਦਏ। ਫਿਰ ਢੁਕ ਸਭਨ ਕੇ ਸਿਰ ਕਟ ਲਏ।
ਇਮ ਤਾਰੇ ਸਿੰਘ ਸ਼ਹੀਦੀ ਪਾਈ। ਸਿੰਘ ਨਿਭੇ ਉਸ ਸੰਗ ਸਭ ਬਾਈ°।੪੯। *੨੨ ਸਿੰਘ ਸ਼ਹੀਦ ਹੋਏ*
ਇਮ ਤਾਰੈ ਸਿੰਘ ਜੀ ਸਾਕੋ° ਕੀਆ। ਮਸ਼ਹੂਰ ਸਭ ਜਗ ਮੈਂ ਥੀਆ°। *ਸਾਕਾ / ਹੋ ਗਿਆ*
ਗੁਰ ਕੌ ਵਾਕ ਜਿਸ ਐਸ ਕਮੱਯਾ°। ਸੀਸ ਦਯੋ ਪਰ ਸਿਰਰ° ਨ ਦੱਯਾ।੫੦। *ਕਮਾਇਆ / ਸਿਦਕ, ਹਠ*

ਦੋਹਰਾ : ਧੰਨ ਧੰਨ ਉਨ ਸਿੰਘਨ ਕੈ ਜਿਨਿ ਕਰ ਸਾਕਾ ਤਜੇ ਪਰਾਨ°। *ਸਾਹ, ਜੀਵਨ*
ਰਹੇ ਨਾਮ ਥਿਰ° ਕਰਮ ਕਾ ਹੈ ਜਗ ਆਵਨ ਜਾਨ।੫੧। *ਸਥਾਈ*

---

੧. **ਪੂਰਬੀਏ :** ਮੁਗ਼ਲ ਫ਼ੌਜ ਵਿੱਚ ਸ਼ਾਮਿਲ ਇਨ੍ਹਾਂ ਦੋ ਪੂਰਬੀਏ ਸਰਦਾਰਾਂ ਦੇ ਨਾਮ ਮਨਸਾ ਰਾਮ ਤੇ ਦਇਆ ਰਾਮ ਦੱਸੇ ਜਾਂਦੇ ਹਨ। ਇਨ੍ਹਾਂ ਦੋਨਾਂ ਨੂੰ ਕੁੰਦਲਪੁਰ ਨਿਵਾਸੀ ਦੱਸਿਆ ਜਾਂਦਾ ਹੈ।

## ੬੧. ਸਾਖੀ ਚਿਮੁੰਡੇ ਤਥਾ ਕੈਰੋਂ ਨੰਗਲੀਆਂ ਰੰਧਾਵਿਆਂ ਕੀ

ਦੋਹਰਾ : ਸੁਨੋ ਸਾਖੀ ਔਰ ਸਿੰਘਨ ਕੀ ਜਿਨ ਤੁਰਕਨ ਸਿਰਾਂ ਸਿਰ ਲਾਇ। *ਤੁਰਕਾਂ ਦੇ ਸਿਰੇ*
ਸਿਦਕ ਰਖਯੋ ਗੁਰ ਬਚਨ ਪਰ ਭਯੋ ਕੇਸਨ ਸਾਸਨ ਨਿਬਾਹਿਾਂ।੧। *ਕੇਸਾਂ ਸਵਾਸਾਂ ਨਾਲ ਨਿਭਾਇਆ*

ਚੌਪਈ : ਨਾਮ ਠਾਮਾਂ ਜਾਤ ਗੋਤ ਬਤਾਊਂ। ਸਿਖੀ ਸਾਂਝ ਹਿਤ ਟਹਲ ਉਠਾਊਂ। *ਘਰ, ਵਾਸਾ*
ਸੁਨੀ ਜਿਸੈ ਬਿਧ ਬਡਿਅਨਾਂ ਪਾਸ। ਕਹੁੰ ਤਿਮੈ ਪੰਥ ਰਖ ਹੇਤਾਂ ਦਾਸ।੨। *ਵੱਡੇ ਵਡੇਰਿਆਂ / ਪਿਆਰ*
ਹੁਤਿ ਰੰਧਾਵੈਂ ਚੁਮੁੰਡੇ[1] ਬਾਈ ਬਾਸਾਂ। ਮਧ ਇਕ ਕੈਰੋਂ ਨੰਗਲ[2] ਭਾਸ। *ਜੱਟਾਂ ਦੀ ਇਕ ਗੋਤ / ੨੨ ਪਿੰਡ*
ਉਨ ਮਧ ਤੇ ਕੁਛ ਗੁਰ ਪੰਥ ਆਏ। ਖੰਡੈ ਪਹੁਲ ਲਈ ਸ਼ਸਤ੍ਰ ਉਠਾਏ।੩।
ਜਿਮ ਸ੍ਰੀ ਸਤਿਗੁਰ ਆਗਯਾ ਦਈ। ਵਹੀ ਭਾਂਤਿ ਤਿਨ ਕਰਨੀ ਠਈ।
ਰਲੇ ਪੰਥ ਗੁਰ ਕਰੇਂ ਦੰਗਾਹੀਂ। ਲਹੌਰੇ ਦਿੱਲੀ ਰਾਹੁ ਲੁਟ ਖਾਹੀਂ।੪। *ਦੰਗੇ*
ਜੋਊ ਚਕਯੋ ਹੁਤ ਖਾਲਸੇ ਤੌਰ। ਇਨ ਭੀ ਤਿਮਹਿਂ ਮਚਾਯੋ ਰੌਰਾਂ। *ਰੌਲਾ*
ਸੋਊ ਖਬਰ ਯਹਿ ਤੁਰਕਨ ਪਾਈ। ਆਏ ਮਾਰਨ ਉਨ ਕਰ ਧਾਈ।੫।

ਦੋਹਰਾ : ਸਿੰਘਨ ਪੈ ਗੜ ਨਹਿਂ ਹੁਤੋ ਜਿਤ ਕੀ ਓਟ ਲੜਾਹਿਂ।
ਉਠ ਨਠ ਰੋਹੀਂ ਮਧ ਛਿਪਹਿਂ ਕਿ ਖੂਹਨ ਖਡਨ ਮਾਂਹਿਂ।੬। *ਮਾਰੂਥਲ / ਖੂਹਾਂ ਖੱਡਾਂ ਵਿੱਚ*



ਚੌਪਈ : ਸੁਨੀ ਸਿੰਘਨ ਜਬ ਤੁਰਕਨ ਅਵਾਈਂ। ਛਡ ਕਰ ਘਰ ਗਏ ਬਣਹਿਂ ਲੁਕਾਈ। *ਅਫਵਾਹ / ਬਣਾਂ ਵਿੱਚ*
ਹੁਤੇ ਉਨੈਂ ਕੇ ਟੱਬਰ ਜੇਊਂ। ਰਲ ਮਿਲ ਲੋਕਨ ਬਚ ਰਹੇ ਤੇਊ।੭। *ਜਿਹੜੇ*
ਦਿਨੈ ਸਿੰਘ ਹੁਤ ਥੇ ਤਿਹ ਨਾਂਹਿ। ਰਾਤ ਪਰੀ ਆਵਤ ਘਰ ਮਾਂਹਿ।
ਇਸੀ ਬਾਰ ਤਊ ਇਮ ਬਚ ਰਹੇ। ਹਥ ਨ ਆਏ ਵੈ ਖਾਲੀ ਗਏ।੮।

ਦੋਹਰਾ : ਜਬ ਖਾਲੀ ਤੁਰਕ ਇਮ ਗਏ ਆਈ ਨਮੋਸ਼ੀਂ ਤਾਂਹਿ। *ਬਦਨਾਮੀ, ਬੇ-ਇਜਤੀ*
ਚਿੱਤੇ ਜਿਮ ਝੁਰਤ ਫਿਰਹਿਂ ਮਾਰਨ ਸਿੰਘ ਫਿਰਾਹਿਂ।੯।

ਚੌਪਈ : ਤੁਰਕ ਸਿੰਘਨ ਫਿਰ ਚਾਹੈਂ ਮਾਰਨ। ਸਿੰਘ ਭੀ ਚਾਹੈਂ ਵਖਤ ਗੁਜਾਰਨ।
ਕਹੈਂ ਸਿੰਘ ਕਬ ਹਮ ਬਖਤਾਂ ਆਵਗੁ। ਹਮ ਤੈ ਲੁਕ ਤੁਰਕ ਜਿੰਦ ਬਚਾਵਗੁ।੧੦। *ਵਕਤ, ਸਮਾਂ*
ਹੰਨੈ ਹੰਨੈ ਹੁਇ ਬਹਿਂ ਪਤਸ਼ਾਹਿ। ਲਹਿਂ ਆਪ ਅਪਨੋ ਮੁਲਖਾਂ ਉਗਰਾਹਿ। *ਮੁਲਕ, ਦੇਸ*
ਹਮ ਗੁਰਬਚਨ ਝੂਠ ਤੌ ਨਾਂਹੀ। ਹਮ ਸਹੀ ਜਾਂਇਂ ਦੁਖ ਕਟੈਂ ਤਹਾਂਹੀ।੧੧। *ਸਹਿ ਕੇ, ਬਰਦਾਸ਼ਤ ਕਰ ਕੇ*

ਦੋਹਰਾ : ਹੁਤੇ ਵਤਨ ਮਧ ਸਾਕਾਂ ਮਿਤਿਾਂ ਸਿੰਘ ਬਸੈਂ ਨਿਜ ਦੇਸ। *ਰਿਸ਼ਤੇਦਾਰ / ਮਿੱਤਰ*
ਤਿਹੀਂ ਗੁਜਾਰਾ ਸਿੰਘ ਕਰਹਿਂ ਲੁਕ ਛਪ ਰਖ ਗੁਰ ਭੇਸ।੧੨।

---

੧. **ਚੁਮੰਡਾ** : ਚਵਿੰਡਾ ਰੰਧਾਵੇ, ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਅੰਮ੍ਰਿਤਸਰ ਤੋਂ ਬਟਾਲਾ ਜਾਣ ਵਾਲੀ ਸੜਕ ਦੇ ਸੱਜੇ ਪਾਸੇ ਸਥਿਤ ਹੈ।

੨. **ਕੈਰੋਂ ਨੰਗਲ** : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਅੰਮ੍ਰਿਤਸਰ ਤੋਂ ਬਟਾਲਾ ਜਾਣ ਵਾਲੀ ਸੜਕ ਉੱਪਰ ਕੱਥੂ ਨੰਗਲ ਦੇ ਲਾਗੇ ਸੜਕ ਦੇ ਸੱਜੇ ਪਾਸੇ ਸਥਿਤ ਹੈ।

 

ਚੌਪਈ : ਅਬ ਫਿਰ ਸੁਨੋ ਉਨ ਸਿੰਘਨ ਬਾਤ। ਕਰਾਇ ਦਯੋ ਜਿਮ ਦੁਸ਼ਟਨ ਘਾਤ।
ਹੁਤੋ ਸਜਾਦੋ[1] ਸੁਲਤਾਨੀਓਂ ਗ੍ਰਾਮ। ਉਸ ਕਹਿੰ ਹਿੰਦੂ ਕਰੇ ਤੁਰਕਨ ਕਾਮ°।੧੩। *ਮੁਸਲਮਾਨਾਂ ਵਾਲੀ ਰੀਤ*
ਉਨ ਸਾਥ ਰਲਾਏ ਮੁਸਲੇ° ਕਲਾਲ[2]। ਤੇਊ ਚਾਕਰ ਹੁਤਿ ਤੁਰਕਨ ਨਾਲ। *ਮੁਸਲਮਾਨ*
ਇਮ ਮਿਲ ਦੋਇਨ ਮਤੇ ਮਤਾਏ°। ਰੰਧਾਵਨ ਸਿੰਘਨ ਦੱਯੈ ਮ੍ਰਵਾਏ।੧੪। *ਮਤਾ ਪਕਾਇਆ*
ਏ ਆਏ ਅਬ ਹਮਰੇ ਦਾਇ°। ਪਹਿਲੋਂ ਤੁਰਕਨ ਤੇ ਭੂਮ ਲਿਖਵਾਇ। *ਦਾਅ ਹੇਠ, ਕਾਬੂ*
.......................... ਗਰਭ° ਫੇਦਾ° ਇਨ ਦਯੈ ਕ੍ਰਵਾਇ।੧੫।[3] *ਹਮਲ / ਨਾਸ਼*
ਇਮ ਹਮ ਪੈ ਬਹੁ ਤੁਰਕ ਖੁਸ਼ ਹੋਹਿੰ। ਸਿਰੋਪਾਉ ਇਨਾਮ ਚਹਿੰ ਪਾਇੰ ਸੋਇ।
ਗੁਪਤ° ਪਾਪ ਦੋਇਨ ਗਿਨ ਲਯੋ। ਜਾਇ ਤੁਰਕਨ ਪੈ ਤਿਮ ਹੀ ਕਹਯੋ।੧੬। *ਚੋਰੀ*

ਦੋਹਰਾ : ਜੋ ਉਨ ਆਖੀ ਤੁਰਕਨ ਕੋ ਉਨ ਤਿਮ ਹੀ ਮੰਨ ਲੀਨ।
ਗ੍ਰਾਮ ਇਨਾਮ ਔ ਗਰਭ ਛੇਦ ਚੌਧਰ ਲਿਖੀ ਜ਼ਮੀਨ°।੧੭। *ਚੌਧਰੀ ਦੇ ਅਧਿਕਾਰ*

ਚੌਪਈ : ਤੁਰਕ ਚਹਿਤ ਹੁਤ ਥੇ ਯਹੀ ਬਾਤ। ਜਿਮ ਕਿਮ ਹੁਇ ਸਿੰਘਨ ਕੋ ਘਾਤ°। *ਨਾਸ਼*
ਜਿਮ ਜਿਮ ਉਨਕੋ ਸਿੰਘ ਦਿਸ ਆਵਤ। ਜੋ ਚਾਹਤ ਤੁਰਕਨ ਤੇ ਮਨਵਾਵਤ।੧੮।

ਦੋਹਰਾ : ਸਿੰਘਨ ਖਬਰ ਯਹਿ ਨਹਿੰ ਭਈ ਉਇ ਗ੍ਰਾਂਢੀ ਸਿਲ° ਕਰਵਾਇੰ। *ਸੂਹ, ਮੁਖਬਰੀ*
ਉਸੀ ਗਿਰਦ ਛਪ ਦਿਨ ਰਹੈਂ ਰਾਤੀਂ ਆਵੈਂ ਗ੍ਰਾਂਇ°।੧੯। *ਪਿੰਡ, ਗਰਾਂ*

ਚੌਪਈ : ਜਿਸ ਨਿਸ° ਦਿਵਸ ਸਿੰਘਨ ਕੋ ਹੋਇ। ਸਿੰਘ ਹੁਇ ਇਕੱਤ੍ਰ ਨਿਸ ਤਹਿੰ ਸੋਇ। *ਰਾਤ*
ਤਹਿੰ ਦੁਸਟਨ ਸਿਲ ਸਿੰਘਨ ਕਰਾਈ। ਇਕ ਸੁਲਤਾਨੀ ਪਿੰਡ ਹੀ ਮਾਹੀ।੨੦।
ਸੋ ਸੇਲੂ° ਉਨ ਰਖਯੋ ਬਨਾਇ। ਸਭੀ ਖਬਰ ਦਏ ਜਟਨ ਪਹੁੰਚਾਇ। *ਮੁਖਬਿਰ*
ਦੋਂ ਜਟ ਆਗੈ ਤੁਰਕਨ ਘਲਾਇ। ਇਮ ਸਿੰਘਨ ਲਈ ਮੌਤ ਤਕਾਇ।੨੧।

ਦੋਹਰਾ : ਕਹਿਨੈ ਕੋ ਵੁਹ ਹੁਤ ਹਿੰਦੂ ਕੰਮ ਸੁ ਤੁਰਕ ਕਰਾਹਿ°। *ਮੁਸਲਮਾਨਾਂ ਵਾਲੇ ਕੰਮ*
ਹਿੰਦੂਅਨ ਹਿੰਦੂ ਫੜ ਦਿਵਹਿ° ਮ੍ਰਵਾਵਹਿ ਸੀਸ ਕਟਵਾਇ।੨੨। *ਫੜਾ ਦਿੰਦੇ*

ਚੌਪਈ : ਸਿੰਘਨ ਮੌਤ ਹੁਤ ਨੇੜੇ ਆਈ। ਸਿੰਘ ਵੜੈਂ ਕਿਤ ਨਿਸ ਘਰ ਧਾਈ।
ਦੁਸ਼ਟ ਸੇਲੂ ਦਈ ਸਿਲ° ਪਹੁੰਚਾਇ। ਆਇ ਤੁਰਕਨ ਲਯੋ ਘੇਰੋ ਪਾਇ।੨੩। *ਮੁਖਬਰੀ, ਸੂਹ*
ਚਾਰ ਤਰਫ਼ ਤਿਨ ਫੌਜ ਖੜਵਾਈ। ਤੋ ਲੈ ਝਬ ਦੁਸ਼ਟ ਜਟ ਭਏ ਆਈ।
ਘੇਰਾ ਕੀਨੋ ਬਹੁ ਤਕੜਾਇ°। ਅੰਦਰੋ ਜਾਣ ਨ ਕੁਤੋ ਪਾਇੰ°।੨੪। *ਤਕੜਾ / ਕਿਧਰੋਂ ਵੀ*

ਦੋਹਰਾ : ਜਿਮ ਦੁਸ਼ਟ ਸੁਲਤਾਨੀ ਜਟ ਕਹੈ ਤਿਮ ਹੀ ਤੁਰਕ ਕਮਾਹਿੰ°। *ਕਰਨ*
ਰਲ ਮਿਲ ਦੋਊਅਨ° ਸਿੰਘ ਕਟੇ ਲਭਯੋ ਸੁ ਛਡਯੋ ਨਾਂਹਿ।੨੫। *ਦੋਹਾਂ ਨੇ*

---

੧. **ਸਜਾਦਾ** : ਸ਼ਹਿਜ਼ਾਦਾ, ਅੰਮ੍ਰਿਤਸਰ ਜ਼ਿਲ੍ਹੇ ਦੇ ਮਜੀਠੇ ਬਲਾਕ ਦਾ ਇਕ ਪਿੰਡ।
੨. **ਕਲਾਲ** : ਸ਼ਰਾਬ ਕੱਢਣ ਤੇ ਵੇਚਣ ਦਾ ਧੰਦਾ ਕਰਨ ਵਾਲੀ ਇਕ ਜਾਤੀ।
੩. ਹੱਥ ਲਿਖਤ ਖਰੜਿਆਂ ਤੇ ਛਾਪੇ ਸੰਸਕਰਣ ਵਿੱਚ ਇਹ ਛੰਦ ਅਧੂਰਾ ਹੈ।

ਚੌਦਾਂ ਲਭੇ ਉਨ ਬਡਨਾ° ਕੇ ਸੌ ਪੁਰਸ਼ ਦੀਨੇ ਕਾਟ°। *ਵੱਡੇ ਵਡੇਰੇ / ਕੱਟ ਵੱਢ ਦਿੱਤੇ*
ਉਨ ਸਿੰਘਨ ਕੀ ਕੁਲ° ਸਮਝ ਔਰ ਦੀਏ ਕਟ ਕਾਟ।੨੬। *ਵੰਸ਼, ਔਲਾਦ*

ਚੌਪਈ : ਜੋ ਕੋਊ ਉਨਕੀ ਦ੍ਰਿਸ਼ਟੈ° ਆਯਾ। ਸੋ ਤੌ ਤੇਗਨ° ਮਧ ਕਟਾਯਾ। *ਨਜ਼ਰ / ਤੇਗਾਂ ਨਾਲ*
ਅਕੈ ਕਿਤੈ ਉਨ ਹੋਊਗੁ ਗਯੋ। ਇਮ ਕਰ ਟੰਢੁਮੂਲ° ਉਨ ਹੋਊਗੋ ਰਹਯੋ।੨੭। *ਵਿਰਲਾ ਵਾਂਝਾ, ਇੱਕਾ ਦੁੱਕਾ*
ਐਸੀ ਭਾਂਤਿ ਦੁਖ ਸਹਯੋ ਸਿੰਘਨ ਮਝੈਲਨ। ਮੁੜ ਜਾਨੈ ਰਾਜ ਪੰਥ ਪਾਯੋ ਹੋ ਗੁਸੈਲਨ°। *ਰੋਹ, ਗੁੱਸੇ ਹੋ ਕੇ*
ਉਨ ਸਿਰ ਤੇ ਪਰੈ° ਪਤਿਸ਼ਾਹੀ ਤਕਾਈ। ਤੌ ਹੰਨੇ ਹੰਨੇ ਉਨ ਲਭੀ ਪਤਿਸ਼ਾਹੀ।੨੮। *ਸਿਰ ਤੋਂ ਪਰੇ*

ਦੋਹਰਾ : ਜੋ ਕੋਊ ਪੁਛੈ ਉਨ ਸਿੰਘਨ ਕਿਛ ਰਹਯੋ ਹੁਤੋ ਟੰਢਮੂਲ°। *ਵਿਰਲਾ ਵਾਂਝਾ*
ਰਾਜ ਲਭਯੋ ਕੈ ਭੂਮ ਲਭੀ ਸੋਊ ਬਤਾਊਂ ਸੂਲ°।੨੯। *ਦੁਖ, ਬਹੁ ਪੀੜਾ*

ਚੌਪਈ : ਬਚਯੋ ਏਕ ਸਾਹਬ ਸਿੰਘ ਨਾਮ। ਕਿਤ ਗਯੋ ਹੁਤੋ ਥੋ ਔਰ ਗ੍ਰਾਮ°। *ਹੋਰ ਕਿਸੇ ਪਿੰਡ*
ਸ੍ਰੀ ਅੰਮ੍ਰਿਤਸਰ ਕੀ ਲਭੀ ਉਨ ਕਾਰ°। ਭਏ ਅਰਦਾਸੀਏ ਸਚੇ ਦਰਬਾਰ°।੩੦। *ਸੇਵਾ / ਦਰਬਾਰ ਸਾਹਿਬ ਅੰਮ੍ਰਿਤਸਰ*
ਉਨ ਇਜੈ ਬਿਜੈ° ਕੀ ਪਦਵੀ ਪਾਈ। ਸ਼ਾਹ ਪਤਸ਼ਾਹਿ ਉਨ ਚਰਨ ਛੁਹਾਈ। *ਪੂਜਾ ਤੇ ਵਿਜਯ*
ਉਨ ਪੈ ਕ੍ਰਿਪਾ ਇਮ ਸ੍ਰੀ ਗੁਰ ਭਈ। ਉਨ ਰਾਜ ਭੂਮੌਂ ਅਧਿਕਾਈ° ਲਈ।੩੧। *ਅਧਿਕ, ਬਹੁਤ ਜ਼ਿਆਦਾ*

ਦੋਹਰਾ : ਉਨ ਪੁਤ ਪੋਤ੍ਰੇ ਬਹੁ ਭਏ ਲੀ ਭੂਮ ਬੀ ਅਪਨ ਛੁਡਵਾਇ।
ਬਦਲੇ ਲਏ ਦੁਸ਼ਮਨੋਂ ਤੇ ਖਾਲਸੇ ਕੇ ਬਲ ਪਾਇ।੩੨।

## ੯੨.੧. ਸਾਖੀ ਕਪੂਰ ਸਿੰਘ ਜੀ ਕੀ ਆਦਿ ਨਿਬਾਬ ਭੁਜੰਗੀ ਕੀ—੧

ਦੋਹਰਾ : ਸਾਖੀ ਆਦਿ° ਨਿਬਾਬ ਕੀ ਕਪੂਰ ਸਿੰਘ[1] ਜਿਹ ਨਾਮ। *ਸਭ ਤੋਂ ਪਹਿਲਾ*
ਤੁਰਕਨ ਤੇ ਨਬਾਬੀ ਲਈ ਕਰ ਸੂਰੇ° ਪੂਰੇ ਕਾਮ।੧। *ਸੂਰਮੇ*

ਚੌਪਈ : ਅਬ ਮੈਂ ਲਿਖੌਂ ਕਪੂਰ ਸਿੰਘ ਸਾਖੀ। ਬ੍ਰਿਧ ਪੁਰਸ਼ਨ ਜਿਮ ਹਮ ਸੌਂ ਆਖੀ।
ਜਬ ਬੰਦੈ ਤੁਰਕਨ ਲੀਨੋ ਜੀਤ। ਭਯੋ ਖਾਲਸੇ ਸਯੋਂ ਬਿਪਰੀਤ°।੨। *ਵਿਰੁੱਧ, ਉਲਟ*
ਭਯੋ ਨਾਸ਼ ਉਸ ਨੇੜੇ ਆਵਨ। ਸਿੰਘਨ ਕੌ ਸੁ ਚਹੈ ਮਰਵਾਵਨ।
ਸਮਝ ਖਾਲਸੋ ਉਸ ਤੇ ਭਯੋ ਦੂਰ। ਆਇ ਬਹੇ ਗੁਰ ਚੱਕ° ਹਜ਼ੂਰ।੩। *ਗੁਰੂ ਚੱਕ (ਅੰਮ੍ਰਿਤਸਰ)*
ਯਹੀ ਬਾਤ ਮੁਗਲਨ ਸੁਨ ਪਾਈ। ਮੁਗਲਨ ਚਿੱਤ ਵਧਾਈ ਭਾਈ।
ਚਾਹਿਤ ਹੁਤੋ ਸਿੰਘਨ ਤੁੜਵਾਯੋ°। ਭੇਜੇ ਵਕੀਲ ਔ ਦਰਬ ਘਲਾਯੋ।੪। *ਫੁੱਟ ਪਾਉਣਾ*
ਲੇਟ ਪੇਟ° ਸਿੰਘਨ ਕੀ ਕਰੈ। ਜੋ ਸਿੰਘ ਮਾਂਗੈਂ ਲਯਾ ਆਗੈ ਧਰੈ। *ਖ਼ੁਸ਼ਾਮਦ, ਚਾਪਲੂਸੀ*
ਕਸਮ ਕੁਰਾਨ ਬਹੁ ਬਾਰ ਉਠਾਵਹਿ। ਗੁਰ ਚਕ ਹਮ ਕਦੇ ਪੈਰ ਨ ਪਾਵਹਿੰ।੫।

---

੧. **ਕਪੂਰ ਸਿੰਘ** : ਨਵਾਬ ਕਪੂਰ ਸਿੰਘ, ਫ਼ੈਜ਼ਲਾਪੁਰ ਦਾ ਵਿਰਕ ਜੱਟ, ਜੋ ਆਪਣੀ ਬਹਾਦਰੀ ਤੇ ਸੇਵਾ ਲਈ ਬੜਾ ਪ੍ਰਸਿੱਧ ਸੀ। ੧੭੩੩ ਈ. ਵਿੱਚ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੇ ਸੁਬੇਗ ਸਿੰਘ ਰਾਹੀਂ ਨਵਾਬੀ ਦੀ ਜੋ ਖ਼ਿਲਅਤ ਭੇਜੀ ਸੀ, ਕਪੂਰ ਸਿੰਘ ਨੂੰ ਦਿੱਤੀ ਗਈ ਸੀ। ਫ਼ੈਜ਼ਲਪੁਰੀਆ ਜਾਂ ਸਿੰਘ ਪੁਰੀਆ ਮਿਸਲ ਦੇ ਇਹ ਮੋਢੀ ਸਨ। ਜੱਸਾ ਸਿੰਘ ਆਹਲੂਵਾਲੀਆ, ਨਵਾਬ ਕਪੂਰ ਸਿੰਘ ਦੀ ਛਤਰ ਛਾਇਆ ਹੇਠ ਹੀ ਵੱਡਾ ਹੋਇਆ ਸੀ। ਇਨ੍ਹਾਂ ਦਾ ਦੇਹਾਂਤ ੧੭੫੩ ਈ. ਵਿੱਚ ਅੰਮ੍ਰਿਤਸਰ ਵਿਖੇ ਹੋਇਆ ਤੇ ਸਸਕਾਰ ਬਾਬਾ ਅਟੱਲ ਗੁਰਦੁਆਰੇ ਦੇ ਨਜ਼ਦੀਕ ਕੀਤਾ ਗਿਆ।

ਬਿਸ਼ਕ ਲੇਹੁ ਤੁਮ ਮੇਲੋ ਲਾਇ। ਨਨਕਾਣੇ[1] ਔ ਰੋੜੀ[2] ਜਾਇ।
ਬਡੇ ਡਿਹਰੇ[3] ਔ ਖਡੂਰ[4] ਗੁਰ ਥਾਨ। ਤਰਨ ਤਾਰਨ[5] ਗੁਰ ਔਰ ਮਕਾਨ° ।੬। *ਗੁਰ ਸਥਾਨ*

ਦੋਹਰਾ : ਮੇਲਾ ਲਾਵਹੁ ਬੇਸ਼ਕੈਂ° ਜਹਿਂ ਜਹਿਂ ਹੁਇ ਗੁਰ ਠੌਰ°। *ਬੇਸ਼ੱਕ / ਸਥਾਨ*
ਮਾਫ਼ੀ ਕਰੈਂ ਮਸੂਲ° ਹਮ ਔ ਘਰੋਂ ਕਰੈਂ ਔਰ ਗੌਰ° ।੭। *ਟੈਕਸ, / ਧਿਆਨ*

ਚੌਪਈ : ਇਮ ਕਹਿ ਖਾਲਸੋ ਲਯੋ ਪਰਚਾਏ। ਔਰ ਦਿਲਾਸੇ ਕਈ ਕਰਾਏ।
ਹੁਇ ਚਾਕਰੀ ਕੋ ਜਿਸ ਕੋ ਖਾਹਸ਼। ਆਇ ਰਹੈ ਉਇ ਹਮਰੇ ਪਾਸ।੮।
ਬਨੌਜ ਸਿੰਘ° ਔ ਕਾਹਨ ਸਿੰਘ ਬਾਵੇ। ਉਨ ਦੈ ਦਰਬ° ਸੁ ਲਏ ਪ੍ਰਚਾਵੇ। *ਬਿਨੋਦ ਸਿੰਘ / ਧਨ, ਮਾਇਆ*
ਪੰਜ ਪੰਜ ਸੇ ਸਿੰਘ ਗੈਲੇਂ° ਲਾਏ। ਉਨ ਕੈ ਹਾਥ° ਸਿੰਘ ਔਰ ਮਿਲਾਏ।੯। *ਪਿੱਛੇ , ਨਾਲ / ਰਾਹੀਂ*

ਦੋਹਰਾ : ਐਸੀ ਐਸੀ ਜੁਗਤ ਸਯੋਂ ਉਨ ਲੀਨੇ ਸਿੰਘ ਪ੍ਰਚਾਇ।
ਬੰਦੇ ਤੇ ਵੀ ਇਮ ਡਰੈਂ ਜਿਮ ਬਾਜੋਂ ਲਵੋਂ° ਡਰਾਇ।੧੦। *ਬਟੇਰਾ*
ਸਮੋਂ ਲਖਾਵਨ° ਉਇ ਚਹੈਂ ਪੰਥ ਬੀ ਸਮੋ ਤਕਾਇ°। *ਵਕਤ ਨੰਘਾਉਣਾ / ਭਾਲ*
ਰਖੈਂ ਪਤਿਸ਼ਾਹੀ ਚਾਹੈਂ ਦੋਊ ਦਿਲ ਦੋਊ ਦਗਾ° ਰਖਾਹਿ।੧੧। *ਭੇਤ*

ਚੌਪਈ : ਸਿੰਘਨ ਕੋ ਬਹੁ ਪੈਸੇ ਦੇਹਿਂ। ਬੈਠ ਗੁਰੂ ਚੱਕ ਨਿਤ ਪ੍ਰਤਿ° ਲੇਹਿਂ। *ਰੋਜ਼ਾਨਾ*
ਪੰਥ ਦਰਵਾਰੋ ਸਿੰਘ[6] ਹੁਤੇ ਦਿਵਾਨ°। ਵਹੀ ਹੋਤ ਥੋ ਪੋਤੈ ਵਾਨ°।੧੨। *ਦੀਵਾਨ / ਚੌਧਰਦਾਰ, ਖਜ਼ਾਨਚੀ*
ਪੰਥ ਰਖਤ ਥੋ ਉਸੈ ਵਡਿਆਈ। ਵਹੀ ਦੇਤ ਥੋ ਸਭਨ ਪ੍ਰਚਾਈ।
ਉਸੈ ਸ਼ਰੀਕੈਂ° ਕਰੈ ਕੋਊ ਨਾਹਿਂ। ਵਹੀ ਦੇਤ ਥੋ ਸਭਨ ਪ੍ਰਚਾਹਿਂ° ।੧੩। *ਸ਼ਰੀਕਾ / ਵਰਤਾਉਣਾ, ਵੰਡਣਾ*
ਸਭ ਕੋ ਇਕ ਥਾਂ ਲੰਗਰ ਕਰਵਾਵੈ। ਸਭਨ ਪੁਸ਼ਾਕੀ° ਵਹੀ ਪਹੁੰਚਾਵੈ। *ਲੀੜਾ ਕਪੜਾ*
ਨਿਤ ਪ੍ਰਤਿ ਪੰਥ ਯੌਂ ਵਧਤੇ ਜਾਹਿ। ਦੰਗੇ ਫੰਗਯੋਂ ਬੀ ਟਲੈਂ ਸੁ ਨਾਹਿਂ।੧੪।

## ੯੨.੨. ਸਾਖੀ ਕਪੂਰ ਸਿੰਘ ਜੀ ਕੀ ਆਦਿ ਨਿਬਾਬ ਭੁਜੰਗੀ ਕੀ—੨
### (ਤੁਰਕ ਮੇਲ ਤੋੜ ਕੇ ਸਿਖਾਂ ਦੇ ਵੈਰੀ ਹੋਏ)

ਦੋਹਰਾ : ਜਬ ਬੰਦੋ ਤੁਰਕਨ ਬੰਧਿਓ° ਭਏ ਔਰ ਹੀ ਤੌਰ°। *ਗ੍ਰਿਫ਼ਤਾਰ / ਰੀਤ, ਨੀਤੀ*
ਸਿੰਘਨ ਮਾਰਨ ਉਇ ਚਹੈਂ ਸਭਹਨ ਕਰ ਇਕ ਠੌਰ°।੧। *ਇਕ ਥਾਂ ਉੱਤੇ*

---

੧. **ਨਨਕਾਣਾ** : ਨਨਕਾਣਾ ਸਾਹਿਬ, ਪਹਿਲਾ ਨਾਮ ਤਲਵੰਡੀ ਰਾਇ ਭੋਇ ਜੋ ਜ਼ਿਲ੍ਹਾ ਸ਼ੇਖੂਪੁਰਾ ਵਿੱਚ ਲਾਹੌਰ ਤੋਂ ੪੯ ਮੀਲ ਪੱਛਮ ਵਿੱਚ ਸਥਿਤ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਜਨਮ ਏਥੇ ਹੀ ਹੋਇਆ ਸੀ।

੨. **ਰੋੜੀ ਸਾਹਿਬ** : ਏਮਨਾਬਾਦ, ਜ਼ਿਲ੍ਹਾ ਗੁਜਰਾਂਵਾਲਾ ਵਿੱਚ ਗੁਰੂ ਨਾਨਕ ਦੇਵ ਜੀ ਦਾ ਤਪ ਸਥਾਨ ਜੋ ਰੋੜੀ ਸਾਹਿਬ ਵਜੋਂ ਪ੍ਰਸਿੱਧ ਹੈ।

੩. **ਬਡੇ ਡਿਹਰੇ** : ਡੇਹਰਾ ਬਾਬਾ ਨਾਨਕ, ਤਹਿਸੀਲ ਬਟਾਲਾ ਜ਼ਿਲ੍ਹਾ ਗੁਰਦਾਸਪੁਰ ਵਿੱਚ ਰਾਵੀ ਦੇ ਕਿਨਾਰੇ ਜਿਥੇ ਗੁਰੂ ਨਾਨਕ ਦੇਵ ਜੀ ਨੇ ਆਪਣਾ ਸਰੀਰ ਤਿਆਗਿਆ ਸੀ।

੪. **ਖਡੂਰ** : ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ, ਗੁਰੂ ਅੰਗਦ ਦੇਵ ਜੀ ਦਾ ਨਿਵਾਸ ਤੇ ਧਰਮ ਪ੍ਰਚਾਰ ਕੇਂਦਰ। ਏਥੇ ਗੁਰੂ ਸਾਹਿਬਾਨ ਦੀ ਚਰਨ ਛੁਹ ਪ੍ਰਾਪਤ ਕਈ ਗੁਰ ਸਥਾਨ ਹਨ।

੫. **ਤਰਨ ਤਾਰਨ** : ਜ਼ਿਲ੍ਹਾ ਅੰਮ੍ਰਿਤਸਰ ਦਾ ਪ੍ਰਸਿੱਧ ਨਗਰ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ।

੬. **ਦਰਵਾਰਾ ਸਿੰਘ** : ਦਰਬਾਰਾ ਸਿੰਘ, ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੰਘਾਂ ਦਾ ਪ੍ਰਧਾਨ ਜਥੇਦਾਰ। ਇਹ ਅੰਮ੍ਰਿਤਸਰ ਰਹਿੰਦਾ ਸੀ ਤੇ ਇਸ ਦਾ ਦੇਹਾਂਤ ੧੭੩੪ ਈ. ਵਿੱਚ ਹੋਇਆ ਦੱਸੀਦਾ ਹੈ।

 

ਚੌਪਈ : ਸਿੰਘਨ ਉਨ ਕੋ ਦਗੋਂ° ਨ ਧਾਯੋ। ਡੇਰਾ ਆਗੈਂ° ਸਿੰਘਨ ਚਲਾਯੋ°। *ਪੈਰਾ / ਅੱਗੇ / ਤੋਰਿਆ*
ਐਸੀ ਭਈ ਸਿੰਘਨ ਕੀ ਚਾਲ। ਤੁਰਕ ਨ ਛੋੜੈਂ ਪੰਥਹਿਂ ਖਯਾਲ° ।੨। *ਧਿਆਨ, ਪਿੱਛਾ*
ਨਹਿਂ ਸਿੰਘਨ ਪੈ ਗੜ੍ਹ° ਕੋਊ ਕੋਟ। ਜਹਾਂ ਲੜੈਂ ਵੜ ਜਾਂਕੀ ਓਟ°। *ਕਿਲ੍ਹਾ / ਆਸਰਾ, ਓਹਲਾ*
ਕੋਇ ਬਡ ਪਰਬਤ ਨ ਸਿੰਘਨ ਪਾਸ। ਜਹਾਂ ਚੜੇ ਹੁਇ ਰਹੈਂ ਮਵਾਸ° ।੩। *ਸੁਰੱਖਿਅਤ (ਬਾਗ਼ੀ)*
ਬਹੁਤ ਠੌਰ° ਸਿੰਘ ਧੜ ਭੀ ਲੜੈਂ। ਹੋਇ ਦੁਖੀ ਲੈ ਸ਼ਹੀਦੀ ਮਰੈਂ। *ਥਾਵਾਂ*
ਐਸੀ ਭਈ ਪੰਥਹ ਲਾਚਾਰ। ਭਏ ਪੰਥ ਜਨ ਛਿਦ੍ਰੈ ਝਾੜ° ।੪। *ਖੱਡਾਂ ਤੇ ਝਾੜਾਂ ਵਿੱਚ*

ਸੋਰਠਾ : ਹੁਤਿ ਬੰਦੈ ਦਯੋ ਸ੍ਰਾਪ ਘਿਰਯੋ ਹੁਤੋ ਜਬ ਗੜ੍ਹ ਬਿਖੈ।
ਸੋ ਲਗਯੋ ਪੰਥ ਜਨੁ ਪਾਪ ਮਦਦ ਉਸ ਕੀ ਨਹਿਂ ਕਰੀ।੫।

ਦੋਹਰਾ : ਤੌ ਸਿੰਘ ਖਿੰਡ ਬਣ° ਲੁਕ ਗਏ ਥੋੜੇ ਬਹੁਤ ਹੋਇ। *ਬਣਾਂ ਜੰਗਲਾਂ ਵਿਚ*
[1]ਆਯੋ ਬੰਦੋ ਯਾਦਿ ਉਨਿ ਲਾਗੈ ਪਛਤਾਵਨ ਤੋਇ।੬।

ਚੌਪਈ : [2]ਬੰਦੋ ਪੰਥ ਕੋ ਦਯੋ ਸੋਊ। ਹਮ ਨੈ ਉਸੈ ਮਰਵਾਇਯੋ ਥੋਊ।
ਰਖਹਿ ਉਪਰਾਲੋ ਉਸ ਕੋ ਜੋਊ। ਨਹਿ ਮਰਤੋ ਤੁਰਕਨਿ ਤੇ ਤੋਊ।੭।
ਅਬਿ ਲੌ ਤੁਰਕਨ ਲੇ ਤੌ ਮਾਰਿ। ਹਮਿ ਨਹਿ ਹੋਤੇ ਐਸ ਖੁਆਰਿ।
ਹਮਿ ਕੌ ਸਰਾਪ ਉਸੈ ਕੋ ਲਾਗੋ। ਹੁਤੋ ਕਹਿਤ ਥੋ ਸੋ ਇਮ ਆਗੋ।੮।

ਦੋਹਰਾ : ਇਸ ਹੀ ਮੈਂ ਇਕ ਔਰ ਭੀ ਸਾਖੀ ਦੇਊਂ ਸੁਨਾਇ।
ਫੇਰ ਨਿਬਾਬੀ ਭੀ ਕਹੂੰ ਜਿਮ ਭਈ ਕਪੂਰ ਸਿੰਘ ਆਇ।੯।

## ੮੩. ਸਾਖੀ ਮੁਲਖੱਯਨ ਕੀ ਔ ਬਿਵਾਸਤੇ ਔ ਦੀਨੀ ਖੁਦਾਇਨ ਕੀ

ਦੋਹਰਾ : ਸਾਖੀ ਸੁਨੋ ਬਿਵਾਸਤੈਂ° ਮੁਏ ਦੀਨ ਮਜ਼ਹਬ ਕੇ ਹੇਤ। *ਲੋੜ ਵਾਸਤੇ ਭਰਤੀ ਕੀਤੀ ਫ਼ੌਜ*
ਮੁਲਖੱਯਨ ਖੁਦਾਈਅਨ ਚਕੇ° ਰਹੈਂ ਜਿਮ ਖੇਤ° ।੧। *ਮੁਲਾਣਿਆਂ ਦੇ ਉਕਸਾਏ / ਮੈਦਾਨ*

ਚੌਪਈ : ਸੋਊ ਸੁਨੋ ਤੁਮ ਉਨੈ ਕਹਾਨੀ। ਜਿਮਕਰ ਖੁਦਾਈਅਨ ਸੀਸ ਬਿਹਾਨੀ°। *ਬੀਤੀ*
ਅਸਲਮ ਖਾਂ° ਥਕ ਵੜਯੋ ਲਹੌਰ। ਮੁਲਕ ਭਯੋ ਉਸ ਥੋਂ ਸਭ ਚੌੜ° ।੨। *ਲਾਹੌਰ ਦਾ ਸੂਬੇਦਾਰ / ਚੌੜ-ਚਪੱਟ*
ਮੁਲਖੋਂ ਵਸੂਲ ਟਕੋ ਨ ਭਯੋ। ਕਹੈਂ ਮੁਲਖ ਲੁਟ ਖਾਲਸੇ ਲਯੋ।
ਬਿਨਾਂ ਟਕੋਂ° ਉਸ ਫੌਜ ਛਡ ਗਈ। ਫੌਜ ਬਿਨਾਂ ਕਹੋ ਕਿਨ ਦ੍ਰਬ° ਲਈ।੩। *ਤਨਖ਼ਾਹ ਤੋਂ ਬਿਨਾਂ / ਟੈਕਸ*
ਬਿਨਾਂ ਦਰਬ ਹੈ ਮਿਤ੍ਰ ਨ ਸ਼ਾਹੁ। ਦਰਬ ਆਵਨ ਕੋ ਮੁਲਕ ਹੀ ਰਾਹੁ।
ਪ੍ਰਿਥਮ ਬੰਦੈ ਕੀਓ ਮੁਲਖ ਖੁਵਾਰ°। ਫਿਰ ਖਾਲਸੈ ਔਰ ਦਯੋ ਉਜਾਰ° ।੪। *ਖੁਆਰ / ਉਜਾੜ*
ਪੁਜੇ ਨ ਟਕੇ ਦਿੱਲੀ ਕੇ ਸ਼ਾਹਿ। ਉਸ ਨੇ ਭੇਜੀ ਤਲਬ° ਚੜਾਇ। *ਵਸੂਲੀ ਵਾਸਤੇ ਫ਼ੌਜ*
ਅਸਵਾਰ ਖਾਸ ਕੀ ਇੱਕ ਹਜ਼ਾਰ। ਤਿਨ ਮੈਂ ਥੇ ਦੁਇ ਪਠਾਨ ਸ੍ਰਦਾਰ।੫।

---

੧. ਪਾਠ-ਭੇਦ : ਲਗੇ ਗੁਜਾਰਨ ਦਿਨ ਇਮੈਂ ਆਗੈ ਪਾਛੈ ਸੋਇ। *(ਪੰਥ ਪ੍ਰਕਾਸ਼, ਪੰਨਾ ੨੦੩)*
੨. ਇਸ ਤੋਂ ਅਗਲੇ ਦੋਵੇਂ ਛੰਦ (੭, ੮) ਛਪੇ ਸੰਸਕਰਣ ਵਿੱਚ ਨਹੀਂ ਮਿਲਦੇ, ਦੇਖੋ ਪੰਨਾ ੨੦੩.

ਦੋਹਰਾ : ਅਤਿਉਲਾ[੧] ਮਹਬਤ ਖਾਂ[੨] ਕਹੈਂ ਸੁੰਦਰ ਖੂਬ ਜਵਾਨ।
ਕਹੈਂ ਸਿਪਾਹੀ ਉਨ ਬਡੇ ਤਿਹ ਫਰੀਦਾਬਾਦ[੩] ਮਕਾਨ° ।੬। — *ਘਰ*

ਚੌਪਈ : ਉਤ ਤੇ ਆਏ ਤੇਊ ਲਹੌਰ। ਸੁਨੋਂ ਈਹਾਂ ਜੋ ਹੋਯੋ ਤੌਰ।
ਮੁਲਖਈਏ ਇਤ ਆਏ ਫਰਯਾਦ। ਮੁਸਲਮਾਨ ਬਹੁ ਕਰ ਖ਼ਿਤਕਾਦ° ।੭। — *ਯਕੀਨ*
ਮੁੱਲਾਂ ਕਾਜ਼ੀ ਹੋਰ ਮਲੰਗ°। ਰਲ ਮਿਲ ਕੀਓ ਨਵਾਬ ਉਨ ਤੰਗ। — *ਮੁਸਲਿਮ ਫ਼ਕੀਰ*
ਮੁਸਲਮਾਨ ਥੀ ਕਚਹਿਰੀ ਸਭ। ਕੀਓ ਉਪਰਾਲੋ° ਸਬਹਨ ਤੱਬ।੮। — *ਜਤਨ*
ਦੀਨ ਮਜ਼ਬ ਕੋ ਰਖ ਉਪਰਾਲਾ°। ਮੁਸਲਮਾਨ ਇਮ ਪੱਖ ਸੰਭਾਲਾ। — *ਬਹਾਨਾ*
ਜਿਸ ਜਿਸ ਮੌਤ ਨਜੀਕੈਂ° ਆਈ। ਆਇ ਉਸੈ ਮਤ ਖੋਟ° ਸਿਖਾਈ।੯। — *ਨਜ਼ਦੀਕ / ਖੋਟੀ ਮੱਤ*
ਅਸਲਮ ਖਾਂ ਐਸੇ ਕਹੀ ਬਾਤ। ਤੁਰਤ ਲਹੌਰ ਆਇ ਹਮ ਜਾਤ।
ਨਹਿੰ ਮੰਗੈਂ ਹਮ ਦਾਣਾ ਖਾਣ। ਨਹਿੰ ਚਾਹੈਂ ਹਮ ਸਾਥ ਤੁਹਿ ਜਾਣ।੧੦।

ਦੋਹਰਾ : ਝੰਡੋ° ਗਡਯੋ ਕਢ ਈਦ ਗਾਹੈਂ° ਹੈਦ੍ਰੀ ਨਾਮ ਰਖਾਇ। — *ਝੰਡਾ (ਹੈਦਰੀ) / ਈਦਗਾਹ ਵਿਚ*
ਜੋ ਜੋ ਕਾਇਮ ਦੀਨ ਪੈ ਰਲੈਂ ਹਮੈ ਸੋ ਆਇ।੧੧।

ਸੋਰਠਾ : ਗਲ ਪਰੀ ਖੁਦਾਈਆਨ ਕਾਨ° ਬੰਧ ਬੰਧ ਲਕ° ਬਹੁ ਜਾ ਖੜੇ। — *ਗੰਨ ਵਿਚ / ਲੱਕ ਬੰਨ੍ਹ ਕੇ*
ਜਨੁ ਚਲੇ ਜ਼ਿਆਫ਼ਤ° ਖਾਨ ਪੈ ਜਮ° ਭੱਛਨ° ਉਨ ਤਕੈ।੧੨। — *ਦਾਅਵਤ / ਜਮਦੂਤ / ਖਾਣ*

ਚੌਪਈ : ਉਠਾਯੋ ਗੁਲਗੁਲੋ° ਤੌ ਇਸ ਤੌਰ। ਇਮ ਡੇਰਾ ਕੀਓ ਆਇ ਲਹੌਰ। — *ਸ਼ੋਰ-ਸ਼ਰਾਬਾ*
ਮੁਹੰਮਦ ਤਕੀ[੪] ਔ ਇਨਾਇਤ ਖਾਨ[੫]। ਝੰਡੋ ਜੁਦੋ ਜਾ ਗੱਡਯੋ ਮਦਾਨ।੧੩। — *ਵੱਖਰਾ*
ਉਨੈਂ ਕਹਯੋ ਯੌ ਹੋਕੋ ਦਿਵਾਇ। ਹੁਇ ਬੇਖਰਚ ਰਲੈਂ ਹਮ ਆਇ।
ਹੁਤੋ ਸੁਦਾਗਰ ਮੁਰਤਜ਼ਾ ਖ਼ਾਨ[੬]। ਰਲਯੋ ਸਿੰਘਨ ਮਾਰਨ ਸੁਾਬੋ° ਜਾਨ।੧੪। — *ਸਵਾਬ, ਪੁੰਨ*

---

੧. **ਅਤਾਉਲ :** ਮੀਰ ਅਤਾਉਲਾ, ਇਹ ਤਰਾਵੜੀ ਦਾ ਮੁਸਲਿਮ ਰਾਜਪੂਤ ਸੀ। ਇਸ ਦਾ ਨਾਮ ਇਤਿਹਾਸਕਾਰਾਂ ਨੇ ਕਿਧਰੇ ਇਨਾਇਤ ਉਲਾ ਖ਼ਾਨ ਵੀ ਲਿਖਿਆ ਹੈ। ਭੰਗੂ ਨੇ ਇਨ੍ਹਾਂ ਦੋ ਨਾਵਾਂ ਤੋਂ ਇਲਾਵਾ ਇਸ ਦਾ ਤੀਸਰਾ ਨਾਮ ਮਿਰਜ਼ਾ ਨਕੀ ਵੀ ਲਿਖਿਆ ਹੈ। ਇਸ ਨੂੰ ਲਾਹੌਰ ਦੇ ਸੂਬੇਦਾਰ ਅਸਲਮ ਖ਼ਾਨ ਨੇ ਹੈਦਰੀ ਝੰਡੇ ਹੇਠ ਇਕੱਠੇ ਹੋਏ ਜਿਹਾਦੀਆਂ ਦੇ ਨਾਲ ਫ਼ੌਜ ਦੇ ਕੇ ਭੇਜਿਆ ਸੀ। ਜੁਲਾਈ ੧੭੧੦ ਈ. ਵਿੱਚ ਭੀਲੋਵਾਲ ਦੀ ਲੜਾਈ ਵਿੱਚ ਇਹ ਬਚ ਗਿਆ ਸੀ।

੨. **ਮੁਹੱਬਤ ਖਾਨ :** ਫ਼ਰੀਦਾਬਾਦ ਦਾ ਘਰਲ ਜਿਮੀਦਾਰ ਜਿਸ ਨੂੰ ਲਾਹੌਰ ਦੇ ਸੂਬੇਦਾਰ ਅਸਲਮ ਖ਼ਾਨ ਨੇ ਜੁਲਾਈ ੧੭੧੦ ਈ. ਵਿੱਚ ਹੈਦਰੀ ਝੰਡੇ ਹੇਠ ਇਕੱਠੇ ਹੋਏ ਮੁਸਲਮਾਨਾਂ ਦੀ ਸਹਾਇਤਾ ਲਈ ਸਿੱਖਾਂ ਵਿਰੁੱਧ ਲੜਨ ਭੇਜਿਆ ਸੀ। ਇਹ ਭੀਲੋਵਾਲ ਦੀ ਲੜਾਈ ਵਿੱਚ ਮਾਰਿਆ ਗਿਆ ਸੀ।

੩. **ਫਰੀਦਾਬਾਦ :** ਦਿੱਲੀ ਦੇ ਨਜ਼ਦੀਕ ਦੱਖਣ-ਪੱਛਮ ਵਿੱਚ ਹਰਿਆਣਾ ਪ੍ਰਾਂਤ ਦਾ ਇਕ ਨਗਰ ਜੋ ਅੱਜਕੱਲ ਉਦਯੋਗਿਕ ਦ੍ਰਿਸ਼ਟੀ ਤੋਂ ਬੜਾ ਮਹੱਤਵਪੂਰਣ ਸਥਾਨ ਰੱਖਦਾ ਹੈ।

੪. **ਮੁਹੰਮਦ ਤਕੀ :** ਲਾਹੌਰ ਦਾ ਮੌਲਾਨਾ, ਜੋ ਜੁਲਾਈ ੧੭੧੦ ਈ. ਵਿੱਚ ਸਿੱਖਾਂ ਵਿਰੁੱਧ ਜਿਹਾਦ ਛੇੜਨ ਲਈ ਹੈਦਰੀ ਝੰਡਾ ਉਠਾਉਣ ਲਈ ਮੋਹਰੀ ਆਗੂਆਂ ਵਿੱਚੋਂ ਸੀ। ਇਹ ਸ਼ਾਹ ਜਹਾਂ ਦੇ ਵਜ਼ੀਰ ਸਾਦੁਲਾ ਖ਼ਾਨ ਦੇ ਰਿਸ਼ਤੇਦਾਰਾਂ ਵਿੱਚੋਂ ਸੀ। ਇਹ ਭੀਲੋਵਾਲ ਦੀ ਲੜਾਈ ਵਿੱਚ ਮਾਰਿਆ ਗਿਆ ਸੀ।

੫. **ਇਨਾਇਤ ਖਾਨ :** ਸੱਯਦ ਇਨਾਇਤ ਖ਼ਾਨ, ਲਾਹੌਰ ਦਾ ਕੱਟੜ ਸੁੰਨੀ ਮੌਲਾਨਾ ਜੋ ਸਿੱਖਾਂ ਵਿਰੁੱਧ ਹੈਦਰੀ ਝੰਡਾ ਉਠਾਉਣ ਵਾਲਿਆਂ ਵਿੱਚੋਂ ਸੀ। ਇਹ ਜੁਲਾਈ ੧੭੧੦ ਈ. ਵਿੱਚ ਭੀਲੋਵਾਲ ਦੇ ਮੁਕਾਮ ਉੱਤੇ ਸਿੱਖਾਂ ਹੱਥੋਂ ਲੜਾਈ ਵਿੱਚ ਮਾਰਿਆ ਗਿਆ ਸੀ।

੬. **ਮੁਰਤਜ਼ਾ ਖਾਨ :** ਲਾਹੌਰ ਦਾ ਸੌਦਾਗਰ, ਜੋ ਹੈਦਰੀ ਝੰਡੇ ਹੇਠ ਇਕੱਠੇ ਹੋਏ ਮੁਸਲਮਾਨਾਂ ਨੂੰ ਖ਼ਰਚ ਪੱਠਾ ਦੇਣ ਵਿੱਚ ਅੱਗੇ ਸੀ। ਇਹ ਵੀ ਭੀਲੋਵਾਲ ਦੇ ਜੰਗ ਵਿੱਚ ਮਾਰਿਆ ਗਿਆ ਸੀ।

ਔਰ ਰਲਯੋ ਹਾਜੀ ਬੇਗ[1] ਮੁਗਲ। ਪੀਰ ਮੁਹੰਮਦ[2] ਮੁੱਲਾਂ ਚੁਗਲ।
ਇਨਾਇਤੁੱਲਾ° ਤ੍ਰਵਾੜੀਓ ਰਜਪੂਤ। ਆਦਿ ਸੁ ਫਸਯੋ ਕਿਸੈ ਕਸੂਤ°।੧੫। *ਮੀਰ ਅਤਾਉਲਾ / ਕਸੂਤਾ*

ਦੋਹਰਾ : ਰਾਜੋ ਟੋਡਰ ਮਲ[3] ਹੁਤੋ ਸ਼ਾਹਿ ਅਕਬਰ° ਦੀਵਾਨ। *ਬਾਦਸ਼ਾਹ ਅਕਬਰ*
ਪਹਾੜ ਮੱਲ ਉਸ ਸੁਤ ਹੁਤੋ ਉਸ ਸੁਤ ਔਰ ਨਿਦਾਨ°।੧੬। *ਬੇ-ਸਮਝ*

ਚੌਪਈ : ਵਹਿ ਭੀ ਸ਼ਾਮਤ° ਆ ਤਬ ਘੇਰੋ। ਆਨ ਲਾਯੋ ਉਨ ਬੀ ਵਿਚ ਡੇਰੋ। *ਮੁਸੀਬਤ*
ਜਿਸ ਪੈ ਜਾਉਗੁ ਖਰਚ ਮੁਕਾਇ। ਮੈਂ ਦੇਉਂਗੁ ਉਨ ਕਹਯੋ ਸੁਨਾਇ।੧੭।

ਦੋਹਰਾ : ਆਯੋ ਹੁਤੋ ਅਸ੍ਵਾਰ ਜੋ ਤਲਬੀਓ ਇੱਕ ਹਜ਼ਾਰ।
ਉਨ ਕੀ ਮੱਤ ਗਵਾਇ ਕੇ ਕੀਏ ਜਮਨ° ਤੇਊ ਨਾਰ°।੧੮। *ਜਮਦੂਤ / ਨਾਲ*

ਚੌਪਈ : ਨਿਬਾਬ ਖਾਤ੍ਰ ਉਨ ਤੋਪੈਂ ਦਈ। ਜੰਬੂਰਖਾਨੇ ਉਨ ਦਯੋ ਘਲਈ।
ਜਿਸ ਜਿਸ ਹਿੰਮਤ ਜਾਣੈ ਹੋਇ। ਬੇਸ਼ਕ ਚੜ੍ਹੈ ਹੈ ਚਾਕਰ ਸੋਇ।੧੯।
ਮੁਸਲਮਾਨੀ ਬਹੁ ਆਈ ਵੱਲ। ਅਲੀ ਅਲੀ ਕਹਿਕੇ ਭਈ ਰੱਲ।
ਕਈ ਝੰਡੇ ਔ ਕਈ ਨਿਸ਼ਾਨ। ਆਯੋ ਇਕੱਠ੍ਰ ਹੁਇ ਅੱਧ ਜਹਾਨ°।੨੦। *ਅੱਧਾ ਮੁਲਕ, ਦੇਸ*
ਸਿੰਘ ਨਹੀਂ ਆਟੇ ਮਧ ਲੂਣ। ਜਹਿਂ ਲੁਕ ਬਚੈਂ ਨ ਲਭੈ ਸੁ ਕੂਣ°। *ਕੋਣ*
ਤੁਰਕ ਆਂਧੀ° ਸਿੰਘ ਨਾਂਹਿ ਬਿਰੋਲੈਂ°। ਇਮ ਕਰ ਸਿੰਘਨ ਹੱਥ ਨ ਧੋਲੈਂ।੨੧। *ਹਨੇਰੀ / ਵਾ-ਵਰੋਲਾ*
ਬਹੁਤਨ ਸਯੋਂ ਕਯਾ ਬੇਰੇ° ਕਰੈਂ। ਬਖਤ° ਦੇਖ ਸਿੰਘ ਜਾਵੈਂ ਟਰੈਂ°। *ਘੇਰੇ / ਵਕਤ / ਟਲ*
[4]ਕੁਈ ਉਜਾੜ ਕੋਈ ਖੇਤਨ ਮਾਹਿ। ਤਹਿ ਮਧਿ ਲੁਕ ਬਚ ਜਾਨ ਬਚਾਹਿ।੨੨।

ਦੋਹਰਾ : [5]ਤੌ ਸਿੰਘ ਨਠ ਕਰ ਤਹਿਂ ਬਹੈਂ ਕਹੀਂ ਓਲ੍ਹਾ° ਝੌਲ ਤਕਾਂਹਿ। *ਆਸਰਾ, ਓਟ*
ਕਾਹਨੂੰਆਣੇ[6] ਛੰਭ° ਵਿਚ ਮਾਸ ਮਛੀ ਚੁਨ ਖਾਂਹਿ।੨੩। *ਝੀਲ*

ਚੌਪਈ : ਜਿਹ ਵਲ ਜਾਵੈ ਲੋਕ ਖੁਦਾਈ। ਲਗੇ ਹਿੰਦੂਅਨ ਪਰ ਕਰਨ ਧਿੰਗਾਈ°। *ਧਿੰਗੋਜ਼ੋਰੀ, ਜ਼ਬਰਦਸਤੀ*
ਗਊ ਬ੍ਰਹਮਣ ਔ ਹਿੰਦੂਅਨ ਬੇਟੀ। ਟਲੈ ਨਹੀਂ ਕਰੈਂ ਜ਼ੁਲਮਹਿ ਭੇਟੀ°।੨੪। *ਜ਼ੁਲਮਾਂ ਦੀ ਭੇਟ*

---

੧. **ਹਾਜੀ ਬੇਗ** : ਹਾਜੀ ਯਾਰ ਬੇਗ, ਕੱਟੜ ਸੁੰਨੀ ਮੌਲਾਨਾ ਜੋ ਹੈਦਰੀ ਝੰਡਾ ਉਠਾਉਣ ਵਾਲਿਆਂ ਵਿੱਚ ਸ਼ਾਮਿਲ ਸੀ। ਇਹ ਵੀ ਜੁਲਾਈ ੧੭੧੦ ਈ. ਵਿੱਚ ਭੀਲੋਂਵਾਲ ਦੇ ਮੁਕਾਮ ਉੱਤੇ ਸਿੰਘਾਂ ਦੇ ਹਮਲੇ ਵਿੱਚ ਮਾਰਿਆ ਗਿਆ ਸੀ।
੨. **ਪੀਰ ਮੁਹੰਮਦ** : ਮੁਲਾਂ ਪੀਰ ਮੁਹੰਮਦ ਵਾਇਜ, ਲਾਹੌਰ ਦਾ ਕੱਟੜ ਸੁੰਨੀ ਮੌਲਾਨਾ ਜੋ ਹੈਦਰੀ ਝੰਡਾ ਉਠਾਉਣ ਵਾਲੇ ਮੁਸਲਮਾਨਾਂ ਵਿੱਚ ਸ਼ਾਮਿਲ ਸੀ। ਇਹ ਵੀ ਜੁਲਾਈ ੧੭੧੦ ਈ. ਵਿੱਚ ਭੀਲੋਂਵਾਲ ਦੀ ਲੜਾਈ ਵਿੱਚ ਮਾਰਿਆ ਗਿਆ।
੩. **ਰਾਜਾ ਟੋਡਰ ਮਲ** : ਚੂਹਣੀਆਂ (ਜ਼ਿਲ੍ਹਾ ਲਾਹੌਰ) ਦਾ ਖੱਤਰੀ, ਜੋ ਆਪਣੀ ਲਿਆਕਤ ਨਾਲ ਬਾਦਸ਼ਾਹ ਅਕਬਰ ਦੇ ਦਰਬਾਰ ਵਿੱਚ ਦੀਵਾਨ ਦੇ ਅਹੁਦੇ ਉੱਪਰ ਪਹੁੰਚਿਆ। ਇਸ ਦਾ ਦੇਹਾਂਤ ੧੫੮੯ ਈ. ਵਿੱਚ ਲਾਹੌਰ ਵਿੱਚ ਹੋਇਆ ਸੀ।
੪. **ਪਾਠ-ਭੇਦ** : ਭਈ ਸਿੰਘਨ ਕੌ ਔਖੀ ਗਲ। ਬਚੈਂ ਤਹਾਂ ਜਹਿਂ ਭਾਰੇ ਝੌਲ। *(ਪੰਥ ਪ੍ਰਕਾਸ਼, ਪੰਨਾ ੨੦੫)*
੫. ਹੱਥ ਲਿਖਤਾਂ ਵਿੱਚ ਇਹ ਛੰਦ ਨਹੀਂ ਮਿਲਦਾ।
੬. **ਕਾਹਨੂੰਆਣ** : ਕਾਹਨੂਵਾਨ, ਕਾਨੂਵਾਣ, ਜ਼ਿਲ੍ਹਾ ਗੁਰਦਾਸਪੁਰ ਵਿੱਚ ਦਰਿਆ ਬਿਆਸ ਦੇ ਕਿਨਾਰੇ ਦਾ ਇਕ ਪਿੰਡ ਜੋ ਮੁਗ਼ਲ ਬਾਦਸ਼ਾਹਾਂ ਦੀ ਸ਼ਿਕਾਰਗਾਹ ਸੀ। ਏਥੇ ਪਾਣੀ ਦੀ ਝੀਲ ਤੇ ਭਾਰੀ ਜੰਗਲ ਹੋਣ ਕਰਕੇ ਸਿੰਘ ਸੰਕਟ ਸਮੇਂ ਆ ਛੁਪਦੇ ਸਨ। ਇਤਿਹਾਸ ਵਿੱਚ ਇਸ ਦਾ ਨਾਮ ਕਾਨੂੰਵਾਨ ਦਾ ਛੰਭ ਲਿਖਿਆ ਵੀ ਮਿਲਦਾ ਹੈ।

 

ਲੋਕ ਮਾਝੇ ਕੇ ਬਹੁ ਸੰਤਾਏ। ਕਹੈਂ ਇਨੈ ਸੁਤ° ਘਲੇ ਸਿਖਾਏ। *ਪੁੱਤਰ*
ਉਇ ਲੁਟ ਲਯਾਹਿਂ ਏ ਬੈਠੇ ਖਾਹਿਂ। ਇਮੈ ਹਿੰਦੂਅਨ ਲੋਕਨ ਅਕਾਹਿਂ° ।੨੫। *ਤੰਗ ਕਰਨਾ*

ਦੋਹਰਾ : ਮਾਝੇ ਕੋ ਉਨ ਦੁਖ ਦਯੋ ਸੁਨੀ ਸਿੰਘ ਯੋ ਬਾਤ।
ਧ੍ਰਿੱਗ° ਹਮਾਰਾ ਜੀਵਓ ਦੁਖ ਮਿਲੇ ਹਮ ਪਿਤ ਮਾਤ° ।੨੬। *ਧਿਰਕਾਰ / ਮਾਤਾ ਪਿਤਾ*

ਚੋਪਈ : ਤੌ ਸਿੰਘਨ ਨੇ ਕਾਢੇ ਕਾਨ°। ਲਾਗੇ ਤੁਰਕਨ ਪੈ ਸਿੰਘ ਪਾਨ°। *ਪ੍ਰਗਟ ਹੋਏ / ਮਾਰਨ*
ਰਾਤ ਦਿਵਸ ਸਿੰਘ ਤੁਰਕਨ ਸਤਾਂਹਿ°। ਚਲਨ ਨ ਦੇਵੈਂ ਉਨ ਕੋ ਰਾਹਿ ।੨੭। *ਸਤਾਉਂਦੇ*
ਜਿਮ ਜਿਮ ਸਿੰਘਨ ਉਇ ਟੋਲ ਮਾਰਨ। ਤਿਮ ਤਿਮ ਸਿੰਘ ਲਗੇ ਉਨ੍ਹ ਖ੍ਵਾਰਨ°। *ਖੁਆਰ ਕਰਨ*
ਕਿਛਕੁ ਸੋਚ ਉਨ ਕੋ ਭੀ ਪਈ। ਵੜਨ ਲਹੌਰ ਉਨੈ ਦੁਸ਼° ਭਈ ।੨੮। *ਦੁਸ਼ਵਾਰ*
ਭਏ ਸਿੰਘ ਉਨ ਆਇ ਦੁਵਾਰੇ। ਜੋਹਿ° ਲਏ ਵੈ ਤੁਰਕ ਥੇ ਸਾਰੇ। *ਲੱਭ ਕੇ*
ਜਬ ਸਿੰਘਨ ਉਇ ਗੈਲ ਦਬਾਹਿਂ°। ਸਿੰਘ ਵੜ ਲੁਕੈਂ ਝਾੜ ਝੁੰਡ ਮਾਂਹਿ ।੨੯। *ਪਿੱਛਾ ਕਰਨ*
ਉਨ ਤੈ ਵੜਯੋ ਕਿਤ ਝਾੜ ਨ ਜਾਇ। ਜੋ ਕਿਤ ਵੜੈਂ ਸਿੰਘ ਮਾਰਨ ਧਾਇ।
ਸਿੰਘ ਅਥੱਕ ਨਿਸ ਦਿਨ ਰਹਿਂ ਖੜੇ। ਉਇ ਚਾਹੈਂ ਦਿਨ ਰਾਤ ਰਹਿਂ ਪੜੇ ।੩੦।

ਸੋਰਠਾ : ਸਿੰਘਨ ਲਏ ਥਕਾਇ ਨਿਸ ਦਿਨ ਉਨ ਗਿਰਦੈ ਰਹੇ।
ਉਨ ਚਿਤ ਆਵੈ ਮਾਇ° ਚੁਭੈ ਕੰਡਾ ਇਕ ਝਾਰ° ਕੋ ।੩੧। *ਮਾਂ ਚੇਤੇ ਆਵੇ / ਝਾੜ*



ਚੌਪਈ : ਤੌ ਸਿੰਘਨ ਕੀਏ ਤੁੰਮਨ° ਚਾਰ। ਇਕ ਮਾਝੇ ਇਕ ਢਿਗ ਪਹਾਰ°। *ਜਥੇ, ਟੋਲੇ / ਪਹਾੜ*
ਤੀਓ° ਰਹੈ ਸੋ ਗਿਰਦ ਲਹੌਰ। ਚੌਥੇ ਕਰੇ ਗਿਰਦ ਤੁਰਕਨ° ਦੌਰ ।੩੨। *ਤੀਜਾ / ਤੁਰਕਾਂ ਦੇ ਨੇੜੇ*
ਦੁਇ ਦੁਇ ਸੈ ਕੇ ਤੁੰਮਨ° ਬਨਾਏ। ਇਕੜ ਦੁਕੜ° ਭੀ ਰਲੇ ਔਰ ਆਏ। *ਦੋ ਦੋ ਸੌ ਦੇ ਜਥੇ / ਇੱਕਾ-ਦੁੱਕਾ*
ਜੋ ਤੁੰਮਨ ਕਿਤ ਇਕ ਫਸ ਜਾਇ। ਆਨ ਔਰ ਸਭ ਕਰੈਂ ਸਹਾਇ° ।੩੩। *ਸਹਾਇਤਾ*
ਐਸੋ ਭਯੋ ਸਮੇਂ ਕੋ ਫੇਰ°। ਇਕ ਤੁੰਮਨ ਉਨ ਲੀਨੋਂ ਘੇਰ। *ਗੇੜ, ਚੱਕਰ*
ਹੁਤੋ ਭਗਵੰਤ[1] ਇਕ ਖਤ੍ਰੀ ਨਾਮ। ਉਸ ਰਾਵੀ ਕਨਾਰੇ ਭਰਤ ਗ੍ਰਾਮ° ।੩੪। *ਭਰਤ ਪਿੰਡ*
ਹੁਤੀ ਹਵੇਲੀ ਉਨ੍ਹੈਂ ਬਨਾਈ। ਇਕ ਤੁੰਮਨ ਕਿਤ ਵੜਿਓ ਜਾਈ।
ਹੁਤੀ ਬ੍ਰਖਾ° ਉਨ ਚਹੀ ਗੁਜ਼ਾਰਨ। ਨਹਿਂ ਜਾਨਤ ਥੋ ਕਿਮ ਭਯੋ ਕਾਰਨ ।੩੫। *ਵਰਖਾ ਰੁੱਤ*

ਦੋਹਰਾ : ਵਹੀ ਖਬਰ ਤਿਨ ਪੈ ਗਈ ਜੋ ਹੁਤੈ ਹਜ਼ਾਰ ਅਸਵਾਰ।
ਤੁਰਤ ਉਨ੍ਹੈਂ ਆ ਘੇਰਿਓ ਬਹੁ ਆਏ ਮਗਰ ਹਜ਼ਾਰ ।੩੬।

ਚੌਪਈ : ਆਇ ਸਿੰਘ ਉਨ ਮਧ ਲਏ ਘੇਰ। ਲਭੇ ਬਾਹਰ ਤਿਨ ਕਟ ਦੀਏ ਗੇਰ°। *ਕੱਟ ਕੇ ਡੇਗ ਦਿੱਤੇ*
ਚਾਰ ਤਰਫ ਲਏ ਮੋਰਚੇ ਬੰਧ। ਕਰ ਕਰ ਮਦਲੈਂ° ਔ ਬਡ ਕੰਧ ।੩੭। *ਬੁਰਜ, ਉੱਚੇ ਥੰਮੇ*
ਤੋਪ ਜੰਬੂਰੇ ਊਪਰ ਚੜ੍ਹਾਏ। ਇਮ ਕਰ ਕਰ ਬਹੁ ਸਿੰਘ ਅਕਾਏ।
ਸਿੰਘਨ ਹੁਤ ਥੋ ਖਰਚ° ਨ ਪਾਯੋ। ਹੁਤੋ ਪਾਸ ਜੋ ਗਯੋ ਮੁਕਾਯੋ° ।੩੮। *ਰਸਦ / ਮੁੱਕ ਗਿਆ*

1. ਭਗਵੰਤ: ਮਹਿਤਾ ਭਗਵੰਤ ਰਾਇ, ਪਰਗਨਾ ਨੇਸ਼ਟਾ ਭਰਲੀ ਦਾ ਕਾਨੂੰਗੋ ਜੋ ਰਾਵੀ ਕਿਨਾਰੇ ਭਰਤ ਪਿੰਡ ਦਾ ਰਹਿਣ ਵਾਲਾ ਸੀ। ਇਸ ਨੇ ਆਪਣੀ ਰਿਹਾਇਸ਼ ਲਈ ਪੱਕੀ ਹਵੇਲੀ ਬਣਵਾਈ ਸੀ ਜੋ ਇਤਿਹਾਸ ਵਿੱਚ ਕਿਲ੍ਹਾ ਭਗਵੰਤ ਰਾਇ ਕਰਕੇ ਜਾਣੀ ਜਾਂਦੀ ਸੀ।

 

ਸਿੰਘਨ ਕੋ ਯੌ ਭਈ ਲਚਾਰ°। ਬਿਨਾ ਖ਼ਰਚ ਭਏ ਮਰਨੇ ਵਾਰ°। *ਲਾਚਾਰ / ਮਰਨ ਵਾਲੇ*
ਮੱਦਤ° ਕਰਨ ਜੋਗ ਪੰਥ ਨਾਂਹੀ। ਉਇ ਅਪਨੀ ਛਪ ਜਾਨ ਬਚਾਹੀਂ।੩੯। *ਮੱਦਦ*

ਦੋਹਰਾ : ਸਿੰਘ ਥਕੇ ਤੁਰਕਨ ਲਖੇ° ਚੜ੍ਹੇ ਚੁਤਰਫੋਂ° ਦੌੜ। *ਦੇਖ / ਚਾਰੇ ਪਾਸਿਓਂ*
ਖਾਈ ਕੰਧ ਭਲ° ਥੀ ਨਹੀਂ ਭਈ ਸਿੰਘਨ ਬਡ ਸੌੜ°।੪੦। *ਚੰਗੀ / ਤੰਗੀ*

ਚੌਪਈ : ਆਇ ਤੁਰਕਨ ਹੱਥ ਕੰਧੀਂ ਪਾਏ। ਸਿੰਘਨ ਅਗਯੋਂ ਕਟ ਗਿਰਾਏ।
ਔਰ ਤੁਰਕ ਬਹੁ ਪਿਛਯੋਂ ਆਵੈਂ। ਆਇ ਆਇ ਇਮ ਜੁੱਧ ਮਚਾਵੈਂ।੪੧।
ਉਨ ਦੀਨੀ ਤੋਪਨ ਲਗਵਾਇ। ਮਾਰ ਮਾਰ ਕੈ ਕਹਿਂ ਹਾਇ ਹਾਇ।
ਤੁਰਕ ਕਹੈਂ ਤੁਮ ਅਏ ਅਬ ਦਾਇ°। ਅਬ ਕੋ ਮਿਲੈ ਨ ਜਾਣਾ ਪਾਇ।੪੨। *ਕਾਬੂ*
ਸਿੰਘ ਕਹੈਂ ਹਮ ਕਬ ਮਰੈਂ ਨਿਰਾਲੇ°। ਲੈ ਲੈ ਮਰੈਂਗੇ ਤੁਮ ਕੋ ਨਾਲੇ। *ਇਕੱਲੇ*
ਤੌ ਸਤਿਗੁਰ ਯੌਂ ਕਿਰਪਾ ਕਰੀ। ਆਂਧੀ ਔ ਬਡ ਬਰਖਾ ਕਰੀ।੪੩।
ਤੋਪ ਬੰਦੂਕਨ ਬੁਝ ਗਏ ਤੋੜੇ°। ਤੀਰ ਤਲਵਾਰ ਫੜ ਢਾਲ ਸਿੰਘ ਦੌੜੇ। *ਪਲੀਤੇ*
ਸਿਰ ਪਰ ਮਰਨ ਧਾਰ ਸਿੰਘ ਦੌੜੇ। ਮਾਰ ਤੇਗਨ ਤੁਰਕ ਕੀਏ ਚੌੜੇ°।੪੫। *ਰਾਹ ਛੁਡਵਾ ਲਿਆ*

ਦੋਹਰਾ : ਦੇ ਪਿੱਠ ਆਗੇ ਤੁਰਕ ਭਏ ਵੜੇ ਡੇਰੇ ਮੁੜ ਜਾਇ।
ਸਿੰਘਨ ਪਾਯੋ ਵੇਲ° ਯੌ ਵੜੇ ਬੇਟ ਪੇਟ° ਧਾਇ।੪੫। *ਮੌਕਾ, ਵੇਲਾ / ਬੇਟ ਵਿੱਚ*



ਚੌਪਈ : ਤੁਰਕ ਕਹੈਂ ਹਮ ਬਡ ਫਤੇ ਪਾਈ। ਸਿੰਘ ਕਹੈਂ ਹਮ ਜਿੰਦ ਬਚਾਈ।
ਤੁਰਕ ਤੁਰੇ ਮੁੜ ਲਹੌਰਹਿ ਵੱਲ। ਸਿੰਘ ਚਹਿਂ ਕਰੇਂ ਗੁਜਰ ਕਹੁੰ ਚੱਲ।੪੬।
ਤੁਰਕਨ ਕੋ ਥੋ ਗਰਬਾ° ਆਯਾ। ਕਹੈਂ ਖਾਲਸੋ ਪੰਥ ਭਜਾਯਾ। *ਹੰਕਾਰ*
ਜਿਸੈ ਪੰਥ ਨੇ ਵਡ ਤੁਰਕ ਗਾਰੇ°। ਸਭ ਅਬ ਹਮਨੇ ਵਹਿ ਸੂਰ° ਮਾਰੇ।੪੭। *ਗਾਲੇ, ਨਾਸ ਕੀਤੇ / ਸੂਰਮੇ*
ਭੀਲੋਵਾਲ[੧] ਢਿਗ ਡੇਰਾ ਲਾਇ। ਬਹੇ ਤਹਾਂ ਦੇਖ ਚੰਗੋ ਥਾਇ°। *ਚੰਗਾ ਥਾਂ*
ਹੁਤੋ ਗੜ੍ਹੋ° ਇਕ ਖਾਲੀ ਤਾਂਹਿ। ਪਠਾਣ ਹਜ਼ਾਰ ਵੜ ਬੈਠਾ ਮਾਂਹਿ।੪੮। *ਗੜ੍ਹ, ਕਿਲ੍ਹਾ*
ਖਿਵਾਸਤੇ° ਡੇਰਾ ਇਕ ਵਲ ਕਰਾ। ਦੇਖਯੋ ਥਾਮ ਉਨ ਨੈ ਭੀ ਖਰਾ। *ਜਿਹਾਦ ਵਾਸਤੇ ਇਕੱਠੀ ਕੀਤੀ ਫ਼ੌਜ*
ਕਹਿਂ ਘਰੀਂ ਵੜੈਂ ਕਿਤ ਹੱਢੇ ਰੋਜ°। ਪੁਛੈਂ ਮੁਲਾਣਨ° ਅੱਛੀ ਮੌਜ।੪੯। *ਦਿਨ, ਖੁਸ਼ਕਿਸਮਤ / ਮੁਲਾਣਿਆਂ ਨੂੰ*

ਦੋਹਰਾ : ਢੁਕੇ ਲਹੌਰੈ ਢਿਗ ਸੋਊ ਬੈਠੇ ਖੋਫ਼ ਗਵਾਇ।
ਉਨ ਕੀ ਹੋਣੀ° ਗੋਰ° ਤਹਿਂ ਕਿਤ ਔਰ ਜਾਣੇ ਪਾਇਂ।੫੦। *ਤਕਦੀਰ, ਕਿਸਮਤ / ਕਬਰ*

ਚੌਪਈ : ਉਨ ਕੀ ਹੋਣੀ° ਲਏ ਦਬਾਇ। ਦੇਖੋ ਉਨ ਕਯਾ ਹੋਣੀ ਕਰਾਇ। *ਤਕਦੀਰ*
ਹੋਣੀ ਚਾਹੈ ਤਉ ਸੁ ਹੋਇ। ਦੇਣ ਫਤੇ ਖਾਲਸੇ ਆਈ ਸੋਇ।੫੧।

ਦੋਹਰਾ : ਸਿੰਘ ਨਿਕਲ ਬੇਲੇ ਵੜੇ ਫਿਰ ਤਿਨ ਕੀਓ ਹਮਸੋਸ°। *ਅਫ਼ਸੋਸ*
ਜਿਮ ਚੋਟ ਚਿੱਤੇ° ਖਾਲੀ ਜਏ ਕਰੈ ਮਨੈਂ ਬਡ ਰੋਸ°।੫੨। *ਚੀਤੇ ਦਾ ਵਾਰ / ਗ਼ੁੱਸਾ*

---

੧. ਭੀਲੋਵਾਲ : ਜ਼ਿਲ੍ਹਾ ਲਾਹੌਰ (ਪਾਕਿਸਤਾਨ) ਦਾ ਇਕ ਪਿੰਡ ਜਿੱਥੇ ਹੈਦਰੀ ਝੰਡੇ ਹੇਠ ਇਕੱਠੇ ਹੋਏ ੧੭੧੦ ਈ. ਵਿੱਚ ਮੁਸਲਮਾਨਾਂ ਦੀ ਸਿੱਖਾਂ ਨਾਲ ਲੜਾਈ ਹੋਈ ਸੀ। ਭੰਗੂ ਨੇ ਇਹ ਘਟਨਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਉਪਰੰਤ ਹੋਈ ਲਿਖੀ ਹੈ ਪਰ ਇਤਿਹਾਸਕਾਰ ਇਸ ਦੀ ਤਾਰੀਖ਼ ਜੁਲਾਈ ੧੭੧੦ ਈ. ਮਿੱਥਦੇ ਹਨ।

ਚੌਪਈ : ਸੁਨੌ ਸੋਊ ਉਨ ਰੋਸ ਕਹਾਨੀ। ਜਿਮ ਸਿੰਘਨ ਫਿਰ ਕਰੀ ਮਰਦਾਨੀ°। *ਮਰਦਾਂ ਵਾਲੀ, ਮਰਦਾਨਗੀ*
ਉਸ ਵੇਲੇ ਕੇ ਸਿੰਘ ਪਛੁਤਾਂਹਿ। ਬਰਸੇ ਮੇਹੁ° ਔ ਪੌਣ ਵਗਾਹਿ।੫੩। *ਮੀਂਹ, ਵਰਖਾ*
ਜੈ ਹਮ ਉਨ ਕੀ ਗੈਲਹਿ° ਜਾਹਿਂ। ਮਾਰ ਲੇਹਿਂ ਹਮ ਉਨ ਕੋ ਥਾਂਹਿ°। *ਪਿੱਛੇ / ਥਾਂ ਉੱਤੇ*
ਸਿੰਘ ਕਹਾਵਤ ਹਮ ਅਤਿ ਸੂਰੇ। ਸਿਰ ਆਇ ਬਨੀ ਨਹਿਂ ਕਰਤ ਕਸੂਰੇ°।੫੪। *ਗਲਤ*
ਐਸ ਭਾਂਤ ਤਹਿਂ ਸੋਚ ਯੌ ਕਰੈ। ਤਊ ਤੁਰਤ ਤਹ ਔਰ ਸਿੰਘ ਚਰੈ°। *ਚੜ੍ਹਾਈ ਕਰ ਦਿੱਤੀ*
ਹੁਤੀ ਖਾਲਸੇ ਕੀ ਯਹ ਬਾਨ°। ਮਰੈਂ ਦਸ ਹਹਿਂ ਬੀਸ ਸੁ ਆਨ।੫੫। *ਰੀਤ*
ਔਰ ਪੰਥ ਸੁਨੀ ਬੰਦੂਖਨ° ਅਵਾਜ। ਆਇ ਰਲੇ ਸੋਊ ਜਿਮ ਤਿਮ ਭਾਜ°। *ਬੰਦੂਕਾਂ ਦੀ / ਭੱਜ ਕੇ*
ਸਿੰਘ ਹਜ਼ਾਰ ਕੁ ਤਿਹ ਥਾਂ ਭਯੋ। ਤੌ ਸਿੰਘਨ ਕੈ ਮਨ ਉੱਦਮ ਅਯੋ।੫੬।

ਦੋਹਰਾ : ਤਾਂਹਿ ਸਿੰਘ ਇਕ ਆ ਕਹਯੋ ਉਇ ਵੜਤੇ ਨਾਂਹਿ ਲਹੌਰ।
ਕਹੈਂ ਪਰੈਂ ਫਿਰ ਸਿੰਘਨ ਪਰ ਦੂਰਹੁੰ ਕਰਕੈ ਧੌੜ°।੫੭। *ਧਾਵਾ*

ਚੌਪਈ : ਸੁਨਤ ਖਾਲਸੈ ਆਯੋ ਰੋਸ। ਜਨ ਚਖਮਖ° ਲਗਯੋ ਕੁੰਡੋ ਜੋਸ਼°। *ਚੱਕਮਾਕ ਪੱਥਰ/ ਬੰਦੂਕ ਦਾ ਘੋੜਾ*
ਕਹਯੋ ਸਿੰਘਨ ਅਬ ਕਰੋ ਤਿਆਰੀ। ਆਪ ਮਰੋ ਯਾ ਉਨ ਲਿਹੁ ਮਾਰੀ।੫੮।
ਬੰਧ ਕਮਰਾ° ਸਭ ਹੀ ਉਠ ਧਾਏ। ਨਹਿਂ ਚਹੀਅਤ ਥੇ ਘੋੜੇ ਪਿਲਾਏ°। *ਕਮਰ ਕੱਸਾ / ਤਿਆਰ*
ਨਹਿ ਚਹੀਅਤ ਥੇ ਕਿਸੈ ਬੋਝੈ° ਕਾਇ। ਧਯਾਇ ਗੁਰ ਗੋਬਿੰਦ ਸਿੰਘ ਲੜਨੇ ਆਏ।੫੯। *ਬੋਝਾ, ਭਾਰ*
ਘੋੜੇ ਜਿਤਕੁ ਆਪ ਸਿੰਘ ਦੌੜੇਂ। ਨਹਿਂ ਅਟਕੇਂ ਕਿਤ ਊਚ ਨੀਚ ਸੌੜੇ।
ਬੇਟ ਪੇਟਾ° ਢਿਗ ਢੁਕੇ ਲਹੌਰ। ਜਾਇ ਲਖਯੋ ਉਨ ਫੌਜਹਿ ਤੌਰਾ°।੬੦। *ਬੇਟ ਵਿੱਚ / ਫ਼ੌਜੀ ਚਾਲ*
ਅਗੇ ਸੁਨੋਂ ਤੁਰਕਨ ਕੀ ਗੱਲ। ਓਇ ਭੀ ਜਾਤ ਥੇ ਲਹੌਰੈ ਵੱਲ।
ਢੋਲ ਨਗਾਰੇ ਸੁਦੀਅਨ° ਬਜਾਵੈਂ। ਤੋਪ ਜੰਬੂਰਨ ਛਲਕ° ਚਲਾਵੈਂ।੬੧। *ਖੁਸ਼ੀ ਦੇ ਵਾਜੇ / ਬੰਦੂਕਾਂ ਦੇ ਫ਼ਾਇਰ*

ਦੋਹਰਾ : ਦਿਨ ਆਛੋ ਘਰ ਵਰਨ° ਪੁਛ ਕੀਯੋ ਭੀਲੋਵਾਲ ਮੁਕਾਮ°। *ਵਰਜ਼ਨ / ਡੇਰਾ*
ਰਹੀ ਫੌਜ ਵੜ ਗੜ੍ਹ ਭਲੈ ਅਯੋ ਪਸੰਦ ਉਨ ਥਾਮ।੬੨।
ਮੌਤ ਉਨੇ ਕੇ ਢਿਗ ਅਈ ਇਮ ਉਨ ਲਾਗੀ ਢਿੱਲ।
ਪੜੇ ਅਚਾਨਕ ਸਿੰਘ ਤਹਿਂ ਜੈਸ ਅਕਾਸ਼ੋਂ ਇੱਲ।੬੩।

ਚੌਪਈ : ਦੌੜ ਉਨੈਂ ਸਿੰਘ ਡੇਰੇ ਵੜੇ। ਸੋ ਭਜ ਚਲੇ ਨ ਤਹਿਂ ਤੁਰਕ ਅੜੇ।
ਕੋਊ ਹੁਤੋ ਥੋ ਗਯੋ ਸ਼ਿਕਾਰ। ਕੋਊ ਗਯੋ ਕਿਤ ਪਿੰਡ ਮਝਾਰ°।੬੪। *ਵਿੱਚ*
ਕੋਊ ਖੜੋ ਅਸਤੰਜੋ[1] ਕਰਤ। ਕੋਈ ਨਿਵਾਜੈ° ਝੁਕ ਝੁਕ ਪੜਤ। *ਨਿਮਾਜ਼*
ਤੋਪ ਜੰਬੂਰੇ ਕਿਤ ਪਏ ਰਹੇ। ਬੈਲ ਉਠ° ਰਹੇ ਬਾਹਰ ਗਏ।੬੫। *ਬਲਦ ਤੇ ਊਠ*
ਬਹੁ ਕਸੇ ਕਸਾਏ ਘੋੜੇ ਖੜੇ। ਤੁਰਤ ਸਿੰਘ ਫੜ ਉਨ ਪਰ ਚੜੇ।
ਚੜ੍ਹ ਘੋੜੇ ਸਿੰਘ ਲੜਨੇ ਲਾਗੇ। ਮਾਰਹਿਂ ਤੁਰਕਨ ਹੁਇ ਹੁਇ ਆਗੇ।੬੬।
ਤੁਰਕਨ ਟੋਲ ਦੇਖਿ ਕੈ ਮਾਰੈਂ। ਦੀਨ ਮਜ਼ਹਬ ਕੋ ਜੁੱਧ ਬਿਚਾਰੈਂ।
ਇਕ ਤੇ ਦੁਇ ਤ੍ਰੈ ਕਰੇ ਮੁ ਚਾਰੇ। ਇਮ ਕਰ ਸਿੰਘਨ ਕੀਏ ਅਖਾਰੇ°।੬੭। *ਅਖਾੜੇ, ਬਹਾਦਰੀ ਦੇ ਜੌਹਰ*

---

੧. ਇਸਤਿੰਜਾ : ਮਲ ਮੂਤਰ ਦੇ ਤਿਆਗ ਉਪਰੰਤ ਮਿੱਟੀ ਨਾਲ ਗੁਦਾ ਸਾਫ਼ ਕਰਨ ਦੀ ਕਿਰਿਆ।

ਦੋਹਰਾ : ਉਨ ਕੀ ਮੱਦਤ ਕੋ ਤੇਊ ਨਿਕਸੇ° ਗੜ੍ਹੋਂ ਪਠਾਣ। *ਨਿਕਲੇ*
ਖਾਲਸੇ ਉਨ ਕੋ ਭੀ ਕਟਯੋ ਜੋ ਖੜ ਰਹੇ ਮਦਾਨ।੬੮।

ਚੌਪਈ : ਹੁਤੋ ਤਰਾਵੜੀ ਕੋ ਨਕੀ ਰਜਪੂਤ°। ਦੇਖਯੋ ਉਨ ਯੌ ਭਯੋ ਕਸੂਤ°। *ਅੜਾਊਲਾ ਮਾਂ ਨਕੀ / ਮੰਦਾ ਹਾਲ*
ਚੜ ਊਚੇ ਉਨ ਹੋਕੋ ਦਯੋ। ਨਠ ਪਿੰਡ ਵੜੇ ਕੋਊ ਬਾਹਰ ਨ ਰਹਯੋ।੬੯।
ਬਚੇ ਸੁ ਜੋਊ ਵੜੇ ਪਿੰਡ ਮੱਧ। ਬਾਹਰੇ ਰਹੇ ਸੋ ਕਰ ਧਰੇ ਅੱਧ°। *ਮਾਰ ਦਿੱਤੇ*
ਲਹੌਰੀ ਫੌਜ ਸਿੰਘਨ ਲੁਟ ਮਾਰੀ। ਬਚੀ ਵਹੀ ਜੋ ਪਿੰਡ ਪਧਾਰੀ।੭੦।
ਮੁਰਤਜ਼ਾ ਖਾਨ ਸੁਦਾਗਰ ਮਰਾ। ਰਾਜੋ ਟੋਡਰ ਮਲ ਪੋਤਰੋ ਗਰਾ°। *ਮਾਰਿਆ ਗਿਆ*
ਹਾਜੀ ਬਾਬਰ ਬੇਗ ਭੀ ਮਾਰਯੋ। ਪੀਰ ਫਕੀਰਨ ਕੋ ਬਹੁ ਗਾਰਯੋ।੭੧।
ਮੁੱਲਾਂ ਪੀਰ ਮੁਹੰਮਦ ਇਨਾਇਤ ਖ਼ਾਨ। ਮਿਰਜ਼ਾ ਨਕੀ ਇਕ ਬਚਿਓ ਜਾਨ।
ਗਏ ਖਿਵਾਸਤੇ° ਥੇ ਏਹ ਸਭ। ਸਿੰਘਨ ਮਾਰਨ ਸਵਾਬੋ° ਲੱਭ।੭੨। *ਜਿਹਾਦ ਵਾਸਤੇ ਚੜ੍ਹੀ ਕੀਤੀ ਫ਼ੌਜ / ਪੁੰਨ*

ਦੋਹਰਾ : ਸਿੰਘਨ ਮਾਰਨ ਆਇ ਰਹੇ ਸੋਊ ਮਰ ਗਏ ਆਪ।
ਮਾਰ ਤੁਰਕ ਸਿੰਘ ਫਿਰ ਗਏ ਅਕਾਲ ਅਕਾਲ ਕਰ ਜਾਪ।੭੩।
ਮਾਰ ਲੁੱਟ ਕਰ ਕੁੱਟ ਬਹੁ ਡੇਰੇ ਤੁਰਕਨ ਕੇਰ°। *ਤੁਰਕਾਂ ਦੇ*
ਮੱਧ ਪੰਜਾਬੇ ਸਿੰਘ ਫਿਰੈਂ ਜਿਮ ਬੇਲੇ ਕੇ ਸ਼ੇਰ।੭੪।



ਚੌਪਈ : ਇਮ ਲਈ ਖਾਲਸੇ ਫੌਜ ਸੁ ਮਾਰ। ਇਕ ਇਕ ਸਿੰਘ ਜਨੁ ਫਿਰੈਂ ਹਜ਼ਾਰ।
ਜਿਤਕ ਸਿੰਘਨ ਤੁਰਕਨ ਥੇ ਮਾਰੇ। ਭਏ ਉਨ ਤੇ ਚੌਗੁਨ° ਰਾਤ ਮਝਾਰੇ°।੭੫। *ਚੌਗਣੇ / ਰਾਤ ਵਿੱਚ*
ਤੁਰਕ ਮਰੈਂ ਔਰ ਜਾਹਿੰ ਸਸੁਆਇ°। ਮਰੀ° ਮੀਢਨ° ਪਰ ਜਨੁ ਪਰੀ ਆਇ। *ਸੁਸਤਾ / ਬੀਮਾਰੀ / ਭੇਡਾਂ*
ਤੁਰਕ ਫੌਜ ਲਗੇ ਕਰਨ ਤਿਆਰ। ਤੌ ਲਗ ਸਿੰਘ ਲਏ ਬਹੁ ਕੰਮ ਸਾਰ।੭੬।

### ੮੪.੧. ਕਪੂਰ ਸਿੰਘ ਕੀ ਨਿਬਾਬੀ ਕੋ ਪ੍ਰਸੰਗ—੧

ਦੋਹਰਾ : ਮਾਰਯੋ ਜਬੈ ਖਿਵਾਸਤੇ ਚਿਤ ਖਾਲਸੈ ਵਧਯੋ ਹੁਲਾਸ°। *ਖ਼ੁਸ਼ੀ, ਉਤਸ਼ਾਹ*
ਤੁਰਕਨ ਕੋ ਸੰਸੋ° ਪਰਯੋ ਭਯੋ ਉਨ੍ਹੈ ਬਹੁ ਨਾਸ਼।੧। *ਚਿੰਤਾ, ਫ਼ਿਕਰ*

ਚੌਪਈ : ਲਰਨ° ਖਿਵਾਸਤੇ ਜੋ ਜੋ ਅਯੋ। ਨਠਯੋ ਸੁ ਬਚਯੋ ਲੜਯੋ ਮਾਰ ਲਯੋ। *ਲੜਨ*
ਤੁਰਕ ਤੇ ਪਿਛਲਨ ਆਨ ਦਬਾਏ। ਸਿੰਘਨ ਢੁਕਨ ਨ ਪਾਈ ਮਾਏ।੨।
ਹੈ ਹੈ ਕਾਰ ਤੁਰਕਨ ਘਰ ਕਯੋ। ਜੈ ਜੈ ਕਾਰ ਖਾਲਸੇ ਗ੍ਰਿਹ° ਭਯੋ। *ਘਰ*
ਐਸ ਭਈ ਸਤਿਗੁਰ ਕੀ ਕਲਾ°। ਥੋੜੇ ਖਾਲਸੇ ਲਸ਼ਕਰ° ਬਹੁ ਗਲਾ°।੩। *ਸ਼ਕਤੀ / ਫ਼ੌਜ / ਨਾਸ਼*

ਦੋਹਰਾ : ਅਸਲਮ ਖਾਨ ਨਿਬਾਬ ਕੇ ਮਨੈ ਭਏ ਦੁਇ ਭਾਇ°। *ਦੋ ਖ਼ਿਆਲ*
ਮੁਏ ਤਲਬੀ° ਸੋ ਖੁਸ਼ ਭਯੋ ਮੁਏ ਦੀਨ ਸੋ ਪਛੁਤਾਇ।੪। *ਮਾਮਲਾ ਉਗਰਾਹੁਣ ਵਾਲੀ ਫ਼ੌਜ*

ਚੌਪਈ : ਹੁਤ ਨਬਾਬ ਮਨਸੂਬੇ ਬਾਜ°। ਉਨ ਸਮਝਯੋ ਭਲ ਅਪਨੋ ਕਾਜ। *ਸਾਜ਼ ਬਾਜ਼ ਘੜਨ ਵਾਲਾ, ਚੁਗਲੀ*
ਟਕੇ ਪੁਜਤ ਥੇ ਹਮ ਤੇ ਨਾਂਹਿ। ਮੁਝ ਕੋ ਫੜ ਲੈ ਦਿੱਲੀ ਜਾਂਹਿ।੫।

ਭਲੀ ਭਈ ਜੋ ਉਂਇ ਮਰ ਗਏ। ਭਲੇ ਭਾਗ ਸੋ ਸਿੰਘ ਆ ਪਏ।
ਹਮਹਿ ਕਹਨ ਕੋ ਬਨਯੋ ਵਲਾਉ°। ਗ਼ਨੀਮ ਬਲੀ° ਪਰਯੋ ਹਮ ਪਰ ਆਇ।੬। *ਬਹਾਨਾ / ਭਾਰੀ ਦੁਸ਼ਮਨ*
ਬੰਦੈ ਮਰਨੇ ਨ ਗ਼ਨੀਮ ਮਰ ਗਯੋ। ਉਸ ਤੇ ਚੌਗੁਨਾ° ਸੋ ਅਬ ਭਯੋ। *ਚਾਰ ਗੁਣਾ*
ਇਮ ਲਿਖਿਕੈ ਉਨਿ ਦਿੱਲੀ ਘਲ ਦਯੋ। ਸਿਰ ਸਦਕੇ ਸ਼ਾਹ ਲਸ਼ਕਰ ਭਯੋ।੭।
ਖਿਵਾਸਤੇ ਕੀ ਗਲ ਉਨਿ ਨਹਿੰ ਕਹੀ। ਨਿਜ ਢਬ° ਕੀ ਉਨ ਬਾਤ ਲਿਖ ਦਈ। *ਆਪਣੇ ਮਤਲਬ ਦੀ*
ਮਨਸੂਬੇ° ਸੋ ਉਨ ਖੇਲਯੋ ਖੇਲ। ਸਿੰਘਨ ਸਿਉਂ ਕਰਨ ਲਾਗਯੋ ਮੇਲ°।੮। *ਜੁਗਤ ਨਾਲ / ਸਮਝੌਤਾ*
ਅਸਲਮ ਖਾਂ ਬਡ ਮਨਸੂਬੇਦਾਰ। ਉਨ ਲਿਖਯੋ ਪਤਿਸ਼ਾਹੈ ਪੇਚੇ ਨਾਰ°। *ਵਲੇਵੇਂ ਨਾਲ, ਅਸਿੱਧੇ*
ਯਹਿ ਗ਼ਨੀਮ ਹੈ ਬੁਰੀ ਬਲਾਇ°। ਕਹੋ ਪ੍ਰਚਾਈਏ ਇਸ ਟੂਕ ਪਾਇ°।੯। *ਮੁਸੀਬਤ / ਟੁੱਕਰ, ਲਾਲਚ ਦੇ ਕੇ*

ਦੋਹਰਾ : ਗੁੜ ਦਿਤੈ ਦੁਸ਼ਮਨ ਮਰੈ ਕਿਮ ਮਹੁਰੋਂ° ਖ਼ਰੀਦੀਏ ਧਾਇ। *ਜ਼ਹਿਰ*
ਕਹੈਂ ਸਿਆਨੇ ਗਲ ਇਮੈ ਟੁੱਕਾ° ਪਾਏ ਕੁੱਤਾ ਨ ਕਟਾਇ।੧੦। *ਟੁੱਕਰ, ਰੋਟੀ*

ਚੌਪਈ : ਕਹੋ ਤੋ ਉਸ ਸੋਂ ਛਲ° ਕੌਊ ਕੀਜੈ। ਫਿਰ ਮਾਰ ਲੇਹਿੰ ਜਬ ਆਵਨ ਪਤੀਜੈ°। *ਧੋਖਾ / ਪਰਤੀਤ ਕਰਨ*
ਕਹੋ ਉਨੈਂ ਸਿਰ ਪਾਵ° ਘਲਾਵਾਂ। ਲੇਟ ਪੇਟ° ਸੋਂ ਉਨ੍ਹੈਂ ਪਤਯਾਵਾਂ।੧੧। *ਸਿਰੋਪਾਉ / ਚਾਪਲੂਸੀ*
ਉਤ ਇਮ ਲਿਖ ਇਤ ਔਰੇ ਬਿਧ ਕਰੀ। ਸਬੇਗ ਸਿੰਘ° ਸਦਯੋ ਉਸ ਹੀ ਘਰੀ°। *ਉਸੇ ਘੜੀ, ਵੇਲੇ*
ਕਹਯੋ ਜਾਹਿ ਤੂੰ ਖਾਲਸੈ ਵੱਲ। ਹਮਰੀ ਉਨਕੀ ਕਰਾ ਦਿਹੁ ਗੱਲ।੧੨।
ਭਲੀ ਕਰੀ ਉਨ ਯਹ ਫੌਜ ਮਾਰੀ। ਹਮਰੇ ਸਿਰ ਤੇ ਜਨ ਜੂੰ ਟਾਰੀ°। *ਜਾਨ ਟਾਲ ਦਿੱਤਾ*
ਐਸ ਭਾਂਤ ਜਾ ਉਨ ਸਮਝਈਓ। ਉਇ ਹਮੇ ਬ੍ਰਾਦਰ° ਹਮ ਉਸ ਭਈਓ°।੧੩। *ਭਾਈ, ਭਰਾ / ਭਾਈ*
ਤੁਮ ਹਮ ਸੁਖਦ ਹਮ ਤੁਮ ਸੁਖਦਾਇ। ਰਲ ਮਿਲ ਲਈਐ ਮੁਲਕ ਬਸਾਇ।
ਜਗੀਰ ਲਿਖਾਇ ਲਿਹੁ ਗੁਰ ਚੱਕ° ਨਾਲ। ਅਬ ਤੁਮ ਕਰੋ ਨ ਮੁਲਕ ਉਜਾਰ°।੧੪।
*ਅੰਮ੍ਰਿਤਸਰ / ਉਜਾੜਾ*

ਦੋਹਰਾ : ਸਭੀ ਤੁਮਾਰੋ ਦੇਸ਼ ਹੈ ਸਭ ਤੁਮਰੇ ਅਜ਼ੀਜ਼ ਭਿਰਾਇ°। *ਪਿਆਰੇ ਭਰਾ*
ਉਨ ਹੀ ਕੋ ਦੁਖ ਕਿਮ° ਦਯੋ ਕੱਯੈ° ਉਨ ਸੁਖਦਾਇ।੧੫। *ਕਿਉਂ / ਕਰੀਏ*

ਚੌਪਈ : ਸਬੇਗ ਸਿੰਘ ਉਸ ਅਗਯੋਂ ਭਾਖੀ°। ਕਿਛੁ ਖਾਲਸੈ ਮੈਂ ਢਿਗ ਦੇ ਰਾਖੀ°।
*ਬੋਲਿਆ / ਖ਼ਾਲਸੇ ਨੂੰ ਦੇਣ ਲਈ ਧਨ*
ਕਿਛੁ ਤੋਫੇ ਤੁਵਾਯਤ° ਔ ਮਗਰੋਂ ਦੇਹੁ। ਤਊ ਬਣੈ ਤੁਮ ਸਯੋਂ ਉਨ ਨੇਹੁ°।੧੬। *ਤੋਹਫ਼ੇ, ਗੁਜ਼ਾਰਾ / ਪਿਆਰ*
ਵਹੀ ਬਾਤ ਨਿਬਾਬੈ ਮੰਨ ਲਈ। ਮਤਲਬ ਅਪਨੈ ਤੁਰਤ ਆਨ ਦਈ।
ਸਿਰੇ ਪਾਉ° ਕੋ ਉਸ ਨੇ ਆਯੋ। ਸੋਊ ਸੂਬੇਦਾਰੀ ਕੋ ਖ਼ਿਲਤ° ਘਲਾਯੋ।੧੭। *ਸਿਰੋਪਾ / ਖ਼ਿਲਅਤ, ਪੁਸ਼ਾਕ*
ਦੈ ਖਿਲਤ ਏਤੀ ਗਲ ਕਹੀ। ਯਹ ਪੁਸ਼ਾਕ ਨ ਜਾਨਯੋ ਯਹਿ ਨਿਬਾਬੀ° ਭਈ। *ਸੂਬੇਦਾਰੀ*
ਇਸੀ ਸਾਥ ਹੋਗੁ ਲਿਖੀ ਜਗੀਰ। ਇਸੀ ਸਾਥ ਹੋਗੁ ਮੁਲਕ ਤਤਬੀਰ°।੧੮। *ਤਕਬੀਰ, ਵਿਧੀ*

---

੧. **ਸੁਬੇਗ ਸਿੰਘ** : ਪਿੰਡ ਜੰਬਰ, ਲਾਹੌਰ ਦਾ ਸਿੱਖ ਜੋ ਸ਼ਾਹੀ ਨੌਕਰ ਸੀ। ਇਸ ਨੂੰ ਸੂਬਾ ਲਾਹੌਰ, ਜ਼ਕਰੀਆ ਖ਼ਾਨ ਨੇ ੧੭੩੩ ਈ. ਵਿੱਚ ਆਪਣੇ ਵਕੀਲ ਦੇ ਵਜੋਂ ਸਿੰਘਾਂ ਪਾਸ ਨਵਾਬੀ ਦੀ ਖ਼ਿਲਅਤ ਦੇ ਕੇ ਅੰਮ੍ਰਿਤਸਰ ਭੇਜਿਆ ਸੀ। ਇਹ ਲਾਹੌਰ ਦਾ ਕੋਤਵਾਲ ਵੀ ਰਿਹਾ। ਸ਼ਾਹਬਾਜ਼ ਸਿੰਘ ਏਸੇ ਦਾ ਪੁੱਤਰ ਸੀ। ਕਾਜ਼ੀਆਂ ਦੀ ਸ਼ਿਕਾਇਤ ਉੱਤੇ ਇਸ ਨੂੰ ਤੇ ਇਸ ਦੇ ਪੁੱਤਰ ਸ਼ਾਹਬਾਜ਼ ਸਿੰਘ ਨੂੰ ੧੭੪੫ ਈ. ਵਿੱਚ ਲਾਹੌਰ ਵਿਖੇ ਸ਼ਹੀਦ ਕੀਤਾ ਗਿਆ।

ਇਹ ਹੈ ਨਿਬਾਬੀ ਅਧ ਸੂਬੇਦਾਰੀ। ਉਸੈ ਮਿਲੈਗੀ ਰੱਯਤ° ਸਾਰੀ। *ਪਰਜਾ*
ਸ਼ਾਹੀ ਪ੍ਵਾਨੋ ਉਸ ਨਾਇੰ° ਆਵਗੁ। ਉਹੀ ਵੰਡ ਸਭ ਲੋਗਨ ਖੁਲਾਵਗੁ।੧੯। *ਨਾਮ*

ਦੋਹਰਾ : ਸੂਰ ਸਤੀ ਦਾਤਾ ਹਠੀ ਤਪੀ ਜਪੀ ਜੋ ਕੋਇ।
ਦੇਵਯੋ ਉਸ ਖਿਚਾਰ ਕੈ ਜੋ ਇਸ ਲਾਇਕ ਹੋਇ।੨੦।

ਚੌਪਈ : ਦਈ ਨਗਦੀ° ਖਰਚੇ ਤਾਈਂ। ਸੁਬੇਗ ਸਿੰਘ ਤੁਰਯੋ ਜੁਕਤਾ° ਬਣਾਈ। *ਨਕਦੀ / ਜੁਗਤ ਬਣਾ ਕੇ*
ਜਹਿਂ ਡੇਰੋ ਥੋ ਖਾਲਸੈ ਲਾਯੋ। ਬਜਹਿਂ ਨਗਾਰੇ ਨਿਸ਼ਾਨ ਝੁਲਾਯੋ।੨੧।
ਜਾ ਪਹੁੰਚਯੋ ਵਹਿ ਸਿੰਘ ਸੁਜਾਨ। ਆਗੈ ਲਗਯੋ ਹੁਤ ਖਾਲਸੈ ਦੀਵਾਨ।
ਪੜ੍ਹੈਂ ਸ਼ਬਦ ਔ ਬਜੈ ਰਬਾਬ। ਸੁੱਖੈ ਘੋਟੈਂ ਭੂੰਨੈਂ ਕਬਾਬ।੨੨।
ਕੋ ਘੋੜੈ ਕੋ ਮਾਲਸ਼ ਕਰੈ। ਕੋ ਸ਼ਸਤ੍ਰ ਮਾਂਜ ਉੱਜਲ ਕਰ ਧਰੈ।
ਕੋਊ ਤੀਰ ਕੋ ਬੰਦੂਕ ਚਲਾਵਹਿ। ਕੋਊ ਉਂਗਲ ਪਰ ਚੱਕ੍ਰ ਘੁਮਾਵਹਿ।੨੩।

ਦੋਹਰਾ : ਕੋਊ ਸਿੰਘਨ ਚਾਪੀ ਕਰੈਂ° ਕੋਊ ਚਰਨ ਝਸਾਇ। *ਮੁੱਠੀ ਚਾਪੀ*
ਕੋ ਪਾਨੀ ਲਯਾਵਹਿ ਦੂਰ ਤੇ ਬੈਠ ਇਸ਼ਨਾਨ ਕਰਾਹਿ।੨੪।

ਚੌਪਈ : ਕਈ ਸਿੰਘ ਖੜ ਦਾਤਨ ਕਰਾਹਿਂ। ਕਈ ਸਿੰਘ ਖੜ ਕੱਛ ਬੈਨ੍ਹਾਂਹਿਂ।
ਕਿਸੈ ਸ਼ਰੀਕੋ° ਕਰੈ ਕੋਊ ਨਾਂਹਿ। ਦੌੜ ਦੌੜ ਸਿੰਘ ਟਹਲ° ਕਮਾਹਿਂ।੨੫। *ਬਰਾਬਰੀ, ਈਰਖਾ / ਸੇਵਾ*
ਦੇਖ ਸੁਬੇਗ ਸਿੰਘ ਛਡ ਦਯੋ ਘੋੜੈ। ਕੁਨਸੈਂ° ਕਰ ਕਰ ਹਥ ਦੁਇ ਜੋੜੈ। *ਕੁਰਨਿਸ਼, ਨਮਸਕਾਰ*
ਵਾਹਿਗੁਰੂ ਜੀ ਕੀ ਫਤੇ ਬੁਲਾਈ। ਅਕਾਲ ਅਕਾਲ ਕਹਿ ਊਚੈ ਸੁਨਾਈ।੨੬।

ਦੋਹਰਾ : ਅਗਯੋਂ ਖਾਲਸੈ ਅਵਾਜ਼ ਸੁਨ ਧਰਯੋ ਸੀਸ ਪਰ ਹਾਥ°। *ਮੱਥੇ ਅੱਗੇ ਹੱਥ ਜੋੜ ਕੇ*
ਤੱਤ ਖਾਲਸੋ ਰੀਤਿ ਜੋ ਸਿੰਘ ਕਰਹਿਂ ਉਸ ਭਾਂਤ°।੨੭। *ਰੀਤ, ਰਿਵਾਜ*

ਚੌਪਈ : ਜਿਮ ਸੁਬੇਗ ਸਿੰਘ ਢਿਗ ਝੁਕ ਆਵੈ। ਕਰੈ ਕੂੰਨਸ° ਔ ਸੀਸ ਝੁਕਾਵੈ। *ਕੁਰਨਿਸ਼*
ਦੇਖ ਖਾਲਸਾ ਹੋਇ ਪ੍ਰਸੰਨ। ਕਹੈ ਖਾਲਸਾ ਅੱਗਯੋਂ ਧੰਨ।੨੮।
ਝੁਕ ਢਿਗ ਸਿੰਘ ਸੁ ਰਹਯੋ ਖਲੋਇ। ਲਾਇ ਤਨਖਾਹ° ਅਬ ਬਖ਼ਸ਼ੀਏ ਮੋਹਿ। *ਮਰਯਾਦਾ ਭੰਗ ਕਰਨ ਦੀ ਸਜ਼ਾ*
ਹੈ ਖਾਲਸੋ ਸਭ ਬਖ਼ਸ਼ਨ ਜੋਗੁ। ਹਮ ਤਨਖਾਹੀ ਘਰਬਾਰੀ° ਲੋਗ।੨੯। *ਘਰਬਾਰ ਵਾਲੇ, ਗ੍ਰਹਿਸਥੀ*
ਹੁਇ ਪ੍ਰਸੰਨ ਬਚ° ਖਾਲਸੈ ਕੀਯੋ। ਲਾਇ ਤਨਖਾਹਿ ਬਖ਼ਸ਼ਨ ਕਹਿ ਦੀਯੋ। *ਬਚਨ*
ਖਾਲਸੈ ਹੁਕਮ ਕੀਯ ਪੰਜ ਭੁਜੰਗਨ°। ਤਨਖਾਹ ਮਨਾਇ ਬਖ਼ਸ਼ਯੋ ਭਲ ਰੰਗਨ°।੩੦।
*ਪੰਜ ਸਿੰਘ / ਪ੍ਰੇਮ ਨਾਲ*

ਸੁਬੇਗ ਸਿੰਘ ਤਊ ਪੰਥ ਬਹਾਯੋ। ਕਰ ਆਦਰ ਉਸ ਪ੍ਰਸ਼ਨ ਪੁਛਾਯੋ।
ਸੁਬੇਗ ਸਿੰਘ ਤਬ ਸਭ ਗਲ ਕਹੀ। ਲਯਾਯੋ ਹੁਤੋ ਧਰ ਮੁਹਰੈ ਦਈ°।੩੧। *ਅੱਗੇ, ਸਾਹਮਣੇ ਰੱਖ ਦਿੱਤੀ*
ਕੋਊ ਸਿੰਘ ਕਹੈ ਲੁੱਟ ਮਚਾਯੋ। ਕੋਊ ਕਹੈ ਇਸ ਦੂਰ ਹਟਾਯੋ[1]।
ਸੁਬੇਗ ਸਿੰਘ ਤਿਨ ਅਗਯੋਂ ਉਚਾਰੀ। ਯਹ ਕਯਾ ਕਰੋ ਤੁਮ ਗਲ ਅਵਿਚਾਰੀ°।੩੨। *ਬਿਨਾਂ ਸੋਚੇ ਸਮਝੇ*

੧. ਹੱਥ ਲਿਖਤ ਖਰੜਿਆਂ ਵਿੱਚ ਇਹ ਲਾਈਨ ਨਹੀਂ ਮਿਲਦੀ।

ਦੋਹਰਾ : ਸੁਬੇਗ ਸਿੰਘ ਨੇ ਤਬ ਕਹਯੋ ਖਾਲਸੇ ਸੋਂ ਹੱਥ ਜੋੜ।
ਗਰੀਬਨ ਕੀ ਰਛਯਾ° ਕਰੋ ਲੇਹੁ ਤੁਰਕਨ ਤੇ ਤੋੜ°।੩੩। *ਰੱਖਿਆ / ਮੁਕਿ-ਮੁਕਾ ਕਰ ਲਓ*

ਚੌਪਈ : ਸੋਊ ਖਾਲਸੇ ਨੇ ਮੰਨ ਲਈ। ਪਤਿਸ਼ਾਹੀ ਕੈ ਸਿਰ ਕੋੜ ਟਿਕਵਾਈ°। *ਇਕ ਕ੍ਰੋੜ ਟਕਾ*
ਤੁਰਕਨ ਭੇਜਯੋ ਤੁਸੀ ਕਿਮ ਮੋੜੋ। ਖਾਹੋ ਵਰਤੋ ਔਰ ਲੈਣ ਲੋੜੋ°।੩੪। *ਲੋੜ, ਜ਼ਰੂਰਤ*

ਦੋਹਰਾ : ਦਰਬ ਜੁ ਆਈ ਥੀ ਤਊ ਖਾਲਸੈ ਲਈ ਵਰਤਾਇ।
ਕਹਯੋ ਦਰਬਾਰੇ ਸਿੰਘ ਕੋ ਤੂੰ ਨਿਬਾਬੀ° ਲੈ ਸਿਰੋਪਾਊ।੩੫। *ਨਵਾਬੀ*

ਚੌਪਈ : ਦਰਬਾਰੈ ਸਿੰਘ ਅਗਯੋਂ ਕਹੀ। ਅਸੀਂ ਨਿਬਾਬੀ ਕਦ ਚਹੈਂ ਲਈ।
ਹਮ ਕੋ ਸਤਿਗੁਰ ਬਚਨ ਪਤਿਸ਼ਾਹੀ। ਹਮ ਕੋ ਜਾਪਤ° ਢਿਗ° ਸੋਊ ਆਹੀ।੩੬। *ਜਾਪਦਾ ਹੈ / ਨੇੜੇ*
ਹਮ ਰਾਖਤ ਪਤਿਸ਼ਾਹੀ ਦਾਵਾ। ਜਾਂ ਇਤਕੋ° ਜਾਂ ਅਗਲੋ° ਪਾਵਾ। *ਲੋਕ / ਪਰਲੋਕ*
ਜੋ ਸਤਿਗੁਰ ਸਿੱਖਨ ਕਹੀ ਬਾਤ। ਹੋਗੁ ਸਾਈ° ਨਹਿ ਖਾਲੀ ਜਾਤ।੩੭। *ਸਹੀ*
ਧ੍ਰੂ ਵਿਧਰਤ° ਔ ਧਵਲ ਡੁਲਾਇ। ਸਤਿਗੁਰ ਬਚਨ ਨ ਖਾਲੀ ਜਾਇ। *ਧ੍ਰੂ ਭਾਵੇਂ ਹਿਲ ਜਾਏ*
ਪਤਿਸ਼ਾਹੀ ਛਡ ਕਿਮ ਲਹੈਂ ਨਿਬਾਬੀ। ਪਰਾਧੀਨ° ਜਿਹ ਮਾਂਹਿ ਖਰਾਬੀ।੩੮। *ਗੁਲਾਮੀ*

ਦੋਹਰਾ : ਹਮ ਪਤਿਸ਼ਾਹੀ ਸਤਿਗੁਰ ਦਈ ਹੰਨੈ ਹੰਨੈ ਲਾਇ।
ਜਹਿ ਜਹਿ ਬਹੈਂ ਜਮੀਨ ਮਲ ਤਹਿ ਤਹਿ ਤਖਤ ਬਨਾਇ।੩੯।

ਚੌਪਈ : ਇਸੀ ਭਾਂਤ ਬਹੁ ਸਿੱਖਨ ਕਹੀ। ਹਮ ਕੋ ਲੋੜ ਨਿਬਾਬੀ ਨਹੀਂ।
ਉਨ ਮਾਂਗੀ ਕਦ ਦਈ ਪਤਿਸ਼ਾਹੀ। ਪੰਥ ਛਡ ਬਹਯੋ ਕਬ ਉਨ ਕੇ ਪਾਹੀ°।੪੦। *ਤੁਰਕਾਂ ਦੇ ਪਾਸ*
ਪੰਥ ਤੁਰਕਨ ਕੋ ਐਸੋ ਮੇਲ। ਬਰੂਦ ਅਗਨ ਕੋ ਜੈਸੋ ਖੇਲ।
ਕਿਸੈ ਸਿੰਘ ਕੋ ਯਹ ਬੀ ਦੇਹੋ। ਟਹਲ ਕਰਤ ਕਿਸ ਕੋ ਲਖ ਲੇਹੋ।੪੧।
ਕਪੂਰ ਸਿੰਘ° ਥੋ ਟਹਲ ਕਮਾਵਤ। ਦੌੜ ਦੌੜ ਥੋ ਪਖਾ ਝੁਲਾਵਤ। *ਨਵਾਬ ਕਪੂਰ ਸਿੰਘ*
ਉਨ ਝੱਲੀ ਤੇਗ ਥੀ ਸਨੁਮੁਖ ਕੱਲੈ°। ਐਸ ਸਜੀ ਜਨ ਸਸਿ ਮ੍ਰਿਗ ਛੱਲੈ°।੪੨। *ਇਕੱਲੇ / ਮ੍ਰਿਗਛਾਲਾ 'ਚ ਚੰਨ*
ਜ਼ਖਮ ਕਚੋ ਥੋ ਲਗਯੋ ਤਤਕਾਲ°। ਕਹੈਂ ਦੇਖ ਉਸ ਸਿੰਘ ਨਿਹਾਲ। *ਤਾਜ਼ਾ*
ਊਹੀ ਬਚਨ ਖਾਲਸੈ ਕੋ ਫੁਰਯੋ। ਆਇ ਸਮਾਂ ਸਭ ਸਿੰਘ ਕੋ ਜੁਰਯੋ°।੪੩। *ਜੁੜਿਆ, ਮਿਲਿਆ*

ਦੋਹਰਾ : ਤਹਾਂ ਸਿੰਘ ਇਕ ਆਪਨੋ ਪੜ੍ਹਤ ਬਾਣੀ ਗੁਰ ਲਾਲ।
ਟਹਲ ਮਹਲ° ਤਾਕਉ ਮਿਲੈ ਜਾ ਕਉ ਸਾਧ ਕ੍ਰਿਪਾਲ।੪੪। *ਸੇਵਾ ਤੋਂ ਉੱਚੀ ਪਦਵੀ*

ਚੌਪਈ : ਸਿੰਘ ਕਪੂਰ ਝਲੈ ਪੱਖੋ ਥੋਈ। ਕ੍ਰਿਪਾ ਨਜ਼ਰ ਪੰਥ ਉਸ ਵਲ ਹੋਈ।
ਅਵਾਜ਼ ਅਕਾਲੋਂ° ਪੰਥਹਿ ਸੁਨ ਪਾਈ। ਗੁਰੂ ਗ੍ਰੰਥ ਬਚ ਮੰਨ ਲਿਹੁ ਭਾਈ।੪੫। *ਅਕਾਲ ਪੁਰਖ ਤੋਂ*
ਟਹਲ° ਕਰਤ ਇਸ ਮਹਲ° ਪੁਚਾਵੈ। ਕਪੂਰ ਸਿੰਘ ਕੋ ਸਿਰੋਪਾਊ ਪਹਿਰਾਵੋ°। *ਸੇਵਾ / ਪਦਵੀ / ਪਹਿਨਾਓ*
ਕਹਯੋ ਪੰਥ ਚਕੋ ਸਿੰਘ ਭੁਜੰਗੀ। ਕਰ ਕਰ ਕੁਨਸ° ਉਸ ਆਖੀ ਚੰਗੀ।੪੬। *ਕੂਰਨਿਸ਼*
ਪੰਜ ਭੁਜੰਗੀਅਨ° ਚਰਨੀ ਛੁਹਾਇ। ਧਰੋ ਸੀਸ ਮੋਹਿ ਪਵਿਤ੍ਰ ਕਰਾਇ। *ਪੰਜਾਂ ਸਿੰਘਾਂ ਦੇ*
ਪੰਜ ਭੁਜੰਗੀਅਨ ਚਰਨ ਬਲ ਪਾਈ। ਸਿੰਘ ਸਸੋਂ° ਹੋਇ ਪ੍ਰਥਤ ਭਏ ਰਾਈ°।੪੭। *ਸਹਿਆ / ਪਹਾੜ ਰਾਈ ਜਿੱਡਾ*

ਬਾਜਨ° ਕੋ ਚਿੜੀਆਂ° ਤੋਰ ਖਾਹਿ। ਪਾਵੈ ਖਾਲਸੋ ਬਲ ਜਿਹ ਮਾਂਹਿ। *ਬਾਜ਼ਾਂ / ਚਿੜੀਆਂ*
ਹੋਇ ਪ੍ਰਸੰਨ ਬਿਧ ਖਾਲਸੈ ਕਰੀ। ਪੁਸ਼ਾਕ ਨਿਬਾਬੀ ਕਪੂਰ ਸਿੰਘ ਸਿਰ ਧਰੀ।੪੮।

## ੮੪.੨. ਅਗੈ ਔਰ ਭਾਉ ਤੁਰਯੋ

### (ਕਪੂਰ ਸਿੰਘ ਕੀ ਨਿਬਾਬੀ ਕੋ ਪ੍ਰਸੰਗ—੨)

ਦੋਹਰਾ : ਕਪੂਰ ਸਿੰਘ ਨਬਾਬੀ ਭਈ ਤੌ ਸਿੰਘਨ ਵਧਯੋ ਪ੍ਰਤਾਪ°। *ਤੇਜ ਪ੍ਰਤਾਪ, ਰਾਜਨੀਤਿਕ ਪ੍ਰਭਾਵ*
ਤੁਰਕ ਖੁਸ਼ਾਮਦ° ਬਹੁ ਕਰੈਂ ਟਕੇ ਦਏਂ ਘਲ ਆਪ।੧। *ਚਾਪਲੂਸੀ*

ਚੌਪਈ : ਪੰਥ ਓਲੈ° ਸੁਖ ਅਸਲਮ ਖਾਂ¹ ਪਾਯੋ। ਟਕੇ ਬਚੇ ਮਧ ਲਹੌਰ ਬਹਾਯੋ। *ਪੰਥ ਦੇ ਆਸਰੇ*
ਪੰਥਹਿ ਕੀ ਵਹਿ ਘੂਰ° ਘਲਾਵੈ। ਬਲਾਇ ਬੁਰੀ ਵਹਿ ਪੰਥ ਬਤਾਵੈ।੨। *ਡਰਾਵਾ (ਸਿੰਘਾਂ ਦਾ)*
ਬਾਰਾਂ ਪਿੰਡ ਦਏ ਜਗੀਰ ਲਿਖਾਈ। ਗੁਰੂ ਚੱਕ ਸਿਉਂ ਦਏ ਲਗਾਈ।
ਕਹੈ ਸਿੰਘ ਮੈਂ ਰਖੇ ਪਰਚਾਇ। ਜੋਊ ਹੁਤੇ ਥੇ ਬੁਰੀ ਬਲਾਇ।੩।
ਟਕੇ ਮਹੀਨਾ ਅੱਗੇ ਲੇਹਿਂ°। ਤੌ ਮੁਲਖਈਏ° ਦੁੱਖ ਨ ਦੇਹਿਂ। *ਪਹਿਲੋਂ ਹੀ / ਮੁਸਲਮਾਨ ਪਰਜਾ*
ਹਮਰੀ ਉਨਕੀ ਐਸੀ ਪ੍ਰੀਤ। ਬਰੂਦ ਅਗਨ ਕੀ ਜੈਸੀ ਰੀਤਿ।੪।
ਜੇਕਰ ਆਵੈਂ ਮੇਰੇ ਦਾਇ°। ਬੰਦੈ ਜਿਮ ਦੇਊਂ ਅਲਕ ਮਿਟਾਇ°। *ਦਾਅ ਹੇਠ / ਮਾਰ ਮਿਟਾ ਦਿਆਂ*
ਦਈ ਨਿਬਾਬੀ ਕਰਨਿ ਧਿਜਾਇ°। ਉਸ ਫੜ ਲਯਾਵੌਂ ਤੁਮਰੇ ਪਾਇ।੫। *ਧਿਜਾਉਣ ਵਾਸਤੇ*



ਦੋਹਰਾ : ਸ਼ਾਹਿ ਕਹੀ ਜਿਮ ਨੇਕ° ਹੁਇ ਤਿਮ ਹੀ ਲਓ ਬਣਾਇ। *ਜਿਵੇਂ ਠੀਕ ਹੈ*
ਹਮ ਮੁਖਤਯਾਰੀ° ਤੁਝ ਦਈ ਤੁਝ ਤੇ ਕੌਣ ਦਨਾਇ°।੬। *ਅਧਿਕਾਰ / ਦਾਨਾ, ਸਿਆਣਾ*

ਚੌਪਈ : ਫੇਰ ਬਾਤ ਸਿੰਘਨ ਘਰ ਆਈ। ਸੁਨੋਂ ਸੰਤ ਔ ਗੁਰਮੁਖ ਭਾਈ।
ਪੰਥ ਡੇਰਾ ਆਇ ਗੁਰ ਚੱਕ° ਪਾਯੋ। ਨਿਤ ਨਿਤ ਖਾਲਸੈ ਹੁਵੈ ਸਵਾਯੋ°।੭। *ਅੰਮ੍ਰਿਤਸਰ / ਸਵਾਇਆ*
ਨਿਤਪ੍ਰਤਿ ਆਵਹਿਂ ਟਕੇ ਲਹੌਰ। ਨਿਬਾਬ ਵਰਤਾਵਹਿ ਪੰਥਹਿ ਕੋਰ°। *ਕੋਲ*
ਅਕਾਲ ਬੁੰਗੈ° ਬਹਿ ਲਗੇ ਦਿਵਾਨ। ਕਰੈਂ ਪ੍ਰਾਤਿ° ਸਰ° ਅੰਮ੍ਰਿਤ ਸ਼ਨਾਨ।੮।
*ਅਕਾਲ ਤਖ਼ਤ/ ਸਵੇਰ ਵੇਲੇ / ਸਰੋਵਰ*

ਕਪੂਰ ਸਿੰਘ ਪਰ ਕ੍ਰਿਪਾ ਪੰਥ ਕਰੀ। ਭਲੀ ਬੁੱਧਿ ਆਇ ਤਿਸ ਮੈਂ ਪਰੀ।
ਬਹੁਤ ਸਿੰਘਨ ਕੋ ਆਦਰ ਧਰੈ। ਬਿਨਾਂ ਪੁਛੇ ਪੰਥ ਗੱਲ ਨ ਕਰੈ।੯।
ਟਹਲ ਅਗੈ ਤੇ ਕਰੈ ਸਵਾਈ°। ਬਹੁਤ ਗਰੀਬੀ° ਉਸ ਮਨ ਆਈ। *ਬਹੁਤ / ਨਿਮਰਤਾ*
ਜਿਮ ਜਿਮ ਪੰਥਹਿ ਟਹਿਲ ਕਮਾਵੈ। ਤਿਮ ਤਿਮ ਸਿੰਘ ਜੀ ਗੁਰਮਤਿ ਆਵੈ।੧੦।

ਦੋਹਰਾ : ਟਕੋ ਜੁ ਆਵੈ ਇਤ ਉਤੈ° ਸੋ ਧਰੈ ਦਿਵਾਨਹਿ° ਪਾਸ। *ਐਧਰੋਂ ਉਧਰੋਂ / ਦਰਬਾਰਾ ਸਿੰਘ*
ਦਿਵਾਨ ਬ੍ਰਤਾਵੈ ਖਾਲਸੈ ਕਰ ਕਰ ਨਿਤ ਅਰਦਾਸ।੧੧।

---

੧. ਸਿੰਘਾਂ ਨੂੰ ਨਵਾਬੀ ਦੇ ਖ਼ਿਤਾਬ ਦੀ ਪੇਸ਼ਕਸ਼ ੧੭੩੩ ਈ. ਵਿੱਚ ਕੀਤੀ ਗਈ ਸੀ। ਉਸ ਸਮੇਂ ਲਾਹੌਰ ਦਾ ਸੂਬੇਦਾਰ ਜ਼ਕਰੀਆ ਖ਼ਾਨ ਸੀ ਨਾ ਕਿ ਅਸਲਮ ਖ਼ਾਨ। ਬੰਦਾ ਸਿੰਘ ਬਹਾਦਰ ਸਮੇਂ ਲਾਹੌਰ ਦਾ ਸੂਬੇਦਾਰ ਇਸਲਾਮ ਖ਼ਾਂ ੧੭੧੧ ਈ. ਵਿੱਚ ਕਾਲ ਵੱਸ ਹੋ ਚੁੱਕਾ ਸੀ ਤੇ ਇਸ ਤੋਂ ਪਿੱਛੋਂ ਅਬਦੁਲ ਸਮਦ ਖ਼ਾਨ (ਜ਼ਕਰੀਆ ਖ਼ਾਨ ਦਾ ਪਿਉ) ੧੭੨੬ ਈ. ਤਕ ਲਾਹੌਰ ਦਾ ਸੂਬੇਦਾਰ ਰਿਹਾ। ਜ਼ਕਰੀਆ ਖ਼ਾਨ ਨੇ ੧੭੨੬ ਈ. 'ਚ ਲਾਹੌਰ ਦੀ ਸੂਬੇਦਾਰੀ ਪ੍ਰਾਪਤ ਕੀਤੀ ਸੀ।

ਚੌਪਈ : ਹਰੀ ਸਿੰਘ[੧] ਇਕ ਲਾਂਗਰੀ ਥੋਊ। ਹਾਥ ਪਦਮ[੨] ਨਹਿਂ ਮੁਕੈ ਰਸੋਊ°। *ਲੰਗਰ*
ਦਾਣੈ ਦਾਰ° ਕਰਯੋ ਜੱਸਾ ਸਿੰਘ[੩] ਬਾਲ। ਆਹਲੂਵਾਲ ਜੁ ਹੁਤੋ ਕਲਾਲ।੧੨। *ਘੋੜਿਆਂ ਲਈ ਦਾਣਾ ਦੇਣ ਵਾਲਾ*
ਇਕ ਥਾਂ ਤੇ ਸਭ ਲੇਹੁ ਪੁਸ਼ਾਕ। ਇਕਹਿ ਥਾਹਿ ਸਭ ਦੇਵਹਿ ਰਾਖ°। *ਰੱਖਣਾ*
ਇੱਕ ਥਾਂਇ ਸਭ ਰਖਹਿਂ ਕਮਾਈ। ਰਖੈ ਨਹੀਂ ਕੋਊ ਤਿਸੈ ਛਪਾਈ°।੧੩। *ਛੁਪਾਉਣਾ*

ਦੋਹਰਾ : ਤੋਪ ਰਹਕਲੈ ਸਿੰਘਨ ਪੈ ਸੋ ਤੋ ਚਕੇ ਨ ਜਾਂਹਿ।
ਜੰਬੂਰੇਂ ਜੰਜਾਇਲ° ਸੋ ਸਿੰਘ ਚਲੈਂ ਉਠਾਇ।੧੪। *ਜੰਜੈਲ, ਭਾਰੀ ਤੇ ਲੰਮੀ ਬੰਦੂਕ*

ਚੌਪਈ : ਕਪੂਰ ਸਿੰਘ ਸਿੰਘਨ ਕਹਿ ਦੀਓ। ਚੱਕਨ ਵਾਰਨ° ਘਿਊ ਸੇਰ ਕੀਓ°। *ਜੰਜੈਲ ਢੁੱਕਣ ਵਾਲੇ / ਇਕ ਸੇਰ ਘੀ*
ਗੁਰਬਖ਼ਸ ਸਿੰਘ ਹੁੰਦਿਲ[੪] ਹੁਤ ਝੀਤੇ ਗ੍ਰਾਮ। ਸੌਂਪੈ ਜੰਬੂਰੇ ਤਿਸਕੇ ਨਾਮ।੧੫।

ਦੋਹਰਾ : ਜੋ ਨਿਸ° ਸਿੰਘ ਬਾਹਿਰ ਰਹੈ ਜੋ ਬਿਨ ਪੂਛੈ ਘਰ ਜਾਇ। *ਰਾਤ ਨੂੰ*
ਸੋਊ ਖਾਲਸੈ ਨਹਿਂ ਰਲੈ ਬਿਨ ਲਾਈ ਤਨਖਾਹਿ°।੧੬। *ਧਾਰਮਿਕ ਸਜ਼ਾ*

ਚੌਪਈ : ਜੋ ਘਰ ਤੇ ਹੁਇ ਆਵੈ ਕੋਇ। ਬਖਸ਼ਾਇ° ਰਲੈ ਖੜ° ਆਪੇ ਸੋਇ। *ਮੁਆਫ਼ੀ / ਘਰ ਕੇ*
ਦਰਬ ਲਯਾਇ ਜੋ ਬਾਹਰੋਂ ਕੋਈ। ਪਾਵੈ ਖਜ਼ਾਨੈ ਇਕ ਥਾਂ ਸੋਈ।੧੭।
ਕਿਛਕ ਸਿੰਘਨ ਨੇ ਕਟਯੋ ਅਰਾਮ। ਕਈ ਸਿੰਘ ਗਏ ਮਿਲਨੇ ਧਾਮ°। *ਘਰਾਂ ਨੂੰ*
ਕਈਅਨ ਨਗਰਨ ਬੁੰਗੇ° ਬਨਾਏ। ਕਈ ਬੈਠ ਧ੍ਰਮਸਾਲ ਚਿਣਾਏ°।੧੮। *ਰਿਹਾਇਸ਼ੀ ਮਕਾਨ / ਕਾਇਮ*
ਕਈਅਨ ਖੇਤੀ ਜੁਗਤਿ° ਕਰਾਈ। ਕਈ ਲਏ ਘਰ ਨਾਰਨ° ਪ੍ਰਚਾਈ। *ਢੰਗ, ਕੰਮ / ਔਰਤਾਂ ਨੇ*
ਕਈ ਰਖੇ ਘਰ ਘੇਰ ਸੁ ਮਾਤ। ਕਈ ਲਿਆਏ ਔਰ ਬਹੁ ਸਾਥ।੧੯। *ਮਾਤਾ, ਮਾਵਾਂ ਨੇ*
ਬਹੁਤ ਪੰਥ ਕੋ ਬਾਧਾ° ਹੁਯੋ। ਇਕ ਥਾਂ ਬਹੁਤੇ ਥੰਭਿ° ਨ ਭਯੋ। *ਵਾਧਾ / ਬੈਠਣਾ, ਰੋਕਣਾ*
ਤਉ ਨਿਬਾਬ ਚਿਤ ਕੀਯੋ ਬਿਚਾਰ। ਕੋਊ ਜੁਗਤ ਬਣਾਈਐ ਜਿਤ ਹੋਇ ਸੰਭਾਰ°।੨੦। *ਸੰਭਾਲ*

ਦੋਹਰਾ : ਉਸੀ ਦਿਨ ਸੱਦ ਖਾਲਸੋ ਅਕਾਲ ਬੁੰਗੈ ਤਖਤ ਮਕਾਨ।
ਦੀਨੋ ਸਭਨ ਉਚਾਰ ਢਿਗ ਨਿਬਾਬੈ ਸਿੰਘ ਸੁਜਾਨ।੨੧।

---

੧. **ਹਰੀ ਸਿੰਘ :** ਨਵਾਬ ਕਪੂਰ ਸਿੰਘ ਸਮੇਂ ਅੰਮ੍ਰਿਤਸਰ ਵਿੱਚ ਸਿੰਘਾਂ ਲਈ ਜਾਰੀ ਲੰਗਰ ਵਿੱਚ ਲਾਂਗਰੀ ਦੀ ਸੇਵਾ ਉੱਪਰ ਨਿਯੁਕਤ ਇਕ ਸਿੰਘ ਜੋ ਲੰਗਰ ਵਿਚ ਕਦੇ ਤੋਟ ਨਹੀਂ ਸੀ ਆਉਣ ਦਿੰਦਾ। ਵਿਸ਼ਵਾਸ ਕੀਤਾ ਜਾਂਦਾ ਸੀ ਕਿ ਇਸ ਦੇ ਹੱਥ ਵਿੱਚ ਪਦਮ ਹੈ। ਇਸ ਲਈ ਲੰਗਰ ਵਿਚ ਬਰਕਤ ਹੋਣ ਕਰਕੇ ਕਦੇ ਵੀ ਖਾਣਾ ਨਹੀਂ ਸੀ ਮੁੱਕਦਾ।

੨. **ਪਦਮ :** ਜੋਤਿਸ਼ ਅਨੁਸਾਰ ਪੈਰ ਦੇ ਤਲੇ ਤੇ ਹੱਥ ਦੀ ਤਲੀ ਦੀ ਇਕ ਰੇਖਾ, ਜੋ ਬਹੁਤ ਵੱਡੇ ਭਾਗ ਦਾ ਚਿੰਨ੍ਹ ਮੰਨੀ ਜਾਂਦੀ ਹੈ।

੩. **ਜੱਸਾ ਸਿੰਘ :** ਜੱਸਾ ਸਿੰਘ ਆਹਲੂਵਾਲੀਆ, ਆਹਲੂਵਾਲ ਪਿੰਡ ਦਾ ਵਾਸੀ, ਬਦਰ ਸਿੰਘ ਦਾ ਪੁੱਤਰ ਜੋ ੧੭੧੮ ਈ. ਵਿੱਚ ਜਨਮਿਆ। ਬਚਪਨ ਮਾਤਾ ਸੁੰਦਰੀ ਪਾਸ ਦਿੱਲੀ ਬਿਤਾਇਆ ਤੇ ਨਵਾਬ ਕਪੂਰ ਸਿੰਘ ਦੀ ਦੇਖ ਰੇਖ ਹੇਠ ਉਸ ਦੇ ਪੁੱਤਰ ਵਜੋਂ ਜਵਾਨ ਹੋਇਆ। ਨਵਾਬ ਕਪੂਰ ਸਿੰਘ ਦੇ ਦੇਹਾਂਤ (ਅਕਤੂਬਰ ੧੭੫੩) ਉਪਰੰਤ ਅਪ੍ਰੈਲ ੧੭੫੪ ਈ. ਵਿੱਚ ਸ. ਜੱਸਾ ਸਿੰਘ ਨੂੰ ਨਵਾਬ ਦਾ ਖ਼ਿਤਾਬ ਪ੍ਰਾਪਤ ਹੋਇਆ। ਸਿੰਘਾਂ ਦੀਆਂ ੧੨ ਮਿਸਲਾਂ ਵਿੱਚ ਇਸ ਨੇ ਆਹਲੂਵਾਲੀਆ ਮਿਸਲ ਦੀ ਸਥਾਪਨਾ ਕੀਤੀ। ਮੁਗ਼ਲਾਂ ਤੇ ਅਫ਼ਗਾਨਾਂ ਵਿਰੁੱਧ ਅਨੇਕਾਂ ਜੰਗਾਂ ਵਿੱਚ ਹਿੱਸਾ ਲਿਆ। ੧੭੭੪ ਈ. ਵਿੱਚ ਕਪੂਰਥਲੇ ਨੂੰ ਲੈ ਕੇ ਆਪਣੀ ਰਾਜਧਾਨੀ ਬਣਾਇਆ। ਇਸ ਦਾ ਦੇਹਾਂਤ ੧੭੮੩ ਈ. ਵਿੱਚ ਅੰਮ੍ਰਿਤਸਰ ਵਿੱਚ ਹੋਇਆ ਤੇ ਉਸ ਦੀ ਇੱਛਾ ਅਨੁਸਾਰ ਨਵਾਬ ਕਪੂਰ ਸਿੰਘ ਦੇ ਦਾਹ ਅਸਥਾਨ ਦੇ ਪਾਸ ਹੀ ਸਸਕਾਰ ਕੀਤਾ ਗਿਆ।

੪. **ਗੁਰਬਖਸ਼ ਸਿੰਘ :** ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਝੀਤੇ ਦਾ ਹੁੰਦਲ ਜੱਟ; ਇਹ ਪਿੰਡ ਜੰਡਿਆਲਾ–ਤਰਨ ਤਾਰਨ ਸੜਕ ਉੱਤੇ ਹੈ।

ਚੌਪਈ : ਭਾਈ ਮਨੀ ਸਿੰਘ ਦਰਬਾਰ ਪੁਜਾਰੀ°। ਲੀਨੋ ਸਬਹਨ° ਮਧ ਬੈਠਾਈ। *ਮੁਖੀ / ਸਭਨਾਂ ਨੂੰ*
ਤੇਹਨ ਭੱਲੇ° ਦੋਊ ਬਾਵੇ ਬੁਲਾਇ। ਕਾਹਨ ਸਿੰਘ ਔ ਬਨੋਜ ਸਿੰਘ ਥਾਇ।੨੨। *ਤ੍ਰੇਹਨ ਤੇ ਭੱਲੇ*
ਸਭੀ ਪੰਥ ਜੇ ਨਾਮ ਲਿੱਖਯੇ। ਗ੍ਰੰਥ ਵਧੈ ਔ ਅੰਤ ਨ ਪੱਯੇ।
ਨਬਾਬ ਕਪੂਰ ਸਿੰਘ ਸਭ ਸੌਂ ਕਹੀ। ਯਹੀ ਬਾਤ ਅਬ ਮੈਂ ਮਨ ਅਈ°।੨੩। *ਆਖੀ*
ਅਗੈ ਪੰਥ ਥੋ ਪਿੰਡ ਪਿੰਡ ਵਿਰਤੋ°। ਆਪੋ ਅਪਨੀ ਗੁਜਰਹਿੰ° ਕਰਤੋ। *ਰਿਹਦਾ / ਗੁਜ਼ਾਰਾ*
ਅਬ ਇਕ ਥਾਂ ਪੁਜੈ ਲੰਗਰ ਨਾਂਹੀ। ਕੋਊ ਜੁਗਤਿ ਅਬ ਲਯੋ ਬਨਾਈ।੨੪।
ਸਿੰਘਨ ਦੱਯੈਂ° ਜਥੇ ਬਣਾਇ। ਦੇ ਦੇ ਖਰਚ ਉਸ ਦੱਯੈ ਪੁਚਾਇ। *ਟੋਲੀਏ*
ਸਭੀ ਖਾਲਸੈ ਸੋ ਮੰਨ ਲਈ। ਪਸੰਦ ਸਭਨ ਕੇ ਯਹਿ ਗਲ ਆਈ।੨੫।

ਦੋਹਰਾ : ਪੰਜ ਡੇਰਨ° ਬਿਧ° ਰਚ ਦਈ ਪੰਜ ਨਿਸ਼ਾਨ ਬਨਾਇ। *ਪੰਜ ਦਲ / ਵਿਉਂਤ*
ਪੰਜੇ ਝੰਡੇ ਤੈ ਗਡੇ ਸ੍ਰੀ ਅਕਾਲ ਬੁੰਗੇ ਤੇ ਲਯਾਇ।੨੬।

ਚੌਪਈ : ਪ੍ਰਥਮ ਸ਼ਹੀਦਨ[1] ਔ ਨਿਹੰਗਨ ਫੜਾਯੋ। ਦੀਪ ਸਿੰਘ ਸਿੰਘ ਕਰਮ ਸੁ ਨਾਯੋ।
ਦੂਏ ਕਰਮ ਧਰਮ ਸਿੰਘ[2] ਅੰਮ੍ਰਿਤਸਰੀਏ। ਦਯੋ ਉਨੈ ਥੋਊ ਜਾਤ ਖਤਰੀਏ°।੨੭। *ਖੱਤਰੀ ਜਾਤ*
ਤੀਜੋ ਚਕਯੋ ਬਾਬਨ[3] ਬਡ ਅੰਸੀ। ਤੇਹਨ ਭੱਲੇ ਥੇ ਆਦਿ ਗੁਰ ਅੰਸੀ। *ਬਾਬਿਆਂ / ਗੁਰੂਆਂ ਦੀ ਵੰਸ਼*
ਚੋਥੋ ਸਿੰਘ ਦਸੌਂਧਾ[4] ਨਾਮ। ਗਿੱਲ ਜੱਟ ਕੋਟ ਬੁਢੇ ਥੋ ਧਾਮ।੨੮। *ਘਰ, ਸਥਾਨ*
ਪੰਜਵੋ ਰੰਘਰੇਟੋ ਬੀਰ[5] ਸਿੰਘ ਨਾਇ°। ਹੁਤੋ ਤੇਰਾਂ ਸੈ ਘੋੜੇ ਵਾਇ°। *ਨਾਮ / ੧੩੦੦ ਘੋੜ ਸਵਾਰ*
ਐਸੀ ਲੀਨੀ ਜੁਗਤ ਬਨਾਇ। ਜੋ ਸੁਨੀ ਰਤਨ ਸਿੰਘ ਸੋ ਦਈ ਗਾਇ।੨੯।

ਦੋਹਰਾ : ਜੇ ਕੋ ਪੁੱਛੇ ਪ੍ਰਸ਼ਨ ਯਹਿ ਨਬਾਬ ਕਪੂਰ ਸਿੰਘ ਕੀ ਜਾਤ।
ਕੌਣ ਪਿੰਡ ਔ ਗੋਤ ਕੋਇ ਸੋਈ ਸੁਨੋਂ ਅਬ ਬਾਤ।੩੦।

ਚੌਪਈ : ਫਰਜੁੱਲੇ ਖਾਂ[6] ਥੋ ਮੁਗਲਹਿ ਨਾਮ। ਉਨੈਂ ਬਸਾਯੋ ਫੂਜੁੱਲੇ ਗ੍ਰਾਮ°। *ਫ਼ੈਜ਼ਲਪੁਰ ਪਿੰਡ*
ਹੁਤੀ ਖਾਨੂ[7] ਨਬਾਬ ਖਾਨੋ[8] ਹਮਸ਼ੀਰਾ°। ਫਰਜੁਲੈ ਕੈ ਘਰ ਵਸਤੀ° ਧੀਰਾ।੩੧। *ਭੈਣ / ਪਤਨੀ*

---

੧. ਪੰਜ ਜਥੇ ਜੋ ਕਾਇਮ ਹੋਏ ਉਨ੍ਹਾਂ ਵਿੱਚ ਸਭ ਤੋਂ ਪਹਿਲੇ ਸ਼ਹੀਦ ਜਾਂ ਨਿਹੰਗ ਸਿੰਘ ਸਨ ਤੇ ਇਨ੍ਹਾਂ ਦੇ ਮੋਹਰੀ ਬਾਬਾ ਦੀਪ ਸਿੰਘ ਤੇ ਕਰਮ ਸਿੰਘ ਸਨ। ਇਹੋ ਜਥਾ ਅਗੇ ਜਾ ਕੇ ਸ਼ਹੀਦਾਂ ਦੀ ਮਿਸਲ ਬਣ ਗਿਆ ਸੀ।

੨. ਦੂਜਾ ਜਥਾ ਕਰਮ ਸਿੰਘ ਤੇ ਧਰਮ ਸਿੰਘ ਅੰਮ੍ਰਿਤਸਰ ਦੇ ਖੱਤਰੀ ਸਿੰਘਾਂ ਦੀ ਅਗਵਾਈ ਹੇਠ ਹੋਂਦ ਵਿੱਚ ਆਇਆ। ਇਨ੍ਹਾਂ ਖੱਤਰੀਆਂ ਦੀ ਅੰਸ਼ ਖਰੜ (ਜ਼ਿਲ੍ਹਾ ਰੋਪੜ) ਵਿੱਚ ਸੁਣੀਂਦੀ ਹੈ।

੩. ਤੀਜਾ ਜਥਾ ਗੁਰੂ ਅੰਗਦ ਦੇਵ ਜੀ ਦੇ ਖ਼ਾਨਦਾਨ ਵਿੱਚੋਂ ਬਾਬਾ ਕਾਹਨ ਸਿੰਘ ਤੇ ਉਸ ਦੇ ਪਿਤਾ ਬਿਨੋਦ ਸਿੰਘ, ਖਡੂਰ ਸਾਹਿਬ ਦੇ ਬਾਵਿਆਂ ਦਾ ਸੀ।

੪. ਚੌਥਾ ਜਥਾ ਦਸੌਂਧਾ ਸਿੰਘ ਕੋਟ ਬੁੱਢਾ ਦੇ ਗਿੱਲ ਜੱਟ ਦੀ ਕਮਾਨ ਹੇਠ ਸੀ।

੫. ਪੰਜਵੇਂ ਜਥੇ ਦੀ ਅਗਵਾਈ ਰੰਘਰੇਟੇ (ਮਜ਼੍ਹਬੀ) ਸਿੰਘਾਂ, ਬੀਰੂ ਸਿੰਘ ਤੇ ਮਦਨ ਸਿੰਘ ਨੂੰ ਦਿੱਤੀ ਗਈ ਸੀ।

੬. **ਫਰਜੁੱਲੇ ਖਾਂ** : ਫੈਜ਼ੁਲ੍ਹਾ ਖ਼ਾਨ, ਖ਼ਾਨੋ ਦਾ ਪਤੀ, ਜ਼ਕਰੀਆ ਖ਼ਾਨ ਦਾ ਜੀਜਾ ਤੇ ਅਬਦੁਲ ਸਮੰਦ ਖ਼ਾਨ ਦਾ ਜਵਾਈ। ੧੭੨੦ ਈ. ਵਿੱਚ ਜਦ ਅਬਦੁਲ ਸਮੰਦ ਖ਼ਾਨ, ਲਾਹੌਰ ਦੇ ਸੂਬੇਦਾਰ ਦੀ ਹੈਸੀਅਤ ਵਿੱਚ ਬਾਦਸ਼ਾਹ ਨੂੰ ਦਿੱਲੀ ਮਿਲਣ ਗਿਆ ਸੀ ਤਾਂ ਫੈਜ਼ੁਲ੍ਹਾ ਖ਼ਾਨ ਵੀ ਉਸ ਦੇ ਨਾਲ ਸੀ।

੭. **ਖਾਨੂ** : ਖ਼ਾਨ ਬਹਾਦਰ ਜ਼ਕਰੀਆ ਖ਼ਾਨ ਜੋ ੧੭੨੬ ਈ. ਤੋਂ ੧੭੪੫ ਈ. ਤਕ ਲਾਹੌਰ ਦਾ ਸੂਬੇਦਾਰ ਸੀ।

੮. **ਖਾਨੋ** : ਲਾਹੌਰ ਦੇ ਸੂਬੇਦਾਰ ਅਬਦੁਲ ਸਮਦਿ ਖ਼ਾਨ ਦੀ ਧੀ, ਜ਼ਕਰੀਆ ਖ਼ਾਨ ਦੀ ਭੈਣ ਤੇ ਫੈਜ਼ੁਲ੍ਹਾ ਖ਼ਾਨ ਦੀ ਪਤਨੀ। ਇਸ ਨੇ ਸਿੰਘਾਂ ਦਾ ਕਤਲੇਆਮ ਕਰਾਉਣ ਵਿੱਚ ਖ਼ੜੀ ਭੂਮਿਕਾ ਨਿਭਾਈ ਸੀ।

ਹੁਤੀ ਹਮਾਇਤਨ° ਬਡੀ ਕਮਜਾਤ°। ਉਨ ਬਹੁ ਸਿੰਘ ਥੇ ਕਰਾਏ ਘਾਤ°। *ਮੱਦਦਗਾਰ / ਬਦਚਲਨ / ਕਤਲ*
ਪੰਦ੍ਹਾਂ ਸੈ ਜੁ ਹੁਤੇ ਚਕਰੈਲ°। ਸੋ ਉਨ ਮਰਵਾਏ ਕਰ ਕਰ ਫੈਲ°।੩੨। *ਚਾਕਰੀ ਵਾਲੇ / ਭੈੜੇ ਕੰਮ*
ਤਹਿਂ ਕਪੂਰ ਸਿੰਘ ਹੁਤੇ ਪਿਤ ਮਾਤ°। ਬਿਰਕ ਗੋਤ° ਔ ਜੱਟ ਥੀ ਜਾਤ। *ਮਾਤਾ-ਪਿਤਾ / ਵਿਰਕ ਗੋਤ ਦੇ ਜੱਟ*
ਵਹਿ ਘਰੰ ਸੈ ਨਿਕਸਯੋ ਸਾਇਤ ਕਿਤ ਖਰੀ°। ਬਹੁਤ ਟਹਿਲ ਉਨ ਸਿੰਘਨ ਕਰੀ।੩੩। *ਭਲੇ ਮੌਕੇ*
ਉਸੀ ਟਹਲ° ਤੇ ਯਹਿ ਪਦ ਪਾਯੋ। ਸਰਬ ਪੰਥ ਕੋ ਨਵਾਬ ਸਦਾਯੋ। *ਸੇਵਾ*
ਟਹਲ ਕਰੀ ਕਿਸ ਬ੍ਰਿਥੀ° ਨ ਜਾਇ। ਯਹਿ ਖਾਲਸੋ ਖੁਦ ਖੁਦੈ ਖੁਦਾਇ°।੩੪। *ਵਿਅਰਥ / ਰੱਬ ਦਾ ਰੂਪ*

ਦੋਹਰਾ : ਏਕ ਦਿਵਸ ਇਸ ਨਵਾਬ ਕੈ° ਮਨ ਮੈਂ ਆਈ ਮੌਜ°। *ਕਪੂਰ ਸਿੰਘ ਦੇ / ਵਿਚਾਰ*
ਔਰ ਸਿੰਘਨ ਪੌਰਖ° ਕੀਏ ਮੈਂ ਨਿਜ ਕੀਓ ਨ ਕੌਜ°।੩੫। *ਬਹਾਦਰੀ / ਰੁੱਝ ਵੀ*

ਚੌਪਈ : ਚੜ੍ਯੋ ਨਿਬਾਬ ਕਿਹ ਖੇਲਨ ਸ਼ਿਕਾਰ। ਸਾਕ ਕੁੱਲ ਲਏ ਬੀਸ ਅਸਵਾਰ।
ਜਾਤ ਜਾਤ° ਜਾ ਪੁਜਯੋ ਲਹੌਰ। ਜਾਇ ਬੈਠਯੋ ਸੁ ਚਬੂਤਰੈ ਠੌਰ°।੩੬। *ਜਾਂਦੇ ਜਾਂਦੇ / ਚਬੂਤਰੇ ਵਾਲੀ ਥਾਂ*
ਪਹਰ ਦੋਇ ਤਹਿਂ ਹੁਕਮ ਚਲਾਇ। ਤੌ ਖਬਰ ਪੁੰਨੀ° ਤੁਰਕ ਕਿਲੈ ਜੁ ਜਾਇ। *ਪਹੁੰਚੀ, ਪੁੱਜੀ*
ਤੌ ਖਿਜ਼ਰ ਖਾਨ ਦਯੋ ਨਿਬਾਬ ਚੜ੍ਹਾਇ। ਪਕੜ ਕਪੂਰ ਸਿੰਘ ਮੋ ਪਹਿ ਲਿਯਾਇ[1]।੩੭।
ਕਪੂਰ ਸਿੰਘ ਮੁੜ ਪਿੱਛੈ ਧਯੋ। ਨਿਗਾਰਨ ਡੱਗੈਂ° ਲਾਇ ਮੁੜਯੋ। *ਨਗਾਰਿਆਂ 'ਤੇ ਚੋਟਾਂ ਲਾ ਕੇ*
ਹੁਇ ਬਾਹਰ ਸਿੰਘ ਰਲ ਗਯੋ ਝਾੜੀਂ°। ਗਯੋ ਖੇਡ ਕਰ ਐਸ ਖਿਡਾਰੀ।੩੮। *ਝਾੜਾਂ ਵਿੱਚ*
ਇਸੀ ਭਾਂਤ ਗਏ ਕਿਛੁ ਦਿਨ ਬੀਤ। ਚੰਗਾ ਰਹੈ ਪੰਥ ਹਰਦਮ° ਚੀਤ। *ਹਰ ਵੇਲੇ*
ਜੋ ਟਕਯਨ ਮੈਂ ਕਰੈ ਦੇਰ ਨਿਬਾਬ। ਸਿੰਘ ਖਾਹਿਂ ਲੂਟ ਮੁਲਖ° ਸ਼ਿਤਾਬ°।੩੯। *ਮੁਲਕ / ਛੇਤੀ, ਤੁਰਤ*

## ੯੫.੧. ਸਾਖੀ ਜੱਸਾ ਸਿੰਘ ਕੀ—੧

ਦੋਹਰਾ : ਸਾਖੀ ਜੱਸਾ ਸਿੰਘ ਕੀ ਅਬ ਮੈਂ ਦਿਉਂ ਸੁਨਾਇ।
ਮੰਗਤ ਖਾਤ° ਖਾਲਸੇ ਰਲਯੋ ਭਯੋ ਪੰਥ ਪਤਿਸ਼ਾਹਿ।੧। *ਮੰਗਦਾ ਖਾਂਦਾ*

ਚੌਪਈ : ਆਲੂਵਾਲ[2] ਇਕ ਗ੍ਰਾਮ ਕਹਾਵੈ। ਲਾਹੌਰ ਕਸੂਰਹਿ ਮੱਧ ਬਸਾਵੈ°। *ਵਸਦਾ, ਸਥਿਤ*
ਊਹਾਂ ਥੋ ਇਕ ਗਰੀਬ ਕਲਾਲ[3]। ਹੁਤੋ ਸਿੰਘ ਥੋ ਵਹਿ ਗੁਰ ਲਾਲ°।੨। *ਗੁਰੂ ਦਾ ਸਿੱਖ*
ਦਯਾਲ ਸਿੰਘ[4] ਥੋ ਉਸ ਕੋ ਨਾਮ। ਕਰਤ ਹੁਤੋ ਸੋ ਸਰਬਹਿ° ਕਾਮ। *ਸਾਰੇ*
ਸੋ ਮਰ ਗਯੋ ਰਹਯੋ ਸੁਤ ਔ ਨਾਰਿ°। ਹੁਤੋ ਦੋਊਅਨ ਕੋ ਅਤਿ ਸੈ ਪਯਾਰ।੩। *ਪੁੱਤਰ ਤੇ ਪਤਨੀ*

---

੧. **ਪਾਠ-ਭੇਦ :** ਛੇਤੀ ਜਾ ਕਰ ਲਓ ਫੜਾਇ। *(ਪੰਥ ਪ੍ਰਕਾਸ਼, ਪੰਨਾ ੨੧੭)*

੨. **ਆਲੂਵਾਲ :** ਆਹਲੂਵਾਲ, ਲਾਹੌਰ ਤੋਂ ਛੇ ਕੁ ਮੀਲ ਪੂਰਵ ਵਿੱਚ ਇਕ ਪਿੰਡ, ਸ. ਜੱਸਾ ਸਿੰਘ ਆਹਲੂਵਾਲੀਆ ਏਸੇ ਪਿੰਡ ਦੇ ਸਨ।

੩. **ਕਲਾਲ :** ਸ਼ਰਾਬ ਕੱਢਣ ਤੇ ਵੇਚਣ ਦਾ ਧੰਦਾ ਕਰਨ ਵਾਲੀ ਇਕ ਜਾਤੀ।

੪. **ਦਯਾਲ ਸਿੰਘ :** (ਦੇਵਾ ਸਿੰਘ) ਆਲੂਵਾਲ ਪਿੰਡ ਦੇ ਗੋਪਾਲ ਸਿੰਘ ਦਾ ਪੁੱਤਰ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਹਜ਼ੂਰੀ ਸਿੱਖ ਸੀ। ਦੇਵਾ ਸਿੰਘ ਦੇ ਅੱਗੋਂ ਤਿੰਨ ਪੁੱਤਰ—ਗੁਰਬਖਸ਼ ਸਿੰਘ, ਸਦਰ ਸਿੰਘ ਤੇ ਬਦਰ ਸਿੰਘ ਹੋਏ। ਬਦਰ ਸਿੰਘ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਤੋਂ ਅੰਮ੍ਰਿਤ ਪਾਨ ਕੀਤਾ ਸੀ। ਇਸ ਦੀ ਸ਼ਾਦੀ ਸਰਦਾਰ ਬਾਘ ਸਿੰਘ ਹੱਲੋਵਾਲੀਏ ਦੀ ਭੈਣ ਨਾਲ ਹੋਈ ਸੀ ਤੇ ਅੱਗੋਂ ਇਨ੍ਹਾਂ ਦੇ ਘਰ ਮਈ ੩, ੧੭੧੮ ਈ. ਨੂੰ ਸ. ਜੱਸਾ ਸਿੰਘ ਜਨਮਿਆ। ਬਾਘ ਸਿੰਘ ਦਾ ਦੇਹਾਂਤ ੧੭੨੨ ਈ. ਵਿੱਚ ਹੋਇਆ। ਏਥੇ ਭੰਗੂ ਜੀ ਨੇ ਬਦਰ ਸਿੰਘ ਤੇ ਉਸ ਦੇ ਪਿਤਾ ਦੇ ਨਾਮ ਬਾਰੇ ਭੁਲੇਖਾ ਖਾਧਾ ਹੈ।

ਹੁਤੀ ਸਿੰਘਨ ਕੀ ਬੇਟੀ ਸੋਇ। ਪਿਤਾ ਪੜ੍ਹਾਈ ਅੱਛਰ° ਤੋਇ। *ਗੁਰਮੁਖੀ ਵਿਦਿਆ*
ਗੁਰਬਾਣੀ ਤਿਸ ਕੰਠ ਘਨੇਰੀ। ਹੁਤੀ ਸਿੱਖਣੀ ਦੁਇ ਪਖ ਕੇਰੀ°।੪। *ਸਹੁਰੇ ਤੇ ਪੇਕੇ ਘਰ ਵਲੋਂ*
ਪੋਥੀ° ਰਾਖਤ ਗਾਤ੍ਰੇ ਪਾਈ। ਸਿਖ ਸੰਗਤ ਮੈਂ ਪਹੁੰਚੇ ਜਾਇ। *ਬਾਣੀ ਦੀ ਪੋਥੀ*
ਬਡੀ ਪ੍ਰਾਤਾ° ਉਠ ਚੌਂਕੀ° ਕਰੈ। ਸਮੈਂ ਸੰਝੈ° ਭੀ ਸੋਦਰ ਪੜ੍ਹੈ।੫। *ਅੰਮ੍ਰਿਤ ਵੇਲੇ / ਕੀਰਤਨ / ਸ਼ਾਮ ਦੇ ਵੇਲੇ*

ਦੋਹਰਾ : ਆਪ ਦੁਤਾਰੇ ਵਹਿ ਫੜੈ ਬਾਲ ਸੁ ਦਾਸੀ ਪ੍ਰੇਮ।
ਦੋਊ ਵਖਤ ਚੌਂਕੀ° ਕਰੈ ਯਿਹ ਥੋ ਉਸ ਕੋ ਨੇਮ।੬। *ਦੋਵੇਂ ਵੇਲੇ ਕੀਰਤਨ*

ਚੌਪਈ : ਜਹਿ ਸਿਖ ਸੰਗਤ ਹੋਵੈ ਜੋੜ। ਜੋ ਸੱਦੈ ਤਿਸ ਕਰੈ ਨ ਮੋੜ।
ਰਾਤ ਦਿਨਸ ਕਰ ਜਾਵੈ ਤਾਂਹਿ। ਕਰ ਚੌਂਕੀ ਕੇ ਸ਼ਬਦ ਸੁਣਾਇ।੭।
ਹਰ ਮੇਲੇ ਜਾਵੈ ਗੁਰਦ੍ਵਾਰ। ਖੁੰਝੈ ਨਹੀਂ ਵਹਿ ਗੁਰ ਕੀ ਕਾਰ°। *ਗੁਰੂ ਦੀ ਸੇਵਾ*
ਜਹਾਂ ਖਾਲਸੋ ਲਾਇ ਦੀਵਾਨ। ਜਾਇ ਕਰੈ ਸ਼ਬਦ ਚੌਂਕੀ ਗਾਨ।੮।
ਸੁਨ ਖਾਲਸੋ ਅੰਮ੍ਰਿਤਸਰ ਆਯੋ। ਤਿਨ ਭੀ ਦਰਸ਼ਨ ਪੰਥਹਿ ਪਾਯੋ।
ਕੀਤੀ ਚੌਂਕੀ ਪ੍ਰੇਮਹਿ ਲਾਇ। ਸੁਨੀ ਪੰਥ ਬਹੁ ਸ਼ਾਂਤ ਬ੍ਰਤਾਇ°।੯। *ਸ਼ਾਂਤ ਚਿਤ ਹੋ ਕੇ*
ਅਤਿ ਪ੍ਰਸੰਨ ਪੰਥ ਤਿਸ ਪਰ ਭਯੋ। ਭਲੇ ਵਖਤ ਕਿਤ ਵਹੁ ਥੋ ਆਯੋ।
ਕਪੂਰ ਸਿੰਘ ਲਯੋ ਬਾਲ° ਬੁਲਾਇ। ਕੀਯੋ ਸਿੰਘ ਨਿਜ ਅੰਮ੍ਰਿਤ ਛਕਾਇ।੧੦। *ਜੱਸਾ ਸਿੰਘ*



ਦੋਹਰਾ : ਮਾਤਾ ਭੀ ਉਸ ਹੁਇ ਖੁਸ਼ੀ ਦੀਨੀ ਬਾਂਹਿ ਫੜਾਇ।
ਭਲੇ ਭਾਗ ਉਸ ਕੇ ਭਏ ਰਹਯੋ ਨਿਬਾਬੈ ਪਾਹਿ°।੧੧। *ਨਵਾਬ ਕਪੂਰ ਸਿੰਘ ਦੇ ਪਾਸ*

ਚੌਪਈ : ਨਿਬਾਬ ਮਿਹਰ° ਜੱਸਾ ਸਿੰਘ ਆਈ। ਦਾਣੋ ਘੋੜਨ° ਕਹਯੋ ਵ੍ਰਤਾਈ°। *ਕ੍ਰਿਪਾ / ਘੋੜਿਆਂ ਨੂੰ ਦਾਣਾ / ਵਰਤਾਉਣ*
ਕਈ ਰੋਜ਼ ਉਨ ਕੰਮ ਚਲਾਯਾ। ਅਕਸਰ ਬਾਲਕ ਲੋਕਨ° ਰੁਵਾਯਾ°।੧੨। *ਲੋਕਾਂ ਨੇ / ਰੁਆਇਆ, ਤੰਗ ਕੀਤਾ*
ਰੋਵਨ ਹੋਤੋ ਬਾਲਕਨ ਜ਼ੋਰ। ਰੋਵਤ ਅਯੋ ਕਪੂਰ ਸਿੰਘ ਕੋਰ°। *ਕੋਲ*
ਮੈਥੋਂ ਦਾਣਾ ਵਰਤੇ ਨਾਹੀਂ। ਧੌਲ ਧਪੋ° ਮੁਹਿ ਬਹੁਤ ਕਰਾਹੀਂ।੧੩। *ਧਊਲ-ਧੱਫਾ, ਧੱਫਾ-ਮੁੱਕੀ*
ਹੋਇ ਖੁਸ਼ੀ ਨ੍ਵਾਬ ਸੱਦ ਲਯੋ ਪਾਸ। ਧਰਯੋ ਹਾਥ ਉਸ ਸਿਰ ਪਰ ਖਾਸ।
ਕਹੀ ਬਾਤ ਮੁਖ ਦਯੋ ਪਿਆਰ। ਤੁਧ ਦਾਣੋਂ ਦੇਣੈ ਥੱਗ ਹਜ਼ਾਰ°।੧੪। *ਹਜ਼ਾਰਾਂ ਘੋੜਿਆਂ ਦੇ ਵੱਗ ਨੂੰ*
ਹਮ ਤੈ ਕੀਨੋ ਪੰਥ ਨਵਾਬੈ। ਤੇਰੇ ਕਰਿਯੁਗ ਪਤਿਸ਼ਾਹੀ ਤਾਬੈ°। *ਤਾਬੇਦਾਰ, ਅਧੀਨ*
ਉਸੀ ਵਕਤ ਤੇ ਭਯੋ ਨਿਹਾਲ। ਸ਼ਾਹਿ ਕਹਾਯੋ ਜੱਸਾ ਸਿੰਘ ਕਲਾਲ।੧੫।

ਦੋਹਰਾ : ਰਤਨ ਸਿੰਘ ਸਾਖੀ ਲਿਖੀ ਸੁਨ ਕੈ ਪਾਸ ਸਿਆਨ°। *ਸਿਆਣਿਆਂ ਸਿੱਖਾਂ ਤੋਂ*
ਭੂਲ ਹਮਾਰੀ ਬਖਸ਼ੀਓ ਹਮਰੀ ਟਹਲ° ਪਛਾਨ।੧੬। *ਸੇਵਾ*

## ੯੫.੨. ਸਾਖੀ ਜੱਸਾ ਸਿੰਘ ਕੀ—੨
### (ਅਸਲਮ ਖਾਂ ਦੀ ਥਾਂਵੇਂ ਸਮੁੰਦ ਖਾਂ ਨੇ ਬੈਠਣਾ)

ਦੋਹਰਾ : ਥੋਰੈ ਹੀ ਸੋ ਦਿਨਨ ਮੈਂ ਭਯੋ ਅਸਲਮ ਖਾਨ° ਬਹੀਰ°। *ਇਸਲਾਮ ਖ਼ਾਨ / ਇੰਤਕਾਲ*
ਤਿਸ ਕੀ ਜਾਗਾ ਸੋ ਬਹਯੋ ਅਸਮੁੰਦ ਖਾਨਨ° ਬੀਰ।੧। *ਅਬਦੁਲ ਸਮੱਦ ਖ਼ਾਨ, ਲਾਹੌਰ ਦਾ ਸੂਬੇਦਾਰ*

ਚੌਪਈ : ਅਸਮੁੰਦ ਖਾਨ ਕੋ ਬਜਯੋ ਰਬਾਬ। ਹੁਤੋ ਦੁਸ਼ਟ ਸੋ ਬਹੁਤ ਖਰਾਬ°। *ਜ਼ਾਲਿਮ*
ਉਸ ਕੈ ਮਨ ਬਡ ਗਰਬਾ° ਆਇਆ। ਉਨ ਸਿੰਘਨ ਕੋ ਖਰਚ ਹਟਾਇਆ।੨। *ਹੰਕਾਰ*
ਦਈ ਖਾਲਸੇ ਤਉ ਕਰ ਛੂਟ°। ਲਗਿਓ ਕਰਨ ਪੰਥ ਤਿਮ ਲੂਟ। *ਧਾਵਾ, ਹਮਲਾ*
ਤੁਰਕਨ ਫੌਜ ਸਿੰਘਨ ਪਰ ਆਈ। ਸਿੰਘ ਭੀ ਲੁਕ ਕਿਤ ਕਰਨ ਲਰਾਈ°।੩। *ਲੜਾਈ*

## ੯੬. ਸਾਖੀ ਨਵਾਬ ਕਪੂਰ ਸਿੰਘ ਭੁਜੰਗੀ ਕੀ

ਦੋਹਰਾ : ਭਾਜੜੋ ਭੰਨੈ° ਪੰਥ ਜਥੈ ਆਯੋ ਨਾਦਰ ਸ਼ਾਹਿ। *ਭਾਜੜ, ਅਫ਼ਰਾ-ਤਫ਼ਰੀ*
ਕੋਊ ਕਿਤ ਕੋਊ ਕਿਤੈ ਪਏ ਆਪਣੇ ਰਾਹਿ।੧।

ਚੌਪਈ : ਕਪੂਰ ਸਿੰਘ ਨਵਾਬ ਭੁਜੰਗੀ। ਵੜ ਗਯੋ ਮਾਲਵੇ ਬਿਰਾੜਨ ਸੰਗੀ°। *ਬਰਾੜਾਂ ਦੇ ਨਾਲ*
ਕਿਛੁਕ ਦਿਵਸ ਤਿਹ ਗੁਜ਼ਰ ਗੁਜ਼ਾਰੇ। ਫਿਰ ਬ੍ਰਾੜਨ ਦਯੋ ਨ੍ਵਾਬ ਨਿਕਾਰੇ°।੨। *ਕੱਢ ਦਿਤਾ*
ਇਕ ਹੁਤ ਸਿੰਘ ਨਾਲ ਠੀਕਰੀ ਵਾਰੇ[1]। ਉਨ ਪਿੰਡ ਆਪਣੇ ਜਾਇ ਉਤਾਰੇ।
ਕਿਛਕੁ ਦਿਵਸ ਤਿਹ ਬਸਯੋ ਨਵਾਬ। ਸਿੰਘ ਹਜ਼ਾਰ ਇਕ ਦ੍ਵੈ° ਉਸ ਤਾਬ°।੩। *ਇਕ ਜਾਂ ਦੋ ਹਜ਼ਾਰ / ਅਧੀਨ*
ਔਰ ਸਿੰਘ ਮੁੜ ਮਾਝੇ ਵੜੇ। ਖੋਹਿ° ਖਾਹਿ ਗਾਫਲੇ ਰਾਹ ਪੜੇ°। *ਲੁੱਟ ਖੋਹ / ਗ਼ਾਫ਼ਲਾਂ ਦੇ ਹਮਲੇ*
ਜਿਸਕੋ ਚੰਗਲ° ਹੁਇ ਭਰਪੂਰ°। ਆਇ ਖਾਇ ਰਲ ਪੰਥ ਜ਼ਰੂਰ।੪। *ਪੰਜਾ, ਮੁੱਠੀ / ਰੱਜ*
ਕਿਛ ਤੰਗ ਗੁਜ਼ਰ ਖਾਲਸੈ ਕਰੀ। ਬਿਨ ਲੁਟ ਖਾਏ ਕਬ ਪੰਥਹਿ ਸਰੀ।
ਤੌ ਭਾਈ ਗੌਹਰ ਸਿੰਘ[2] ਸੁਨ ਆਯੋ। ਹੁਤੋ ਬੁੱਢੋ ਸਿੰਘ ਜਿਸਕੋ ਜਾਯੋ°।੫। *ਜਨਮਿਆ*

ਦੋਹਰਾ : ਤਿਨ ਤਬ ਲੰਗਰ ਆ ਦਯੋ ਪੰਥਹਿ ਖੂਬ ਰਿਝਾਇ।
ਆਕੀ° ਹੁਤੇ ਜੋ ਉਸ ਕੁਲੋਂ ਸੋ ਸਰ° ਲਯੋ ਕਰਾਇ।੬। *ਬਾਗ਼ੀ / ਫ਼ਤਹਿ*
ਫਿਰ ਭਾਈ ਗੁਰਬਖਸ਼ ਸਿੰਘ[3] ਦਈ ਲੰਗਰ ਰਸਤਾ° ਸੁ ਪਾਇ। *ਰਸਦ*
ਅਗੈ ਲਗ ਲਗਾ ਖਾਲਸੇ ਕਈ ਉੱਦਮ ਦਏ ਕਰਾਇ।੭।

ਚੌਪਈ : ਤਿਮ ਆਇ ਲੰਗਰ ਆਲੈ[4] ਭੀ ਦਯੋ। ਸਾਥ ਫੂਲਾਇਣ° ਸਭ ਲੈ ਅਯੋ। *ਫੂਲ ਦਾ ਵੰਸ਼*
ਖੰਡੇ ਪਾਹੁਲ ਹਥ ਨਵਾਬਹਿ° ਲਈ। ਭਯੋ ਆਲੋ ਸਿੰਘ ਖਾਲਸੇ ਪੰਥ ਮਈ।੮।
*ਨਵਾਬ ਕਪੂਰ ਸਿੰਘ ਦੇ ਹੱਥੋਂ*
ਮੁਖਤ° ਫੌਜ ਭੀ ਉਨ ਹਥ ਆਈ। ਨਿਜ ਕੰਮ ਸਭਨ ਲਏ ਬਨਵਾਈ°। *ਮੁਕਤ / ਬਣਾ ਲਏ*
ਭਾਈਅਨ° ਰੋਹੀ ਗ੍ਰਾਮ ਬਸਾਯੋ। ਗੌਰਜਿਆਣੋ ਨਾਮ ਧਰਾਯੋ।੯। *ਭਾਈ ਭਗਤੂ ਦੀ ਵੰਸ਼ ਵਿਚੋਂ*

---

੧. **ਠੀਕਰੀ ਵਾਲੇ :** ਠੀਕਰੀ ਵਾਲਾ, ਜ਼ਿਲ੍ਹਾ ਸੰਗਰੂਰ ਤਹਿਸੀਲ ਬਰਨਾਲਾ ਦਾ ਇਕ ਪਿੰਡ ਜੋ ਬਰਨਾਲਾ ਦੇ ਨਜ਼ਦੀਕ ਹੈ।

੨. **ਗੌਹਰ ਸਿੰਘ :** ਗੌਹਰ ਸਿੰਘ ਬਾਰੇ ਕੋਈ ਥਹੁ ਪਤਾ ਨਹੀਂ ਲੱਗਦਾ। ਇਹ ਸ਼ਾਇਦ ਉਸੇ ਬੁੱਢਾ ਸਿੰਘ ਦਾ ਪਿਤਾ ਸੀ, ਜਿਸ ਨੂੰ ਖ਼ਾਲਸਾ ਦਲ ਨੇ ਸਰਹੰਦ ਨੂੰ ਮਾਰਨ ਉਪਰੰਤ ਗੁਰਸਥਾਨਾਂ ਦੀ ਸੇਵਾ ਸੌਂਪੀ ਸੀ।

੩. **ਗੁਰਬਖਸ਼ ਸਿੰਘ :** ਭਾਈ ਭਗਤੂ ਦੇ ਵੰਸ਼ ਵਿੱਚੋਂ ਭਾਈ ਗੁਰਬਖਸ਼ ਸਿੰਘ ਜਿਸ ਦਾ ਰਾਜਾ ਆਲਾ ਸਿੰਘ ਨਾਲ ਬੜਾ ਪ੍ਰੇਮ ਸੀ।

੪. **ਆਲਾ ਸਿੰਘ :** ਫੂਲ ਦੇ ਵੰਸ਼ ਵਿੱਚੋਂ ਪਟਿਆਲਾ ਰਿਆਸਤ ਦਾ ਬਾਨੀ ਜੋ ਭਾਈ ਰਾਮ ਸਿੰਘ ਦੇ ਘਰ ੧੬੯੧ ਈ. ਨੂੰ ਜਨਮਿਆ ਤੇ ੧੭੬੫ ਈ. ਨੂੰ ਕਾਲ ਵੱਸ ਹੋਇਆ।

ਗੁਰਬਖਸ਼ ਸਿੰਘ ਔਰ ਮੁਲਕ ਮਲ ਲਯੋ। ਆਲੈ ਸਿੰਘ ਭੀ ਬਹੁ ਘਿਰਵਯੋ°। *ਕਬਜਾ ਕਰ ਲਿਆ*
ਨਾਲ ਹੁਤੇ ਉਸ ਕਈ ਭਿਰਾਇ°। ਸਬਹਨ ਕੋ ਡੂਮ ਦਈ ਰੁਕਾਇ।੧੦। *ਭਰਾ*
ਆਲੈ ਸਿੰਘ ਬਡ ਵਧਯੋ ਪਸਾਰਾ। ਗਿਰਦ ਘੇਰਯੋ ਉਨ ਸੁਨਾਮ ਹਿਸਾਰਾ।੧੧।[1]

## ੮੭. ਸਾਖੀ ਖਾਲਸੇ ਪ੍ਰਥਮ ਸਰਹੰਦ ਮਾਰੀ ਕੀ

ਦੋਹਰਾ : ਸਾਖੀ ਸੁਨਹੁ ਸ੍ਰਹੰਦ ਕੀ ਜਿਮ ਸਿੰਘਨ ਪ੍ਰਿਥਮ ਲਈ ਲੂਟ।
ਹੁਤੋ ਖਾਲੀ ਬਹੁ ਖਰਚ ਤੇ ਲਯਾਏ ਕਰ ਬਡ ਛੂਟ।੧।
ਮੇਲੋ ਅੰਮ੍ਰਿਤਸਰ ਢੁਕੇ° ਸੁਨ ਪੰਥਹਿਂ ਆਯੋ ਚਾਉ°। *ਨੇੜੇ / ਖੁਸ਼ੀ*
ਜਿਮ ਤਿਮ ਚਲਿਓ ਚਾਹੀਏ ਐਸੋ ਠਟਿਓ ਭਾਉ।੨।

ਚੌਪਈ : ਚਲੋ ਚਲੋ ਸਭ ਪੰਥ ਉਚਾਰਯੋ। ਕਰੀਏ ਸ਼ਨਾਨ ਇਮ ਮਨ ਮਧ ਧਾਰਯੋ।
ਤਿਮ ਚਲ ਬਾਤ ਨਵਾਬ ਪਹਿ ਕਹੀ। ਮ੍ਰਵਾਵੋ ਸ਼ਹਿਰ° ਕੋਈ ਖਰਚ ਲਈ।੩। *ਕੋਈ ਸ਼ਹਿਰ ਲੁੱਟੋ*
ਲਾਂਬੇ ਸਿੰਘ ਇਮ ਬੋਲਤ ਭਯੋ। ਮਾਰੋ ਸ਼ਹਿਰ ਖੂਨੀ° ਜੋ ਅਹਯੋ। *ਖੂਨੀ ਸ਼ਹਿਰ, ਸਰਹਿੰਦ*
ਹੁਏ ਘਾਤ ਜਿਤ ਸਾਹਿਬਜ਼ਾਦੇ। ਤਿਹ ਪਰ ਕਹਿਓ ਹੱਲਨ ਵਗਾਦੇ°।੪। *ਹਲ ਚਲਾਓ*
ਕਈ ਕਹੈਂ ਅਬ ਹੀ ਪੜੋ ਦੌੜੀ। ਕਈ ਕਹੈਂ ਫੌਜ ਅਤਿ ਹੈ ਥੋੜੀ।
ਨਬਾਬ ਕਹੀ ਜਕ ਤਕ° ਕਯਾ ਕਰੋ। ਉਹਾਂ ਮਾਰਨ ਮਰਨੋ ਖਰੋ°।੫। *ਜਕੋ ਤਕੀ, ਝਿਜਕ / ਸਹੀ*
ਉਹਾਂ ਸੀਸ ਸਿੰਘ ਜੋ ਕੋਊ ਲਾਵਗੁ। ਮਨ ਇੱਛਤ ਫਲ ਸੋਊ ਪਾਵਗੁ।
ਉਹਾਂ ਸਰੈਂਗੇ ਦੋਊ ਕਾਜ। ਮੂਏ ਮੁਕਤ ਜੀਏ ਜੀਵ ਸਾਜ°।੬। *ਸਾਜ਼ਗਾਰ*

ਦੋਹਰਾ : ਸ੍ਰੀ ਸਤਿਗੁਰ ਕੇ ਬਚਨ ਕਰ ਸਿੰਘ ਥੋੜ੍ਹੇ ਹੀ ਵਤੇ ਪਾਂਹਿ।
ਉਹਾਂ ਚਲੈਂਗੇ ਹਲ ਗਧੈਂ° ਦਿਨ ਥੋੜਨ ਕੇ ਮਾਂਹਿ।੭। *ਖੋਤਿਆਂ ਦੇ ਹਲ*
ਕਹੀ ਨਬਾਬੈ ਬਾਤ ਇਮ ਤੌ ਪਇਓ ਪੰਥ ਕਰ ਛੂਟ।
ਪ੍ਰਾਤ ਹੋਤ° ਸੋ ਜਾ ਵੜੇ ਪਾਈ ਸ਼ਹਿਰ ਮਹਿਂ ਲੂਟ।੮। *ਸਵੇਰ ਸਾਰ*

ਚੌਪਈ : ਸਿੰਘ ਹਜਾਰ ਤਹਿਂ ਪੰਜ ਕੁ ਪੁੱਜੇ। ਉਨੈ ਦਰਵਾਜੇ ਜਾ ਪੰਜ ਮੁੰਜੇ°। *ਮੱਲ ਲਏ, ਰੁੰਦੇ*
ਤੁਰਕ ਲਭਯੋ ਦਯੋ ਸਿੰਘਨ ਮਾਰ। ਲਏ ਹਿੰਦੂਅਨ ਕੇ ਜੇਵਰ ਉਤਾਰ।੯।
ਚਾਂਦੀ ਸੁਇਨੋਂ ਔ ਭਲ ਚੀਜ਼। ਲਈ ਦੇਖ ਚੰਗ ਚੱਕਨ ਕੀਜ।
ਦੁਇਕ ਪਹਰ ਤਿਨ ਲੂਟ ਮਚਾਈ। ਭਏ ਭੂਖੇ ਚਕ ਖਾਈ ਮਿਠਾਈ।੧੦।
ਚਕਨੇ ਜੋਗੀ ਦਰਬ ਉਠਾਈ। ਘੋੜੇ ਲਭਯ ਸੋਊ ਲਯੋ ਲਦਾਈ।
ਮੁੜ ਦੌੜੇ ਸਿੰਘ ਤਿਤ ਹੀ ਰਾਹਿ। ਤੌ ਠੀਕਰੀ ਵਾਰੇ° ਪਹੁੰਚੇ ਜਾਇ।੧੧। *ਠੀਕਰੀ ਵਾਲੇ*
ਵੜ ਮਾਲਵੇ ਫਿਰ ਘੋੜੇ ਲਏ। ਕਿਤੇ ਮੁਲਕ ਤਿਹ ਨਜ਼ਰੈ ਅਏ।
ਖਰਚ ਖਾਲਸੇ ਕੇ ਭਯੋ ਪੱਲੇ। ਸਰੇ ਅੰਮ੍ਰਿਤਸਰ ਬਿਨ ਕਿਮ ਚੱਲੇ°।੧੨। *ਅੰਮ੍ਰਿਤਸਰ ਪਹੁੰਚੇ ਬਿਨ ਨਹੀਂ ਸਰਦਾ*

ਦੋਹਰਾ : ਮੇਲੋ ਆਇਓ ਢਿਗ ਜੋਊ ਤਬ ਪੰਥ ਭਯੋ ਤਿਆਰ।
ਮਰਨੋਂ ਟਰਤੇ ਥੇ° ਨਹੀਂ ਗਿਣਨ ਜਿੱਤਨੋ ਹਾਰ°।੧੩। *ਟਲਦੇ / ਹਾਰ ਨੂੰ ਵੀ ਜਿੱਤ ਗਿਣਦੇ ਸਨ*

੧. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

ਚੌਪਈ : ਖਬਰ ਮਲਵੱਯਨ ਜਬ ਸੁਨ ਪਾਈ। ਆਨ ਪੰਥ ਕੋ ਦਈ ਵਧਾਈ।
ਜੁਦੇ ਜੁਦੇ ਦਏ ਸਭਹਨ ਘੋੜੇ। ਚੜ੍ਹਤ ਪੰਥ ਹਥ ਆਗੈ ਜੋੜੇ।੧੪।
ਆਗੇ ਬਧਯੋ ਪੰਥ ਸਿਉਂ ਰਾਹਿ। ਕਹ ਮੇਲੋ ਆਯੋ ਹਮ ਪਾਹਿ। *ਸਾਡੇ ਪਾਸ*
ਜੋ ਹਮ ਪਰ ਤੁਰਕ ਪਾਵਹਿ ਜੋਰ। ਖਬਰ ਲੀਓ ਹਮ ਆਨ ਬਹੋਰ।੧੫। *ਮੁੜ ਕੇ ਮੱਦਦ ਲਈ ਬਹੁੜੀ*
ਕਹਿਓ ਪੰਥ ਹਮ ਐਹੈਂ ਧਾਇ। ਘੱਲਿਓ ਚਿਠੀ ਹਲਕਾਰੈਂ ਪਾਇ। *ਧਾਵਾ ਕਰਕੇ / ਹਰਕਾਰਾ*
ਚੜਯੋ ਖਾਲਸੋ ਕਰ ਅਰਦਾਸ। ਕਰੈ ਕੰਮ ਪੰਥ ਸਤਿਗੁਰ ਆਪ।੧੬।
ਚੜ੍ਹ ਖਾਲਸੋ ਤੁਰ ਲੰਘਯੋ ਦਰਯਾਇ। ਸ੍ਰੀ ਅੰਮ੍ਰਿਤਸਰ ਪਹੁੰਚੇ ਆਇ।
ਅਗੇ ਤੁਰਕਨ ਦਯੋ ਤਲਾਵਾਂ ਬਿਗਾਰਾਂ। ਚਿਣੇ ਬੁੰਗੇ ਸਭ ਦੀਨੇ ਡਾਰਾਂ।੧੭।
*ਸਰੋਵਰ / ਭਰਿਸ਼ਟ / ਢੇਰ ਦਿੱਤੇ*

ਦੋਹਰਾ : ਹੱਡ ਲਿੱਦਾਂ ਘੱਤ ਤਾਲ ਮਧ ਖੇਤੀ ਦਈ ਬਿਜਾਇ। *ਘੋੜਿਆਂ ਦੀ ਲਿੱਦ*
ਸੋ ਖਾਲਸੈ ਜਾ ਕੱਢ ਸੁਟਯੋ ਲੀਨੋ ਖੂਬ ਬਨਵਾਇ।੧੮।

ਝੂਲਣਾ : ਨਿਕਲ ਖੱਡ ਖੁਡੱਲ ਤੇ ਖਾਲਸੈ ਜੀ ਅੰਮ੍ਰਿਤਸਰ ਮੇਲੋ ਤੋ ਜਰੂਰ ਲਾਇਣਾ।
ਤਿਹ ਨ੍ਹਾਇ ਚਿਨਾਇਕੇ ਬੁੰਗੇ ਬੈਠੇ ਤੌ ਅਕਾਲ ਬੁੰਗੇ ਮਤੋ ਸਭ ਮਤਾਇਣਾਂ। *ਮਤਾ ਪਕਾਉਣਾ*
ਕਿਸੈ ਦੁਸ਼ਟ ਕੋ ਦੌੜਕੈ ਲੁਟ ਲਯਾਵੈਂ ਤੌ ਬੈਠ ਬੁੰਗਨ ਮਧ ਖੂਬ ਖਾਵਣਾ।
ਤੁਰਕ ਘਣੇ ਆਵੈਂ ਸਿੰਘ ਭੱਜ ਜਾਵੈਂ ਇਮੈ ਹੋਣ ਬਾਧਾ ਸਤਿਗੁਰੂ ਭਾਵਣਾ।੧੯।

ਦੋਹਰਾ : ਦੀਪ ਮਾਲਾਂ ਮੇਲੋ ਕਰੇ ਦਿਨ ਰਹੇ ਕੁਛਕ ਸੁਖ ਪਾਇ। *ਦੀਪਮਾਲਾ, ਦੀਵਾਲੀ*
ਤੁਰਕਨ ਫੌਜਹਿਂ ਬਹੁ ਅਈ ਸਿੰਘ ਤੁਰੇ ਜਿਤੈ ਕਿਤ ਦਾਇ।੨੦।

## ੯੮. ਸਾਖੀ ਭਾਈ ਮਨੀ ਸਿੰਘ ਜੀ ਕੀ ਸ਼ਹੀਦੀ ਪਾਈ

ਦੋਹਰਾ : ਅਬਹਿ ਹਕੀਕਤਾਂ ਮੈਂ ਕਹੋਂ ਸੁਨੈਂ ਸੰਤ ਲਾਇ ਪ੍ਰੀਤ। *ਸੱਚਾਈ*
ਮਨੀ ਸਿੰਘ ਜੀ ਰਖ ਸਿੱਖੀ ਮਹਾਂ ਸ਼ਹੀਦੀ ਲੀਤਾਂ।੧। *ਲਈ, ਲੀਤੀ*

ਚੌਪਈ : ਮਨੀ ਸਿੰਘ ਥੋ ਸੰਤ ਸੁਜਾਨ। ਜਤੀ ਸਤੀ ਔ ਧਯਾਨੀ ਮਾਨ।
ਹਠੀ ਤਪੀ ਔ ਮਤ ਕੋ ਪੂਰੋ। ਸਹਨ ਸ਼ੀਲ ਔ ਦਿਲ ਕੋ ਸੂਰੋ।੨।
ਕਰਮੀ ਧਰਮੀ ਭਗਤਿ ਗਿਆਨੀ। ਸਤਿਗੁਰ ਬਚਨਨ ਪਰ ਮਤਿ ਠਾਨੀ।
ਹੁਤ ਸਤਿਗੁਰਾਂ ਸੋ ਰਹਿਤ ਹਜ਼ੂਰ। ਤਿਸ ਕਰ ਭਯੋ ਸੁ ਗੁਰਮਤ ਪੂਰਾਂ।੩। *ਗੁਰੂ ਗੋਬਿੰਦ ਸਿੰਘ / ਪੂਰਾ*
ਉਨ ਸਤਿਗੁਰ ਕਢੂ ਜੂਠੋ ਖਯੋ। ਤਾਂਤੇ ਹਠੀਆ ਅੜੀਆ ਭਯੋ।
ਸਿੱਖਨ ਕੋ ਸੋ ਸਿੱਖੀ ਦਿੜਾਵੈ। ਸਿਖੀਓਂ ਚੁਕੈਂ ਤਿਸ ਤਨਖਾਹਾਂ ਲਾਵੈ।੪। *ਭੁੱਲ ਚੁੱਕ / ਧਾਰਮਿਕ ਸਜ਼ਾ*
ਬੀਜ ਬੀਜੇ ਵਹਿ ਗੁਰਮਤ ਲਾਵੈ। ਚਾਰ ਬਰਨ ਕੋ ਸਿਖੀ ਦਿੜਾਵੈ।
ਕਰ ਸਾਖੀ ਬਹੁ ਸਿਖਨ ਸੁਨਾਵੈ। ਕਛੂ ਗੁਰ ਕਹੀ ਕਛੂ ਮਨ ਤੇ ਲਾਵੈਂ।੫। *ਮਨੋਂ ਜੋੜ ਕੇ*

ਦੋਹਰਾ : ਮਾਤਾਂ ਭੇਜਯੋ ਤਿਸੈ ਕੋ ਦਿਲੀ ਤੇ ਸਮਝਾਇ। *ਮਾਤਾ ਸੁੰਦਰੀ*
ਅੰਮ੍ਰਿਤਸਰ ਚੜ੍ਹਤੀਂ ਚੜੈ ਸਿੱਖਨ ਜਾਹਿ ਖੁਵਾਇ।੬। *ਚੜ੍ਹਾਵਾ*

ਚੌਪਈ : ਤਿਸਨੇ ਆਇ ਬੰਦੋਬਸਤ ਕੀਆ। ਮਾਤਾ ਚੜ੍ਹਾਵਾ ਖਾਲਸੇ ਬਖਸ਼ੀਆ°। *ਖਾਲਸੇ ਨੂੰ ਬਖਸ਼ਿਆ*
ਆਗੇ ਚੜ੍ਹਾਵੋ ਪਟਨੇ° ਜਾਵੈ। ਮਾਤਾ ਕਹਣੇ ਤੇ ਈਹਾਂ ਆਵੈ।੭। *ਪਟਨਾ ਸ਼ਹਿਰ*
ਸਤਿਗੁਰ ਖੁਸ਼ੀ ਥੀ ਖਾਲਸੇ ਭਈ। ਸੋਊ ਮਾਤਾ ਸੁਨ ਸਿੰਘਨ ਦਈ।
ਸਤਿਗੁਰ ਕਹਯੋ ਥੋ ਹਮ ਸਿੰਘ ਪਯਾਰੇ। ਪੁਤ੍ਰ ਪੌਤਰੇ ਏਈ ਹਮਾਰੇ।੮।

ਸ੍ਰੀ ਮੁਖਵਾਕ
ਸਵੈਯਾ : ਦਾਨ ਦੀਯੋ ਇਨ ਹੀ ਕੋ ਭਲੋ° ਅਰ ਔਰ ਕੋ ਦਾਨ ਨ ਲਾਗਤ ਨੀਕੋ[1]। *ਚੰਗਾ*

ਚੌਪਈ : ਪੁਜਾਰਨ ਸਿਰ ਬਡੋ ਪੁਜਾਰੀ। ਹੁਤ ਸਤਿਗੁਰ ਘਰ ਬਡ ਇਤਬਾਰੀ।
ਅਕਾਲ ਬੁੰਗੇ ਕੇ ਤਖਤ ਸੁ ਬੈਠੇ। ਖਤਾਦਾਰ° ਕੇ ਕੰਨ ਸੁ ਐਠੇ°।੯। *ਗਲਤੀ ਕਰਨ ਵਾਲੇ / ਕੰਨ ਖਿੱਚਦਾ*

ਦੋਹਰਾ : ਮਨੀ ਸਿੰਘ ਕਿਛ ਦਿਲ ਅਈ° ਬੀੜ ਗ੍ਰੰਥ ਦਈ ਹਲਾਇ[2]। *ਦਿਲ ਵਿੱਚ ਆਈ*
ਤਬ ਸਿਖ ਸੰਗਤ ਬਚ° ਕਹਯੋ ਹੋਗੁ ਬੰਦ ਬੰਦ° ਤੁਝੈ ਤੁੜਾਇ।੧੦। *ਬੋਲ, ਬਚਨ / ਅੰਗ ਅੰਗ*

ਚੌਪਈ : ਜਿਮ ਗੁਰ ਗ੍ਰੰਥ ਬੰਦ ਬੰਦ ਹਿਲਾਯਾ। ਤਿਮ ਤੁਮ ਬੰਦ ਬੰਦ ਹੋਗ ਕਟਾਯਾ।
ਸਿਖ ਸੰਗਤ ਇਮ ਦੀਨੋ ਸ੍ਰਾਪ। ਮਨੀ ਸਿੰਘ ਸੋ ਲਾਗਯੋ ਪਾਪ।੧੧।
ਤਬ ਹੀ ਮਨੀ ਸਿੰਘ ਯੌ ਸੁਨ ਲਈ। ਸੁਨਤ ਬਚਨ ਤਿਸ ਚਿੰਤਾ ਪਈ।
ਸੰਗਤ ਬਚਨ ਸੁ ਖਾਲੀ ਨਾਂਹੀ। ਸੱਤਿ ਬਚਨ ਇਹ ਹਮ ਸਿਰ ਆਹੀ।੧੨।
ਜੋੜ ਹਾਥ ਸੋ ਤੁਰਤ ਖਲੋਯੋ। ਕਰਹੁ ਅਨੁਗ੍ਰਹੁ° ਜੁ ਹਮ ਸੇ ਹੋਯੋ। *ਕ੍ਰਿਪਾ, ਮਿਹਰ*
ਗੁਰ ਸੰਗਤਿ ਸੰਗਤ ਗੁਰ ਆਹੀ। ਗੁਰ ਸੰਗਤ ਮੇਂ ਭੇਦ ਕਛੂ ਨਾਂਹੀ।੧੩।
ਸੰਗਤ ਬਚਨ ਹਮਹਿ ਸਿਰ ਧਰਯੋ°। ਸੋ ਮੈਂ ਚਹਯੋ ਅਬ ਬਰ° ਕਰਯੋ। *ਮੰਨ ਲਿਆ / ਵਰ ਦਿਓ*
ਮੇਰੀ ਸਿੱਖੀ ਸਾਬਤ ਰਹੈ। ਬੰਦ ਬੰਦ ਕਾਟਤ ਨਹਿਂ ਦੁਖ ਅਹੈ।੧੪।
ਸਿੱਖੀ ਮੈਂ ਕਿਛੂ ਭੰਗ ਨ ਪਵੈ। ਦੇਹ ਸੀਸ ਤੁਰਕਨ ਸਿਰ ਭਵੈ°। *ਲੱਗੇ*
ਦੇਹ ਕਟਨ ਮੈਂ ਸੰਸ ਨ ਮਾਨੋਂ। ਸਿਖੀ ਰਹੈ ਮੈਂ ਬਡ ਸੁਖ ਜਾਨੋਂ।੧੫।

ਦੋਹਰਾ : ਦੇਹੀ ਕਿਸ ਕੀ ਬਾਪਰੀ° ਸਿਖੀ ਜਿ ਸਾਬਤ ਹੋਇ। *ਵਿਚਾਰੀ*
ਦੇਹ ਤੋ ਆਵਣ ਜਾਣ ਹੈ ਸਿਖੀ ਲਭੈ ਕਬ ਕੋਇ।੧੬।

ਚੌਪਈ : ਤਬ ਸਿੱਖਨ ਸੋਊ ਮੰਨ ਲਈ। ਸਿਖਨ ਸਿਖ ਪੰਜਨ ਆਗਯਾ ਕਈ°। *ਪੰਜ ਸਿੰਘਾਂ ਨੇ ਹੁਕਮ ਕੀਤਾ*
ਸਿੱਖੀ ਸਾਬਤ ਸਿੱਖ ਕੀ ਰਹੈ। ਕਰ ਅਰਦਾਸ ਸਿਖਨ ਦੀਓ ਕਹੈ।੧੭।

---

੧. ਇਹ ਬੰਦ ਗੁਰੂ ਗੋਬਿੰਦ ਸਿੰਘ ਰਚਿਤ ਸਵੱਈਏ ਦਾ ਹਿੱਸਾ ਹੈ।
੨. ਸਿੱਖ ਇਤਿਹਾਸ ਵਿੱਚ ਇਹ ਰਵਾਇਤ ਪ੍ਰਚਲਤ ਹੈ ਕਿ ਭਾਈ ਮਨੀ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਸਾਹਿਬਾਨ ਦੁਆਰਾ ਸਥਾਪਿਤ ਕੀਤੀ ਤਰਤੀਬ ਨੂੰ ਭੰਗ ਕਰ ਕੇ ਬਾਣੀ ਨੂੰ ਰਚਨਾਕਾਰਾਂ ਦੇ ਅਨੁਸਾਰ ਤਰਤੀਬ ਦੇ ਕੇ ਇਕ ਬੀੜ ਤਿਆਰ ਕਰਵਾਈ ਸੀ। ਭੰਗੂ ਜੀ ਇਥੇ ਏਸੇ ਘਟਨਾ ਵੱਲ ਇਸ਼ਾਰਾ ਕਰ ਰਹੇ ਹਨ।

ਦੋਹਰਾ : ਯੌ ਸਿੱਖਨ ਦਈ ਅਰਦਾਸ ਕਰ ਤਊ ਭਏ ਕੰਮ ਸਿਖ ਰਾਸ°। ਸ਼ੁੱਧ, ਠੀਕ
ਤੌ ਫਿਰ ਮਨ ਮਨੀ ਸਿੰਘ ਕੇ ਵੈਸੋ ਭਯੋ ਹੁਲਾਸ°।੧੮। ਖ਼ੁਸ਼ੀ
ਕਈ ਬਰਸ ਬੀਤਤ ਭਏ ਸਮੌਂ ਪਹੁੰਚਿਓ ਆਇ।
ਮੇਲਾ ਦੁਆਲੀ° ਕੋ ਲਗਯੋ ਤੁਰਕਨ ਤੇ ਅਖਵਾਇ।੧੯। ਦੀਪਮਾਲਾ, ਦੀਵਾਲੀ

ਚੌਪਈ : ਦੁਆਲੀ ਕੌ ਥੋ ਮੇਲਾ ਲਾਯਾ। ਤੁਰਕਨ ਨੇ ਥੋ ਟਕਾ ਚੁਕਾਯਾ°। ਨਿਸ਼ਚਿਤ ਰਕਮ ਲੈਣੀ ਮੰਨ ਲਈ
ਦਸ ਹਜ਼ਾਰ ਰੁਪੱਯਾ ਠਹਿਰਾਯਾ। ਟਕਿਅਨ ਖਾਤਰ ਤਿਨ ਦਰੋਗਾ° ਬਹਾਯਾ।੨੦। ਮੁਗ਼ਲ ਅਧਿਕਾਰੀ
ਨਬਾਬ° ਕਹਯੋ ਤੁਮ ਮਤ ਚਿਤ ਡਰੋ। ਦਸ ਦਿਨ ਮੇਲਾ ਅਬ ਤੁਮ ਭਰੋ। ਲਾਹੌਰ ਦਾ ਸੂਬੇਦਾਰ
ਸਭੀ ਖਾਲਸੇ ਚਿਠੇ ਫਿਰਾਏ°। ਆਇ ਅੰਮ੍ਰਿਤਸਰ ਡੇਰੇ ਲਾਇ।੨੧। ਚਿੱਠੀਆਂ ਭੇਜੀਆਂ
ਤਬ ਨਿਬਾਬ ਕੰਨ ਲੱਖੂ[1] ਪਾਈ। ਸਿੰਘ ਜਾਤ ਫਿਰ ਕਰੈਂ ਦੰਗਾਈ°। ਦੰਗਾ ਫ਼ਸਾਦ
ਤਬ ਨਬਾਬ ਨੇ ਫੌਜ ਚੜ੍ਹਾਈ। ਦਿਵਾਨ ਲੱਖੂ ਕੇ ਗੈਲੇ° ਲਾਈ।੨੨। ਪਿੱਛੇ, ਸਾਥ
ਤਬ ਲੱਖੂ ਕੋ ਖਾਂ ਨੇ ਕਹਯੋ। ਰਾਮ ਤੀਰਥ[2] ਜਾਇ ਡੇਰਾ ਲਹਯੋ।
ਬਿਨ ਉਨ ਛੇੜਨ ਸਿੰਘ ਨ ਛਿੜਯੋ°। ਫੌਜ ਪੜੀ ਤੇ ਰਹੂਗੁ ਦਬਯੋ।੨੩। ਸਿੰਘਾਂ ਨੂੰ ਨਾ ਛੇੜੀਂ
ਕਰੂਗੁ ਨ ਕੋਊ ਤੱਦੀ ਵਾਇ°। ਇਮ ਕਰ ਦਯੋ ਲੱਖੂ ਸਮਝਾਇ। ਉੱਥੇ ਕੋਈ ਵਧੀਕੀ ਨਾ ਕਰੇ
ਹੋਣਹਾਰ° ਸਗਵਾਂ° ਬਨੀ ਆਇ। ਕੌਣ ਸਕੇ ਪੰਥ ਬਚਨ ਟਲਾਇ।੨੪। ਕਿਸਮਤ / ਪ੍ਰਬੰਧ

ਦੋਹਰਾ : ਦੁਵੱਲੋਂ° ਫੌਜੈਂ ਜਬ ਜੁੜੈਂ ਸੁੱਖ ਕਹਾਂ ਤਬ ਹੋਇ। ਦੋ ਪਾਸਿਓਂ
ਸਮੌਂ ਮਨੀ ਸਿੰਘ ਆ ਪੁਜੋ ਖਾਨ ਅਕਲ ਦਈ ਖੋਇ।੨੫।



ਚੌਪਈ : ਨਿਬਾਬ ਅਕਲ ਯੌਂ ਗਈ ਬਿਕਾਈ°। ਬਰੂਦ ਅਗਨ ਸੌਂ ਚਹੈ ਮਿਲਾਈ। ਵੇਚ ਦਿੱਤੀ
ਸ਼ਾਹਿ ਦੋਇ ਔ ਮਸਤ ਸਿੰਘ ਦੋਇ°। ਹੋਏ ਇਕੱਤ੍ਰ ਕਬ ਸੁਖ ਹੋਇ।੨੬। ਦੋ ਮਸਤ ਜਵਾਨ ਸ਼ੇਰ
ਸਿੰਘਨ ਫੌਜ ਸੁਨੀ ਜਬ ਆਈ। ਤੌ ਸਿੰਘਨ ਦਿਲ ਔਰ ਬਿਹਾਈ°। ਦਿਲ ਵਿੱਚ ਆਈ
ਹਮਕੋ ਮਾਰਨ ਫੌਜ ਸੁ ਆਈ। ਸਲੂਕ° ਇਨ੍ਹੈਂ ਕੋ ਹਮ ਕਬ ਭਾਈ।੨੭। ਸੁਲ੍ਹਾ, ਮੇਲ-ਜੋਲ
ਆਪ ਆਪਣੇ ਜਾਤ ਸੁ ਭਏ। ਕਿਛ ਨਾਤੇ ਕਿਛ ਖਿਨ ਹੀ ਨ੍ਹਏ°। ਕੁੱਝ ਬਿਨਾਂ ਇਸ਼ਨਾਨ ਦੇ ਮੁੜੇ
ਨਹਿੰ ਦਰੋਗੈ ਕੋ ਟਕੇ ਸੁ ਆਏ। ਹੋਵਨਹਾਰ ਸੁ ਹੋਨੀ ਭਾਏ।੨੮।
ਸੰਗਤ ਕਹਯੋ ਦਿਨ ਆਯੋ ਸੋਈ। ਮਨੀ ਸਿੰਘ ਸਿਰ ਹੋਨੀ ਜੋਈ।
ਸਮਝ ਮਨੀ ਸਿੰਘ ਮਨ ਮੈਂ ਬਹਯੋ। ਕਈ ਸਿੰਘ ਉਨ ਸਾਥ ਨਿਰਬਹਯੋ।੨੯।

ਦੋਹਰਾ : ਪੈਸੋ° ਪੂਰੋ ਨਹਿੰ ਭਯੋ ਤੁਰਕਨ ਆਮਦ ਜਾਨ°। ਰਕਮ / ਤੁਰਕਾਂ ਦੀ ਫ਼ੌਜ ਆਉਣ ਕਰਕੇ
ਦੰਗੋ ਫੰਗੋ ਭੀ ਭਯੋ° ਪਹੁੰਚਯੋ ਸਮੈਂ ਸੁ ਆਨ।੩੦। ਦੰਗਾ ਫ਼ਸਾਦ

---

੧. **ਲੱਖੂ** : ਲਖਪਤ ਰਾਇ, ਕਲਾਨੌਰ ਦਾ ਖੱਤਰੀ ਜੋ ਲਾਹੌਰ ਦੇ ਸੂਬੇਦਾਰ ਯਹਿਯਾ ਖ਼ਾਨ ਦਾ ਦੀਵਾਨ ਸੀ। ਇਸ ਦਾ ਭਾਈ ਜਸਪਤ ਰਾਇ ਸਿੰਘਾਂ ਨਾਲ ਲੜਾਈ ਵਿੱਚ ਮਾਰਿਆ ਗਿਆ ਸੀ, ਜਿਸ ਕਰਕੇ ਇਹ ਸਿੰਘਾਂ ਦਾ ਪੱਕਾ ਵੈਰੀ ਬਣ ਗਿਆ। ਇਸ ਦੇ ਕਾਰਣ ਛੋਟੇ ਘੱਲੂਘਾਰੇ ਵਿੱਚ ਪੰਥ ਦਾ ਬੜਾ ਜਾਨੀ ਨੁਕਸਾਨ ਹੋਇਆ ਸੀ। ਲਖਪਤ ਰਾਇ ਨੂੰ ਦੀਵਾਨ ਕੌੜਾ ਮੱਲ ਨੇ ਗ੍ਰਿਫ਼ਤਾਰ ਕਰ ਲਿਆ ਸੀ ਤੇ ਇਸ ਦਾ ਅੰਤ ਬੜੀ ਦੁਰਦਸ਼ਾ ਨਾਲ ੧੭੪੮ ਈ. ਵਿੱਚ ਹੋਇਆ ਸੀ।

੨. **ਰਾਮ ਤੀਰਥ** : ਅੰਮ੍ਰਿਤਸਰ ਤੋਂ ਪੱਛਮ ਦਿਸ਼ਾ ਵਿੱਚ ੯ ਕੁ ਮੀਲ ਦੀ ਦੂਰੀ ਉੱਤੇ ਸਥਿਤ ਇਕ ਪੁਰਾਤਨ ਧਾਰਮਿਕ ਸਥਾਨ ਜਿਸ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸ੍ਰੀ ਰਾਮਚੰਦਰ ਦੀ ਪਤਨੀ ਸੀਤਾ ਆਪਣੇ ਪੁੱਤਰਾਂ ਲਵ ਤੇ ਕੁਸ਼ ਨਾਲ ਏਥੇ ਰਹੀ ਸੀ।

ਸਿੰਘ ਸੁ ਦੰਗਯੋਂ ਕਬ ਟਲੈਂ ਜਿਨ ਕੀ ਆਦਤ ਦੰਗ।
ਹੋਵੈਂ ਪ੍ਰਸੰਨ ਏਹ ਕਰਤ ਹੀ ਆਦਿਹ° ਦੰਗ ਔ ਜੰਗ।੩੧। ਆਦਿ ਤੋਂ

ਚੌਪਈ : ਯੌ ਅੰਮ੍ਰਿਤਸਰ ਲੱਖੂ ਆਯੋ। ਊਹਾਂ ਸਿੰਘ ਜੋ ਕੋਊ ਉਨ ਪਾਯੋ°। ਮਿਲਿਆ
ਦੰਗੈ ਫੰਗੈ ਸੋਂ ਸੋ ਫੜ ਲਯੋ। ਫੜ ਆਗੈ ਨਿਬਾਬ ਪਾਸ ਪਹੁੰਚਯੋ।੩੨।
ਹੁਤੇ ਸਿੰਘਨ ਮੈਂ ਜੋ ਨਾਮਦਾਰ°। ਸੋ ਫੜ ਲੀਏ ਮਨੀ ਸਿੰਘ ਨਾਰ°। ਪ੍ਰਸਿੱਧ / ਨਾਲ
ਐਸੇ ਫੇਰ ਸਮੈਂ ਕੋ ਆਯੋ। ਔਰ ਤਕਤ ਤਹਿਂ ਔਰੇ ਭਯੋ°।੩੩। ਹੋਰ ਦੀ ਹੋਰ ਹੋ ਗਈ
ਸੋਊ ਨਿਬਾਬ ਕੈ ਅਗੈ ਖੜਾਏ°। ਨਬਾਬ ਕਾਜੀਆਂ ਦੀਓ ਭਖਾਏ°। ਖੜੇ ਕਰ ਦਿੱਤੇ/ ਭਖਾ ਦਿੱਤਾ
ਨਬਾਬ ਕਹਯੋ ਹਮ ਪੈਸੇ ਦੇਹੁ। ਔਰ ਸਿੰਘਨ ਕਹਯੋ ਜ਼ਾਮਨ ਲੇਹੁ°।੩੪। ਜ਼ਮਾਨਤ ਲੈ ਲਓ
ਸ਼ਾਹੂਕਾਰ ਭੀ ਮੰਨਣ ਥੇ ਆਏ। ਮਨੀ ਸਿੰਘ ਸੋ ਦਏ ਹਟਾਏ।
ਹਮ ਪੈ ਟਕੇ ਅਬੈ ਸੋ ਨਾਂਹੀ। ਟਕੇ ਨ ਦੇਣੇ ਹਮਨੇ ਕਦਾਂਹੀ°।੩੫। ਕਦੇ ਵੀ
ਕਹਯੋ ਵੇਲਾ ਹੈ ਹਮ ਰਾਸੋ° ਆਯਾ। ਬਚਨ ਸਿਖਨ ਮੈਂ ਚਹੋਂ ਉਤਰਾਯਾ। ਠੀਕ
ਮੈਂ ਬੰਦ ਬੰਦ ਅਬ ਚਹੌਂ ਕਟਾਯਾ। ਇਮ ਕਹਿਕੈ ਉਨ ਇਮੈ ਅਲਾਯਾ°।੩੬।[1] ਕਿਹਾ, ਬੋਲਿਆ
ਅਬ ਪੈਸੇ ਹਮ ਪੈ ਕਛੁ ਨਾਹੀਂ। ਲੈ ਜਾਨ ਹਮਾਰੀ ਨਗਦੀ ਮਾਹੀਂ°। ਨਕਦੀ ਵਿੱਚ, ਰਕਮ ਦੇ ਬਦਲੇ
ਸ਼ਹਰ ਲੋਕ ਆ ਇਕੱਠੇ ਹੋਏ। ਲੈ ਕੇ ਪੈਸੇ ਆਨ ਖਲੋਏ।੩੭।

ਦੋਹਰਾ : ਮਨੀ ਸਿੰਘ ਸੋ ਲਖ ਸਮੋ° ਹੁਈ ਬਾਤ ਦਏ ਤੋੜ°। ਸਮਾਂ ਦੇਖ ਕੇ / ਗੱਲਬਾਤ ਤੋੜ ਦਿੱਤੀ
ਸਿੱਖਨ ਬਚਨ ਸੁ ਕਿਮ ਟਲੈਂ ਕਰੈਂ ਜਤਨ ਜੁ ਕਰੋੜ।੩੮।

ਚੌਪਈ : ਨਬਾਬ ਮਨੈਂ ਬਹੁਂ ਕ੍ਰੋਧੇ ਆਯਾ। ਹੋਣ ਸ੍ਰਾਪ ਨੈਂ ਸਮੋਂ ਪੁਜਾਯਾ°। ਵਕਤ ਆ ਪਹੁੰਚਿਆ
ਕਾਜ਼ੀ ਮੁੱਲਾਂ ਲਏ ਬੁਲਾਇ। ਪੁਛਯੋ ਉਨ ਕੋ ਪਾਸ ਬਹਾਇ।੩੯।
ਖਾਨ ਕਹਯੋ ਹੋਹ ਮੁੱਸਲਮਾਨ। ਤਦ ਛੋਡੈਂਗੇ ਤੁਮਰੀ ਜਾਨ।
ਸਿੰਘਨ ਕਹਯੋ ਹਮ ਸਿਦਕ ਨ ਹਾਰੈਂ°। ਕਈ ਜਨਮ ਪਰ ਸਿਦਕ ਸੁ ਗਾਰੈਂ।੪੦। ਸਿਦਕ ਕਿਉਂ ਗਵਾਈਏ
ਸਿੰਘਨ ਮਾਰਨ ਕੀ ਬਿਧ° ਕਹੋ। ਕੁਰਾਨ ਕਿਤਾਬਨ ਲਖਯੋ ਜਿਮ ਸਹੋ°। ਵਿਧੀ, ਤਰੀਕਾ/ ਜਿਵੇਂ ਠੀਕ ਹੈ
ਤਬ ਕਾਜ਼ੀ ਨੇ ਜਿਮ ਹੀ ਕਹਯੋ। ਤਿਵੇਂ ਮੁਫ਼ਤ° ਨੇ ਫਤਵਾ° ਦਯੋ।੪੧। ਮੁਫ਼ਤੀ, ਜੱਜ / ਫ਼ੈਸਲਾ
ਬੰਦ ਬੰਦ ਜੁਦੇ ਸਿੰਘ ਮਨੀ ਕਰਾਵੇਂ। ਇਮ ਕਰ ਚਹੀਯਤ ਜਗਤ ਦਿਖਾਵੇਂ।
ਹੋਨੀ ਸੀ ਸੋ ਉਨ ਮੁਖ ਬੋਲੀ। ਉਨ ਮੁਖ ਭੀ ਸ੍ਰਾਪ ਕੁੰਜੀ ਖੋਲੀ°।੪੨। ਸਰਾਪ ਉਸਦੇ ਮੂੰਹੋਂ ਬੋਲਿਆ

ਦੋਹਰਾ : ਉਨ ਕੀ ਕਿਤਾਬਨ° ਤੇ ਤਬੈ ਨਿਕਸਯੋ ਸੋਊ ਵਾਕ। ਸ਼ਰ੍ਹਾ ਦੀਆਂ ਕਿਤਾਬਾਂ
ਵਾਕ ਸਿੱਖਨ ਕੋ ਨਹਿਂ ਮਿਟੈ ਮੇਟੈ ਉਡੈ ਤਿਸ ਖਾਕ।੪੩।

ਚੌਪਈ : ਤਬ ਨਬਾਬ ਨੈਂ° ਯੌਂ ਫਰਮਾਯੋ। ਬੰਦ ਬੰਦ ਅਬ ਜੁਦਾ ਕਰਾਯੋ। ਨੇ
ਚੰਡਾਲਨ° ਸਿੰਘ ਤੁਰਤ ਫੜਾਯਾ। ਨਿਖਾਸ ਚੌਂਕ[2] ਕੇ ਵਿੱਚ ਬਹਾਯਾ।੪੪। ਚੰਡਾਲਾਂ ਨੂੰ

---

੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।

੨. **ਨਿਖਾਸ ਚੌਂਕ** : ਲਾਹੌਰ ਵਿੱਚ ਘੋੜਾ ਮੰਡੀ ਦਾ ਚੌਂਕ ਜਿੱਥੇ ਉਸ ਵੇਲੇ ਦੀ ਹਕੂਮਤ ਸਿੰਘਾਂ ਨੂੰ ਤਸੀਹੇ ਦੇ ਕੇ ਬੇਦਰਦੀ ਨਾਲ ਜਨਤਕ ਤੌਰ 'ਤੇ ਮੌਤ ਦੀਆਂ ਸਜ਼ਾਵਾਂ ਦਿੰਦੀ ਸੀ। ਇਹ ਸਥਾਨ ਬਾਅਦ ਵਿੱਚ ਸ਼ਹੀਦ ਗੰਜ ਵਜੋਂ ਜਾਣਿਆ ਗਿਆ।

ਚੰਡਾਲ ਬੰਦ ਤਬ ਚਾਰ ਬਤਾਏ। ਬਾਹਾਂ ਟੰਗਾਂ ਕਰੋਂ ਜੁਦਾਏ°। — *ਵੱਖ*
ਤਬਹਿ ਮਨੀ ਸਿੰਘ ਉਨ ਸੋਂ ਕਹੀ। ਤੁਮ ਬੰਦ ਬੰਦ ਕੋ ਜਾਨਤ ਨਹੀਂ।੪੫।
ਮੈਂ ਬੰਦ ਬੰਦ ਨਿਜ ਦਿਓਂ ਬਤਾਈਂ। ਤਿਮੈਂ ਤਿਮੈਂ ਤੂੰ ਛੁਰੀ ਚਲਾਈਂ।
ਪਹਿਲੇ ਉਂਗਲੀਓਂ ਪੋਟੇ ਕਟਾਏ। ਫਿਰ ਮਧ ਗੰਦੋਂ° ਬੰਦ ਛੁਡਾਏ।੪੬। — *ਜੋੜ*
ਫਿਰ ਉਂਗਲੀ ਤਿਈ° ਵਾਰ ਕਟਾਈ। ਫਿਰ ਪੌਂਚੇ° ਸੁ ਥੀਣੀ° ਛੁਡਾਈ। — *ਤੀਜੀ / ਗੁੱਟ/ ਚੋਟੀ*
ਚੰਡਾਲ ਚਾਹੇ ਫਿਰ ਮੋਢਿਯੋਂ ਲਹਾਈ। ਮਨੀ ਸਿੰਘ ਦਈ ਕੂਹਨੀ ਅੜਾਈ।੪੭।
ਕੂਹਣੀ ਕਟਾਇ ਫਿਰ ਮੋਢਯੋਂ ਲਹਾਈ। ਸੱਜੀ ਕਟਾਇ ਫਿਰ ਖੱਬੀ ਫੜਾਈ।
ਤਿਮ ਹੀ ਪੋਟਯੋਂ ਬੰਦ ਕਟਾਯੋ। ਗਠ ਗਠ° ਉਂਗਲ ਗੂਠੋ° ਬਢਾਯੋ°।੪੮। — *ਗੰਢ ਗੰਢ ਤੋਂ / ਅੰਗੂਠਾ / ਵਢਾਇਆ*

ਦੋਹਰਾ : ਸੱਜੀ ਜਿਮ ਖੱਬੀ ਕਟੀ ਤੌ ਦੀਨੋ ਚਰਨ° ਚਲਾਇ। — *ਪੈਰ*
ਤਿਮ ਪੋਟੇ ਪੈਰਨ ਕਟੇ ਤਿਨ ਗਲਮੋਂ° ਗੋਡੇ ਕਟਾਇ।੪੯। — *ਗਿੱਟੇ*

ਚੌਪਈ : ਤਬ ਇਕ ਦੇਖਯੋ ਸੱਯਦ ਤਮਾਸ਼ਾ। ਪਿਖ° ਚਰਿਤ੍ਰ ਬਢ ਗਯੋ ਸਾਸਾ°। — *ਵੇਖ ਕੇ / ਸ਼ੈਸਾ, ਚਿੰਤਾ*
ਜੋ ਇਸ ਮੁਖ ਤੇ ਨਿਕਸੇ ਵਾਕ। ਜਾਵਗੁ ਸੱਤ ਵਲਾਇਤ ਤਾਕ°।੫੦। — *ਤਕ*
ਇਕ ਧੰਧਲੀ° ਥੋ ਸਿੱਧ ਕਹਾਯੋ। ਤਿਸ ਕੋ ਚੇਲਾ ਕਿਛਕੁ ਅਕਾਯੋ। — *ਕਿਸੇ ਸਿੱਧ ਦਾ ਨਾਮ*
ਏਕ ਪਟਨ ਪੁਰ ਨਿਕਸਯੋ ਬੋਲ। ਅਠਾਰਾਂ ਗਰਕ ਗਏ ਇਕ ਤੋਲ।੫੧।
ਧੂ ਤੇਗਨ ਤਿਨ ਮਿਆਨੋ ਨਿਕਾਰੀ°। ਮਾਰ ਮਨੀ ਸਿੰਘ ਗ੍ਰੀਵਾ° ਉਤਾਰੀ। — *ਕੱਢੀ, ਨਿਕਾਲੀ / ਗਲਾ, ਗਰਦਨ*
ਸਿੰਘ ਜੀ ਮੁਖ ਗੁਰ ਪੜ੍ਹਤੇ ਬਾਨੀ। ਨਹਿ ਕੁਛ ਪੀੜ ਦੇਹ ਉਨ ਜਾਨੀ।੫੨।
ਬਿਦੇਹ° ਰੂਪ ਥੋ ਸਿੰਘ ਜੀ ਧਾਰਯੋ। ਮੁਖ ਸੋਂ ਸ਼ਬਦ ਬਿਦੇਹ ਉਚਾਰਯੋ। — *ਦੇਹ ਰਹਿਤ (ਮੁਕਤੀ)*
ਪਾਠ ਸੁਖਮਨੀ ਮੁਖੋਂ ਉਚਰੈ। ਨਹ ਕਿਛੁ ਜਨਮੈ ਨਹਿ ਕਿਛੁ ਮਰੈ।੫੩।

ਦੋਹਰਾ : ਮਰਨ ਸਭਨ ਕੇ ਸੀਸ ਪੈ ਸੁਫਲ° ਮਰਨ ਹੈ ਤਾਹਿ। — *ਸਫਲ*
ਤਨਕ ਬਿਖੈ° ਤਨ ਕੋ ਤਜੈ ਪੀਯ° ਸੋਂ ਪ੍ਰੀਤ ਬਨਾਹਿ।੫੪। — *ਪਲ ਛਿਨ ਵਿੱਚ / ਪ੍ਰੀਤਮ ਪਿਆਰਾ*
ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ°। — *ਅਨੰਤ ਸੁਖ*
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦ[1]।

ਦੋਹਰਾ : ਮਨਸੂਰ[2] ਮਨਸੂਰ ਇਮ ਜਗ ਭਯੋ ਕੱਟੇ ਹੱਥ ਇਕ ਸੱਟ।
ਮਨੀ ਸਿੰਘ ਬਹੁ ਸੱਟ ਸਹੀ ਬੰਦ ਬੰਦ ਸੁਟਾਯੋ ਕੱਪ°।੫੫। — *ਕਟਵਾ ਦਿੱਤੇ*
ਸੂਲੀ ਰਿਖ° ਰਖ ਦੇਹ ਕੋ ਮਧ ਸੂਲੀ ਦੇਹ ਫਿਰਾਇ। — *ਆਵਾਗਮਨ, ਜਨਮ-ਮਰਨ ਦਾ ਚੱਕਰ*
ਸੋਈ ਦੇਹ ਇਨ ਨਾਂ ਰਖੀ ਇਮ ਮਨੀ ਸਿੰਘ ਅਧਿਕਾਇ°।੫੬। — *ਬਹੁਤੀ*

ਚੌਪਈ : ਸੀਸ ਭਯੋ ਤਬ ਧੜ ਤੇ ਦੂਰ। ਰਹੀ ਸਿਖੀ ਸਿੰਘ ਸਾਬਤ ਸੂਰ°। — *ਪੂਰਾ ਸੂਰਮਾ*
ਹੈ ਹੈ ਕਾਰ ਜਗਤ ਮੈਂ ਭਯੋ। ਜੈ ਜੈ ਕਾਰ ਸਿਖਨ ਮਨ ਠਯੋ।੫੭।

---

੧. ਕਬੀਰ ਰਚਿਤ ਇਸ ਸਲੋਕ ਦੇ ਸਹੀ ਪਾਠ ਲਈ ਦੇਖੋ ਗੁਰੂ ਗ੍ਰੰਥ, ਪੰਨਾ ੧੩੬੫.

੨. **ਮਨਸੂਰ** : ਮਨਸੂਰ ਅਲ ਹਲਾਜ, ਬਗਦਾਦ ਦਾ ਪ੍ਰਸਿੱਧ ਸੂਫ਼ੀ ਜਿਸ ਨੇ ਅਨ ਅਲ ਹੱਕ ਦਾ ਨਾਅਰਾ ਮਾਰਿਆ ਸੀ। ਇਸ ਨੂੰ ਕੱਟੜ ਸੁੰਨੀ ਮੌਲਾਣਿਆਂ ਨੇ ਕੁਫ਼ਰ ਦਾ ਦੋਸ਼ ਲਾ ਕੇ ਮੌਤ ਦੀ ਸਜ਼ਾ ਸੁਣਾਈ ਸੀ।

ਸਾਬਤ ਸਿਖੀ ਸਿਖ ਕੀ ਰਹੀ। ਸ੍ਰਾਪ ਸਿੱਖਨ ਕੋ ਤੈ ਭਯੋ ਸਹੀ।
ਭਯੋ ਸ਼ਹੀਦਨ ਮੈਂ ਸਰਦਾਰ°। ਸਾਹਿਬਜਾਦਨ ਢਿਗ ਡਿਉਢੀਦਾਰ°।੫੮। *ਸ਼ਹੀਦਾਂ ਦਾ ਸਰਦਾਰ / ਪਹਿਰੇਦਾਰ*
ਮਨੀ ਸਿੰਘ ਯੌ ਸਾਕੋ ਕੀਓ। ਸੈਈ ਸਤਾਰਾਂ ਸੈ ਛੁਰਾਨਵਯੋ[1]।
ਰਤਨ ਸਿੰਘ ਸੁਨ ਸਾਖੀ ਲਿਖੀ। ਪਿਤਾ ਹਮਾਰੇ ਕਹੀ ਸੀ ਪਿਖੀ°।੫੯। *ਦੇਖੀ ਸੀ*

## ਉਸ ਵਕਤ ਕੇ ਭੱਟ ਕੋ ਵਾਕ

ਕਬਿੱਤ : ਸਿੱਖਨ ਮੈਂ ਸਿੱਖ ਊਚੋ ਭਗਤਨ ਮੈਂ ਭਗਤ ਮੁਚੋ°, *ਮਹਾਨ*
ਸਿੱਖੀ ਕੀ ਨਿਆਈ° ਕਹੀਏ ਭਾਈ ਮਨੀ ਸਿੰਘ ਜੀ। *ਤੁੱਲ, ਸਮਾਨ*
ਜਗਤ ਮੈਂ ਜੈ ਕਾਰ ਭਯੋ ਧਰਮ ਅਰਥ ਦੇਹ ਦਯੋ,
ਸਿਦਕ ਸੋਂ ਕਟਾਯੋ ਹੀਯੋ° ਨ ਮਾਨੀ ਕਛੂ ਸੰਕ° ਜੀ। *ਹਿਰਦਾ / ਡਰ*
ਸਿੱਖ ਸੋ ਪ੍ਰਸੰਨ ਭਏ ਦੁਸ਼ਟ ਸਭ ਭ੍ਰਿਸ਼ਟ ਭਏ,
ਗਿਆਨ ਕੀ ਖੜਗ° ਸੋਂ ਸੈ ਮਾਰੇ ਚੌਰੰਗ° ਜੀ। *ਤਲਵਾਰ / ਤਲਵਾਰ ਦੇ ਵਾਰ ਕਰਨ ਦਾ ਇਕ ਢੰਗ*
ਜੋ ਗੁਰ ਸਿਖ ਕਹਾਵੈ ਸੋਊ ਕਰਨੀ ਯਹਿ ਕਮਾਵੈ,
ਮਨੀ ਸਿੰਘ ਜੀ ਕੇ ਤੁੱਲ ਭਯੋ ਕੋ ਰਾਣਾ° ਔ ਨ ਰੰਕ° ਜੀ।੬੦। *ਰਾਜਾ / ਗਰੀਬ*

ਦੋਹਰਾ : ਮਨੀ ਸਿੰਘ ਮਰਨ ਮਾਂਡਿਓ° ਸਿੱਖਨ ਸ੍ਰਾਪ ਪਛਾਨ। *ਪੱਕਾ ਨਿਸ਼ਚਾ*
ਚੋਕ ਨਿਕਾਸ° ਲਹੌਰ ਮੈਂ ਚਲਯੋ ਬਜਾਇ ਨਿਸ਼ਾਨ।੬੧। *ਨਿਖਾਸ ਚੌਕ, ਘੋੜ ਮੰਡੀ*

ਦੋਹਰਾ : ਮਨੀ ਸਿੰਘ ਕੇ ਸਾਥ ਜੋ ਫੜੇ ਸਿੰਘ ਥੇ ਔਰ।
ਮਾਰੇ ਚਰਖ ਚੜ੍ਹਾਇਕੈ° ਚੌਂਕ ਨਿਕਾਸ ਲਹੌਰ।੬੨।[2] *ਚਰਖੜੀਆਂ 'ਤੇ ਚਾੜ੍ਹ ਕੇ*

## ੮੯. ਸਾਖੀ ਨਾਦਰ ਸ਼ਾਹ ਕੀ

ਦੋਹਰਾ : ਸੱਤਰੇ ਸੈ ਪਚਾਨਵੇ° ਖਾਨ ਬਹਾਦਰ ਨਬਾਬ°। *੧੭੯੫ ਬਿ. / ਖ਼ਾਨ ਬਹਾਦਰ ਜ਼ਕਰੀਆ ਖ਼ਾਨ*
ਉਨ ਬਹੁ ਦੂਖ ਸਿੰਘਨ ਦਯੋ ਪਾਪੀ ਬਡੋ ਖਰਾਬ।੧।
ਮਨੀ ਸਿੰਘ ਜਬ ਮਾਰਿਓ ਬੰਦ ਬੰਦ ਤਿਸੈ ਕਟਾਇ।
ਔਰ ਸਿੰਘ ਥੇ ਜੋ ਮਰੇ ਕੋ ਸਭ ਸਕੈ ਗਿਨਾਇ°।੨। *ਗਿਣੇ ਨਹੀਂ ਜਾਂਦੇ*

ਚੌਪਈ : ਕਈ ਚਰਖ ਕਈ ਫਾਂਸੀ ਮਾਰੇ। ਕਈ ਤੋਪਨ ਕਈ ਛੁਰੀ ਕਟਾਰੇ।
ਕਈਅਨ ਕੈ ਸਿਰ ਮੁੰਗਲੀ° ਕੁੱਟੇ। ਕਈ ਡੋਬੇ ਕਈ ਘਸੀਟ ਸੁ ਸੁੱਟੇ।੩। *ਮੁਗਲੀ, ਮੁਸਲ*

---

੧. ਭਾਵ ੧੭੯੪ ਬਿ., ਮਨੀ ਸਿੰਘ ਦੀ ਸ਼ਹੀਦੀ ਦੀ ਇਹ ਤਾਰੀਖ਼ ਭੰਗੂ ਜੀ ਨੇ ਆਪਣੇ ਪਿਤਾ ਪਾਸੋਂ ਸੁਣ ਕੇ ਲਿਖੀ ਹੈ। ਪਰ *ਸ਼ਹੀਦ ਬਿਲਾਸ* ਦੇ ਕਰਤਾ ਨੇ ਇਹ ਤਾਰੀਖ਼ ੧੭੯੧ ਬਿ. ਭਾਵ ੧੭੩੪ ਈ. ਦੱਸੀ ਹੈ।

੨. ਹੱਥ ਲਿਖਤਾਂ ਵਿੱਚ ਇਹ ਛੰਦ ਸਾਖੀ ਦੀ ਸਮਾਪਤੀ ਦੇ ਸਿਰਲੇਖ ਉਪਰੰਤ ਮਿਲਦਾ ਹੈ। ਉੱਥੇ ਇਹ ਇਕ ਨਵੀਂ ਸਾਖੀ 'ਅਸਟਮ ਸਾਖੀ ਮਨੀ ਸਿੰਘ ਜੀ ਕੀ ਚੌਕੀ ਕੀ ਲਿਖਯਤੇ' ਦੇ ਅਰੰਭ ਵਿੱਚ ਮਿਲਦਾ ਹੈ। ਇਸ ਤੋਂ ਪਿੱਛੋਂ ਚੌਪਈ : 'ਦਿਵਾਨ ਸਿੰਘ ਸਾਹਿਸ੍ਰਿਓ ਹੁਤੋ' ਲਿਖਿਆ ਮਿਲਦਾ ਹੈ ਤੇ ਫਿਰ ਅਗਲੀ ਨਵੀਂ ਸਾਖੀ ਦਾ ਸਿਰਲੇਖ ਆ ਜਾਂਦਾ ਹੈ। ਸੰਭਵ ਹੈ ਕਿ ਵਿਚਾਰਾਧੀਨ ਛੰਦ ਅਲੋਪ ਹੋਈ ਸਾਖੀ ਦਾ ਅੰਸ਼ ਹੋਵੇ।

ਦੱਬੇ ਟੰਗੇ ਬੰਦੂਖਨ ਦਏ ਮਾਰ। ਕੌਨ ਗਨੈ ਜੋ ਮਾਰੇ ਹਜ਼ਾਰ।
ਪਾਂਤ ਪਾਂਤਾ° ਕਈ ਪਕੜ ਬਹਾਏ। ਸਾਥ ਤੇਗਨ ਕੇ ਸੀਸ ਉਡਵਾਏ।੪। *ਪੰਗਤਾਂ, ਕਤਾਰਾਂ ਵਿੱਚ*
ਕਿਸੇ ਹੱਥ ਕਿਸੈ ਟੰਗ ਕਟਵਾਇ। ਅੱਖ ਕੱਢ ਕਿਸੇ ਖਲ ਕਢਵਾਇ°। *ਖੱਲ ਉਤਰਵਾ ਕੇ*
ਕੇਸਨਾ° ਵਾਲੋ ਜੋ ਨਰ ਹੋਈ। ਬਾਲ ਬਿਰਧ ਲਭ ਛੱਡੈ ਨ ਕੋਈ।੫। *ਕੇਸਾਧਾਰੀ ਸਿੱਖ*

ਦੋਹਰਾ : ਸਿੰਘਨ ਕੈ ਉਨ ਅਕ ਪਕੈ° ਬਿਚ ਮਾਰਯੋ ਹਕੀਕਤ ਰਾਇ°। *ਝੁਲੋਖੇ*
ਜੈਸੇ ਬਨੀਓਂ° ਮਾਸ ਹਿਤ ਖਾਵਤ ਰੋੜ ਬਨਾਇ।੬। *ਬਾਣੀਆ*

ਚੌਪਈ : ਜਬੈ ਖਾਲਸੇ ਬਹੁ ਦੁਖ ਦਯੋ। ਚਾਰ ਕੂੰਟਾ° ਮੈਂ ਸ਼ੋਰ ਸੁ ਭਯੋ। *ਚਾਰੇ ਦਿਸ਼ਾਵਾਂ ਵਿੱਚ, ਸਾਰੇ ਦੇਸ਼ ਵਿੱਚ*
ਸੋਊ ਸ਼ੋਰ ਸੁਨਯੋ ਉਦਿ ਥਾਇ। ਹੁਤੀ ਅਦਾਲਤ ਜਹਿਂ ਦਰਗਾਹਿ°।੭। *ਰੱਬੀ ਦਰਗਾਹ*
ਲਯੋ ਮੁਹੰਮਦਾ° ਸੱਦ ਤਿਹ ਠਾਈ। ਦਈ ਦੂਰ ਹੀ ਬੈਠਕ ਤਾਂਹੀ। *ਪੈਗੰਬਰ ਮੁਹੰਮਦ ਇਸਲਾਮ ਦੇ ਬਾਨੀ*
ਕਹਯੋ ਸੁ ਉੱਮਤਾ° ਤੁਮਰੀ ਖ੍ਵਾਰ°। ਆਵੋ ਨਹਿਂ ਇਮ ਤੂੰ ਹਮ ਦ੍ਵਾਰ।੮। *ਕੌਮ, ਪੈਰੋਕਾਰ / ਬਰਬਾਦ*
ਬਾਰਾਂ ਸਦੀ° ਤੁਹਿ ਪੂਰੀ ਭਈ। ਅਬੈ ਸਦੀ ਖਾਲਸੇ ਕੀ ਅਈ। *ਬਾਰਾਂ ਸਦੀ ਹਿਜਰੀ*
ਤੁਮੈ ਬੁਰਾਈ ਬਹੁ ਕਰ ਲਈ। ਆਪੇ ਲਰ ਮਰ ਜਾਹੁ ਮੁਕਈ°।੯। *ਮੁੱਕ ਜਾਓਗੇ*
ਯੌ ਜਬ ਹੁਕਮ ਭਯੋ ਕਰਤਾਰ। ਦਿੱਲੀ ਸੂਬੇ ਭਏ ਖੁਆਰ।
ਆਪਸ ਮੈਂ ਵੈ ਫਟ ਗਲ ਗਏ। ਬੁਲਾਵਤ ਨਾਦਰ° ਆਪੇ ਭਏ।੧੦। *ਨਾਦਿਰ ਸ਼ਾਹ ਦੁਰਾਨੀ*



ਦੋਹਰਾ : ਤਬ ਦਰਗਹ ਕੋਪੀ ਭਈ ਪਰ ਦਿੱਲੀ ਮੁਹੰਮਦ ਸ਼ਾਹਿ°।
ਤੁਰਕਨ ਲੜ ਕੇ ਮੁਕਨ ਕੋ ਭੇਜਯੋ ਨਾਦਰ ਸ਼ਾਹਿ।੧੧।

ਚੌਪਈ : ਜਬ ਨਾਦਰ ਸ਼ਾਹਿ ਪੁਜਯੋ ਲਹੌਰ। ਖਾਨ ਬਿਹਾਦਰ° ਮਿਲ ਗਯੋ ਔਰ। *ਜ਼ਕਰੀਆ ਖ਼ਾਨ*
ਤੀਨ ਕੋਟਾ° ਸਿਰ ਰੁਪੱਯੋ ਚੁਕਾਈ। ਸਿੰਘਨ ਦਿਲੇ ਵਧਾਈ ਭਾਈ।੧੨। *ਤਿੰਨ ਕਰੋੜ*
ਔਰ ਜਗਤ ਮੈਂ ਪਰ ਗਯੋ ਸ਼ੋਰ। ਲਾਗੇ ਸਿੰਘ ਕਰਨ ਵਿਚ ਦੌਰ।
ਕਾਬਲ ਤੇ ਜੋ ਆਵੈ ਸਾਥ। ਤਿਸੈ ਸਿੰਘ ਮਿਲ ਮਾਰੈਂ ਹਾਥ।੧੩।

ਦੋਹਰਾ : ਤਬੈ ਖਾਲਸੇ ਦਾਊ ਲਗੋ ਖੋਸਹਿਂ ਖਾਹਿਂ° ਸਰਬੱਤ। *ਖੋਹ ਕੇ ਖਾਂਦੇ*
ਕਾਬਲ ਔ ਕੰਧਾਰ ਕੋ ਲਹੌਰ ਦਿੱਲੀ ਅਲਬੱਤਾ°।੧੪। *ਬੇਸ਼ੱਕ, ਨਿਰਸੰਦੇਹ*

ਚੌਪਈ : ਜੋ ਦਿੱਲੀਓ ਵਲ ਤੁਰੈ ਕੰਧਾਰ। ਮਿਲ ਸਿੰਘਨ ਤਿਸ ਲੇਵੈਂ ਮਾਰ।
ਗੁਜ਼ਰ ਖਾਲਸੇ ਆਛੀ° ਕਰੀ। ਜਿਤਨੀ ਕਰੀ ਸੁ ਆਛੀ ਸਰੀ।੧੫। *ਅੱਛੀ, ਚੰਗੀ*

---

੧. **ਹਕੀਕਤ ਰਾਇ :** ਸਿਆਲਕੋਟ ਨਿਵਾਸੀ ਬਾਘ ਮੱਲ ਖੱਤਰੀ ਦਾ ਪੁੱਤਰ ਜੋ ੧੭੨੪ ਈ. ਵਿੱਚ ਜਨਮਿਆ। ਇਸ ਦਾ ਵਿਆਹ ਬਟਾਲੇ ਦੇ ਸਿੱਖ ਕਿਸ਼ਨ ਚੰਦ ਉੱਪਲ ਖੱਤਰੀ ਦੀ ਧੀ ਨਾਲ ਹੋਇਆ। ਇਸ ਨੂੰ ਪੈਗੰਬਰ ਮੁਹੰਮਦ ਤੇ ਉਸਦੀ ਧੀ ਫ਼ਾਤਿਮਾ ਦੀ ਸ਼ਾਨ ਵਿੱਚ ਮੰਦੇ ਬੋਲ ਕਹਿਣ ਦੇ ਜੁਰਮ ਵਿੱਚ ੧੭੪੧ ਈ. ਵਿੱਚ ਸ਼ਹੀਦ ਕਰ ਦਿੱਤਾ ਸੀ।

੨. **ਮੁਹੰਮਦ ਸ਼ਾਹ :** ਮੁਹੰਮਦ ਸ਼ਾਹ ਰੰਗੀਲਾ, ਮੁਗ਼ਲ ਬਾਦਸ਼ਾਹ ਜੋ ਫ਼ਰੁੱਖ਼ਸੀਅਰ ਤੋਂ ਬਾਅਦ ਸਤੰਬਰ ੨੮, ੧੭੧੯ ਨੂੰ ਤਖ਼ਤ ਉੱਪਰ ਬੈਠਿਆ। ਰੰਗ ਰਲੀਆਂ ਵਿੱਚ ਰਹਿਣ ਕਰਕੇ ਇਸ ਦਾ ਨਾਮ ਰੰਗੀਲਾ ਪ੍ਰਸਿੱਧ ਹੋਇਆ। ਇਸ ਦੇ ਰਾਜ ਸਮੇਂ ੧੭੩੯ ਈ. ਵਿੱਚ ਨਾਦਰ ਸ਼ਾਹ ਨੇ ਦਿੱਲੀ ਵਿੱਚ ਬੜੀ ਕਤਲੇਆਮ ਕੀਤੀ। ਇਸ ਦਾ ਦੇਹਾਂਤ ਅਪ੍ਰੈਲ ੧੭੪੮ ਈ. ਵਿੱਚ ਹੋਇਆ ਸੀ।

 

ਨਗਦੀ ਘੋੜਾ ਆਛੋ ਮਾਲ। ਲੂਟ ਲੇਹਿਂ ਸਿੰਘ ਗੁਰੂ ਕੇ ਲਾਲ।
ਸਿੰਘ ਕਹੈਂ ਹਮ ਖਾਤਰ ਆਯੋ। ਤੁਰਕਨ ਸੌਂ ਲਰ° ਤੁਰਕ ਖਪਾਯੋ°।੧੬। *ਲੜ ਕੇ / ਮਾਰ ਦਿੱਤਾ*
ਹੌਨ ਨਾਸ਼ ਦੁਇ ਧਿਰ ਕੋ ਆਯੋ। ਹੋਨ ਖਾਲਸੇ ਬਾਧੋ° ਬਨਾਯੋ। *ਵਾਧਾ*
ਜਿਮ ਕੰਟਨ ਤੇ ਕੰਟੇ ਨਿਕਾਰੈਂ°। ਸੋ ਕੰਟਾ ਫਿਰ ਦੀਜਤ ਡਾਰੈਂ।੧੭। *ਜਿਵੇਂ ਕੰਡੇ ਨਾਲ ਕੰਡਾ ਕੱਢੀਦਾ ਹੈ*
ਕਹੈਂ ਸਿੰਘ ਅਬ ਸਮੋਂ ਸੁ ਆਯਾ। ਥੋ ਸਤਿਗੁਰ ਯੌਂ ਬਚਨ ਅਲਾਯਾ°। *ਕਿਹਾ ਹੋਇਆ ਬਚਨ*
ਕਾਬਲ ਤੇ ਇਕ ਕੁੱਤਾ ਮੰਗਾਊਂ। ਇਨਕਾ ਉਨ ਤੇ ਨਾਸ਼ ਕਰਾਊਂ।੧੮।
ਫਿਰ ਦੱਖਨ ਤੇ ਲਯਾਊਂ ਫੌਜ। ਲੜ ਕਰ ਇਕ ਉਨ ਮਿਟੈ ਜਯੋਂ ਖੋਜ°। *ਪੂਰਾ ਖੋਜ, ਜੜ੍ਹ*
ਫੇਰ ਖਾਲਸੋ ਬੂਰੋ° ਮੰਗਾਊਂ। ਦੋਊ ਖਾਲਸੈ ਮੇਲ ਕਰਾਊਂ।੧੯। *ਬੁਰਿਆਂ ਵਾਲਾ ਖਾਲਸਾ*
ਦਿੱਲੀ ਲਹੌਰ ਕੇ ਤਖਤ ਪੁਟਾਊਂ। ਸਾਤੋ ਧਾਰਨ° ਧੂੜ ਮਿਲਾਊਂ। *ਪਹਾੜਾਂ ਦੀਆਂ ਸੱਤ ਧਾਰਾਂ*
ਬਾਈ ਸੂਬੇ ਦੇਊਂ ਤੋੜ। ਬਜੀਰ ਪਤਿਸ਼ਾਹਨ ਦੇਊਂ ਫੋੜ।੨੦।
ਤੁਰਕ ਨਗਾਰੇ ਬਜਨ ਹਟਾਊਂ। ਅਕਾਲ ਅਕਾਲ ਕੇ ਜਾਪ ਜਪਾਊਂ।
ਸੋਊ ਸਮੋਂ ਅਬ ਆਯੋ ਜਾਨੋ। ਲੂਟੋ ਖਾਹੋ ਜੋ ਮਨ ਮਾਨੋਂ°।੨੧। *ਮਨ ਚਾਹਿਆ*

ਦੋਹਰਾ : ਸਿੰਘਨ ਮੈਂ ਨਿਬਾਬ ਜੁ ਕਪੂਰ ਸਿੰਘ ਜੀ ਨਾਮ।
ਸਭ ਸਿੰਘਨ ਸੋਂ ਤਿਨ ਕਹੀ ਬਨੂੰ ਸਿੰਘਨ ਬਡ ਕਾਮ°।੨੨। *ਸਿੰਘਾਂ ਦਾ ਬੜਾ ਵੱਡਾ ਕੰਮ ਬਣੇਗਾ*
ਕਪੂਰ ਸਿੰਘ ਜਬ ਯੌਂ ਕਹੀ ਸਿੰਘਨ ਸਭਨ ਸੁਨਾਇ।
ਸੱਤਿ ਸੱਤਿ ਸਭ ਕਹਿ ਉਠੇ ਕੁੰਨਸ° ਕਰ ਸਿਰ ਨਯਾਇ°।੨੩। *ਕੁਰਨਿਸ਼, ਸਲਾਮ / ਸਿਰ ਨਿਵਾ ਕੇ*

ਚੌਪਈ : ਦਿੱਲੀ ਲੂਟ ਕਹਾਂ ਲੌ ਗਨੀਐ°। ਪਦਮ° ਰੁਪਯੇ ਲੈ ਗਯੋ ਸੁਨੀਐ। *ਗਿਣੀਏ / ੧੦੦੦ ਬਿਲਿਅਨ (ਜੀ.ਬੀ.)*
ਤੁਹਫੇ ਥੇ ਜੋ ਹਿੰਦ ਮੈਂ ਸਾਰੇ। ਬਾਈਅਨ ਸੂਬਯਨ ਵਿਚ ਥੇ ਧਾਰੇ।੨੪।
ਤਖਤ ਤਊਸੀ[1] ਨੌ ਕੋਟਾ ਜੋਊ। ਸੁਇਨਾ ਸੁਗੰਧੀ ਸੌ ਦੋਇ ਤੋਲੈਂ° ਹੋਊ। *੨੦੦ ਤੋਲੇ*
ਇਕ ਹੀਰਾ[2] ਥਾ ਪੰਡਵਨ ਵਾਲੋ°। ਦੂਯੋ ਕਹੈਂ ਕੋਊ ਬਡ ਥੋ ਲਾਲੋ°।੨੫। *ਪਾਂਡਵਾਂ ਵਾਲਾ / ਵੱਡਾ ਕੀਮਤੀ ਲਾਲ*
ਉਸ ਸੋਂ ਸ਼ਾਹੁ ਰੈਨ° ਪੜੇ ਕੁਰਾਨ। ਹੈ ਚਰਚਾ ਯਹ ਮੱਧ ਜਹਾਨ। *ਰਾਤ*
ਸਾਹਿ ਨਕੂਰ° ਕੋਊ ਮੱਛੀ ਕਹੈਂ। ਲਾਇ ਕਰਦ ਜਿਸ ਮਾਸ਼ ਸੁ ਖਹੈਂ°।੨੬। *ਮੱਛੀ ਦਾ ਨਾਮ / ਖਾਂਦਾ ਸੀ*
ਮੋਤੀ ਆਂਡੇ ਮੁਰਗ° ਸਮਾਨ। ਚੌਸਠ ਰੱਤੀ ਤੋਲ ਪਛਾਨ°। *ਮੁਰਗੀ / ੬੪ ਰੱਤੀ ਯਾਨਿ ਸੱਤ ਗ੍ਰਾਮ ਦੇ ਕਰੀਬ ਭਾਰ*
ਗੁਲਾਈ ਤਿਨਕੀ ਬਡੀ ਅਪਾਰ। ਕਹੀ ਕਵੀਸ਼ਰ° ਬੁਧਿ ਅਨੁਸਾਰ।੨੭।[3] *ਕਵੀ*

ਦੋਹਰਾ : ਤਾਨਸੈਨ[4] ਪਤਿਸ਼ਾਹਿ ਦੇ ਤੋਹਫੇ ਲਏ ਥੇ ਦੋਇ।
ਐਨ ਚੈਨ ਕੀ ਮਾਲ° ਇਕ ਔ ਹੀਰਾ ਗੁਲਾਬੀ° ਸੋਇ।੨੮। *ਇਕ ਪ੍ਰਕਾਰ ਦੀ ਕੀਮਤੀ ਮਾਲਾ / ਗੁਲਾਬੀ ਹੀਰਾ*

---

੧. **ਤਖ਼ਤ ਤਾਊਸ :** ਤਖ਼ਤ-ਏ-ਤਾਊਸ, ਸ਼ਾਹ ਜਹਾਨ ਦਾ ਮੋਰ ਦੀ ਸ਼ਕਲ ਦਾ ਬਣਾਇਆ ਹੋਇਆ ਸਿੰਘਾਸਨ ਜਿਸ ਦੀ ਕੀਮਤ ਸੱਤ ਕਰੋੜ ਦਸ ਲੱਖ ਰੁਪਏ ਸੀ। ਭੰਗੂ ਜੀ ਨੇ ਇਹ ਕੀਮਤ ਨੌ ਕਰੋੜ ਦੱਸੀ ਹੈ।
੨. **ਹੀਰਾ :** ਕੋਹਿਨੂਰ ਹੀਰਾ, ਇਹ ਬੇਸ਼ੁਮਾਰ ਕੀਮਤੀ ਹੀਰਾ ਪਾਂਡਵਾਂ ਦੇ ਸਮੇਂ ਦਾ ਦੱਸੀਦਾ ਹੈ। ਇਹ ਨਾਦਿਰ ਸ਼ਾਹ ਤੋਂ ਬਾਅਦ ਕਾਬੁਲ ਦੇ ਬਾਦਸ਼ਾਹ ਸ਼ਾਹ ਸ਼ਜਾਉਲਾ ਪਾਸ ਰਿਹਾ ਤੇ ਏਥੋਂ ਮਹਾਰਾਜਾ ਰਣਜੀਤ ਸਿੰਘ ਪਾਸ ਆਇਆ। ਅੰਗਰੇਜ਼ਾਂ ਦਾ ਪੰਜਾਬ ਉਤੇ ਕਬਜ਼ਾ ਹੋਣ ਉਪਰੰਤ ਈਸਟ ਇੰਡੀਆ ਕੰਪਨੀ ਨੇ ਇੰਗਲੈਂਡ ਦੀ ਮਲਕਾ ਨੂੰ ਭੇਂਟ ਕੀਤਾ ਤੇ ਅੱਜਕੱਲ ਉਸ ਦੇ ਤਾਜ ਵਿੱਚ ਤਿੰਨ ਟੋਟਿਆਂ ਦੀ ਸ਼ਕਲ ਵਿੱਚ ਸਜਿਆ ਹੋਇਆ ਹੈ।
੩. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।
੪. **ਤਾਨਸੈਨ :** ਅਕਬਰ ਬਾਦਸ਼ਾਹ ਦੇ ਸਮੇਂ ਭਾਰਤ ਦਾ ਪ੍ਰਸਿੱਧ ਸੰਗੀਤਕਾਰ। ਦੱਸਿਆ ਜਾਂਦਾ ਹੈ ਕਿ ਬਾਦਸ਼ਾਹ ਔਰੰਗਜ਼ੇਬ ਨੇ ਇਸ ਤੋਂ ਬਾਦਸ਼ਾਹ ਅਕਬਰ ਦੁਆਰਾ ਦਿੱਤੇ ਤੋਹਫ਼ੇ ਐਨ ਚੈਨ ਦੀ ਮਾਲਾ ਤੇ ਇਕ ਗੁਲਾਬੀ ਹੀਰਾ ਖੋਹ ਲਏ ਸਨ।

ਉਸ ਹੀਰੇ ਕੀ ਖਾਤਰ ਦਿੱਲੀ ਮੁਗਲ ਪਤਿਸ਼ਾਹਿ।
ਤੋਲੇ ਵੱਟ° ਜੁਵਾਹਰੀ ਦੁਇ ਚਾਵਲ° ਘੱਟ ਕਰਾਇ।੨੯। *ਵੱਟੇ / ਦੋ ਗਰੇਨ*
ਬਾਰਾਂ ਰੱਤੀ ਥੋ ਪਕੀ ਔ ਦੁਇ ਚਾਵਲ ਘਟ ਸੋਇ।
ਪਰੇ ਪ੍ਰਛਾਵੋਂ° ਜਿਸ ਤਰਫ਼ ਗੁਲਾਬਹ ਸੁ ਭਾਸੁ° ਹੋਇ।੩੦। *ਪਰਛਾਵਾਂ / ਗੁਲਾਬੀ ਭਾ (ਰੰਗ)*

ਚੌਪਈ : ਐਨ ਚੈਨ ਕੀ ਮਾਲਾ ਜੋਇ। ਅੱਖ ਛੁਹਾਇ ਦੁਖ ਦੇ ਖੋਇ।
ਸੋ ਨਾਦਰ ਤਰਕਸ° ਲਟਕਾਈ। ਛਿਦ੍ਰ ਚਾਰ° ਕਰ ਪਤ ਗਵਾਈ।੩੧। *ਤੀਰਾਂ ਦਾ ਭੱਥਾ / ਚਾਰ ਹਿੱਸੇ*
ਅੱਸੀ ਹੱਟ ਥੌ ਕਰੋੜੋ ਪੱਤੀ°। ਨਾਦਰ ਛੱਡੀ ਨ ਲਖਨ ਵੱਤੀ°। *ਕਰੋੜ ਪਤੀ / ਦੇਖਣ ਜੋਗੀਆਂ*
ਜੋਰਾ ਭੋਰਾ° ਖੋਹ ਲੈ ਗਯੋ। ਬੀਸ ਕੋਟ° ਫਿਰ ਟਕਾ ਚੁਕਯੋ।੩੨। *ਦੋ ਘੋੜਿਆਂ ਦੇ ਨਾਮ / ਵੀਹ ਕਰੋੜ ਟਕੇ*
ਤੀਨ ਕੋਟ ਤਿਨ ਮੈਂ ਤੁਟ ਰਹਯੋ°। ਸੋਊ ਆਇ ਅਹਮਦਸ਼ਾਹ ਲਯੋ। *ਤਿੰਨ ਕਰੋੜ ਬਕਾਇਆ ਰਹਿ ਗਿਆ*
ਪੰਜ ਸੂਬੇ[1] ਲਏ ਹਿੰਦੋਂ ਕਟਾਇ°। ਲਹੌਰ ਸੁ ਅਪਨੀ ਲਈ ਲਿਖਾਇ।੩੩। *ਹਿੰਦੁਸਤਾਨ ਤੋਂ ਵੱਖ ਕੱਢ ਲਏ*

ਦੋਹਰਾ : ਔਰ ਦਰਬ ਕੀ ਕਿਆ ਕਹੀਏ ਬਾਈ ਸੂਬੇ ਪਤਿਸ਼ਾਹਿ।
ਤਿਨੋਂ ਇਕੱਠੀ ਥੀ ਕਰੀ ਸੋ ਲੈ ਗਯੋ ਨਾਦਰ ਸ਼ਾਹਿ।੩੪।
ਜੋਊ ਮਾਰੇ ਜੰਗ ਮੈਂ ਤਿਨ ਕੀ ਕੌਣ ਸ਼ੁਮਾਰ°। *ਗਿਣਤੀ*
ਕੀਤੇ ਕਤਲ ਗਰੀਬ ਉਨ ਮੱਧ ਦਿੱਲੀ ਸੱਤ੍ਰ ਹਜ਼ਾਰ।੩੫।



ਚੌਪਈ : ਇਮ ਕਰ ਤੁਰਕ ਤੁਰਕਨ ਦਏ ਗਾਲ। ਜੋ ਗਲਿਓ ਸੋ ਪਾਟਕ ਨਾਲ°। *ਲੁੱਟ ਕਰਕੇ*
ਔਰ ਬਾਤ ਉਸ ਸਾਰੀ ਕਹੂੰ। ਗ੍ਰੰਥ ਵਧਨ ਤੇ ਚਿਤ ਸੰਕਹੂੰ°।੩੬। *ਡਰ*

## ੯੦. ਸਾਖੀ ਖਾਲਸੇ ਕੀ ਫਰਯਾਦ ਸੱਚੀ ਦਰਗਾਹ ਪਹੁੰਚੀ

ਦੋਹਰਾ : ਸਿੰਘਨ ਕੀ ਫਰਿਆਦ ਜਬ ਪੁਜੀ ਸਚੀ ਦਰਗਾਹਿ।
ਆਫਤ° ਉਠੀ ਕੁਰਾਸਾਨ° ਤੇ ਪਰੀ° ਦਿੱਲੀ ਪਰ ਆਇ।੧। *ਮੁਸੀਬਤ / ਖੁਰਾਸਾਨ / ਪਈ*
ਦਿੱਲੀ ਖੂਬ ਸੁ ਉਨ ਲੁਟੀ ਡੇਰਾ ਬਰਸ ਕਰਾਇ।
ਦਰਬ ਪਦਮ° ਕਈ ਲੈ ਗਯੋ ਫਿਰਿ ਪੂਛਯੋ ਖਾਨੂ ਆਇ।੨। *ਹਜ਼ਾਰਾਂ ਕਰੋੜਾਂ ਦਾ ਮਾਲ*

ਚੌਪਈ : ਪੂਛਯੋ ਨਾਦਰ ਨੇ ਖਾਨੂ ਆਇ। ਹਮ ਕੋ ਲੁੱਟਨਹਾਰ ਬਤਾਇ°। *ਲੁੱਟਣ ਵਾਲੇ ਕੌਣ ਹਨ*
ਜਿਨ ਲੁਟ ਖਾਯੋ ਹਮਰੋ ਰਾਹੁ°। ਮੁਲਕ ਉਸੈ ਕੀ ਉਡਾ ਦਯੋਂ ਸ੍ਵਾਹਿ°।੩। *ਰਾਹ ਵਿੱਚ / ਤਬਾਹ ਕਰ ਦਿਆਂਗਾ*
ਤਬ ਖਾਨੂੰ ਨੇ ਐਸ ਬਖ਼ਾਨੀ°। ਮੁਲਕ ਉਸੈ ਕੋ ਨਾਂਹਿ ਨਿਸ਼ਾਨੀ°। *ਦੱਸੀ / ਨਿਸ਼ਾਨ*
ਖੜੇ ਸੌਵੈਂ° ਔ ਚਲਤੇ ਖਾਂਹਿ°। ਨਹਿ ਬੈਠੈਂ ਵੈ ਕਿਤੇ ਗਿਰਾਇਂ°।੪। *ਖੜੇ ਸੌਣਾ / ਚਲਦੇ ਖਾਣਾ / ਪਿੰਡ*
ਨੂਨ° ਘਿਰਤ° ਕੋ ਸ੍ਵਾਦ ਨ ਜਾਨੈਂ। ਹਮ ਦੁਖ ਦੇਵੈਂ ਵੈ ਸੁਖ ਮਾਨੈਂ। *ਲੂਣ / ਘਿਓ*
ਹਾੜ ਨ ਦਿਨ ਭਰ ਪੀਵੈਂ ਪਾਨੀ। ਸਯਾਲੇ ਰਖੈਂ ਨ ਅਗਨ ਨਿਸ਼ਾਨੀ।੫।

---

੧. **ਪੰਜ ਸੂਬੇ :** ਉਸ ਵੇਲੇ (ਅਪ੍ਰੈਲ ੧੭੩੯) ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਨੇ ਸਿੰਧ ਤੇ ਅਟਕ ਦਰਿਆ ਤੋਂ ਪਾਰਲੇ ਇਲਾਕੇ ਜਿਨ੍ਹਾਂ ਵਿੱਚ ਪਿਸ਼ਾਵਰ, ਬੰਗਸ਼, ਕਾਬੁਲ, ਗਜਨੀ, ਕੋਹਿਸਤਾਨ, ਹਜਾਰਾ, ਭੱਖਰ ਦਾ ਕਿਲ੍ਹਾ ਤੇ ਠੱਟਾ, ਨਾਦਿਰ ਸ਼ਾਹ ਨੂੰ ਦੇਣੇ ਪ੍ਰਵਾਨ ਕੀਤੇ ਸਨ।

ਨਹਿਂ ਖਾਵੈਂ ਵੈ ਪੀਸਯੋ ਨਾਜ°। ਲੜੈਂ ਬਹੁਤ ਵੈ ਕਰਕੇ ਭਾਜ°। — *ਅਨਾਜ, ਅੰਨ/ ਦੌੜ ਕੇ*
ਏਕ° ਹੋਇ ਤਾਂ ਸੌ ਸੌ ਲਰੈਂ°। ਮਰਨੇ ਤੇ ਵੈ ਮੂਲ ਨ ਡਰੈਂ।੬। — *ਇਕੱਲਾ / ਲੜਦਾ*

ਦੋਹਰਾ : ਰਹੈ ਚਾਉ° ਉਨ ਮਰਨ ਕੋ ਦੀਨ ਮਜ਼ਹਬ ਕੈ ਭਾਇ°। — *ਪਿਆਰ, ਪ੍ਰੇਮ*
ਹਮ ਮਾਰਤ ਉਨ ਥਕ ਗਏ ਉਇ ਘਟਤ ਨ ਕਿਤਹੂੰ ਦਾਇ°।੭। — *ਕਿਸੇ ਤਰ੍ਹਾਂ ਵੀ*
ਫਿਰ ਨਾਦਰ ਖਾਨੂੰ ਪੁਛਯੋ ਵਹਿ ਉੱਮਤ ਕਿਹ ਪੀਰ°। — *ਕਿਸ ਪੀਰ ਦੇ ਪੈਰੋਕਾਰ ਹਨ*
ਕੈ ਵਹਿ ਆਪੇ ਤੇ ਵਧੇ ਤੌਂ ਵਹਿ ਹੋਹਿਂ ਤਗੀਰ°।੮।[1] — *ਧਰਮ ਬਦਲ ਕੇ*
ਤਬ ਖਾਨੂੰ ਨੇ ਸਭ ਕਹਯੋ ਗੁਰ ਨਾਨਕ ਕੋ ਪ੍ਰਕਾਸ਼।
ਕਰਾਮਾਤ ਭੀ ਬਹੁ ਕਹੀ ਜਨਮ ਸੁ ਸਾਖੀ ਭਾਖ।੯।

ਚੌਪਈ : ਜਿਮ ਉਨ ਨਾਨਕ ਸੰਗਤ ਮਾਰੀ। ਜਿਮ ਜਿਮ ਇਨ ਸੋਂ ਕਰੀ ਖੁਆਰੀ।
ਜਿਮ ਜਿਮ ਲੀਨੀ ਕਰਾਮੁਮਾਤ°। ਜਿਮ ਸਤਿਗੁਰੁ ਸੋ ਕੀਨੇ ਘਾਤ°।੧੦। — *ਕਰਾਮਾਤ / ਕਤਲ, ਸ਼ਹੀਦੀਆਂ*
ਪੁਛ ਪੁਛ ਨਾਦਰ ਸਭ ਸੁਨ ਲਯੋ। ਸਭੋ ਭੇਤ ਤਬ ਖਾਨੂੰ ਦਯੋ।
ਤੇਗ਼ ਬਹਾਦਰ ਜਿਮ ਸਿਰ ਦਯੋ। ਜਿਮ ਕਰ ਚਾਰ ਸਜ਼ਾਦੇ ਹਯੋਂ°।੧੧। — *ਸਾਹਿਬਜ਼ਾਦਿਆਂ ਦਾ ਸ਼ਹੀਦੀ ਸਾਕਾ*
ਤਬ ਨਾਦਰ ਸੁਨ ਸੀਸ ਹਿਲਾਯੋ°। ਅਪਨੋ ਕੀਨੋ ਤਬ ਭ੍ਰਮ ਪਾਯੋ। — *ਸਿਰ ਫੇਰਿਆ*
ਸੋ ਅਬ ਜੀਤੇ ਜਾਵੈਂ ਨਾਹੀਂ। ਜਿਨਕੈ ਸਾਹਿਬ° ਆਪ ਪਨਾਹੀਂ°।੧੨। — *ਰੱਬ / ਹੁਕਮ ਵਾਲਾ*

ਦੋਹਰਾ : ਸੱਤ੍ਰਾ ਸੈ ਛਿਆਨਵੈਂ° ਨਾਦਰ ਗਯੋ ਕੰਧਾਰ। — *੧੭੯੬ ਬਿ. ਭਾਵ ੧੭੩੯ ਈ.*
ਖਾਨ ਬਹਾਦਰ ਖਿਝ ਤਬੈ ਧਰੀ ਸਿੰਘਨ ਫਿਰ ਮਾਰ।੧੩।

ਚੌਪਈ : ਮਾਰਤ ਮਾਰਤ ਸੋ ਮਰ ਗਯੋ। ਤਿਨ ਕੋ ਕਰਨੋ ਜੋ ਕੁਛ ਰਹਯੋ।
ਜੋ ਸੁਨਿਓ ਸੋ ਦੇਊਂ ਆਖ। ਪੁਰਖ ਪੁਰਾਤਨ ਜਿਮ ਗਏ ਭਾਖ°।੧੪। — *ਦੱਸ ਗਏ*

## ੯੧. ਸਾਖੀ ਖਾਨੂੰ ਨਬਾਬ ਕੀ

ਦੋਹਰਾ : ਜਬ ਨਾਦਰ ਕਾਬਲ ਗਯੋ ਸੁਨੋ ਜੁ ਖਾਨੂ ਕੀਨ।
ਚਾਹਯੋ ਅਪਨੇ ਦੇਸ਼ ਮੈਂ ਸਿੰਘਨ ਰਹਨ ਨ ਦੀਨ।੧।

ਚੌਪਈ : ਨਬਾਬ ਨਾਦਰ ਤੇ ਨਮੋਸ਼ੀ° ਆਈ। ਤਯੋਂ ਤਯੋਂ ਲਾਗੋ° ਕਰਨ ਬੁਰਾਈ। — *ਬੇ-ਇਜ਼ਤੀ / ਸ਼ਰਮਿੰਦਗੀ*
ਟੋਲ ਟੋਲ ਸਿੰਘਨ ਕੋ ਮਾਰੇ। ਜੈਸੇ ਮਾਰੇ ਟੋਲ ਸ਼ਿਕਾਰੇ°।੨। — *ਸ਼ਿਕਾਰ ਦੀ ਤਰ੍ਹਾਂ*
ਜੋ ਸਿੰਘਨ ਕੋ ਆਨ ਬਤਾਵੈ। ਤੁਰਤ ਅਨਾਮ° ਸੁ ਤਾਂਹਿ ਦਿਵਾਵੈ। — *ਇਨਾਮ*
ਜੋ ਸਿੰਘਨ ਕੋ ਦਸੇ ਗ੍ਰਾਮ°। ਤਾਂਕੋ ਦੇਵੈ ਬਹੁਤ ਅਨਾਮ।੩। — *ਪਿੰਡ*
ਲਾਲਚ ਇਤ ਸਿੰਘਨ ਪਕੜਾਵੈਂ। ਲੁਕ ਲੁਕ ਸਿੰਘ ਸੁ ਜਾਨ ਬਚਾਵੈਂ।
ਔਰ ਮੁਲਕ ਪਹਿ ਲਿੱਖ ਪਠਾਏ। ਪੰਜ ਰੁਪਏ ਸਿੰਘ ਦੱਸੇ ਸੁ ਪਾਏ°।੪। — *ਸਿੰਘ ਦੀ ਖ਼ਬਰ ਦਾ ਇਨਾਮ*

---
੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਪ੍ਰਾਪਤ ਨਹੀਂ।

ਜਾਤੇ° ਸਿੰਘਨ ਬਹੁਤ ਮਰਾਵੈਂ। ਮਾਰ ਸਿੰਘਨ ਸਿਰ ਆਪ ਪੁਚਾਵੈਂ। *ਭੇਸ ਕਰਕੇ*
ਇਕ ਇਕ ਦੁਇ ਦੁਇ ਹੁਇ° ਲੁਕ ਜਾਵੈਂ। ਦਿਮ ਕਰ ਸਿੰਘਨ ਪਤਾ ਲਗਾਵੈਂ।੫। *ਹੋ ਕੇ*
ਰਾਤ ਤੁਰੈਂ ਦਿਨ ਰਹੈਂ ਲੁਕਾਇ। ਕਈਅਨ ਲੀਨੇ ਕੁੰਭਲ° ਬਨਾਇ। *ਮੰਜੀਆਂ, ਟੋਏ, ਭੋਰੇ*
ਕਈ ਰਹੈਂ ਘਰ ਤੀਜੇ ਥਾਇ°। ਕਈ ਰਹੈਂ ਪਰਦੇਸਹਿ° ਜਾਇ।੬। *ਤੀਜੇ ਥਾਂ / ਪਰਦੇਸਾਂ ਵਿੱਚ*
ਕਈ ਸਿੰਘ ਰਹਿਂ ਝਾੜਨ ਮਾਂਹੀ। ਕਈ ਸਿੰਘ ਜਾ ਜੰਗਲ ਲੁਕਾਹੀਂ।
ਖੇਤੀ ਕਰੈਂ ਕਈ ਸਿਰ ਨੀਵੇਂ°। ਕਿਤਨਕ ਬਿਚ ਬੜ ਖੱਡਨ ਜੀਵੇਂ°।੭। *ਚੁੱਪ ਚਾਪ / ਖੱਡਾਂ ਵਿੱਚ ਰਹਿ ਕੇ*

ਦੋਹਰਾ : ਸਿੰਘ ਕੜਾਕੇ° ਸਯੋਂ ਰਹੈਂ ਦੂਏ ਚੌਥੇ ਦਿਨ ਖਾਹਿਂ°। *ਭੁੱਖੇ ਭਾਣੇ / ਦੂਜੇ ਜਾਂ ਚੌਥੇ ਦਿਨ*
ਬਿਨਾ ਲੂਨ ਭਾਜੀ ਲਭੈ ਤੌ ਖਾਵੈਂ ਬਹੁਤ ਸਲਾਹਿ°।੮। *ਸਲਾਹੁੰਦੇ, ਚੰਗਾ ਸਮਝਦੇ*

ਚੌਪਈ : ਜਿਸੈ ਸਿੰਘ ਪੈ ਨੂਣ° ਜੁ ਹੋਇ। ਤਿਸ ਕੋ ਆਖੈਂ ਸੁਾਦੀ ਸੋਈ। *ਲੂਣ*
ਲਭੈ ਸਾਗ ਖਾਹਿਂ ਕੱਚਾ ਪੱਕਾ। ਬ੍ਰਿਛੱਨ ਕੇ ਫਲ ਫੂਲ ਔ ਸੱਕਾ°।੯। *ਸੱਕ, ਛਿੱਲ*
ਦੂਏ ਚੌਥੇ ਦਿਨ ਮਿਲੇ ਸੁ ਖਾਹਿਂ। ਤੌ ਭੀ ਟਿਕਨੇ ਮਿਲੈ ਸੁ ਨਾਂਹਿ।
ਸਿੰਘ ਸੁ ਹੋ ਗਏ ਅੰਤਿ ਤਬ ਥੋੜੇ। ਕਹੈਂ ਦੂਰ ਜਾਵੈਂ ਲੈ ਘੋੜੇ।੧੦।

ਦੋਹਰਾ : ਜਿਸ ਦਿਨ ਮਾਰਹਿਂ ਦੁਸ਼ਟ ਕੋ ਤਿਸ ਦਿਨ ਤੌ ਰਜ ਖਾਹਿਂ।
ਨਹੀਂ ਮਿਲੈ ਤੌ ਮਸਤ ਰਹਿਂ ਇਸ ਬਿਧ ਗੁਜਰ ਕਰਾਹਿਂ।੧੧।

ਚੌਪਈ : ਗੈਲੇ° ਫਿਰੈਂ ਦੇਖਨ ਹਲਕਾਰੇ°। ਦੇਖ ਲਿਆਵੈਂ ਫੌਜ ਕੋ ਚਾੜ੍ਹੇ। *ਪਿੱਛੇ / ਹਰਕਾਰੇ, ਸੂਹੀਏ*
ਜਿਸੈ ਗ੍ਰਾਮ ਮੈਂ ਸਿੰਘ ਸੁ ਪਾਵਹਿਂ°। ਭਾਈ ਬੰਦਾ° ਤਿਸ ਸਭੈ ਫੜਾਵਹਿਂ।੧੨। *ਆਉਂਦੇ / ਗਿਰਫ਼ਤਾਰ*
ਲਿਖ ਨਿਬਾਬ ਤਬ ਐਸ ਫਿਰਾਵਾ°। ਲੁਟ ਮਾਰ ਘਰ ਸਿੰਘ ਸੁ ਪਾਵਾ°। *ਹੁਕਮ ਦੇ ਦਿੱਤਾ / ਘਰ ਲੁੱਟਣ ਦੀ ਮੁਨਾਦੀ*
ਸਿਰ ਪਰ ਹੋਵੈਂ ਜਿਸ ਕੇ ਕੇਸ। ਰਹਣ ਨ ਦੇਨੋ ਅਪਣੇ ਦੇਸ।੧੩।
ਜੋ ਸਿੰਘਨ ਆਇ ਮੋਹਿ ਬਤਾਵੈ। ਆਏ ਅਨਾਮ° ਸੋ ਮੈਂ ਤੇ ਪਾਵੈ। *ਇਨਾਮ*
ਜੋ ਸਿੰਘ ਕੋ ਕੋਊ ਉਤਾਰੇ ਕੇਸ। ਦੇਊਂ ਦੁਸ਼ਾਲੇ ਔ ਬਡ ਖੇਸ।੧੪।

ਦੋਹਰਾ : ਦੱਸਣ ਵਾਲੇ ਦਸ ਰੁਪਏ ਔ ਮਾਰਨ ਵਾਲਾ ਪਚਾਸ।
ਯਹ ਲਾਲਚ ਤੁਰਕਨ ਦਯੋ ਤਬ ਬਹੁਤ ਸਿੰਘਨ ਭਯੋ ਨਾਸ਼।੧੫।
ਜੋਊ ਖੇਤੀ ਕਰਤ ਥੇ ਸਿੰਘ ਸੁ ਪਿੰਡਨ ਮਾਂਹਿ°। *ਪਿੰਡਾਂ ਵਿੱਚ*
ਤਾਹੂ ਕੋ ਭੀ ਮਾਰਿਓ ਕੇਸ ਦਿੱਸੇ ਸਿਰ ਜਾਹਿਂ।੧੬।

ਚੌਪਈ : ਐਸੋ ਹੁਕਮ ਨਿਬਾਬ ਲਿਖਾਯਾ। ਚਾਰੋਂ ਓਰ ਲਹੌਰ ਪਠਾਯਾ। *ਭੇਜਿਆ*
ਖੇਤੀ ਵਣਜ ਕਰੇ ਜੇ ਕੋਈ। ਕੇਸਨ ਵਾਲਾ ਛਡੋ ਨ ਕੋਈ।੧੭।
ਸਿੰਘਨ ਖੂਨ° ਮਾਫ ਹਮ ਕੀਨੇ। ਜਿਤ ਲੱਭੇ ਤਿਤ ਮਾਰਹੁ ਚੀਨੇ°। *ਸਿੰਘਾਂ ਦਾ ਕਤਲ / ਛੁਟ ਦੇ*
ਲੂਟ ਕੂਟ ਉਸ ਮਾਫ ਹਮ ਕਰੀ। ਹਮਰੀ ਲਿਖਤ ਏ ਜਾਨੋਂ ਖਰੀ°।੧੮। *ਸਹੀ*

ਦੋਹਰਾ : ਜਦ ਨਬਾਬ ਲਾਲਚ ਕਹਯੋ ਹਿੰਦੂ ਜਟਨ ਬੁਲਾਇ°। *ਹਿੰਦੂ ਜੱਟਾਂ ਨੂੰ ਸੱਦ ਕੇ*
ਦੇਵੈਂ ਸਿੰਘਨ ਪਕੜ ਕੇ ਲਹੌਰ ਸੁ ਕਈ ਪੁਚਾਇ।੧੯।

ਚੌਪਈ : ਜੰਡਯਾਲੇ° ਵਾਲੇ ਬਹੁਤ ਫੜਾਵੈਂ। ਹੁਤੇ ਗੁਰੂ ਇੱਕ ਸਿੱਖ ਕਹਾਵੈਂ। *ਜੰਡਿਆਲੇ ਵਾਲੇ ਹਿੰਦਾਲੀਏ*
ਹਰਭਗਤ[੧] ਨਿਰੰਜਨੀਓਂ ਸੋ ਕਹਾਵੈ। ਸੋ ਆਗੇ ਹੁਇ ਸਿੰਘਨ ਫੜਾਵੈ।੨੦।
ਹਮਰਾ ਪਿੰਡ ਦੁਇ ਬਾਰ ਲੁਟਾਯਾ। ਪਿਤਾ ਹਮਾਰਾ° ਕਾਟ ਸੁਟਾਯਾ। *ਲੇਖਕ ਦਾ ਪਿਤਾ ਰਾਇ ਸਿੰਘ*
ਮਜੀਠੈ[੨] ਕੇ ਜੱਟ ਸੁ ਰਾਖੈਂ ਬੈਰ। ਹਮਾਰਾ ਦਾਦਾ° ਫੜ ਦਯੋ ਲਹੌਰ।੨੧। *ਮਤਾਬ ਸਿੰਘ ਮੀਰਾਂ ਕੋਟੀਆ*

ਦੋਹਰਾ : ਦੀਨ ਚਰਖ ਚੜ੍ਹਾਇਓ° ਤਿਨ ਤਾਰੂ ਸਿੰਘ[੩] ਕੇ ਸਾਥ। *ਚਰਖੜੀਆਂ 'ਤੇ ਚਾੜ੍ਹੇ*
ਨਬਾਬ ਤਬੈ ਪੇਟ ਪੀੜਿਆ° ਤੜਫ਼ ਮੁਯਾ ਦਿਨ ਰਾਤ।੨੨। *ਪੇਟ ਦਰਦ*

ਚੌਪਈ : ਕਰਮਾਂ[੪] ਛੀਨਾਂ ਛੀਨੀਂ° ਰਹੈ। ਬਿਦੌਸੇ ਸਿੰਘਨ ਮਾਰਤ ਵਹੈ। *ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ*
ਰਾਜੇ ਸਾਂਹਸੀ[੫] ਕੇ ਸਿੰਘ ਬਹੁ ਮਾਰੇ। ਖਾਲਸੇ ਔਗੈ ਭਈ ਪੁਕਾਰੇ।੨੩।
ਦੁਸ਼ਟ ਬਹੁਤ ਥੋ ਰਾਮਾ ਰੰਧਾਵਾ[੬]। ਤਿਨ ਸੋ ਕਿਲਾ ਜਿਨ ਆਪ ਬਨਾਵਾ।
ਵਹਿ ਸਿੰਘਨ ਕੋ ਬਹੁਤ ਸੰਤਾਵੈ°। ਆਪੇ ਪਕੜੇ ਆਪ ਮਰਾਵੈ।੨੪। *ਤੰਗ ਕਰਦਾ ਸੀ*
ਤਿਨਹ ਕਹਾਣੀ ਜਗਤ ਚਲਾਈ°। ਰਾਮੇ ਦੇਸ ਨ ਜਾਈਓ ਭਾਈ। *ਇਹ ਗੱਲ ਮਸ਼ਹੂਰ ਹੋ ਗਈ*
ਹਮ ਰਾਮੇ ਦੇਸ ਨ ਜਾਵਹਿੰਗੇ। ਡੇਲਾ ਬਾਟਾ° ਮਾਝੇ ਕੋ ਖਾਵਹਿੰਗੇ।੨੫। *ਕਰੀਰ ਦੇ ਡੇਲੇ*
ਰਹਿ ਜੋਧਾ ਨਗਰੀ ਧਰਮ ਜੁ ਦਾਸ[੭]। ਕੀਨੋ ਚਹੈ ਸੋਊ ਸਿੰਘਨ ਨਾਸ।
ਮੱਸਾ ਰੰਘੜ[੮] ਰਹਯੋ ਮੰਡਿਆਲੇ°। ਕਰੈ ਬਿਅਦਬੀ ਆਦਿ ਦੁਬਾਰਹਿ° ਨਾਲੇ।੨੬। *ਦਰਬਾਰ ਸਾਹਿਬ ਅੰਮ੍ਰਿਤਸਰ*

ਦੋਹਰਾ : ਸਾਹਿਬ ਰਾਇ[੯] ਸੰਧੂ ਹੁਤੋ ਬਸੈ ਨੁਸ਼ਹਿਰੇ ਗਾਇ°। *ਪਿੰਡ*
ਫੜ ਫੜ ਸਿੰਘਨ ਵਹ ਕਟੈ ਸਿਰ ਦੇ ਲਹੌਰ ਪੁਚਾਇ।੨੭।

ਚੌਪਈ : ਤਾਰੂ ਸਿੰਘ ਪਰ ਚੁਗਲੀ ਲਾਈ°। ਤੁਰਕਨ ਕੀ ਉਨ ਫੌਜ ਮੰਗਾਈ। *ਚੁਗਲੀ ਕੀਤੀ*
ਆਇ ਤੁਰਕਨ ਸੋ ਲਇਓ ਗਹਾਇ°। ਲਹੌਰ ਮੱਧ ਸੋ ਦੀਓ ਪੁਚਾਇ।੨੮।[੧੦] *ਗ੍ਰਿਫ਼ਤਾਰ*

---

੧. **ਹਰਭਗਤ :** ਹਰਭਗਤ ਨਿਰੰਜਨੀਆ, ਅੰਮ੍ਰਿਤਸਰ ਨਜ਼ਦੀਕ ਜੰਡਿਆਲਾ ਨਿਵਾਸੀ ਹਿੰਦਾਲੀਆਂ ਦਾ ਗੱਦੀਦਾਰ, ਜਿਸ ਨੇ ਮੁਗ਼ਲਾਂ ਤੇ ਅਫ਼ਗਾਨਾਂ ਨਾਲ ਰਲ ਕੇ ਸਿੰਘਾਂ ਦਾ ਬੜਾ ਜਾਨੀ ਤੇ ਮਾਲੀ ਨੁਕਸਾਨ ਕਰਵਾਇਆ ਸੀ।

੨. **ਮਜੀਠਾ :** ਅੰਮ੍ਰਿਤਸਰ ਤੋਂ ੧੫ ਕੁ ਮੀਲ ਦੂਰੀ ਉੱਤੇ ਉੱਤਰ-ਪੱਛਮ ਦਿਸ਼ਾ ਵਿੱਚ ਸਥਿਤ ਇਕ ਕਸਬਾ।

੩. **ਤਾਰੂ ਸਿੰਘ :** ਭਾਈ ਤਾਰੂ ਸਿੰਘ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਪੂਲ੍ਹਾ ਦਾ ਸਿਦਕੀ ਸਿੰਘ ਜਿਸ ਨੂੰ ਹਰਭਗਤ ਨਿਰੰਜਨੀਏ ਨੇ ਝੂਠੀ ਸ਼ਿਕਾਇਤ ਕਰਕੇ ਗ੍ਰਿਫ਼ਤਾਰ ਕਰਵਾ ਦਿੱਤਾ ਸੀ। ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੇ ਭਾਈ ਤਾਰੂ ਸਿੰਘ ਦੀ ਖੋਪਰੀ ਉਤਰਵਾ ਦਿੱਤੀ ਸੀ। ਇਨ੍ਹਾਂ ਨੇ ਲਾਹੌਰ ਵਿੱਚ ਜੂਨ ੧੭੪੫ ਈ. ਵਿੱਚ ਸ਼ਹੀਦੀ ਪਾਈ ਸੀ।

੪. **ਕਰਮਾ :** ਕਰਮਾ ਛੀਨਾ, ਅੰਮ੍ਰਿਤਸਰ ਦੇ ਉਤਰ-ਪੱਛਮ ਵਿੱਚ ਛੀਨੇ ਪਿੰਡ ਦਾ ਚੌਧਰੀ ਜੋ ਸਿੰਘਾਂ ਨੂੰ ਗ੍ਰਿਫ਼ਤਾਰ ਕਰਵਾ ਕੇ ਸਰਕਾਰ ਤੋਂ ਇਨਾਮ ਲੈਂਦਾ ਸੀ। ਇਸ ਦਾ ਅੰਤ ਭਾਈ ਸੁੱਖਾ ਸਿੰਘ ਮਾੜੀ ਕੰਬੋ ਦੇ ਹੱਥੋਂ ਹੋਇਆ ਸੀ।

੫. **ਰਾਜਾਸਾਂਸੀ :** ਅੰਮ੍ਰਿਤਸਰ ਤੋਂ ਪੰਜ ਕੁ ਮੀਲ ਦੀ ਦੂਰੀ ਉੱਤੇ ਪੱਛਮ ਦਿਸ਼ਾ ਵਿੱਚ ਇਕ ਪਿੰਡ ਜਿਸਦੇ ਨਜ਼ਦੀਕ ਅੱਜਕੱਲ ਰਾਜਾਸਾਂਸੀ ਏਅਰ ਪੋਰਟ ਹੈ।

੬. **ਰਾਮਾ ਰੰਧਾਵਾ :** ਅੰਮ੍ਰਿਤਸਰ ਜ਼ਿਲ੍ਹੇ ਦੇ ਤਲਵੰਡੀ ਪਿੰਡ ਦਾ ਰਾਮਾ ਰੰਧਾਵਾ ਜੋ ਇਲਾਕੇ ਦਾ ਚੌਧਰੀ ਸੀ ਤੇ ਇਸ ਨੇ ਮੁਖ਼ਬਰੀ ਕਰ ਕੇ ਅਨੇਕਾਂ ਸਿੰਘਾਂ ਨੂੰ ਗ੍ਰਿਫ਼ਤਾਰ ਕਰਵਾਇਆ ਸੀ।

੭. **ਧਰਮ ਦਾਸ :** ਜੋਧਨਗਰ ਵਾਸੀ ਧਰਮਦਾਸ ਦੇ ਜੀਵਨ-ਸਮਾਚਾਰ ਖੋਜ ਦੇ ਮੁਥਾਜ ਹਨ।

੮. **ਮੱਸਾ :** ਮੱਸਾ ਰੰਘੜ, ਅੰਮ੍ਰਿਤਸਰ ਜ਼ਿਲ੍ਹੇ ਵਿੱਚ ਝਬਾਲ ਦੇ ਨਜ਼ਦੀਕ ਮੰਡਿਆਲੇ ਦਾ ਚੌਧਰੀ ਜਿਸਨੇ ਦਰਬਾਰ ਸਾਹਿਬ ਵਿਚ ਕੰਜਰੀ ਦਾ ਨਾਚ ਕਰਵਾ ਕੇ ਤੇ ਹੁੱਕਾ ਪੀ ਕੇ ਬੇ-ਅਦਬੀ ਕੀਤੀ ਸੀ। ਇਸ ਨੂੰ ੧੭੪੦ ਈ. ਵਿੱਚ ਭਾਈ ਮਤਾਬ ਸਿੰਘ ਤੇ ਸੁੱਖਾ ਸਿੰਘ ਨੇ ਬੀਕਾਨੇਰ ਤੋਂ ਆ ਸੋਧਿਆ ਸੀ।

੯. **ਸਾਹਿਬ ਰਾਇ :** ਅੰਮ੍ਰਿਤਸਰ ਤੋਂ ਦੱਖਣ-ਪੱਛਮ ਦਿਸ਼ਾ ਵਿੱਚ ਭਿੱਖੀ ਵਿੰਡ ਦੇ ਨਜ਼ਦੀਕ ਨੌਸ਼ਹਿਰਾ ਢਾਲਾ ਦਾ ਸੰਧੂ ਜੱਟ ਜੋ ਇਲਾਕੇ ਦਾ ਚੌਧਰੀ ਸੀ।

੧੦. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।

## ੯੨. ਸਾਖੀ ਮਤਾਬ ਸਿੰਘ ਵ ਰਾਇ ਸਿੰਘ ਮੀਰਾਂ ਕੋਟੀਏ ਭੰਗੂ ਕੀ

ਦੋਹਰਾ : ਸੁਨੋਂ ਸੁ ਪੌਰਖ° ਖਾਲਸੇ ਜਿਮ ਥੋੜਨ ਬਹੁਤੇ ਜੀਤ। — *ਮਰਦਾਨਗੀ, ਬਹਾਦਰੀ*
ਹਮਰੇ ਦਾਦੇ° ਥੋ ਕੀਓ ਮਰਨ ਧਰਮ ਧਰ ਚੀਤ°।੧। — *ਮਤਾਬ ਸਿੰਘ ਮੀਰਾਂ ਕੋਟ / ਚਿੱਤ*
ਨ੍ਵਾਬ ਸੁ ਖਾਨ ਬਹਾਦੁਰੋ ਸਿੰਘਨ ਪਰ ਕੀਓ ਜ਼ੋਰ।
ਇਮ ਮੁਲਖੱਯਨ° ਬੁਲਾਇਕੈ ਲਿਖਿਓ ਵਿਚ ਲਹੌਰ।੨। — *ਆਮ ਲੋਕਾਂ ਦੀ ਫ਼ੌਜ*

ਚੌਪਈ : ਜੋ ਸਿੰਘਨ ਕੋ ਕੋਊ ਲੁਕਾਵੈ। ਸੋ ਵਹਿ ਅਪਨੀ ਜਾਨ ਗਵਾਵੈ।
ਆਏ ਸਿੰਘ ਬਤਾਵੈ ਨਾਂਹੀ। ਵੈ ਪੀ ਅਪਨੀ ਜਿੰਦ ਗੁਵਾਹੀ°।੩। — *ਗਵਾਉਣਾ*
ਜੋ ਸਿੰਘਨ ਕੌ ਸਾਕ° ਕਰੇਵੈ। ਮੁਸਲਮਾਨ ਸੋ ਹੋਵਨ ਲੇਵੈ। — *ਰਿਸ਼ਤਾ*
ਜੋ ਸਿੰਘਨ ਕੌ ਦੇਵੈ ਨਾਜ°। ਮੁਸਲਮਾਨ ਕਰੋਂ ਤਿਸ ਕਾਜ°।੪। — *ਅਨਾਜ / ਕਾਰਨ*

ਦੋਹਰਾ : ਐਸੀ ਐਸੀ ਘੂਰ° ਕਰ ਦੀਨੇ ਲੋਕ ਡਰਾਇ। — *ਝਿੜਕ*
ਕਈਅਨ ਕੋ ਸਿਰੋਪਾਊ ਦੈ ਦੀਨੇ ਵਿਚੋਂ ਪੜਾਇ°।੫। — *ਪਾੜ ਦਿੱਤੇ, ਫੁੱਟ ਪਾ ਦਿੱਤੀ*

ਚੌਪਈ : ਤਬ ਸਿੰਘਨ ਕੋ ਲੋਕ ਬਤਾਵੈਂ। ਕਈਅਕ ਅਪਨੇ ਹੱਥ ਫੜਾਵੈਂ।
ਕਈਕੁ ਦੇਵੈਂ ਆਪੇ ਮਾਰ। ਸਿੰਘਨ ਕੋ ਭਯੋ ਐਸ ਹਵਾਰ°।੬। — *ਹਵਾਲ, ਹਾਲ*
ਸਿੰਘਨ ਮਾਰ ਦਿਖਾਵੈਂ ਤੁਰਕ। ਅਨਾਮ° ਸੁ ਪਾਵੈਂ ਬਹੁਤੋ ਮੁਰਕ°। — *ਇਨਾਮ / ਮੁਲਕ, ਜਾਗੀਰ*
ਸਿੰਘ ਮੁਲਖੱਯਨ ਪਰ ਗਯੋ ਬੈਰ। ਸਿੰਘ ਭੀ ਤਾਂ ਸੋਂ ਕਰੈਂ ਨ ਖੈਰ।੭।
ਲਰਤ ਮਰਤ° ਕਹੂੰ ਲੁਕ ਛਪ ਰਹੈਂ। ਦੁਸ਼ਟ ਤਹੀਂ ਤੁਰਤ ਤੁਰਕਨ ਕਹੈਂ। — *ਲੜਦੇ ਮਰਦੇ*
ਤਹਿਂ ਸੁਣ ਤੁਰਕ ਤੁਰਤ ਚੜ੍ਹ ਆਵੈਂ। ਤਿਸੈ ਗ੍ਰਾਮ° ਕੀ ਮਿਟੀ ਪੁਟਾਵੈਂ।੮। — *ਉਸ ਪਿੰਡ*
ਤਬ ਸਿੰਘਨ ਕੋ ਭਯੋ ਤਰਾਸ°। ਸਿੰਘਨ ਵਤਨੋਂ° ਛੋਡਯੋ ਵਾਸ।੯।[1] — *ਡਰ, ਖ਼ਤਰਾ / ਦੇਸ / ਵਾਸਾ*
ਕੋਊ ਜੰਗਲ° ਦੱਖਨ ਲੁਕੇ। ਕੋਊ ਪੂਰਬ ਪਹਾੜਨ ਰੁਕੇ। — *ਲੱਖੀ ਜੰਗਲ, ਮਾਲਵਾ*
ਰਹੇ ਦੇਸ਼ ਮਹਿਂ ਸੋ ਅਤਿ ਦੁਖੀ। ਬਾਜ ਦੇਸ਼ ਜਯੋਂ ਬਟੇਰਨ ਉਖੀ°।੧੦। — *ਔਖਾ*

ਦੋਹਰਾ : ਪਰ ਪਿਤਾ ਹਮਾਰੋ ਨਿਕਰ° ਕੈ ਜੈ ਨਗਰ° ਪਹੁੰਚਯੋ ਜਾਇ। — *ਨਿਕਲ ਕੇ / ਜੈਪੁਰ, ਰਾਜਪੂਤ ਰਿਆਸਤ*
ਰਾਜੇ ਸੋਂ ਮੁਲਾਕਾਤ ਕਰ ਲਈ ਚਾਕਰੀ° ਲਾਇ।੧੧। — *ਨੌਕਰੀ*

ਚੌਪਈ : ਸੋ ਸੁਨ ਔਰ ਸਿੰਘ ਤਹਿਂ ਆਏ। ਮਤਾਬ ਸਿੰਘ ਤਿਹ ਬਚਨ ਅਲਾਏ।
ਦੇਹ ਵਤਨ ਹਮ ਬਾਤ ਸੁਨਾਏ। ਕਹਿਂ ਕਹਿਂ ਤੁਰਕਨ ਡੇਰੇ ਲਾਏ।੧੨।
ਸਿੰਘ ਕਹਯੋ ਕਛੁ ਪੂਛ ਨ ਬਾਤ। ਜਿਮ ਤੁਰਕਨ ਨੇ ਕੀਨੋ ਘਾਤ°। — *ਘਾਣ, ਤਬਾਹੀ*
ਮੁਖੋਂ ਕਹੌਂ ਮੁਖ ਫਟਤਾ ਜਾਵੈ। ਕੰਨੋਂ ਸੁਨੋਂ ਤੋ ਕੰਨ ਦੁਖਾਵੈ।੧੩।
ਬਾਤ ਚੀਰਤੀ ਛਾਤੀ ਜਾਵੈ। ਨ ਕਹੀਏ ਮਨ ਮੋਂ ਨ ਸਮਾਵੈ।
ਸਰਪ° ਚਕੂੰਧਰ° ਕੀ ਭਈ ਬਾਤ। ਉਗਲਤ ਬਨੇ ਨ ਬਨੈ ਜਿਮ ਖਾਤ।੧੪। — *ਸੱਪ / ਛਛੂੰਦਰ*

ਦੋਹਰਾ : ਕੀਓ ਉਪੱਦ੍ਰਵ° ਤੁਰਕ ਬਡ ਅੰਮ੍ਰਿਤਸਰ ਗੁਰਦ੍ਵਾਰ। — *ਉਪੱਦਰ, ਅਤਿਆਚਾਰ*
ਹਰਿ ਮੰਦਰ ਮੈਂ ਕੰਚਨੀ° ਰਖੇ ਤੁਰਕਨ ਕੋ ਸਰਦਾਰ।੧੫। — *ਕੰਜਰੀ, ਨਾਚੀ*

---

੧. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

ਮੰਡਿਆਲੀ ਕੋ ਰੰਘੜੋ ਮੱਸਾ ਤਾਂਕੋ ਨਾਮ।
ਕਰੇ ਬਿਅਦਬੀ ਰਹਿ ਮੰਦਰ ਪਾਪੀ ਬਡੋ ਹਰਾਮ।੧੬।

ਚੌਪਈ : ਮਤਾਬ ਸਿੰਘ[1] ਸੁਨ ਗੁੱਸਾ ਖਾਯਾ। ਜਨਕਰ° ਬਿਛੂ ਡੰਗ ਲਗਾਯਾ। *ਜਿਵੇਂ*
ਕਹਯੋ ਸਿੰਘ ਊਹਾਂ ਸਿੰਘ ਕੋ ਨਾਂਹੀ। ਸੀਸ ਜੁ ਉਸਕੋ ਤੋੜਯੋ ਨਾਂਹੀ।੧੭।
ਕਯਾ ਸਿੰਘਨ ਤੇ ਸਤ° ਗਯੋ ਦੂਰ। ਕਯਾ ਸਿੰਘਨ ਪੁਰਖਾਰਥ° ਭਯੋ ਕੂਰ°। *ਸ਼ਕਤੀ / ਪੁਰਸ਼ਾਰਥ / ਝੂਠਾ*
ਤਬ ਉਸ ਸਿੰਘ ਬਚਨ ਪਲਟਾਯੋ°। ਕਯਾ ਤੈਂ ਨਠ ਨਹਿ ਪੌਰਖ° ਗਵਾਯੋ।੧੮।
*ਜਵਾਬ ਦਿੱਤਾ / ਮਰਦਾਨਗੀ*

ਤੁਮ ਮਰਨੇ ਤੇ ਨਠ ਨਹਿ ਆਏ। ਉਨ ਕੋ ਦੇਤ ਉਲਾਂਭਾ ਕਾਹੇ।
ਤੁਮ ਭਜਿ ਤੁਰਕਨ ਪ੍ਰਾਨ ਬਚਏ°। ਤੁਮਰੇ ਜੈਸੇ ਸਭ ਉਇ ਭਏ।੧੯। *ਬਚਾ ਲਏ*
ਮਰਨੋ ਡਰਿ ਕੈ ਸਭ ਨਠ ਗਏ। ਊਹਾਂ ਸਿੰਘ ਕੋ ਦ੍ਰਿਸ਼ਟਿ ਨ ਪਏ।
ਊਹਾਂ ਸਿੰਘ ਕੋ ਸੁਨੀਯਤ ਨਾਹੀਂ। ਕਰਤ ਮਸਕਰੀ° ਸਿੰਘਨ ਤਾਈਂ।੨੦। *ਮਖ਼ੌਲ*
ਨਵਾਬ ਪੰਥ ਸਬ ਦੀਓ ਗਵਾਈ। ਸਿੰਘ ਸੁਨੀਅਤ ਕਹੂੰ ਜਗ ਮੈਂ ਨਾਹੀ।
ਜੋ ਸਿੰਘ ਨਿਤ ਉਠ ਜੰਗ ਮਚਾਹੀਂ। ਨਾਮ ਖਾਲਸਾ ਸਿੰਘ ਜਪਾਹੀਂ।੨੧।
ਜੋ ਸਿੰਘ ਨਿਤ ਉਠ ਸ਼ਬਦ ਉਚਾਰੈਂ। ਲੂਟ ਕੂਟ° ਨਿਤ ਤੁਰਕਨ ਮਾਰੈਂ। *ਲੁੱਟ ਤੇ ਮਾਰ ਕੁੱਟ*
ਜਪ ਤਪ ਸੰਜਮ ਨੇਮ ਕਰਾਵੈਂ। ਅਕਾਲ ਅਕਾਲ ਕਹਿ ਸੀਸ ਚੜ੍ਹਾਵੈਂ।
ਅਬ ਹੈ ਤੁਮ ਹੀ ਸੇ° ਊਹਾਂ ਸਿੰਘ। ਗਏ ਨੱਠ ਕਰ ਲੰਬੀ ਡਿੰਗ°।੨੨। *ਤੇਰੇ ਵਰਗੇ / ਲੰਮੀਆਂ ਛਾਲਾਂ*

ਦੋਹਰਾ : ਯਹ ਸੁਨ ਸਿੰਘ ਜੀ ਚਿਪ° ਲਗੀ ਜਨੁ ਕਰ ਬਿਛੂ ਡਾਂਕ°। *ਚੁੱਪ ਆਈ / ਬਿੱਛੂ ਦਾ ਡੰਗ*
ਤਨ ਮਨ ਅਚਬੀ° ਬਹੁ ਲਗੀ ਚਿਤ ਧਾਰਯੋ ਮਰਨ ਨਿਸਾਂਕ°।੨੩। *ਬੇ-ਚੈਨੀ / ਨਿਡਰ ਹੋ ਕੇ*

ਸੋਰਠਾ : ਮਾੜੀ ਕੰਬੋ° ਵਾਲ ਸੁੱਖਾ ਸਿੰਘ[2] ਤ੍ਰਿਖਾਣ ਥੋ। *ਅੰਮ੍ਰਿਤਸਰ ਜ਼ਿਲ੍ਹੇ ਦਾ ਪਿੰਡ*
ਮਤਾਬ ਸਿੰਘ ਕੇ ਨਾਲ ਆਯੋ ਦੂਜੋ ਸਿਦਕ ਕਰ।੨੪।

ਚੌਪਈ : ਉਠ ਕਰ ਸਿੰਘ ਜੀ ਫਤੇ ਬੁਲਾਈ। ਚਰਨ ਛੋਹੇ ਸਿੰਘ ਆਗਯਾ ਪਾਈ।
ਹਮ ਮਾਰੈਂ ਜਾਇ ਤੁਰਕਨ ਤਾਈਂ। ਚਰਨ ਛੁਹੌਂ ਮੈਂ ਖਾਲਸੇ ਆਈ।੨੫।
ਜੇਕਰ ਸੀਸ ਲਗੇ ਗੁਰ ਅਰਥ। ਧੰਨ ਜਨਮ ਧੰਨ ਮਰਣ ਸਮਰਥ।
ਤੁਰਕਨ ਲਰਨੈ ਮਰਨੋਂ° ਡਰੇ। ਧ੍ਰਿਕ° ਤਿਸ ਜਨਨੀ° ਧ੍ਰਿਕ ਪਿਤ ਕਰੇ।੨੬।
*ਲੜਨੋਂ ਮਰਨੋਂ / ਧ੍ਰਿਕਾਰ / ਮਾਤਾ*

---

੧. **ਮਤਾਬ ਸਿੰਘ :** ਅੰਮ੍ਰਿਤਸਰ ਦੇ ਪੱਛਮ ਵਿੱਚ ਸਥਿਤ ਪਿੰਡ ਮੀਰਾਂ ਕੋਟ ਦਾ ਵਸਨੀਕ ਜਿਸ ਨੇ ੧੭੪੦ ਈ. ਵਿੱਚ ਹਰਿਮੰਦਰ ਦੀ ਬੇਅਦਬੀ ਕਰਨ ਵਾਲੇ ਮੱਸੇ ਰੰਘੜ ਦਾ ਸਿਰ ਵੱਢਿਆ ਸੀ। ੧੭੪੫ ਈ. ਵਿੱਚ ਜ਼ਕਰੀਆ ਖ਼ਾਨ ਦੇ ਸਮੇਂ ਲਾਹੌਰ ਵਿਚ ਚਰਖੜੀ ਉੱਪਰ ਚਾੜ੍ਹ ਕੇ ਸ਼ਹੀਦ ਕੀਤਾ ਗਿਆ। *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਲੇਖਕ ਰਤਨ ਸਿੰਘ ਭੰਗੂ ਇਸ ਦਾ ਪੋਤਰਾ ਸੀ।

੨. **ਸੁੱਖਾ ਸਿੰਘ :** ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਮਾੜੀ ਕੰਬੋ ਦਾ ਤਰਖਾਣ ਸਿੰਘ ਜਿਸ ਨੇ ਮਤਾਬ ਸਿੰਘ ਮੀਰਾਂ ਕੋਟ ਨਾਲ ਰਲ ਕੇ ਹਰਿਮੰਦਰ ਦੀ ਬੇ-ਅਦਬੀ ਕਰ ਰਹੇ ਮੱਸੇ ਰੰਘੜ ਦਾ ਸਿਰ ਲਾਹਿਆ ਸੀ। ਇਹ ਆਪਣੀ ਬਹਾਦਰੀ ਲਈ ਖ਼ਾਲਸਾ ਦਲ ਵਿੱਚ ਬੜਾ ਪ੍ਰਸਿੱਧ ਸੀ। ਇਸ ਨੇ ੧੭੫੩ ਈ. ਵਿੱਚ ਦੁਰਾਨੀਆਂ ਨਾਲ ਲੜਦੇ ਹੋਏ ਰਾਵੀ ਕਿਨਾਰੇ ਸ਼ਹੀਦੀ ਪਾਈ ਸੀ।

ਦੋਹਰਾ : ਮਰਨੇ ਤੇ ਕਯਾ ਡਰਪਨਾ° ਲੇ ਪਾਹੁਲ ਖੰਡੇ ਧਾਰ। *ਡਰਨਾ*
ਜਬ ਹਾਥ ਸਿਧੌਰਾ¹ ਲੈ ਤੁਰੇ ਮਰਨੋਂ ਡਰੇ ਨ ਨਾਰ°।੨੭। *ਇਸਤਰੀ*

ਚੌਪਈ : ਕ੍ਰਮ ਕ੍ਰਮ° ਕਰ ਸਿੰਘ ਵਤਨੀ° ਆਏ। ਅੰਮ੍ਰਿਤਸਰ ਢਿਗ ਫਿਰਨ ਨ ਪਾਏ। *ਮੰਜ਼ਿਲ ਮੰਜ਼ਲੀ / ਪੰਜਾਬ*
ਕਰੀ ਸੋਚ ਕਛੁ ਜਤਨ ਕਮਈਏ°। ਟਕੈਂ° ਭਰਨ ਕੋ ਰੂਪ° ਬਨਈਏ।੨੮। *ਕਰੀਏ / ਮਾਮਲਾ / ਭੇਸ*

ਦੋਹਰਾ : ਸਿੰਘ ਕਹੈ ਹਮ ਜਿਮ ਪੁਜੈਂ ਕੁਈ° ਸਤਿਗੁਰ ਬਾਤ ਬਨਾਉ। *ਕੋਈ*
ਜਾਇ ਮਸੇ ਕੋ ਸਿਰ ਕਟੈਂ ਨਹਿਂ ਰਸਤੇ ਹੁਇ ਅਟਕਾਉ।੨੯।

ਚੌਪਈ : ਸੋਊ ਸਤਿਗੁਰ ਬਿਧੀ° ਬਨਾਈ। ਸਿਖਰ ਦੁਪਹਿਰੀ ਮੈਂ ਬਣਿ ਆਈ। *ਵਿਧੀ, ਮੌਕਾ*
ਵਗੀ ਪਵਨ ਬਹੁ ਘਟਾ ਉਡਾਨਾ। ਇਮ ਕਰ ਲੀਨੋ ਮੁੱਖ ਛਿਪਾਨਾ।੩੦।

ਦੋਹਰਾ : ਸਿਖਰ ਦੁਪਹਿਰੀ ਭਾਦਵੇਂ° ਸੂਰਜ ਅਤਿ ਤਪਤਾਇ°। *ਭਾਦੋਂ ਮਹੀਨੇ / ਤਪਦਾ*
ਕਦ ਬਰਸੈ ਕਦ ਉੱਜੜੈ ਬਿਧ ਐਸੀ ਲਈ ਤਕਾਇ।੩੧।

ਚੌਪਈ : ਧੂਪ ਲਗੀ ਫੌਜ ਛਾਵੇਂ ਗਈ। ਕਿਛ ਬਰਖਾ ਕਰ ਡੇਰਨ ਵਈ°। *ਡੇਰਿਆਂ ਵਿੱਚ ਵੜੇ*
ਮੱਸੇ ਸਾਰੰਗ ਰਾਗ ਗਵਾਯਾ। ਵਿਚੈ ਮਲਾਰਹਿ ਰਾਗ ਅਲਾਯਾ।੩੨।



ਦੋਹਰਾ : ਕੋ ਸੁੱਤੇ ਕੋ ਜਾਗਤੇ ਕਿਨੈ ਨ ਲਖਿਓ° ਭੇਦ। *ਸਮਝਿਆ*
ਦੁਵਾਜੇ ਦ੍ਰਸ਼ਨੀ° ਜਾ ਢੁਕੇ ਉਤਰੇ ਤਹਿਂ ਬਿਨ ਖੇਦ°।੩੩। *ਦਰਸ਼ਨੀ ਦਰਵਾਜ਼ੇ / ਹਾਨੀ*

ਚੌਪਈ : ਦੁਈ ਵਲ° ਦੁਇ ਘੋੜੇ° ਲਾਏ। ਦੋਵੇਂ ਬਰਛੇ ਤਹਾਂ ਛਪਾਏ। *ਦੋਹੀਂ ਪਾਸੇ / ਦੋ ਘੋੜੇ*
ਬਗਲਨ° ਮਹਿਂ ਤਲਵਾਰ ਲੁਕੋਈ। ਜਿਮ ਕਰ ਨਾਂਹੀ ਟੋਕੇ° ਕੋਈ।੩੪। *ਬਗਲ ਵਿੱਚ / ਟੋਕਦਾ, ਰੋਕਦਾ*
ਕੋ ਜਾਨੈ ਕੋ ਅਏ ਸਿਪਾਹੀ। ਮਾਲ ਲਿਆਏ ਕਰ ਉਗਰਾਹੀ।
ਕਿਛ ਬਾਜੈ ਕਿਛ ਗਾਜੈ° ਪਰੇ। ਔਰ ਦੇਖਹਿ ਬਹੁ ਨਟਨੀ° ਖਰੇ।੩੫। *ਵਾਜੇ-ਗਾਜੇ, ਮਸਤ / ਨਾਚੀ*
ਸਿੰਘਨ ਕੋ ਤਹਿਂ ਲਗ ਗਯੋ ਦਾਵ°। ਸਿੰਘਨ ਸ਼ਿਤਾਬੀ ਚੱਕਯੋ ਪਾਵ°। *ਦਾਅ, ਮੌਕਾ / ਪੈਰ*
ਸਤਿਗੁਰ ਅਪਨੋ ਕਾਜ ਸਵਾਰੇ। ਉਇ ਕਰ ਦੀਨੇ ਦ੍ਰਿਸ਼ਟ ਅੰਧਾਰੇ°।੩੬। *ਨਜ਼ਰੋਂ ਅੰਨ੍ਹੇ*

ਦੋਹਰਾ : ਦੋਊ ਸਿੰਘ ਤਹਿਂ ਜਾ ਪੁਜੇ ਜਹਿਂ ਬਾਜੈ ਮਿਰਦੰਗ°। *ਢੋਲਕ ਵਰਗਾ ਸਾਜ਼*
ਕੱਢ ਸਿਰੋਹੀ° ਸਿਰ ਦਈ ਮੱਸੇ ਕੇ ਨਿਰਸੰਗ°।੩੭। *ਤਲਵਾਰ ਦੀ ਇਕ ਕਿਸਮ / ਬੇਫ਼ਿਕਰ*

ਚੌਪਈ : ਮੱਸੇ ਕੋ ਇਮ ਸੀਸ ਉਤਾਰਯੋ। ਜਨ ਕਰ ਬੇਲੋਂ° ਕਦੂਆ° ਟਾਰਯੋ°। *ਵੇਲ / ਕੱਦੂ / ਲਾਹਿਆ*
ਹੁਤੇ ਜੁ ਜ਼ੇਵਰ ਤਾ ਕੇ ਦਵਾਰੇ°। ਦੂਜੇ ਸਿੰਘ ਸੋ ਲਯੋ ਉਤਾਰੇ।੩੮। *ਦੁਆਲੇ, ਸਰੀਰ ਉੱਤੇ*
ਤੌ ਲੌ ਸ਼ੋਰ ਭਯੋ ਅਤਿ ਭਾਰੀ। ਫਿਰ ਘੋੜਨ ਚੜ੍ਹ ਕਰੀ ਸਵਾਰੀ।
ਛੋੜ ਸੁ ਘੋੜੇ ਰਲ ਗਏ ਝੱਲ। ਐਸੀ ਭਈ ਮੱਸੇ ਕੀ ਗੱਲ।੩੯।

---

੧. **ਸਿਧੌਰਾ** : ਸਿਧਊਰਾ, ਸੰਧੂਰ, ਭਾਰਤ ਵਿੱਚ ਪਤੀ ਦੀ ਲੋਥ ਨਾਲ ਸਤੀ ਹੋਣ ਵਾਲੀ ਇਸਤਰੀ ਥਾਲ ਵਿੱਚ ਹੋਰ ਸਮਗਰੀ ਤੋਂ ਇਲਾਵਾ ਸੰਧੂਰ ਵੀ ਘਰੋਂ ਲੈ ਕੇ ਜਾਂਦੀ ਸੀ। ਪਤੀ ਦੇ ਮੱਥੇ ਉੱਤੇ ਸੰਧੂਰ ਦਾ ਟਿੱਕਾ ਲਾ ਕੇ ਚਿਖਾ ਦੀ ਪਰਿਕਰਮਾ ਕਰਕੇ ਇਸ ਵਿੱਚ ਬੈਠ ਕੇ ਸੜ ਜਾਂਦੀ ਸੀ।

 

ਕਿਤਿਕ ਦੇਰ ਕਰ ਰੌਲਾ ਭਯੋ। ਸਿਖਰ ਦੁਪਹਿਰੀ ਸੁਨਤ ਕਿਛੁ ਦਯੋ।
ਥੀ ਪਹਿਲੋਂ ਕਿਨ ਕਾਠੀ ਨ ਪਾਈ। ਉਨ ਮਨ ਚਿੰਤਾ ਥੀ ਨਹੀਂ ਕਾਈ।੪੦।
ਰਹਿਤ ਹੁਤੀ ਤਿਹ ਬਹੁਤੀ ਫੌਜ। ਰਹੇ ਬਹੁਤ ਗ਼ਾਫਲ° ਕਰ ਮੌਜ। *ਅਵੇਸਲੇ*
ਅਲਸਾਨੇ° ਦੋਪਹਿਰੇ ਮਾਂਹਿ। ਨੀਂਦ ਦਬਾਏ ਫਿਰੈਂ ਤਹਾਂਹਿ।੪੧। *ਆਲਸ, ਸੁਸਤੀ*

ਦੋਹਰਾ : ਕਾਠੀ ਪਾਇ ਹਥਯਾਰ ਲੈ ਤੌਂ ਲੌਂ ਸਿੰਘ ਗਏ ਦੂਰ।
ਮਾਰਯੋ ਸੁਨ ਫੁਜਦਾਰ ਕੋ ਹਾਰੇ ਦੁਖੀ ਵਿਸੂਰ°।੪੨। *ਝੂਰ ਝੂਰ ਕੇ*

ਚੌਪਈ : ਜੈ ਜੈ ਕਾਰ ਸਿਖਨ ਮਨ ਭਯੋ। ਦੁਸ਼ਟਨ ਮਨ ਬਹੁ ਦੁਖ ਸੰਤਯੋ।
ਮੱਸੇ ਕੋ ਜੁ ਹੁਤੋ ਪਰਵਾਰ। ਲਹੌਰ ਜਾਇ ਤਿਨ ਕਰੀ ਪੁਕਾਰ।੪੩।
ਹਮਰੇ ਖ਼ੂਨੀ ਪਕੜ ਮੰਗਾਵੋ। ਟੁਕ ਟੁਕ ਕਰ ਤਿਨ ਕੋ ਕਟਵਾਵੋ।
ਨਾਤਰ° ਹਮ ਜਾਵੈਂਗੇ ਦਿੱਲੀ। ਕਰੀ ਨਵਾਬੀ ਤੁਮ ਨੈ ਢਿੱਲੀ।੪੪। *ਨਹੀਂ ਤਾਂ*
ਜਬ ਨਬਾਬ ਨੇ ਯੌ ਸੁਨ ਪਾਯੋ। ਸਿੰਘਨ ਮੱਸਾ ਮਾਰ ਗੁਵਾਯੋ।
ਪਰੇ ਗਿਰਝ ਜਿਮ ਸਿੰਘ ਅਸਮਾਨੋਂ। ਆਵਤ ਜਾਵਤ ਕਿਨੈਂ ਨ ਜਾਨੋਂ°।੪੫। *ਜਾਣਿਆ, ਵੇਖਿਆ*
ਕਿਨੈਂ ਨ ਜਾਨੇ ਵਹਿ ਕਹਿਂ° ਰਹੇਂ। ਕਿਨੈਂ ਨ ਜਾਨਯੋ ਵੈ ਕਹਿਂ ਗਏ°। *ਕਿੱਥੋਂ / ਕਿੱਥੇ ਗਏ*
ਐਸੀ ਸੁਨ ਨਵਾਬ ਧਰਹਰੀ°। ਮਛਲੀ ਜਲ ਬਿਨ ਜਿਮ ਤਰਫਰੀ।੪੬। *ਥੁਰਥੁਰੀ, ਕੰਬਣੀ / ਤੜਫਦੀ*
ਕਹੇ ਮੰਗਾਵੋ ਪਰਜਾ ਸਾਰੀ। ਗਏ ਜੁ ਹਮਰੇ ਲਿਖ ਦਰਬਾਰੀ।
ਜਾ ਕਰ ਹਮ ਤੇ ਖਾਹਿਂ ਜਗੀਰ। ਅਬ ਉਨ ਕੋ ਕਰ ਦੇਹੁ ਤਗੀਰ°।੪੭। *ਬਦਲ ਦਿਆਂਗਾ*
ਨਿਰੰਜਨੀਆਂ ਹਰਭਗਤ ਬੁਲਾਇਆ। ਕਰਮਾਂ ਛੀਨਾਂ ਸਾਥੇ ਆਇਆ।
ਰਾਮਾ ਰੰਧਾਵਾ ਸੱਦ ਮੰਗਾਯਾ। ਜੋਧ ਨਗਰੀਏ° ਨੂੰ ਫੁਰਮਾਯਾ।੪੮। *ਜੋਧ ਨਗਰੀਏ ਧਰਮ ਦਾਸ ਨੂੰ*
ਬਿਨ ਬੁਲਾਏ ਮਜੀਠੀਏ ਆਏ। ਸੋ ਇਨ ਸਿੰਘਨ ਬਹੁਤ ਅਕਾਏ।
ਕਹਿਂ ਲੌਂ ਸਭ ਹੀ ਲੋਕ ਲਿਖਈਏ। ਅਪਨੇ ਗਿਰਦੇ ਸੋਊ ਗਿਨਈਏ।੪੯।

ਦੋਹਰਾ : ਕਹਯੋ ਸੁ ਸਭਨ ਬੁਲਾਇਕੈ ਪੈਦਾ ਉਸੈ ਕਰੇਹੁ।
ਮੱਸਾ ਮਾਰਯੋ ਜਿਨ°ਸਿੰਘਨ ਆਨ ਸੁ ਹਮ ਕੋ ਦੇਹੁ।੫੦। *ਜਿਸ ਨੇ*

ਚੌਪਈ : ਨਹੀਂ ਤੋ ਤੁਮ ਕੋ ਸਾਥ ਮਿਲਾਵੈਂ। ਤੁਮਰੀ ਭੀ ਹਮ ਜਾਨ ਗੁਵਾਵੈਂ।
[1]ਸਿੰਘਨ ਕੋ ਜ਼ੁੰਮਾ° ਤੁਮ ਕੀਆ। ਤੁਮ ਕਹੋ ਸਿੰਘ ਹਮ ਰਹਿਨ ਨ ਦੀਆ।੫੧। *ਜ਼ਿੰਮੇਵਾਰੀ*
ਜਹਾਂ ਰਹੈਂ ਸਿੰਘ ਹਮੈ ਬਤਾਵੋ। ਤਿਸ ਜਾਗਾ ਕੀ ਮਿਟੀ ਪੁਟਾਵੋ।
ਰਹੈਂ ਸਿੰਘ ਜਾਂ ਨਗਰੀ ਮਾਂਹੀ°। ਕਰੋਂ ਕਤਲ ਕਛੁ ਢੀਲ ਨ ਕਾਹੀ।੫੨। *ਸ਼ਹਿਰਾਂ ਵਿਚਲੇ*

ਦੋਹਰਾ : ਜੋਊ ਬਤਾਵੈ ਸਿੰਘ ਕੋ ਨਾਮ ਧਾਮ ਔ ਗ੍ਰਾਮ°। *ਨਾਮ, ਘਰ ਤੇ ਪਿੰਡ ਦਾ ਪਤਾ*
ਦੇਵੈ ਤਿਸੈ ਫੜਾਇ ਜੋ ਪਾਵੈ ਘਨੋ° ਇਨਾਮ।੫੩। *ਬਹੁਤ*

---

੧. ਹੱਥ ਲਿਖਤਾਂ ਵਿੱਚ ਇਸ ਤੋਂ ਪਹਿਲੇ ਇਕ ਹੋਰ ਬੰਦ ਆਇਆ ਹੈ :
ਤੁਮਕੋ ਮੁਸਲਮਾਨ ਕਰਾਵਾ। ਲੂਟ ਕੂਟ ਤੁਮ ਖੇਹੁ ਰਲਾਵਾ।

ਚੌਪਈ : ਹਰਿਭਗਤ ਨਿਰੰਜਨੀ ਐਸੇ ਕਹਯੋ। ਮਤਾਬ ਸਿੰਘ ਇਕ ਭੰਗੂ° ਭਯੋ। — ਜੱਟਾਂ ਦੀ ਇਕ ਗੋਤ
ਮੀਰਾਂ ਕੋਟ ਦੱਸਿਓ ਗ੍ਰਾਮ। ਅੰਮ੍ਰਿਤਸਰ ਤੈ ਤ੍ਰੈ ਕੋਹ° ਠਾਮ°।੫੪। — ਤਿੰਨ ਕੋਹ / ਸਥਿਤ
ਮੀਰ ਸੁ ਕੰਬਰ ਅਲੀ ਜਗੀਰ। ਸਾਹ ਦਈ ਕਰ ਅਪਨੋ ਪੀਰ°। — ਸੂਫੀ ਫ਼ਕੀਰ
ਨਵਾਬ ਸੁ ਸੱਯਦ ਲਯੋ ਬੁਲਾਇ। ਸਾਥੈ ਦੀਨੋਂ ਉਸੈ ਚੜ੍ਹਾਇ।੫੫।
ਤੁਮਰੋ ਪਿੰਡ ਕਰ ਕਤਲ ਨ ਕਰੋਂ। ਸਿੰਘ ਰਾਖਨ ਤੇ ਤੁਮ ਨਹਿੰ ਡਰੋ।੫੬।[੧]

ਦੋਹਰਾ : ਫੌਜ ਜਾਇ ਪਿੰਡ ਘੇਰਿਓ ਸੱਯਦ ਕਛੂ ਨ ਬਸਾਇ°। — ਵੱਸ
ਨੱਥਾ ਖਹਿਰਾ[੨] ਪੰਚ ਸੋ ਲੀਨੋ ਸੋਊ ਫੜਾਇ।੫੭।

ਚੌਪਈ : ਨੂਰ ਦੀਨ ਥੋ ਫੌਜ ਸਰਦਾਰ। ਤਿਸਨੈ ਐਸੋ ਕੀਓ ਉਚਾਰ°। — ਬੋਲਿਆ, ਉਚਰਿਆ
ਤੁਮਰੀ ਜਾਨ ਛੂਟਤੀ ਨਾਂਹੀ। ਬਿਨ ਮਤਾਬ ਸਿੰਘ ਲਯਾਇ ਯਹਾਂ ਹੀ।੫੮।
ਮਤਾਬ ਸਿੰਘ ਕੋ ਕੀਜੈ ਹਾਜ਼ਰ। ਬਨੈ ਨ ਸੋ ਜੋ ਰਖੈ ਲੁਕਾ ਜਰ°। — ਜ਼ਰਾ ਵੀ ਲੁਕਾ ਕੇ
ਤਬ ਨੱਥੇ ਨੇ ਉਸ ਕੋ ਕਹੀ। ਮਤਾਬ ਸਿੰਘ ਅਬ ਹਾਜ਼ਰ ਨਹੀਂ।੫੯।
ਜਾਨ ਹਮਾਰੀ ਹਾਜ਼ਰ ਆਹੀ। ਹਮ ਕੋ ਮਾਰੋ ਰਾਖੋ ਚਾਹੀ।
ਨੂਰਦੀਨ ਨੇ ਫਿਰ ਯੌਂ ਕਹਯੋ। ਲਯਾਇ° ਪੁਤ੍ਰ ਤਿਸੁ ਚਹੈਂ ਤੂੰ ਜੀਓ।੬੦। — ਮਤਾਬ ਸਿੰਘ ਦਾ ਪੁੱਤਰ
ਤਬ ਨੱਥੇ ਤਕਰਾਰ ਸੁ ਕੀਓ। ਲਯਾਊਂ ਟੋਲ ਜੁ ਰਾਖੇ ਜੀਓ।
ਉਨ ਭਾਖਯੋ° ਵਹ ਜੀਵਤ ਨਾਂਹੀ। ਬਚੈ ਉਲਾਦ ਨ ਸਿੰਘ ਖੂਨੀ ਕਾਹੀ°।੬੧। — ਕਹਿਆ / ਬੋਲੀ
ਬਾਲਕ ਪੈ ਨੱਥਾ ਤਬ ਗਯੋ। ਦੇਖ ਬਾਲਕੇ ਸੀਸ ਹਿਲਯੋ°। — ਸਿਰ ਫੇਰਿਆ / ਇਨਕਾਰ
ਮੈਂ ਜੋ ਬਾਲਕ ਦੇਊਂ ਫੜਾਇ। ਬਾਲਕ ਤੁਰਤ ਦੇਹਿੰਗੇ ਘਾਇ°।੬੨। — ਮਾਰ ਦੇਣਗੇ

ਦੋਹਰਾ : ਫੜਾਇ ਮਰਾਵਾਂ ਬਾਲ ਕੋ ਬਿਚ ਪੰਚਾਂ ਮਿਲੈ ਨ ਥਾਂਉਂ।
ਸਿੰਘ° ਜੀ ਮੰਗੇ ਨਿਜ ਪੁਤ੍ਰ ਕੋ ਦਰਗਹਿ ਕਲੰਕ° ਲਗਾਊਂ।੬੩। — ਮਤਾਬ ਸਿੰਘ / ਦਾਗ, ਪਾਪ

ਚੌਪਈ : ਤਬ ਨੱਥੇ ਨੇ ਐਸ ਉਚਾਰਾ। ਬਾਲਕ ਕੇ ਸੰਗ ਮਰਨਾ ਧਾਰਾ।
ਰਹੈ ਉਲਾਦ ਜਗਤ ਮੈਂ ਮੇਰੀ। ਸੋਭਾ ਪਾਊਂ ਜਗਤ ਭਲੇਰੀ°।੬੪। — ਚੰਗੀ

ਦੋਹਰਾ : ਤਬ ਨੱਥੇ ਕੰਧੇ ਧਰਯੋ° ਪੀਛੈ ਕੰਧ ਟਪਾਇ। — ਰਾਇ ਸਿੰਘ ਨੂੰ ਮੋਢੇ ਚੁੱਕਿਆ
ਪੰਜ ਪੁਰਖ ਤਿਸ ਸੰਗ ਚਲੇ ਪਏ ਕਮੋਂਵੀ ਰਾਹਿ°।੬੫। — ਮਾੜੀ ਕੰਬੋ ਕੀ ਦੇ ਰਾਹ
ਸਕਾ ਪੁੱਤ੍ਰ ਅਰੁ ਭਾਨਜਾ ਚੂਹੜਾ ਸੰਗ ਦਰਵਾਨ°। — ਚੌਕੀਦਾਰ
ਸਿਖਰ ਦੁਪਹਿਰੀ ਟੀਟ° ਮੈਂ ਲੰਘ ਗਏ ਇਕ ਮਦਾਨ।੬੬। — ਤਪਦੇ ਸਿਖਰ ਦੁਪਹਿਰੇ

ਚੌਪਈ : ਹਰਭਗਤ ਨਿਰੰਜਨੀਏ ਸੁਨ ਪਾਈ। ਨੱਥਾ ਗਯੋ ਸੁ ਕੰਧ ਟਪਾਈ।
ਤੁਰਤ ਦੌੜ ਉਨ ਚੁਗਲੀ ਖਾਈ। ਗਯੋ ਨੱਠ ਆਯੋ ਜਿਹ ਤਾਈਂ।੬੭।

---

੧. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।
੨. **ਨੱਥਾ ਖਹਿਰਾ** : ਅੰਮ੍ਰਿਤਸਰ ਦੇ ਪੱਛਮ ਵਿੱਚ ਮੀਰਾਂ ਕੋਟ ਪਿੰਡ ਦਾ ਖਹਿਰਾ ਜੱਟ ਜੋ ਪਿੰਡ ਦਾ ਨੰਬਰਦਾਰ ਸੀ। ਭਾਈ ਮਤਾਬ ਸਿੰਘ ਜੈਪੁਰ ਜਾਣ ਤੋਂ ਪਹਿਲੇ ਆਪਣੇ ਬਾਲ ਪੁੱਤ ਰਾਇ ਸਿੰਘ ਨੂੰ ਇਸ ਦੇ ਪਾਸ ਛੱਡ ਗਿਆ ਸੀ। ਲਾਹੌਰੋਂ ਆਈ ਫ਼ੌਜ ਨੇ ਜਦ ਪਿੰਡ ਉਤੇ ਹਮਲਾ ਕੀਤਾ ਤਾਂ ਨੱਥੇ ਨੇ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ। ਇਸ ਲੜਾਈ ਵਿੱਚ ਪਿੰਡ ਵਿੱਚੋਂ ਨੱਥੇ ਦਾ ਇਕ ਭਾਣਜਾ ਤੇ ਰਾਇ ਸਿੰਘ ਹੀ ਬਚੇ ਸਨ।

ਸੋ ਨਠ ਗਏ ਨ ਰਹਿਗੁ ਹਮਾਰੀ। ਚੜ੍ਹੋਂ ਤੁਰਤ ਤਿਸ ਲਈਏ ਮਾਰੀ।
ਸੁਨਤ ਫੌਜ ਤੁਰਤਹ ਚੜ੍ਹ ਪਈ। ਪਹਿਲੇ ਜਾਇ ਸੁ ਪੈੜੇ° ਲਈ।੬੮। *ਪੈਰਾਂ ਦੇ ਨਿਸ਼ਾਨ, ਪੈੜ ਨੱਪ ਲਈ*

ਦੋਹਰਾ: ਤਬ ਨੱਥੇ ਨੇ ਪੁਨ ਕਹਯੋ ਲੋਕਨ ਕੋ ਸਮਝਾਇ।
ਤੁਮ ਰਾਇ ਸਿੰਘ ਕੋ ਲੈ ਨਠੋ ਮੈਂ ਰਾਖੋਂ ਫੌਜ ਅਟਕਾਇ।੬੯।

ਚੌਪਈ: ਤਬ ਨੱਥੇ ਕਹਯੋ ਸੁਤਾ° ਤੁਮ ਨਠ ਜਾਵੋ। ਇਸ ਬਾਲਕ ਕੋ ਕੰਧੇ ਚੜ੍ਹਾਵੋ। *ਹੇ ਪੁੱਤਰ*
ਜੇ ਤੁਮ ਬਾਲਕ ਅਬ ਤਜ° ਜਾਵੋ। ਤੌ ਅਤਿ ਨਿੰਦਯਾ ਜਗ ਮੇਂ ਪਾਵੋ।੭੦। *ਛੱਡ*
ਜਾਕੀ ਖਾਤਰ ਨਠ ਕਰ ਮਰੇ। ਅੰਤ ਕਾਲ ਤਿਸ ਛਡ ਗਏ ਖਰੇ°। *ਖੜੇ ਖਲੋਤੇ ਛੱਡ ਗਏ*
ਮੈਂ ਈਹਾਂ ਰੋਕ ਫੌਜ ਸੁ ਲਰੋਂ°। ਤੁਮ ਕਿਤ ਜਾਇ ਗਾਉਂ ਮੈਂ ਵਰੋਂ°।੭੧। *ਲੜਦਾ ਹਾਂ / ਵੜ ਜਾਓ*
ਇਸ ਬਾਲਕ ਕੋ ਦਿਹੋ ਲਕੋਇ। ਪਾਛੈ° ਤੁਮ ਸਿਰ ਹੋਇ ਸੁ ਹੋਇ। *ਪਿੱਛੋਂ*
ਇਸਕਾ ਪਿਤਾ ਸੌਂਪ ਹਮ ਗਯੋ। ਤਿਸ ਖਾਤਰ ਹਮ ਮਰਨੋਂ ਭਯੋ।੭੨।

ਦੋਹਰਾ: ਤਿਸਕੇ ਪੁੱਤਰ ਤਬ ਕਹਯੋ ਹਮ ਨਠ ਬਚੈਂ ਸੁ ਨਾਂਹਿ।
ਮੌਤ ਆਈ ਹਮ ਸੀਸ ਪੈ ਕਿਮ ਕਰ ਲੁਕੈਂ ਛਿਪਾਹਿਂ।੭੩।

ਚੌਪਈ: ਤਬ ਲਗ ਫੌਜ ਲਏ ਵੋਹ ਘੇਰ। ਮਾਰੀ ਬੰਦੂਕਨ ਕਰੀ ਨ ਬੇਰ°। *ਦੇਰ*
ਤਬ ਤੇ ਜੱਟ ਮੁੜੇ ਕਰ ਹੂਰਾ°। ਕਰੇ ਮੁਗਲ ਤਬ ਥਿਗ ਤੇ ਦੂਰ।੭੪। *ਹੱਲਾ ਕਰਕੇ*

ਦੋਹਰਾ: ਤਬ ਮੁਗਲਨ ਨੇ ਯੌਂ ਕਹਯੋ ਰੰਘੜਨ ਕੋ ਸੁ ਬੁਲਾਇ।
ਲੇਵੋ ਬਦਲੋ ਅਬ ਤੁਮੀ ਮੱਸੇ ਕੇ ਜੁ ਭਰਾਇ°।੭੫। *ਮੱਸੇ ਰੰਗੜ ਦੇ ਭਰਾ*

ਚੌਪਈ: ਤਬ ਫਿਰ ਰੰਘੜਨ ਹੱਲਾ ਕੀਆ। ਦੂਰ ਦੂਰ ਕਰ ਫੇਰਾ ਦੀਆ।
ਜੱਟਨ ਕੀ ਕਿਛ ਲਗੇ ਨ ਵਾਹ। ਨਹਿਂ ਹਥਯਾਰ ਵਡ ਜੱਟਨ ਪਾਹ°।੭੬। *ਪਾਸ*
ਇਕ ਪਹਿ ਬਰਛੀ ਇਕ ਪਹਿ ਸੇਲ°। ਦੇਵੈਂ ਰੰਘੜਨ ਛਾਤੀ ਪੇਲ°। *ਸੇਲਾ, ਨੇਜ਼ਾ / ਧਕੇਲ ਦੇਣ*
ਹਾਥ ਚੂਹੜੇ ਕੇ ਦੰਢਾ° ਭਾਰੀ। ਮੱਸੇ ਭਾਈ ਸਿਰ ਲਾਯੋ ਕਾਰੀ°।੭੭। *ਡੰਡਾ, ਸੋਟਾ / ਕਰਾਰਾ, ਜਾਨ ਲੇਵਾ*
ਹੱਥ ਤਲਵਾਰ ਬਰਵਾਲੇ° ਰਹੀ। ਮਰਦਨ ਘੋੜਨ ਲਾਈ ਕਹੀਂ। *ਦਰਬਾਨ, ਚੌਕੀਦਾਰ*
ਭਾਜ ਰੰਘੜ ਜਾ ਮੁਗਲਨ ਕਹੈਂ। ਹਮ ਤੇ ਜੱਟ ਮਰਨ ਤੇ ਰਹੇ।੭੮।
ਏਕੋ ਨੱਥਾ ਤੀਰਨ ਮਾਰੇ। ਜਿਸ ਤਨ ਲੱਗੇ ਤਿਸ ਹੁਇ ਪਾਰੇ।
ਮੁਗਲ ਕਹੈਂ ਤੁਮ ਮੱਸੇ ਭਾਈ। ਲੇਵੋ ਵੈਰ ਆਪ ਤੁਮ ਜਾਈ।੭੯।
ਕਯਾ ਤੁਮ ਹਮ ਸੇ° ਨਹੀਂ ਸਿਪਾਹੀ। ਕਿਮ ਤੁਮ ਹਮਰੀ ਓਟ ਤਕਾਈ। *ਸਾਡੇ ਵਰਗੇ*
ਹਰਭਗਤ ਨਿਰੰਜਨੀਏਂ ਪੈ ਜਾਹੋ। ਜੱਟ ਰੰਘੜ ਦੁਇ ਵੱਲ ਤੇ ਪਾਹੋਂ°।੮੦। *ਪੈ ਜਾਵੋ*
ਸੁਨ ਹਰਭਗਤ ਸੁ ਐਸੀ ਕਹੀ। ਹਮ ਤੇ ਭੀ ਜੱਟ ਮਰਤੇ° ਨਹੀਂ। *ਮਰਦੇ, ਮਾਰੇ ਨਹੀਂ ਜਾਂਦੇ*

 

ਮਾਰੇ ਨੱਥਾ ਜਿਸ ਤਨ ਕਾਨੀ°। ਮਾਂਗੇ ਨਹਿਂ ਵੈ ਮੁਖ ਤੇ ਪਾਨੀ।੮੧। — *ਤੀਰ*
ਹਥਯਾਰ ਫੇਟਨ° ਸੋਂ ਸੇ ਨਹਿਂ ਮਰੇ। ਮਾਰੇ ਗੋਲਿਨ ਛੱਰਰੇ° ਭਰੇ। — *ਵਾਰ / ਗੋਲੀਆਂ ਦੇ ਛਰਰੇ*
ਓਹ ਕਮਾਨੀ° ਬਡੋ ਕਹਾਵੈ। ਤੀਰ ਰਾਮ ਤੀਰਥ[੧] ਪਾਰ ਪੁਚਾਵੈ।੮੨। — *ਤੀਰਅੰਦਾਜ਼*

ਦੋਹਰਾ : ਹਰਭਗਤ ਕਹੀ ਸੋਈ ਕਰੀ ਮੁਗਲਨ ਕਹੀ ਚੁਫੇਰ°। — *ਚਾਰੇ ਪਾਸੇ ਘੇਰਾ*
ਦੋਇ ਚੁਫੇਰੇ ਪਾਸਣਾ° ਲਏ ਚੁਤਰਫੋਂ ਘੇਰ।੮੩। — *ਪਾਸਿਓਂ*
ਨੱਥੇ ਮਨ ਮੈਂ ਜਾਨਯੋ ਅਬ ਮਰਨੇ ਸ਼ੱਕ ਨ ਕਾਇ।
ਮਾਰਨ ਆਏ ਮਾਰੀਏ ਕਯਾ ਰਾਣਾ ਕਯਾ ਰਾਇ।੮੪।

ਚੌਪਈ : ਨੱਥੇ ਤੀਰ ਜਾਂਹਿ ਤਨ ਲਾਯਾ। ਸੋ ਲਗ ਦੂਸਰ° ਓਰ ਸਿਧਾਯਾ। — *ਅਗਲੇ ਸੰਸਾਰ*
ਤਬ ਫਿਰ ਹੋਣਹਾਰ ਯੋਂ ਭਈ। ਉਤਰ ਕਮਾਨ ਉਸ ਚਿੱਲਿਓਂ ਗਈ।੮੫।
ਕਮਾਨ ਭੂਮ° ਸੋ ਨੱਥੇ ਮਾਰੀ। ਫਿਰ ਕੱਢ ਹਥ ਸ਼ਮਸ਼ੇਰ ਸੁਧਾਰੀ। — *ਜ਼ਮੀਨ, ਧਰਤੀ ਉੱਤੇ*
ਜਿਸ ਤਨ ਲਾਵੈ ਕਰਕੇ ਦੌੜ। ਗਿਰੇ ਤੁਰਕ ਤਿਸ ਹੋਵੈ ਚੌੜ°।੮੬। — *ਮਾਤਮਾ*

ਦੋਹਰਾ : ਓਇ ਬੰਦੂਕਨ ਸੋਂ ਹਨੈਂ° ਦੇਹਿਂ ਦੂਰ ਤੇ ਦਾਗ਼°। — *ਬੰਦੂਕਾਂ ਨਾਲ ਮਾਰਦੇ / ਫ਼ਾਇਰ*
ਇਨ ਪੈ ਫੇਟੇ° ਹਥਯਾਰ ਥੇ ਪਹੁੰਚੇ ਨ ਤਿਹ ਤਨ ਲਾਗ°।੮੭। — *ਫੇਟ, ਮਾਰ / ਲਾਗੇ*
ਮਾਰ ਬੰਦੂਕਨ ਤੇ ਲਏ ਘੋੜਨ ਦਏ ਮਿਧਾਇ।
ਨੱਥੇ ਭਾਣਜਾ ਇਕ ਬਚਯੋ ਔਰ ਬਚਯੋ ਸਿੰਘ ਰਾਇ°।੮੮। — *ਲੇਖਕ ਦਾ ਪਿਤਾ ਰਾਇ ਸਿੰਘ*

ਚੌਪਈ : ਅਬ ਹਮ ਬਾਤ ਪਿਤਾ ਕੀ ਆਈ। ਜਿਮ ਕਰ ਤਿਸ ਕੀ ਜਾਨ ਬਚਾਈ।
ਜਬ ਨੱਥੇ ਪਰ ਘੇਰਾ ਪਰਯੋ। ਮਾਰ ਬੰਦੂਕਨ ਹੌਲਾ ਕਰਯੋ।੮੯।
ਬਾਲਕ ਨਠ ਨਠ ਚਰਨਨ° ਵਰੇ। ਤਿਨ ਪਰ ਸ਼ਸਤਰਨ ਝਾਰ ਸੁ ਝਰੇ°। — *ਪੈਰਾਂ ਵਿੱਚ / ਸ਼ਸਤਰਾਂ ਦੇ ਵਾਰ*
ਵੈ ਨਠ ਆਗੇ ਪੀਛੇ ਹੋਰੈਂ°। ਤਿਨ ਸੰਗ ਪੁਜੈ ਨ ਬਾਲਕ ਦੌਰੇ°।੯੦। — *ਰੋਕਣ / ਦੌੜ ਕੇ*
ਗਿਰਯੋ ਬਾਲ ਤਿਨ ਪਗ ਕੋ ਝਾਗ°। ਨਹਿਂ ਪਹੁੰਚੇ ਤਿਸ ਦੌੜ ਸੁ ਲਾਗ। — *ਪੈਰਾਂ ਵਿੱਚ ਗਾਹਿਆ ਗਿਆ*
ਵਾਜ ਬੰਦੂਕਨ ਤੇ ਸੋ ਡਰੈ। ਝਾੜ ਝੂੰਡ ਵਿਚ ਕੰਟਨ° ਵੜੈ।੯੧। — *ਕੰਡਿਆਂ ਵਿੱਚ*

ਦੋਹਰਾ : ਬਾਲਕ ਪੈਰਨ ਸੋਂ ਫੜੇਂ ਘੋੜੇ ਉਪਰ ਚੜਾਇ।
ਗਿਰੇ ਉਠੇ ਨੱਠੇ ਲੁਕੇ ਬਚਤੋ ਦਿਸੈ ਨ ਕਾਇ।੯੨।

ਚੌਪਈ : ਤਬ ਬਾਲਕ ਕੋ ਭਈ ਖੁਆਰੀ। ਬਾਲਕ ਲਾਗੇ ਜਾਨ ਪਿਆਰੀ।
ਜਬ ਘੋੜਨ ਕੀ ਫੇਟਨ° ਗੇਰਾ। ਗਰਦਨ ਪਰ ਮਾਰੀ ਸ਼ਮਸ਼ੇਰਾ°।੯੩। — *ਫੇਟਾਂ / ਤਲਵਾਰ*
ਗਰਦਨ ਕਟ ਕੇ ਘੰਡੀ° ਰਹਾਈ। ਗਲ ਪਰ ਦੂਜੀ ਫੇਰ ਚਲਾਈ। — *ਸੰਘ ਨਲੀ*
ਕਟ ਗਈ ਹੰਸਲੀ ਮੋਢੇ ਤਾਈਂ। ਤੀਜੀ ਤਿਨ ਤਕ ਸਿਰ ਕੋ ਲਾਈ।੯੪।

੧. ਰਾਮ ਤੀਰਥ : ਅੰਮ੍ਰਿਤਸਰ ਦੇ ਪੱਛਮ ਵਿੱਚ ਇਕ ਪੁਰਾਤਨ ਸਥਾਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਏਥੇ ਰਾਮਚੰਦਰ ਦੀ ਪਤਨੀ ਸੀਤਾ ਨੇ ਆਪਣੇ ਪੁੱਤਰਾਂ ਲਵ ਤੇ ਕੁਸ਼ ਨੂੰ ਬਾਲਮੀਕ ਦੇ ਆਸ਼ਰਮ ਵਿੱਚ ਪਾਲਿਆ ਸੀ।

ਕਾਟ ਮੋਢੇ ਤੇ ਜਿਮੀਂ° ਧਸਾਈ। ਇਮ ਕਰ ਸ਼ਾਹ ਰਗ ਭਈ ਬਚਾਈ°। — ਜ਼ਮੀਨ / ਬਚ ਗਈ
ਉਨ ਜਾਨਯੋਂ ਬਾਲਕ ਮਰ ਗਯੋ। ਧੂੜ ਲਪੇਟਯੋ ਧਰਨੀ° ਪਯੋ।੯੫।[1] — ਧਰਤੀ

ਦੋਹਰਾ : ਮਾਰ ਕੂਟ ਕੇਤੇ ਗਏ ਨਹਿ ਜੀਵਤ ਉਨਹਿ ਲਖਾਇ।
ਇਕ ਸਾਗ ਕੰਬੋਇਨ° ਬੇਚਕੈ ਤਿਹ ਥਾਂ ਪਹੁੰਚੀ ਆਇ।੯੬। — ਕੰਬੋ ਜਾਤੀ ਦੀ ਔਰਤ

ਦੋਹਰਾ : ਮਾਲਣ ਬਾਲਕ ਜੀਵਤ ਜਾਨਯੋਂ। ਮੱਧ ਟੋਕਰੀ ਧਰ ਘਰ ਆਨਯੋਂ।
ਪਿਤਾ ਹਮਾਰੇ ਕੀ ਥੀ ਤਾਈ। ਸੁਣ ਰੁੜਯਾਲੇ[2] ਮੈਂ ਲੇ ਆਈ।੯੭।
ਜ਼ਖਮ ਸਿਵਾਏ ਮੋਚੀ ਆਨ। ਇਸ ਬਿਧਿ ਹਮ ਪਿਤ ਬਚੇ ਪਰਾਨ।
[3]ਐਸੀ ਬਿਧ ਸਾਖੀ ਯਹ ਭਈ। ਗੁਰ ਕਿਰਪਾ ਤੇ ਪੂਰਨ ਪਈ।੯੮।

## ੯੩. ਸਾਖੀ ਬੋਤਾ ਸਿੰਘ ਸ਼ਹੀਦ ਕੀ

ਦੋਹਰਾ : [4]ਕਹੂੰ ਸੁ ਸਾਖੀ ਸਿੰਘ ਕੀ ਜਿਮ ਸੁਨੀ ਰਤਨ ਸਿੰਘ ਕਾਨ°। — ਕੰਨੀਂ
ਸਿਖਨ ਕੀ ਨਿੰਦਯਾ ਸੁਨਤ ਜਿਨ ਕੀਨੋਂ ਸੀਸ ਕੁਰਬਾਨ।੧।

ਚੌਪਈ : ਜਤੀ ਸਤੀ ਥੋ ਪ੍ਰਣ ਕੋ ਪੂਰੋ। ਗੁਰ ਕੋ ਸੇਵਕ ਦਿਲ ਕੋ ਸੂਰੋ°। — ਸੂਰਮਾ
ਬੋਤਾ ਸਿੰਘ[5] ਤਾਸ° ਕੋ ਨਾਮ। ਮਾਝੇ ਮੈਂ ਥੋ ਤਾਂਕੋ ਗ੍ਰਾਮ।੨। — ਤਿਸ ਦਾ
ਜਬੈ ਦੀਏ ਥੇ ਸਿੰਘ ਵਹੁ° ਮਾਰ। ਦਿਸੇ ਨ ਸੁਨੀਏਂ ਮਹੀਨੇ ਚਾਰ। — ਬਹੁਤ
ਕਹੈਂ ਸਿੰਘ ਸਭ ਮਰ ਗਲ ਗਏ। ਤੁਰਕਨ ਸਿੰਘ ਖਪਾਇ° ਸੁ ਦਏ।੩। — ਖਪਾ ਦਿਤੇ, ਮਾਰ ਮੁਕਾ ਦਿੱਤੇ
ਦੰਗਾ ਕਰਤ ਨ ਕਹੂੰ ਅਖਾਰਾ°। ਇਮ ਕਰ ਕਹਿਂ ਸਭ ਖਾਲਸਾ ਮਾਰਾ। — ਅਖਾੜਾ, ਮੁੱਠ-ਭੇੜ
ਬੋਤਾ ਸਿੰਘ ਕਹੂੰ ਵਧ ਰਹਯੋ। ਕਿਨੈ ਫਿਰਤ ਤਿਹ ਦੇਖ ਸੁ ਲਯੋ।੪।
ਦੇਖਤ ਸੋਊ ਅਚੰਭੇ° ਭਯੋ। ਕਹਾਂ ਸਿੰਘ ਯਹ ਜੀਵਤ ਰਹਯੋ। — ਅਚੰਭਾ, ਹੈਰਾਨੀ
ਐਸੇ ਦੇਖਨ ਵਾਰਨ° ਕਹਯੋ। ਹੋਵਗ ਭੇਖੀ ਕੋਊ ਯਹ ਰਹਯੋ।੫। — ਦੇਖਣ ਵਾਲੇ ਨੇ

ਦੋਹਰਾ : ਸਿੰਘ ਨ ਦੀਸਤ ਹੈਂ ਕਹੂੰ ਤੁਰਕਨ ਦਏ ਖਪਾਇ।
ਦੂਜੇ ਕਹਯੋ ਕੋਈ ਹੋਗ ਯਹ ਕਾਇਰ ਕੂਰ° ਲੁਕਾਇ।੬। — ਡਰਪੋਕ ਤੇ ਝੂਠਾ

ਚੌਪਈ : ਖਾਲਸੋ ਸੋਊ ਜੁ ਨਿਤ ਜੰਗ ਕਰੈ। ਖਾਲਸੋ ਸੋਊ ਨ ਮਰਨ ਤੇ ਡਰੈ।
ਖਾਲਸੋ ਸੋਊ ਜੁ ਦੰਗਾ ਮਚਾਵੈ। ਖਾਲਸਾ ਸੋਊ ਜੋ ਸੀਸ ਲਗਾਵੈ।੭।

---

੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।
੨. **ਰੁੜਯਾਲਾ** : ਰੁੜਾਲਾ, ਅੰਮ੍ਰਿਤਸਰ ਤੋਂ ੧੬ ਕੁ ਕਿਲੋਮੀਟਰ ਪੱਛਮ ਦਿਸ਼ਾ ਵਿੱਚ ਚੁਗਾਵਾਂ ਜਾਣ ਵਾਲੀ ਸੜਕ ਉੱਪਰ ਸਥਿਤ ਇਕ ਪਿੰਡ।
੩. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।
੪. **ਪਾਠ-ਭੇਦ** : ਸਾਖੀ ਬੋਤਾ ਸਿੰਘ ਕੀ ਸੁਨੀ ਰਤਨ ਸਿੰਘ ਕਾਨ। *(ਪੰਥ ਪ੍ਰਕਾਸ਼, ਪੰਨਾ ੨੪੩)*
੫. ਭਾਈ ਬੋਤਾ ਸਿੰਘ ਸੰਧੂ ਜੱਟ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਭੜਾਣਾ ਦਾ ਰਹਿਣ ਵਾਲਾ ਸੀ। ਇਸ ਨੇ ਭਾਈ ਗਰਜਾ ਸਿੰਘ ਨਾਲ ਮਿਲ ਕੇ ਨੂਰਦੀਨ ਦੀ ਸਰਾਇ ਦੇ ਨੇੜੇ ਦਿੱਲੀ ਤੋਂ ਲਾਹੌਰ ਜਾਣ ਵਾਲੀ ਸੜਕ ਉੱਤੇ ਟੈਕਸ ਲੈਣਾ ਸ਼ੁਰੂ ਕਰ ਦਿੱਤਾ ਤੇ ਇਕ ਚਿੱਠੀ ਵੀ ਏਸੇ ਭਾਵ ਦੀ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਸੂਬਾ ਲਾਹੌਰ ਨੂੰ ਲਿਖੀ। ਭਾਈ ਬੋਤਾ ਸਿੰਘ ਤੇ ਉਸ ਦੇ ਸਾਥੀ ਭਾਈ ਗਰਜਾ ਸਿੰਘ ਨੇ ੧੭੩੯ ਈ. ਵਿੱਚ ਸ਼ਹੀਦੀ ਪਾਈ ਸੀ।

ਦੋਹਰਾ : ਬੋਤਾ ਸਿੰਘ ਨੇ ਯੌਂ ਸੁਨੀ ਰਹਯੋ ਤਹਾਂ ਹੀ ਖਲੋਇ।
ਜਨੁ ਬਿੱਛੂ ਕੋ ਡੰਕ ਲਗਯੋ ਲਗੀ ਬੋਲੀ ਸਿੰਘ ਸੋਇ।੮।

ਚੌਪਈ : ਸਿੰਘ ਚਿੱਤ ਯਹ ਨਿਸਚੈ ਧਾਰੀ। ਸੀਸ ਲਗੇ ਬਿਨ ਗਲ ਨਹਿਂ ਕਾਰੀ°। *ਅਸਰ ਵਾਲੀ*
ਸੀਸ ਲਗਾਏ ਚਰਚਾ ਹੋਇ। ਜਗ ਯੌਂ ਜਾਨੈ ਖਾਲਸੋ ਸੋਇ।੯।
ਅਬ ਈਹਾਂ ਕਿਛ ਦੰਗਾ ਮਚਾਈਏ। ਤੁਰਕਨ ਸਿਰ ਦੈ ਝੂਠੇ ਕਰਾਈਏ।
ਫਿਰ ਖਾਲਸੇ ਕੀ ਚਰਚਾ ਹੋਇ। ਪਤਿਸ਼ਾਹੀ ਦਾਵਾ ਚਾਹੈ ਜੋਇ।੧੦।

ਦੋਹਰਾ : ਰਾਹਿ ਸਰਾਂਇ° ਡੇਰਾ ਕੀਓ ਚੌਤਰੋ° ਲੀਓ ਬਨਾਇ। *ਨੂਰਦੀਨ ਦੀ ਸਰਾਇ / ਚਬੂਤਰਾ*
ਲੜਕਨ° ਜੈਸੀ ਖੇਲ ਜਯੋਂ ਗੜ੍ਹਾ° ਧਰਾਯੋ ਨਾਇ।੧੧। *ਬੱਚਿਆਂ ਵਾਂਗ / ਗੜ੍ਹ, ਕਿਲ੍ਹਾ*

ਚੌਪਈ : ਬੈਠ ਸਿੰਘ ਤਹਿਂ ਜਗਾਤ° ਲਗਾਈ। ਦੂਜੋ ਸਿੰਘ ਰੰਘਰੇਟੋ° ਭਯੋ ਆਈ। *ਮਸੂਲ, ਚੁੰਗੀ / ਮਜ਼ਬੀ ਸਿੰਘ*
ਦੋਊਅਨ ਰੌਲਾ ਦੀਓ ਮਚਾਇ। ਖਬਰ ਲਹੌਰ ਜਿਮ ਪੁੱਜੇ ਜਾਇ।੧੨।

ਦੋਹਰਾ : ਔਰ ਚਿਠੀ ਥੀ ਤਿਨ ਲਿਖੀ ਜੋ ਸੁਨ ਨਵਾਬ° ਜਲ ਜਾਇ। *ਜ਼ਕਰੀਆ ਖ਼ਾਨ*
ਚੜ੍ਹੈ ਫੌਜ ਜਿਮ ਤੁਰਤ ਹੀ ਕਛੂ ਨ ਦੇਰ ਲਗਾਇ।੧੩।



ਚੌਪਈ : ਚਿੱਠੀ ਲਿਖੈ ਯੌਂ ਸਿੰਘ ਬੋਤਾ। ਹਥ ਹੈ ਸੋਟਾ ਵਿਚ ਰਾਹ ਖੜੋਤਾ।
ਆਨਾ ਲਯਾ ਗੱਡੇ ਨੂੰ ਪੈਸਾ ਲਾਯਾ ਖੋਤਾ। ਆਖੋ ਭਾਬੀ ਖਾਨੋਂ¹ ਨੂੰ ਯੌਂ ਆਖੈ ਸਿੰਘ ਬੋਤਾ।੧੪।

ਦੋਹਰਾ : ਖਾਨ ਬਹਾਦਰ ਨਵਾਬ ਕੀ ਖਾਨੋਂ ਬਡ਼ੀ ਸੁ ਭੈਣ।
ਫਰਜੁੱਲਾਂ ਖਾਂ ਕੀ ਇਸਤਰੀ ਖਾਲਸੇ ਬਡ ਦੁਖ ਦੈਣ°।੧੫। *ਦੁੱਖ ਦੇਣ ਵਾਲੀ*

ਚੌਪਈ : ਖਾਨੋਂ ਸੁਨ ਦਈ ਫੌਜ ਚੜ੍ਹਾਇ। ਸੋ ਸਿੰਘਨ ਢਿਗ ਪਹੁੰਚੀ ਆਇ।
ਖੜੋ ਸਿੰਘ ਇਕ ਥੋ ਤਿਹ ਥਾਇ। ਦੂਜੋ ਚਲਯੋ ਥੋ ਰਮਣੇ° ਦਾਇ।੧੬। *ਜੰਗਲ ਪਾਣੀ ਲਈ*
ਦੇਖ ਫੌਜ ਮੁੜ ਆਯੋ ਸੋਇ। ਲਲਕਾਰੇ ਦੀਨ ਗੁਰ ਫਤੇ ਬੁਲੋਇ।
ਇਮ ਦੋਊ ਸਿੰਘ ਭਏ ਤਿਆਰ। ਹੱਥ ਇਕ ਸੋਟਾ ਗਲ ਤਲਵਾਰ।੧੭।
ਦੂਜੇ ਹਥ ਨੇਜਾ ਇਕ ਫਲਾ°। ਕਿਲੇ ਬਾਹਰ ਸਿੰਘ ਨਿੱਕਲ ਖਲਾ। *ਇਕ ਫਲ ਵਾਲਾ*
ਤਬ ਤੁਰਕਨ ਯੌਂ ਬਚਨ ਪੁਕਾਰੇ। ਲਰ ਨ ਮਰੋ° ਸਿੰਘ ਚਲੋ ਹਮ ਨਾਰੇ°।੧੮। *ਲੜ ਕੇ ਨਾ ਮਰੋ / ਨਾਲ*
ਤੈਨੂੰ ਲੈ ਸੰਗ ਨਵਾਬ ਮਿਲਾਊਂ। ਜਾਂ ਬਖ਼ਸ਼ੀ° ਕਰ ਤੁਝੈ ਛਡਾਊਂ। *ਜਾਨ ਬਖ਼ਸ਼ੀ*
ਸਿੰਘ ਕਹੀ ਹਮ ਕਬ ਜਾਨ ਬਚਾਵੈਂ। ਹਮ ਤੇ ਮਰਨਾ ਆਪ ਤਕਾਵੈਂ।੧੯।

ਦੋਹਰਾ : ਹਮ ਸੋਂ ਲਰਨਾ ਝਬ° ਕਰੋ ਘੋੜਿਯੋ ਉਤਰ ਤੁਮ ਆਇ। *ਤੁਰਤ*
ਤੁਮ ਹੱਥਯਾਰ ਸੁ ਹਥ ਰਖੋ ਹਮ ਸੋਟੇ ਲਾਵੈਂ ਧਾਇ।੨੦।

---

੧. ਖਾਨੋ : ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦੀ ਵੱਡੀ ਭੈਣ ਜੋ ਫਰਜੁਲਾ ਖ਼ਾਨ ਨਾਲ ਵਿਆਹੀ ਹੋਈ ਸੀ।

ਚੌਪਈ : ਦੇਖੋਂ ਸੋਟੇ ਸੋਂ ਕਯਾ ਹਮ ਤੇ ਸਰੇ। ਕਯਾ ਕਯਾ ਹਿੰਮਤ ਹਮ ਤੁਮ ਕਰੇਂ।
ਫਿਰ ਤੁਰਕ ਕਹੈ ਚਲ ਹਮਰੇ ਸਾਥ। ਹਮ ਤੁਮੈਂ ਕਰਾਵੈਂ ਕਚਹਿਰੀ ਬਾਤ।੨੧।
ਸਿੰਘ ਕਹੈਂ ਹਮ ਤੁਮ ਕਯਾ ਗੱਲ। ਕਰੈਂ ਕਚਹਿਰੀ ਅਗੈ ਸੁ ਚੱਲ।
ਹਮ ਤੁਮ ਸੌਂ ਅਬ ਸ਼ਸਤ੍ਰਨ ਮੇਲ। ਸੋਟੇ ਢੀਮ ਮਿਲਾਵੈਂ ਸੇਲ°।੨੨। ਸੇਲੇ, ਨੇਜੇ

ਦੋਹਰਾ : ਹਮ ਆਵਤ ਹੈਂ ਪਾਸ ਤੁਮ ਕਹਯੋ ਨ ਖਬਰ ਹਮ ਕੀਨ।
ਦੌੜ ਕਰੀ ਤਿਨ ਸ਼ੇਰ ਜਿਉਂ ਪੜੋ ਤਹਾਂ ਜਾ ਲੀਨ।੨੩।

ਚੌਪਈ : ਦੌੜ ਸਿੰਘਨ ਤਬ ਸ਼ਸਤ੍ਰ ਚਲਾਏ। ਹਥ ਸਿੰਘਨ ਕੇ ਤੁਰਕ ਨ ਆਏ।
ਸੋਟੇ ਢੀਮ ਤਬ ਸਿੰਘਨ ਚਲਾਈ। ਤੁਰਕ ਸੁ ਘੋੜੇ ਗਏ ਹਿਲਾਈ।੨੪।
ਤੁਰਕ ਜਿੰਦ ਕੋ ਚਹੈਂ ਬਚਾਈ। ਸਿੰਘਨ ਚਿੰਤਾ ਜਿੰਦ ਨ ਕਾਈ।
ਜਿਧਰੋਂ ਸ਼ਸਤਰ ਤੁਰਕਨ ਆਵੈਂ। ਸਿੰਘ ਸੁ ਦੌੜ ਉਤਹਿ° ਵਲ ਧਾਵੈਂ।੨੫। ਉਧਰੇ
ਪਹੁੰਚ ਸੁ ਤੁਰਕਨ ਸ਼ਸਤ੍ਰ ਲਗਾਵੈਂ। ਅਪਨੇ ਨਾਂਹ ਸਰੀਰ ਬਚਾਵੈਂ।
ਤੁਰਕਨ ਤੇ ਨਿਜ ਸਰੀਰ ਚਿਰਾਵੈਂ°। ਲਗੈ ਸ਼ਸਤ੍ਰ ਤਨ ਖੁਸ਼ੀਆਂ ਆਵੈਂ।੨੬। ਜ਼ਖਮ
ਸੌਂਚੀ° ਖੇਲ ਖੇਲੈਂ ਜਨ° ਸਿੰਘ। ਭਰੈਂ ਛੋਟੀ ਕਤ ਲੰਬੀ ਛਿੰਘ°। ਕਬੱਡੀ ਦੀ ਖੇਡ / ਜਿਵੇਂ / ਛਾਲ
ਤੁਰਕ ਭੀ ਹੱਲਾ ਕਰ ਕਰ ਮਾਰੈਂ। ਮਾਰ ਘੋੜਨ ਚਹਿ ਫੇਟਨ ਡਾਰੈਂ°।੨੭। ਫੇਟਾਂ ਨਾਲ ਡੇਗਣਾ



ਦੋਹਰਾ : ਸਿੰਘ ਉਠੈਂ ਕਬ ਗਿਰ ਪੜੈਂ ਕਬ ਫਿਰ ਜਾਹਿਂ ਖਲੋਇ।
ਤੁਰਕਨ ਕੇ ਹਥ ਸ਼ਸਤ੍ਰ ਲਖ ਸਿੰਘ ਖਾਲੀ ਡਰੈਂ ਨ ਤੋਇ°।੨੮। ਤਾਂ ਵੀ

ਚੌਪਈ : ਸਿੰਘ ਕਰੈਂ ਨਹਿਂ ਜਾਨ ਪਿਆਰੀ। ਡਰੈਂ ਨ ਤੁਰਕ ਬਿਨ ਸ਼ਸਤ੍ਰ ਬਿਚਾਰੀ।
ਦੋਨੋਂ ਕੇ ਦਿਲ ਬਢਯੋ ਹੁਲਾਸ°। ਲਖ ਖਾਲੀ ਉਨ ਮਰਨ ਪਿਆਸ।੨੯। ਖੁਸ਼ੀ

ਦੋਹਰਾ : ਚਾਮ ਮਾਸ ਸ਼ਸਤਰ° ਲਗੈ ਤੌ ਸਿੰਘ ਮਾਨੈ ਨਾਂਹਿ। ਚਮੜੀ ਉਪਰਲਾ ਜ਼ਖਮ
ਹਾਡ ਲਗੈ ਤਬ ਬਲ ਘਟੈ ਤਬ ਸਿੰਘ ਕਛੂ ਕੁ ਥਕਾਹਿਂ।੩੦।

ਚੌਪਈ : ਤੀਰ ਲਗੈ ਸਿੰਘ ਪੱਟ ਸਿਟਾਵੈਂ°। ਤੁਰਕਨ ਕੋ ਸੋ ਅੱਖੀਂ ਦਿਖਾਵੈਂ। ਪੁੱਟ ਸੁੱਟ ਦੇਣਾ
ਸਿੰਘ ਕਹੈਂ ਧ੍ਰਿਗ° ਤੁਮਰੇ ਤੀਰ। ਹਮਰੋ ਚੀਰ ਨ ਸਕੈਂ ਸਰੀਰ।੩੧। ਫਿਟ ਲਾਅਨਤ
ਤਬ ਲਾਗੇ ਤਲਵਾਰ ਚਲਾਨ। ਸਿੰਘ ਸੋਟੇਂ ਸੋਂ ਰੋਕੈਂ ਤਾਨ°। ਪੂਰੇ ਜ਼ੋਰ ਨਾਲ
ਦੋਊਅਨ ਸਿੰਘ ਲਈ ਪਿਠ ਜੋੜ। ਸੋਟਨ ਸੋਂ ਦਏ ਘੋੜੇ ਮੋੜ।੩੨।

ਦੋਹਰਾ : ਘੋੜੇ ਛਡ ਪਯਾਦੇ ਭਏ ਛਾਹੈਂ ਆਗੈ ਢਾਲ।
ਸੋਟਨ ਸੌਂ ਉਨ ਢਾਲ ਕੋ ਕੀਨੋ ਬੁਰੋ ਹਵਾਲ°।੩੩। ਬੁਰਾ ਹਾਲ

ਚੌਪਈ : ਤੌ ਤੁਰਕਨ ਨੈ ਮਾਨੀ ਆਨ°। ਸਿੰਘਨ ਪਰ ਨ ਪਾਵੈਂ ਤਾਨ°। ਹਾਰ ਮੰਨੀ / ਜ਼ੋਰ ਨਹੀਂ ਚੱਲਦਾ
ਤੌ ਤੁਰਕਨ ਬੰਦੂਕ ਸੰਭਾਰੀ। ਲਾਵੈਂ ਸਿੰਘਨ ਗੋਲੀ ਭਾਰੀ।੩੪।
ਜਹਾਂ ਲਗੇ ਹੱਡ ਦੇਵੈ ਤੋੜ। ਸੋਟੇ ਲਾਵੈਂ ਹਥ ਦੈਂ ਫੋੜ।
ਸਿੰਘਨ ਸੋਟੈ ਹਥ ਖੱਬੇ ਫੜੇ। ਮਾਰ ਬੰਦੂਕਨ ਲੰਗੜੇ ਕਰੇ।੩੫।

ਜਬ ਸਿੰਘਨ ਕੀ ਟੰਗ ਦਈ ਤੋੜ। ਕਹੈਂ ਸਿੰਘਨ ਅਬ ਮਿਲੋ ਹਥ ਜੋੜ।
ਤੁਮਰੀ ਅਬ ਹਮ ਬਖ਼ਸ਼ੀ ਜਾਨ। ਰਖੈਂ ਤੁਮੈਂ ਕਰ ਮੁਸਲਮਾਨ।੩੬।

ਦੋਹਰਾ : ਸਿੰਘ ਉਠੇ ਇਕ ਟੰਗ ਸਿਉਂ ਇਕ ਟੰਗਨ ਕੀ ਤੋਰ।
ਖਾਯੈ° ਝਤ ਕਰਲਾਂ° ਕਰੈਂ ਮਾਰ ਸੋਟਨ ਸਿਰ ਦਯੋ ਫੋਰ°।੩੭। *ਖਾਯਕ, ਪਤੰਗਾ / ਨਾਚ / ਫੋੜ, ਭੰਨ ਦਿੱਤਾ*

ਚੌਪਈ : ਤੋ ਊਹਾਂ ਸਿੰਘ ਜਾ ਡਿਗ ਪਏ। ਗੋਡਨ ਕੂੰਨ ਉਤੈ ਵਲ ਗਏ°। *ਗੋਡਿਆਂ ਤੇ ਕੂਹਣੀਆਂ ਉੱਤੇ*
ਸਿੰਘਨ ਉਨ ਤੈ ਮੁੜੀ ਨ ਆਂਖ°। ਐਸੇ ਗਏ ਬਡੇ ਹਮ ਆਖ।੩੮। *ਅੱਖ ਨਹੀਂ ਮੋੜੀ*

ਦੋਹਰਾ : ਅਖਾਂ ਤਾਂ ਸੋਈ ਮੋੜੇ ਜਿਸ ਚਿਤ ਕਿਛ ਸੰਕਾਇ°। *ਸ਼ੰਕਾ, ਡਰ*
ਜਿਨ ਜੀਵਨ ਆਸਾ ਤਜੀ° ਨਹਿੰ ਵਹਿ ਆਂਖ ਚੁਰਾਇ।੩੯। *ਛੱਡੀ*
ਸਨਮੁਖ ਸੂਰੇ ਭਿੜਤ ਹੈਂ ਆਂਖਨ ਆਂਖ ਮਿਲਾਇ।
ਲਾਲੀ ਮੁਖ° ਭੁਜ ਫਰਕ° ਹੈਂ ਮੁਖ ਤਲਵਾਰਾਂ ਖਾਇੰ।੪੦। *ਮੂੰਹ ਉੱਤੇ ਲਾਲੀ / ਡੌਲੇ ਫਰਕਦੇ*

ਚੌਪਈ : ਟੂਕ ਟੂਕ ਸੋ ਤੁਰਕਨ ਕਰੇ। ਮਤ° ਸਿੰਘ ਫੇਰ ਨ ਹੋਵੈਂ ਖਰੇ°। *ਕਿਧਰੇ / ਖੜੇ*
ਇਸ ਬਿਧ ਸਿੰਘਨ ਸ਼ਹੀਦੀ ਪਾਈ। ਧੰਨ ਮਾਤਾ ਧੰਨ ਪਿਤਾ ਉਸ ਭਾਈ।੪੧।
ਜਾਇ ਰਲੈ ਵੈ ਸਹੀਦਨ ਡੇਰੇ। ਪੀਰ ਪਿਕੰਬਰ° ਵਡ ਜਿਨ ਘੇਰੇ। *ਪੈਗੰਬਰ*
ਸ਼ਹੀਦੀ ਬਡੀ ਬੋਤਾ ਸਿੰਘ ਲਈ। ਰਤਨ ਸਿੰਘ ਸੁਨ ਸੋਈ ਕਹੀ।੪੨।

## ੯੪. ਸਾਖੀ ਸੁੱਖਾ ਸਿੰਘ ਬਹਾਦਰੀ ਕੀ ਪਹਲੀ

ਦੋਹਰਾ : ਅਬ ਸਾਖੀ ਸੁੱਖਾ ਸਿੰਘ[੧] ਕੀ ਸੁਨੀਏ ਮਨ ਚਿਤ ਲਾਇ।
ਕੰਬੋ ਕੀ ਮਾੜੀ° ਭਯੋ ਜਾਤ ਤ੍ਰਖਾਣ ਕਹਾਇ।੧। *ਸੁੱਖਾ ਸਿੰਘ ਦਾ ਪਿੰਡ*

ਚੌਪਈ : ਬਰਸ ਬਾਰਾਂ ਕੇ ਜਬ ਵਹ ਭਯੋ। ਮਾਤਾ ਪਿਤਾ ਬਿਵਾਹ ਸੁ ਦਯੋ°। *ਵਿਆਹ ਦਿੱਤਾ*
ਚਾਉ ਉਪਜਯੋ ਉਸ ਚਿਤ ਮੈਂ ਆਇ। ਲਈ ਪਾਹੁਲ° ਅੰਮ੍ਰਿਤਸਰ ਜਾਇ।੨। *ਅੰਮ੍ਰਿਤ ਪਾਨ*
ਜਹਿੰ ਸਿਖ ਸੰਗਤ ਇਕਠੀ ਹੋਇ। ਜਿਮ ਤਿਮ ਕਰਕੇ ਪਹੁੰਚੈ ਸੋਇ।
ਜੇ ਕੋ ਸਿੰਘ ਉਸ ਕੇ ਘਰ ਆਵੈ। ਸੋ ਉਸ ਕੀ ਵਹਿ ਟਹਿਲ° ਕਮਾਵੈ।੩। *ਸੇਵਾ*
ਸੋ ਸ਼ੁਹਰਤ ਚੁਗਲਨ ਪੈ ਗਈ। ਫੌਜ ਚੜ੍ਹਾਇ ਚੁਗਲਨ ਸੰਗ ਲਈ।
ਉਸ ਦਿਨ ਹੁਤੋ ਨ ਵਹਿ ਘਰ ਸਿੱਖ। ਇਮ ਕਰ ਉਨ ਕੋ ਪਰਯੋ ਨ ਦਿੱਖ°।੪। *ਦਿਖਾਈ*
ਫੌਜ ਮੁੜੀ ਜਬ ਉਤ ਤੇ ਗਈ। ਵਹੀ ਖਬਰ ਉਸ ਪਿਤ ਮਾਤਾ ਭਈ।
ਇਸ ਖ਼ੌਫ ਤੇ ਸਿੰਘ ਘਰ ਨਾ ਆਵੇ। ਮਾਤ ਪਿਤਾ ਉਸ ਬਡ ਲਏ ਹਾਵੇ°।੫। *ਹਾਵੇ-ਹਉਕੇ, ਅਫ਼ਸੋਸ*

---

੧. **ਸੁੱਖਾ ਸਿੰਘ** : ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਮਾੜੀ ਕੰਬੋ ਕੀ ਦਾ ਤਰਖਾਣ ਸਿੰਘ ਜਿਸ ਨੇ ਮਤਾਬ ਸਿੰਘ ਮੀਰਾਂਕੋਟੀਏ ਨਾਲ ਮਿਲ ਕੇ ਮੱਸੇ ਰੰਘੜ ਦਾ ਸਿਰ ਲਾਹ ਕੇ ਹਰਿਮੰਦਰ ਦੀ ਬੇਅਦਬੀ ਕਰਨ ਦੀ ਸਜ਼ਾ ਦਿੱਤੀ। ਇਹ ਆਪਣੀ ਬਹਾਦਰੀ ਲਈ ਬੜਾ ਪ੍ਰਸਿੱਧ ਸੀ। ਇਸ ਨੇ ੧੭੫੩ ਈ. ਵਿੱਚ ਅਹਿਮਦ ਸ਼ਾਹ ਅਬਦਾਲੀ ਨਾਲ ਲੜਦਿਆਂ ਲਾਹੌਰ ਨਜ਼ਦੀਕ ਸ਼ਹੀਦੀ ਪਾਈ ਸੀ।

ਦੋਹਰਾ : ਮਾਤ ਪਿਤਾ ਉਸ ਇਮ ਕਹੈਂ ਹਮ ਸਿੰਘਨ ਸਿਉਂ ਕਯਾ ਕਾਮ।
ਹਮ ਹੈ ਜਾਤ ਕਮੀਨਨੀ° ਪਤਿਸ਼ਾਹੀ ਸੋਂ ਕਯਾ ਕਾਮ।੬। — ਕੰਮੀ ਕਮੀਨ, ਛੋਟੀ ਜਾਤ

ਚੌਪਈ : ਸਿੰਘ ਹੋਇ ਲੈਣ ਚਹੈਂ ਪਤਿਸ਼ਾਹੀ। ਹਮ ਕਮੀਨਨ ਘਰ ਸੋ ਕਬ ਆਹੀ।
ਪਤਿਸ਼ਾਹੀ ਦਾਵੇ ਜੱਟ ਕਮਾਹਿਂ। ਆਪੈ ਬੀਜੈਂ ਆਪੇ ਖਾਹਿਂ।੭।
ਹਮ ਤੋ ਆਹਿਂ ਕਮੀਨੀ ਜਾਤ। ਹਮ ਮਿਲੈ ਮਜੂਰੀ ਆਛੀ ਬਾਤ।
ਯਹਿ ਚਿਤ ਧਰ ਸਿੰਘ ਰਾਤ ਘਰ ਲਯਾਏ। ਉਸ ਸੋਂ ਚਾਹਤ ਦਗ਼ਾ° ਕਮਾਏ।੮। — ਫ਼ਰੇਬ, ਧੋਖਾ
ਭੰਗ ਸ਼ਰਾਬ ਮਿਲਾਇ ਪਿਲਾਈ। ਉਸ ਕੋ ਲੀਨੋ ਗੂੰਦੋ° ਬਣਾਈ। — ਗੁੰਦਾ, ਨਸ਼ੇ ਵਿੱਚ ਬੇਸੁੱਧ
ਸੁੱਧ ਬੁੱਧ ਸਭ ਉਸ ਭੁਲ ਗਈ। ਸੀਸ ਮੁੰਡਾਯੋ° ਸਦ ਕੇ ਨਈ°।੯। — ਕੇਸ ਮੁੰਨ ਦਿੱਤੇ / ਨਾਈ
ਗਯੋ ਅਮਲ ਉਸ ਹੋਤੀ ਪ੍ਰਾਤ°। ਫੇਰਯੋ ਉਨ ਨਿਜ ਸਿਰ ਪਰ ਹਾਥ। — ਸਵੇਰ ਸਾਰ
ਮਾਤ ਪਿਤਾ ਕੋ ਜਾਨਯੋਂ ਪਾਪ। ਉਨ ਚਿਤ ਧਾਰਯੋ ਕਰਨੋਂ ਖਾਪ°।੧੦। — ਨਾਸ, ਖ਼ਤਮ

ਦੋਹਰਾ : ਫਿਰ ਸਿੰਘ ਮਨਹਿ ਬਿਚਾਰਿਓ ਇਨ ਮਾਰਨ ਬਡ ਪਾਪ।
ਦੌੜ ਕੂਪ° ਮੈਂ ਜਾ ਪੜਾ ਮਰਨ ਧਾਰ ਚਿਤ ਆਪ।੧੧। — ਖੂਹ

ਚੌਪਈ : ਤਬ ਲੋਕਨ ਨੇ ਲੱਜ ਫੜਾਹੀ°। ਚਹੈ ਮਰਯੋ ਵਹਿ ਫੜਯੋ ਸੁ ਨਾਂਹੀ। — ਫੜਾਈ
ਉਲਟ ਪਲਟ ਹੁਇ ਡੂਬਯੋ ਚਹੈ। ਨੀਰ ਨ ਡੋਬੈ ਊਪਰ ਬਹੈ।੧੨।
ਤਬ ਉਸ ਭਾਈ ਖੂਹ ਮਧ ਬੜਾ°। ਫੜੀ ਲਜ ਪੁਨ° ਵਹਿ ਭੀ ਫੜਾ। — ਵੜਿਆ / ਫਿਰ
ਤੌ ਲੌ ਏਕ ਸਿੰਘ ਭਯੋ ਆਈ। ਉਨ੍ਹੈਂ ਆਖ ਕਰ ਇਮ ਸਮਝਾਈ।੧੩।
ਮਰਨੋਂ ਹੈ ਮਰ ਤੁਰਕਨ ਸਿਰ ਚਰ°। ਔਰ ਮੌਤ ਕਯੋਂ ਮਰੈਂ ਬਯਰਥ° ਕਰ। — ਸਿਰ ਚੜ੍ਹ ਕੇ / ਵਿਅਰਥ
ਜਿਨ ਤੁਰਕਨ ਗੁਰ ਸਾਡੇ ਅਕਾਏ। ਹਿੰਦੂਨ ਕੋ ਚਹਿਂ ਤੁਰਕ ਬਨਾਏ।੧੪।
ਹੈ ਤੁਰਕਨ ਲਰ ਮਰਨੋ ਭਲੋ। ਨਿਕਲ ਕੂਏਂ ਸੋਂ ਸਿੰਘਨ ਰਲੋ।
[੧]ਮਾਰ ਤੁਰਕਨ ਕੋ ਹੋਵੋ ਸ਼ਹੀਦ। ਹਮਰੀ ਤੁਮ ਕੋ ਯਹੀ ਤਕੀਦ°।੧੫। — ਤਾਕੀਦ, ਸਲਾਹ

ਦੋਹਰਾ : ਤਬ ਸੁੱਖਾ ਸਿੰਘ ਮੰਨ ਲਈ ਨਿਕਸਯੋ ਇਮ ਚਿਤ ਧਾਰ।
ਇਨੈਂ ਸਿੰਘ ਸਾਚੀ ਕਹੀ ਅਬ ਮਰੀਏ ਤੁਰਕਨ ਮਾਰ।੧੬।

ਚੌਪਈ : ਔਰ ਚਿੱਤ ਉਸ ਦਿੜਤਾ° ਆਈ। ਮਰੈਂ ਨਹੀਂ ਬਿਨ ਮੌਤੈ ਆਈ। — ਦ੍ਰਿੜ੍ਹਤਾ
ਖੂਹ ਪੜੇ ਭੀ ਮਰੇ ਹਮ ਨਾਹਿਂ। ਰਹੇ ਮਰਨ ਕੋ ਬਹੁ ਚਿਤ ਚਾਹਿ ।੧੭।
ਤਬ ਸੁੱਖਾ ਸਿੰਘ ਯੌ ਮਨ ਧਾਰਯੋ। ਨਹਿਂ ਤੁਰਕਨ ਕੋ ਮਿਟੋ ਲਲਕਾਰਯੋ।
ਇਕ ਸਸਤ੍ਰ ਜਾਊਂਗੋ ਲਾਇ। ਤੌ ਫਿਰ ਜਾਊਂ ਦਾਉ ਬਚਾਇ।੧੮।

ਦੋਹਰਾ : ਉਸੈ ਪਿੰਡ ਕੇ ਪੈਂਚ ਪੈ ਘੋੜੀ ਥੀ ਇਕ ਚੰਗ।
ਪਾਣੀ ਪਿਲਾਵਨ ਭੇਤ ਸੋ ਲੈ ਜਾਇ ਰਲਯੋ ਨਿਸੰਗ।੧੯।

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਚੌਪਈ : ਜਾਇ ਪੰਥ ਖਾਲਸੇ ਰਲਿਓ। ਪੁਛ ਡੇਰੇ ਸ਼ਯਾਮ ਸਿੰਘ[1] ਕੇ ਵੜਿਓ।
ਪਾਹੁਲ ਸ਼ਾਮ ਸਿੰਘ ਤੇ ਲਈ। ਪੁਤ੍ਰਨ ਜਿਮ° ਉਸ ਪ੍ਰੀਤ ਉਪਜਈ।੨੦। *ਪੁੱਤਰਾਂ ਵਰਗੀ*
ਤੌ ਸੁੱਖੇ ਸਿੰਘ ਯੌ ਦਿਲ ਆਈ। ਘੋੜੀ ਕੋ ਮੁਲ ਦਈਏ ਘਲਾਈ।
ਯੌ ਸਿੰਘ ਤੁਰਯੋ ਲਹੌਰੈ ਰਾਹਿ। ਲਯੋ ਭੇਖ ਤਿਨ ਜੱਟ ਬਨਾਇ।੨੧।
ਕੇਸ ਸੀਸ ਤਬ ਥੇ ਉਸ ਥੋੜੇ। ਜਾਇ ਵੜਯੋ ਇਮ ਮੱਧ ਲਹੌਰੇ।
ਸੋ ਜਾ ਵੜਯੋ ਸ੍ਰਾਫੀ ਬਜਾਰ°। ਫਿਰਤ ਮੁਹਰਨ° ਧਰ ਕੰਧੈ ਭਾਰ।੨੨। *ਸਰਾਫ਼ਾ ਬਾਜ਼ਾਰ / ਮੁਹਰਾਂ*
ਇਕ ਥੈਲੀ ਸਿੰਘ ਦ੍ਰਿਸ਼ਟੇ ਆਈ। ਫੜ ਕੰਧਯੋਂ ਸਿੰਘ ਲੜ° ਮੈਂ ਪਾਈ। *ਲੜ, ਪੱਲੇ ਬੰਨ੍ਹ ਲਈ*
ਛੇੜ ਘੋੜੀ ਦਰਵਾਜਯੋਂ ਲੰਘ। ਕਰੀ ਨ ਤਿਨ ਕਛ ਮਰਨੋ ਸੰਗ°।੨੩। *ਡਰ*

ਦੋਹਰਾ : ਘੜੀ ਦੁਇਕ ਦਿਨ ਰਹਤ ਥੋ ਸਿੰਘ ਭਯੋ ਪੌਣ ਕੇ ਭੇਸ°। *ਹਵਾ ਵਾਂਗ ਉੱਡ ਗਿਆ*
ਗਯੋ ਗਯੋ ਕਹਤੇ ਰਹੇ ਸਿੰਘ ਮੁੱਖ ਕੀਓ ਨਿਜ ਦੇਸ।੨੪।

ਚੌਪਈ : ਰੌਲਾ ਗੌਲਾ ਜਬ ਤਹਿਂ ਪਰਾ। ਤਬ ਲੌ ਸਿੰਘ ਮਧ ਝਾੜੀਂ ਰਲਾ°। *ਝਾੜਾਂ ਵਿੱਚ ਰਲ ਗਿਆ*
ਤੁਰਕ ਫੌਜ ਕਿਤ ਮਗਰੋਂ ਦੌਰੀ°। ਸੋ ਲੰਘ ਗਯੋ ਤਰਫ ਕਿਤ ਔਰੀ°।੨੫। *ਦੌੜੀ / ਹੋਰ ਪਾਸੇ*
ਜਾਇ ਰਲਯੋ ਸਿੰਘਨ ਦਲ ਮਾਹੀਂ। ਮੁੱਲ ਘੋੜੀ ਕੋ ਦੈ ਤੁਰਤਾਹੀ°। *ਤੁਰਤ*
ਤੀਨ ਸੈ ਰੁਪਯੇ ਦਯੋ ਉਸ ਜਾਇ। ਲਈ ਚੌਧਰੀ ਸੋਂ ਬਾਤ ਬਨਾਇ।੨੬।
ਔਰ ਸਿੰਘਨ ਕੇ ਲੰਗਰ ਪਾਈ। ਘਲੀ ਨ ਘਰ ਜਹਿਂ ਥੇ ਪਿਤ ਮਾਈ।
ਇਸੀ ਭਾਂਤ ਸਿੰਘ ਨਿਤ ਤਹਿਂ ਦੌੜੈਂ। ਲੁੱਟ ਸੁ ਲਯਾਵੈਂ ਮਾਲ ਚੁਫੇਰੇ।੨੭।
ਬਹੁਤ ਸਿੰਘ ਚਿਤ ਭਯੋ ਉਛਾਹਿ°। ਉਸ ਮਾਰ ਹਟਾਵੈਂ ਜੋ ਗੈਲੇ ਪਾਹਿ°। *ਉਤਸ਼ਾਹ / ਪਿੱਛਾ ਕਰਨ ਵਾਲੇ*
ਸਭ ਸ਼ਸਤ੍ਰਨ ਕੀ ਵਿੱਦਯਾ ਜਾਣੈ। ਹਾਥ ਪਾਇ ਉਸ ਬਹੁਤ ਸਤਾਣੈਂ°।੨੮। *ਸ਼ਕਤੀ ਵਾਲੇ*
ਚੜ੍ਹ ਘੋੜੀ ਤੇ ਜੋ ਲੁੱਟ ਲਯਾਵੈ। ਤੁਰਤ ਖਾਲਸੇ ਲੰਗਰ ਪਾਵੈ।੨੯।[2]

ਦੋਹਰਾ : ਜਹਾਂ ਜੁੱਧ ਤੁਰਕਨ ਪਰੈ ਪਰੈ ਸ਼ੇਰ ਜਿਮ ਜਾਇ।
ਇਕ ਕੌ ਸ਼ਸਤਰ ਲਾਇ ਕੈ ਰਲੈ ਖਾਲਸੇ ਆਇ।੩੦।

ਚੌਪਈ : ਰਾਮਜੰਗ° ਸਿੰਘ ਖੂਬ ਚਲਾਵੈ। ਤੀਰ ਮਾਰ ਮਾਰ ਘੋੜੇ ਗਿਰਾਵੈ। *ਛੋਟੀ ਬੰਦੂਕ*
ਨੇਜਾ ਸੇਲਾ ਬਰਛੀ ਤੇਗ। ਮਾਰ ਉਡਾਵੈ ਪ੍ਰਾਣਨ° ਬੇਗ°।੩੧। *ਸਾਹ / ਜਲਦੀ*
ਸੁੱਖਾ ਸਿੰਘ ਕੀ ਇਮ ਚਰਚਾ ਭਈ। ਸੂਰਨ ਕੇ ਸਿਰਮੌਰ ਗਿਨਈ°। *ਸ਼ਿਰੋਮਣੀ ਸੂਰਮਿਆਂ ਵਿੱਚ ਗਿਣਤੀ*
ਜੰਗ ਜੁੜੇ ਜਹਿਂ ਫਤੇ ਲਿਆਵੈ। ਦੀਵਾਨ ਖਾਲਸੇ ਮੈਂ ਆਦਰ ਪਾਵੈ।੩੨।
ਲਗੇ ਦੀਵਾਨ ਤਿਹਿਂ ਪੱਖਾ ਫੇਰੈ। ਅੰਗੀਠਨ° ਕੋ ਸਮਧਾ° ਲਯਾ ਗੇਰੈ। *ਅੰਗੀਠਾ, ਆਤਸ਼ਦਾਨ / ਸਮਗ੍ਰੀ, ਲਕੜਾਂ*
ਪਯਾਸਨ ਖਾਤਰ ਮਸ਼ਕ ਉਠਾਵੈ। ਭੁੱਖਿਆਂ ਖਾਤਰ ਰਿਜਕ ਲਿਆਵੈ।੩੩।
ਥੱਕੇ ਸਿੰਘ ਕੀ ਚਾਪੀ ਕਰੈ°। ਅਸ਼ਨਾਨ° ਕਰਾਵੈ ਬਹੁ ਜਲ ਭਰੈ। *ਮੁੱਠੀ-ਚਾਪੀ, ਮਾਲਸ਼ / ਇਸ਼ਨਾਨ*
ਕੱਛ ਨਿਚੋੜੈ ਚਰਨ ਧੁਵਾਇ। ਫੜ ਗੜਵੇ ਸਿੰਘ ਦਾਤਨ ਕਰਾਇ।੩੪।

---

੧. **ਸ਼ਯਾਮ ਸਿੰਘ :** ਸ਼ਾਮ ਸਿੰਘ, ਸਿਆਮ ਸਿੰਘ, ਭਿੱਖੀਵਿੰਡ ਨਜ਼ਦੀਕ ਨਾਰਲੇ ਦਾ ਸੰਧੂ ਜੱਟ ਜੋ ਕਰੋੜੀਆ ਮਿਸਲ ਦਾ ਸਿਰਕੱਢ ਸਰਦਾਰ ਸੀ। ਰਤਨ ਸਿੰਘ ਭੰਗੂ ਕਰਤਾ *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਇਹ ਨਾਨਾ ਸੀ।
੨. ਇਸ ਛੰਦ ਦੀ ਇਕੋ ਲਾਈਨ ਪ੍ਰਾਪਤ ਹੈ।

ਦੋਹਰਾ : ਸਬਦ ਪੜ੍ਹੈ ਫੜ ਸਾਜ ਕੋ ਬਾਣੀ ਮੁਖੋਂ ਉਚਾਰ।
ਕਮਰ ਕੱਸਾ ਨਿਸ ਦਿਨ ਰਖੇ ਲੜਨ ਘੁਲਨ ਕੋ ਤਯਾਰ।੩੫।

ਚੌਪਈ : ਔਰ ਟਹਿਲ ਬਹੁ ਸਿੰਘਨ ਕਰੇ। ਦੰਗਯੋਂ ਫੰਗਯੋਂ ਵੈ ਨਹਿਂ ਡਰੇ।
ਮਾਤ ਪਿਤਾ ਤਿਸ ਆਵੈ ਧਾਇ। ਸਿੰਘਨ ਤੇ ਬਹੁ ਤਾਹਿਂ ਅਖਾਇ।੩੬।[1]

ਦੋਹਰਾ : ਮਾਤ ਪਿਤਾ ਤਿਸ ਆਇ ਕੈ ਖਾਲਸੈ ਸੋ ਅਖਵਾਇ।
ਲੈ ਗਏ ਅਪਨੇ ਘਰ ਬਿਖੈ° ਮੁਕਲਾਵਾ ਲੀਯੋ ਕਰਵਾਇ।੩੭। *ਵਿੱਚ*

ਚੌਪਈ : ਅਧੇਰ ਸਵੇਰ° ਸੁ ਘਰ ਮੈਂ ਜਾਵੇ। ਤੁਰਕਨ ਡਰ ਫਿਰ ਦਲ ਮੈਂ ਆਵੈ। *ਅਨ੍ਹੇਰੇ ਸਵੇਰੇ*
ਸਮੇਂ ਪਾਇ ਉਸ ਬੇਟੀ ਭਈ। ਆਪ ਮੁਈ ਕੈ ਨਾਰ° ਮਾਰ ਦਈ।੩੮। *ਪਤਨੀ*
ਯਹ ਚਰਚਾ ਖਾਲਸੇ ਮੈਂ ਆਈ। ਬਰਤਨ ਛੂਹਨ° ਤੈ ਦਯੋ ਹਟਾਈ। *ਛੇਕ ਦਿੱਤਾ*
ਕਹੈ ਖਾਲਸਾ ਕੰਨਯਾ ਮਾਰੀ। ਰੀਤਿ ਖਾਲਸੇ ਕੀ ਹੈ ਬਿਗਾਰੀ°।੩੯।[2] *ਵਿਗਾੜੀ, ਭੈੜ ਕੀਤੀ*
ਪੰਥ ਖਾਲਸਾ ਮੁਖ ਨ ਲਗਾਵੈ। ਕੁੜੀ ਮਾਰ ਕਹਿ ਦੂਰ ਬਿਠਾਵੈ।
ਬਖ਼ਸ਼ੈ ਨ ਖਾਲਸਾ ਬਿਨੈ° ਕਰ ਰਹਯੋ। ਖਾਇ ਅੰਦੇਸੋ° ਸਿੰਘ ਕੋ ਗਯੋ।੪੦। *ਬੇਨਤੀ / ਅੰਦੇਸ਼ਾ, ਫਿਕਰ*
ਜਿਤੀ ਚੜ੍ਹੀ ਥੀ ਸਿੰਘ ਕੀ ਬਾਤ°। ਤਿਤੀ ਉਸੈ ਭਈ ਨੀਚੀ ਜਾਤ। *ਮਸ਼ਹੂਰੀ*
[3]ਮਨ ਅਪਨੇ ਮਹਿਂ ਚਿੰਤਾ ਕਰੇ। ਬਕੇ ਨ ਬੋਲੇ ਚੁਪ ਕਰ ਰਹੇ।੪੧।

## ੯੫. ਸਾਖੀ ਪੁਨ ਸੁਖਾ ਸਿੰਘ ਕੀ

ਦੋਹਰਾ : ਅਹਿਮਦ ਸ਼ਾਹ ਲਾਹੌਰ ਮਲ[4] ਪੜਯੋ° ਦਿਲੀ ਕੇ ਰਾਹਿ। *ਪੈ ਗਿਆ*
ਲਹੌਰ ਹਿਫ਼ਾਜਤ° ਕਰਨ ਕੋ ਫੌਜ ਛੋਡ ਗਯੋ ਵਾਹਿ°।੧। *ਰੱਖਿਆ / ਉਥੇ*
ਨਿਕਸੀ° ਫੌਜ ਲਹੌਰ ਤੇ ਅਤਿ ਬਡ ਮਰਦ ਗਿਣਾਇ। *ਨਿਕਲੀ*
ਕਹਾਂ ਸਿੱਖ ਕਹਿਤੇ ਫਿਰੈਂ ਹਮ ਕੋ ਦੇਹੁ ਦਿਖਾਇ।੨।

ਚੌਪਈ : ਘੋੜੇ ਬਡੇ ਔ ਬਡੇ ਜੁਆਨ। ਸਾਥ ਸ਼ਾਹ ਜੋ ਖ਼ਾਨਾ ਖਾਨ°। *ਖ਼ਾਨਾਂ ਦੇ ਖ਼ਾਨ, ਵੱਡੇ ਖ਼ਾਨ*
ਟੋਪ ਸੀਸ ਸੰਜੋ ਗਲ ਪਾਈ। ਤੇੜ ਸੁੱਥਨ ਬੀ ਲੋਹੇ ਪਾਈ।੩।
ਪੈਰੀਂ ਨਲੈਨਾਂ ਦਸਤੀਂ ਦਸਤਾਨੇ। ਘੋੜਨ ਪਰ ਬਡ ਬਰਗਸਤਾਨੇ°। *ਲੋਹੇ ਦੀ ਜੁੱਤੀ / ਬਰਗੁਸਤਵਾਨ, ਪਾਖਰ*
ਐਸੇ ਬਹੁ ਗਿਲਜੇ° ਚੜ੍ਹ ਧਾਏ। ਸੰਗ ਕਸੂਰੀ ਪਠਾਣ[5] ਲਿਆਏ।੪। *ਗਿਲਜਈ, ਪਠਾਣਾਂ ਦੀ ਇਕ ਜਾਤ*

---

੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।
੨. ਹੱਥ ਲਿਖਤਾਂ ਵਿੱਚ ਇਸ ਤੋਂ ਬਾਅਦ ਇਕ ਹੋਰ ਛੰਦ ਹੈ :
ਬਡ ਤਨਖਾਹੀਯੋ ਬਡਿ ਗੁਨਹਿਗਾਰੀ। ਦੇਵੀ ਕੰਨਿਆ ਹੈ ਮਾਤਿ ਹਮਾਰੀ।
ਹੈ ਕੰਨਿਯਨ ਕੋ ਪੰਥ ਪ੍ਰਤਾਪ। ਕੰਨਿਯਾ ਸੇਵੀ ਸਤਿਗੁਰ ਆਪਿ।
੩. ਇਹ ਬੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।
੪. ਅਹਿਮਦ ਸ਼ਾਹ ਅਬਦਾਲੀ ਨੇ ਲਾਹੌਰ ਉੱਪਰ ਇਹ ਕਬਜ਼ਾ ਜਨਵਰੀ ੧੭੪੮ ਈ. ਵਿੱਚ ਕੀਤਾ ਸੀ। ਲਾਹੌਰ ਵਿੱਚ ਦੋ ਕੁ ਮਹੀਨੇ ਠਹਿਰ ਕੇ ਉਹ ਮਾਰਚ ੧੭੪੮ ਈ. ਵਿੱਚ ਸਿਰਹੰਦ ਤੇ ਫਿਰ ਦਿੱਲੀ ਪਹੁੰਚਿਆ ਸੀ।
੫. ਇਤਿਹਾਸ ਵਿੱਚ ਇਨ੍ਹਾਂ ਕਸੂਰੀ ਪਠਾਣਾਂ ਨੂੰ ਜਲ੍ਹੇ ਖ਼ਾਨ ਤੇ ਮੋਮਨ ਖ਼ਾਨ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਸੋਰਠਾ : ਬੁੱਢੇ ਕੋਟ[1] ਗਿਰਾਇ ਹੁਤੇ ਸੁ ਸਿੰਘਨ ਘਰ ਘਣੇ°। *ਕਾਫ਼ੀ, ਬਹੁਤ*
ਹਲਕਾਰਨ° ਸਿਲ° ਕਰਾਇ ਲੀਯੋ ਮਾਰ ਅਰ ਬੰਦ ਕਰ।੫। *ਹਰਕਾਰਿਆਂ / ਮੁਖ਼ਬਰੀ*

ਚੌਪਈ : ਸਿੰਘ ਰਹਤ ਥੇ ਦਰਯਾ ਕਿਨਾਰੇ। ਗਿਲਜਨ ਲਖ° ਸਿੰਘ ਹੋ ਗਏ ਪਾਰੇ°। *ਦੇਖਿਆ / ਦਰਿਆ ਪਾਰ*
ਤਬ ਗਿਲਜਨ ਕੋ ਗਰਬ° ਆਇਆ। ਲਿਖ ਸਿੰਘਨ ਕੀ ਓਰ ਪਠਾਇਆ।੬। *ਹੰਕਾਰ*
ਇਮ ਲਿਖ ਭੇਜਯੋ ਸਿੰਘਨ ਪਾਸ। ਹਮ ਹੈਂ ਬਾਦੀ ਸ਼ਾਹ ਕੇ ਖਾਸ।
ਤੁਮ ਅਖਵਾਵਤ° ਸਿੰਘ ਸਿਪਾਹੀ। ਹਮ ਦੇਖਨ ਤੁਮ ਆਏ ਲੜਾਈ।੭। *ਅਖਵਾਉਂਦੇ, ਕਹਾਉਂਦੇ*

ਦੋਹਰਾ : ਗਰਦ ਦੇਖ ਤੁਮ ਭਜ ਗਏ ਭਏ ਦਰਿਯਾਵੋਂ ਪਾਰ।
ਝੂਠ ਕਹਾਯੋ ਸਿੰਘ ਤੁਮ ਗੀਦੀ° ਗੁਲਾਮ ਗਵਾਰ।੮। *ਕਾਇਰ, ਬੁਜ਼ਦਿਲ*
ਅਕੈ ਤੋ ਹਮ ਸੋਂ ਖੜ ਤੁਸੀਂ ਆਇ ਕਰੋ ਦੁਇ ਹਾਥ।
ਦੁਇ ਦੁਇ ਆਵੋ ਸਿੰਘ ਤੁਮ ਇਕ ਇਕ ਦੁਰਾਨੀ ਸਾਥ।੯।
ਸਿੰਘਨ ਲਾਇ ਦੀਵਾਨ ਤਬ ਲਈ ਲਿਖਤ ਸਭ ਵਾਚ°। *ਸਮਝ ਲਈ*
ਉੱਤਰ ਉਨ ਕੋ ਲਿਖ ਘਲਯੋ° ਹਮ ਤੁਮ ਲਰਨ° ਇਮ ਸਾਚ।੧੦। *ਲਿਖ ਭੇਜਿਆ / ਲੜਨਾ ਸੱਚੀ ਗੱਲ*

ਚੌਪਈ : ਦਸ ਦੁਰਾਨੀ ਤੁਮ ਇਤ ਤੇ ਆਯੋ। ਹਾਥ ਬੰਦੂਕ ਤੁਮ ਵਡੀ ਫੜਾਯੋ।
ਇਤ ਤੇ ਆਵੈਂ ਪੰਜ ਭੁਜੰਗੇ°। ਢਾਲ ਤਲਵਾਰਨ ਫੜ ਰਾਮਜੰਗੇ।੧੧। *ਸਿੰਘ*
ਫਿਰ ਗਿਲਜਨ° ਇਮ ਆਖ ਘਲਾਈ। ਹਮ ਫੜ ਲੜੈਂ ਨ ਬੰਦੂਕ ਲੜਾਈ। *ਗਿਲਜ਼ਈਆਂ ਨੇ*
ਛੁਰੀ ਕਟਾਰੀ ਸ਼ਮਸ਼ੇਰ ਫੜ ਆਵੈਂ। ਤੀਰ ਬੰਦੂਕ ਹਮ ਨਹਿਂ ਲੈ ਆਵੈਂ।੧੨।
ਤੇਗ ਕਟਾਰੀ ਛੁਰੀ ਤੁਮ ਫੜੋ। ਬੰਦੂਕ ਕਮਾਨ ਆਵੋ ਘਰ ਧਰੋ।
ਆਗਯੋ ਖਾਲਸੈ ਕਹੈ ਲਿਖੈ ਕਰਾਰਿ°। ਹਮ ਲੜ ਹੈ ਰਮਿਜੰਗਯਨ ਨਾਰਿ।੧੩। *ਇਕਰਾਰਨਾਮਾ*
ਹਮਿ ਸਤਿਗੁਰ ਨੈ ਇਮੈਂ ਫੁਰਮਾਯਾ। ਦੁਸ਼ਟ ਮਾਰਨ ਰਾਮਜੰਗੋ ਫੜਾਯਾ।
ਇਤ ਉਤ ਤੇ ਯੌ ਕਰੇ ਕਰਾਰ। ਕੋਈ ਨ ਮਾਨੈ ਦੁਬਿਧਾ° ਧਾਰ।੧੪। *ਦੁਚਿੱਤੀ*

ਦੋਹਰਾ : ਗਿਲਜੇ ਜ਼ੋਰ ਸੰਜੋਇਕੇ° ਓਹਲੈਂ° ਲੜੈਂ ਬਿਚਾਰ। *ਸੰਜੋਅ, ਲੋਹ-ਪੁਸ਼ਾਕ / ਆਸਰੇ*
ਡਰੈਂ ਰਾਮਜੰਗੇ ਖਾਲਸੇ ਜੁਤ ਸੰਜੋਇ° ਨ ਦੇਵੈਂ ਮਾਰ।੧੫। *ਸੰਜੋਅ ਸਮੇਤ*
ਪ੍ਰਾਤ ਹੋਤ ਇਕ ਆ ਖੜੋ ਹਲਕਾਰੋ° ਦੀਓ ਘਲਾਇ। *ਹਰਕਾਰਾ, ਏਲਚੀ*
ਜੇ ਤੁਮ ਮੈਂ ਕੋਊ ਮਰਦ ਹੈ ਤੌ ਲੜੈ ਇਕੇਲੋ ਆਇ।੧੬।

ਚੌਪਈ : ਛੁਰੀ ਕਟਾਰੀ ਤੇਗਨ ਸਾਥ। ਆਨ ਕਰੈ ਹਮ ਸੋਂ ਦੋਊ ਹਾਥ।
ਨਹੀਂ ਲਰੋ ਤੌ ਗੀਦੀ° ਅਖਵਾਵੋ। ਨਾਮ ਸਿੰਘ ਤੁਮ ਕੂੜ° ਸਦਾਵੋ।੧੭। *ਬੁਜ਼ਦਿਲ / ਝੂਠਾ*
ਲੈ ਲੈ ਨਾਮ ਸਿੰਘ ਧਧਕਾਰੈ°। ਕਹੈ ਲਿਖੋ ਤੁਮ ਹਮ ਸੰਗ ਹਾਰੈ। *ਧਿਰਕਾਰਾਂ*
ਗੁਰੂਅਨ ਕੀ ਸੁਗੰਦੈਂ° ਦਏ। ਹਮ ਸੋਂ ਹਾਥ ਜੁਆਨ ਨ ਕਏ।੧੮। *ਸੁਗੰਧਾਂ*

---

੧. **ਕੋਟ ਬੁੱਢਾ :** ਇਹ ਪਿੰਡ ਕਲਾਨੌਰ ਦੇ ਨਜ਼ਦੀਕ ਹੈ, ਏਥੇ ਜਨਵਰੀ-ਫ਼ਰਵਰੀ ੧੭੪੯ ਈ. ਵਿੱਚ ਦੁਰਾਨੀਆਂ ਦੀ ਸਿੰਘਾਂ ਦੇ ਜਥੇ ਨਾਲ ਟੱਕਰ ਹੋਈ ਸੀ।

 

ਜੋ ਲਰ ਮਰਨਾ ਕੋ ਮੁਹਰੇ ਜਾਵੈ। ਮਾਤ ਪਿਤਾ ਤਿਸ ਧੰਨ ਕਹਾਵੈ। *ਲੜਨ, ਮਰਨ*
ਜੋ ਕੋਊ ਲਰਨੋਂ ਲੁਕ ਛਪ ਰਹੈ। ਮਾਤ ਪਿਤਾ ਤਿਸ ਲੱਜਤ° ਰਹੈ।੧੯। *ਲੱਜਾ, ਸ਼ਰਮ*
ਧਰਮ ਜੁੱਧ ਜਿਮ ਅਗੇ ਕਮਾਵਤ। ਉਹੀ ਤੌਰ ਤੁਮ ਕਯੋਂ ਨਹਿੰ ਆਵਤ।
ਧ੍ਰਿਗ° ਪੰਥ ਔ ਧ੍ਰਿਗ ਸਿੰਘ ਨਾਮ। ਆਖ ਫਿਰਯੋ ਨਿਜ ਫੌਜ ਤਮਾਮ°।੨੦। *ਫਿਟ ਲਾਅਨਤ/ਸਾਰੀ ਫ਼ੌਜ ਵਿੱਚ*

ਦੋਹਰਾ : ਕੋਊ ਖਾਲਸਿਯੋ ਨਿਕਸਯੋ° ਨਹੀਂ ਤੌ ਚੜਤ ਸਿੰਘ¹ ਭਯੋ ਰੋਸ°। *ਨਿਕਲਿਆ / ਰੋਹ, ਜੋਸ਼, ਗੁੱਸਾ*
ਤਜ ਬੰਦੂਕ ਆਗੋ ਤੁਰਯੋ ਗਹਿ ਖੰਡੋ ਹਥ ਮੋਸੁ°।੨੧। *ਹੱਥ ਵਿਚ ਖੰਡਾ ਫੜ ਕੇ*

ਚੌਪਈ : ਤਬ ਸੁਖਾ ਸਿੰਘ ਬਾਤ ਬਿਚਾਰੀ। ਯਹ ਬਾਲਕ ਕਬ ਮਾਰੈ ਕੰਧਾਰੀ।
ਉਸ ਕੀ ਦੇਹ ਲੋਹ ਸੈਂ ਮੜ੍ਹੀ°। ਉਸ ਕੀ ਸਕੈ ਨ ਇਹ ਕਟ ਕੜੀ°।੨੨। *ਢਕੀ / ਸੰਜੋਅ ਦੀ ਕੜੀ*
ਉਹ ਖਾ ਜਾਵੈ ਦੁੰਬਾ° ਸਾਰਾ। ਹਮ ਸਿੰਘਨ ਸਾਗ ਪਾਤ° ਗੁਜਾਰਾ। *ਮੀਢਾ / ਸਾਗ ਪੱਤ*
ਛੇੜ ਘੋੜਾ ਉਨ ਚੜ੍ਹ ਸਿੰਘ ਗਹਯੋ°। ਯਹ ਗਿਲਜੇ ਤੈਂ ਕਬ ਮਾਰ ਲਯੋ।੨੩। *ਫੜਿਆ*
ਤੁਮ ਤੇ ਚੌਗਨ° ਤਾਂਹਿ ਸਰੀਰ। ਕਬ ਤੁਧ ਤੇਗ਼ ਸਕੈ ਉਸ ਚੀਰ। *ਚਾਰ ਗੁਣਾ*
ਮਣ ਪੰਜ ਸਤ ਉਨ ਨੇ ਲੋਹ ਚਾਯੋ°। ਸਹਤ° ਘੋੜੇ ਉਸ ਫੁਲਾਦ ਮੜ੍ਹਾਯੋ।੨੪। *ਚੁੱਕਿਆ / ਸਮੇਤ*
ਬੋਝ ਚਕੈ ਉਹ ਮਨ ਬੀਸ ਤੀਸ। ਦੌੜ ਥਕੈ ਨਹਿੰ ਸੈ ਕੋਹ ਲੀਸ°। *ਤੀਕ, ਤਕ*
ਇਸੇ ਜ਼ੋਰ ਵਹ ਲੜੈ ਤਲਵਾਰੀ। ਤੈਂ ਬਾਲਕ ਨਹਿੰ ਬਾਤ ਬਿਚਾਰੀ।੨੫।



ਦੋਹਰਾ : ਸੁਨਤ ਚੜ੍ਹਤ ਸਿੰਘ ਤਿਹ ਕਹੀ ਅਹੈ ਸਤ ਯਹ ਬਾਤ°। *ਇਹ ਗੱਲ ਠੀਕ ਹੈ*
ਪਰ ਸਹਯੋ° ਅਸਾਂ ਤੇ ਜਾਤ ਨਹਿੰ ਸਨਮੁਖ ਤੁਰਕ ਗਰਬਾਤ°।੨੬। *ਬਰਦਾਸ਼ਤ / ਹੰਕਾਰ*

ਚੌਪਈ : ਖੋਟੇ ਬਚਨ° ਵਹਿ ਮੁਖੋਂ ਉਚਾਰੇ। ਹਮ ਜੀਵਤ ਵਹਿ ਪੰਥ ਧਧਕਾਰੇ°। *ਮੰਦੇ ਬੋਲ / ਫਿਟਕਾਰ*
ਪੰਥ ਨਿੰਦਯਾ ਹਮ ਸੁਨੇਂ ਕਿਮ ਕਾਨ°। ਇਮ ਕਰ ਮੈਂ ਲਰਤ ਜੋਂ ਪਰਾਨ°।੨੭। *ਕੰਨ ਵਿਚੋਂ ਸੁਣਨ / ਸਵਾਸ*

ਦੋਹਰਾ : ਮਾਰਨ ਮਰਨ ਹਥ ਸਤਿਗੁਰੂ ਹਮ ਹੱਥ ਉੱਦਮ ਆਹਿ।
ਦੇਖ ਸਕੈਂ ਨਹ ਦੁਸ਼ਟ ਇਮ ਪਰੈਂ ਇਸੈ ਪਰ ਧਾਇ°।੨੮। *ਹੱਲਾ ਕਰ ਕੇ*
ਜੈਸੇ ਤਨਕ° ਸੁ ਹਰਭਜਨ ਗਾਰੋਂ° ਘਨੋਂ° ਸੁ ਪਾਪ। *ਝਟਪਟ / ਗਾਲੋ / ਬਹੁਤ*
ਤੈਸੇ ਮਾਰੋਂ ਪਠਾਣ ਯਹ ਸਤਿਗੁਰ ਕੇ ਪਰਤਾਪ।੨੯।

ਚੌਪਈ : ਕਹਯੋ ਸੁਖਾ ਸਿੰਘ ਧੰਨ ਤੂੰ ਬਾਲ। ਤੂੰ ਖੜੋ ਦੇਖ ਅਬ ਸਾਡੀ ਚਾਲ।
ਸੁੱਖਾ ਸਿੰਘ ਭੀ ਸੰਜੋਇ ਮੰਗਾਯੋ। ਦਸਤ° ਦਸਤਾਨੇ ਸਿਰ ਟੋਪ ਟਿਕਾਯੋ।੩੦। *ਹੱਥਾਂ ਵਿੱਚ*
ਪਾਖਰ° ਮੰਗਾਇ ਘੋੜੇ ਪੈ ਡਾਰੀ। ਲਈ ਹੁਤੀ ਥੀ ਗਿਲਜਨ ਤੇ ਮਾਰੀ°। *ਕਾਠੀ, ਪਲਾਣ / ਖੋਹੀ*
ਚੜ੍ਹਤ ਸਿੰਘ ਤਿਸ ਅੰਗ ਪਹਿਰਾਯੋ। ਘੋੜਾ ਸਿੰਘ ਕੋ ਖੂਬ ਸਜਾਯੋ।੩੧।

---

੧. **ਚੜ੍ਹਤ ਸਿੰਘ** : ਸ਼ੁਕਰਚੱਕੀਆ ਮਿਸਲ ਦਾ ਬਾਨੀ, ਮਹਾਂ ਸਿੰਘ ਦਾ ਪਿਤਾ ਤੇ ਮਹਾਰਾਜਾ ਰਣਜੀਤ ਸਿੰਘ ਦਾ ਦਾਦਾ। ਇਸ ਦਾ ਜਨਮ ੧੭੨੨ ਈ. ਵਿੱਚ ਹੋਇਆ ਸੀ। ਖ਼ਾਲਸਾ ਦਲ ਨਾਲ ਮਿਲ ਕੇ ਕਈ ਜੁੱਧਾਂ ਵਿੱਚ ਹਿੱਸਾ ਲਿਆ। ਇਸ ਨੇ ਆਪਣੀ ਮਿਸਲ ਦੀ ਰਾਜਧਾਨੀ ਗੁਜਰਾਂਵਾਲੇ ਵਿੱਚ ਕਾਇਮ ਕੀਤੀ। ਇਸ ਦਾ ਦੇਹਾਂਤ ਬੰਦੂਕ ਦੀ ਨਾਲ ਫਟ ਜਾਣ ਕਰਕੇ ੧੭੭੫ ਈ. ਵਿੱਚ ਹੋਇਆ ਸੀ।

ਲਈ ਸਿਰੋਹੀ° ਦੁਇ ਕਰ ਨਮਸਕਾਰ। ਗਾਤਰੇ ਪਾਈ ਢਾਲ ਸੰਭਾਲ। *ਇਕ ਪ੍ਰਕਾਰ ਦੀ ਤਲਵਾਰ*
ਪੰਜ ਸਿੰਘਨ ਤੇ ਅਰਦਾਸ ਕਰਾਈ। ਹੋਇ ਭਗੌਤੀ° ਸਿੰਘਨ ਸਹਾਈ।੩੨। *ਭਗਉਤੀ, ਤਲਵਾਰ*
ਨਮਸਕਾਰ ਕਰ ਆਸਨ ਬਹਯੋ। ਸਗਨ ਬਾਂਛਯੋ° ਤਬ ਦਹਣੋ° ਭਯੋ। *ਚਾਹਿਆ / ਸੱਜੇ ਪਾਸੇ*
ਦੇਖ ਸਿੰਘ ਕੋ ਦਿਲ ਭਯੋ ਹੁਸ਼ਯਾਰ। ਜਨੁ ਆਗੇ ਗਿਲਜੋ ਭਯੋ ਮਾਰ।੩੩।

ਦੋਹਰਾ : ਜਬ ਸਿੰਘ ਘੋੜਾ ਤੋਰਿਆ ਔਰ ਸਗੁਨ ਭਯੋ ਚੰਗ।
ਬਿੱਚ ਬਰੇਤੀ ਜਾ ਖੜੋ ਅਧ ਦਰਿਯਾਵੈ ਲੰਘ।੩੪।

ਚੌਪਈ : ਸੁੱਖਾ ਸਿੰਘ ਚੜ੍ਹਤ ਸਿੰਘ ਸਮਝਾਯੋ। ਔਰ ਪੰਥ ਬੀ ਪੀਛੇ ਹਟਾਯੋ।
ਤੁਮ ਕੋ ਹੈ ਸਤਿਗੁਰ ਕੀ ਆਨ°। ਮੈਂ ਜੀਵਤ ਨਹੀਂ ਛਡੋਂ ਪਠਾਣ।੩੫। *ਅਣਖ, ਸਹੁੰ*
ਸੁੱਖਾ ਸਿੰਘ ਪਠਾਣ ਲਲਕਾਰੇ। ਅਬ ਮੁੜਨਾ ਕਿਮ ਬਨੈ ਤੁਮਾਰੇ।
ਪੰਥ ਨਿੰਦਾ ਕੈ ਜਾਣੋ ਕਹਾਂ°। ਗੋਰ° ਤੁਮਾਰੀ ਹੋਗੀ ਯਹਾਂ।੩੬। *ਕਿੱਥੇ ਜਾਣਾ ਹੈ / ਕਬਰ*
ਹਮ ਮਾਰੈਂਗੇ ਤੁਮ ਕੋ ਐਸੇ। ਸਾਚ° ਕਾਟ ਹੈ ਝੂਠੇ ਜੈਸੇ। *ਸੱਚ*
ਤੂੰ ਆਯੋ ਕਰ ਮਨ ਹੰਕਾਰ। ਹਮ ਕੋ ਸਮਝਯੋ ਸਸਾ ਸ਼ਿਕਾਰ°।੩੭। *ਖਰਗੋਸ਼ ਦਾ ਸ਼ਿਕਾਰ*
ਦੇਖ ਸਸੇ ਤੇ ਹੋਤ ਹੈ ਸ਼ੇਰ। ਭੂਲ ਫਸਯੋਂ ਤੂੰ ਆਇ ਇਤ ਫੇਰ।
ਐਸੇ ਆਖ ਸਿੰਘ ਭਯੋ ਖੜਾ। ਉਤ ਤੈ ਆਇ ਗਿਲਜੋ ਭੀ ਅੜਾ।੩੮।



ਦੋਹਰਾ : ਦੋਨੋਂ ਬਾਤਾਂ ਖੜ ਕਰੈਂ ਜਨੁ ਬਡ ਕਰਤ ਪਿਆਰ।
ਦੋਊ ਤੇਗਾਂ ਹਥ ਧਰੈਂ ਕਹੈਂ ਮਾਰ ਤੂੰ ਮਾਰ।੩੯।

ਚੌਪਈ : ਦੋਊ ਲਾਗੇ ਬਾਤਾਂ ਕਰਨ। ਦੋਊ ਆਪਸ ਮੇਂ ਲਾਗੇ ਅਰਨ°। *ਅੜਨ, ਯੁੱਧ ਕਰਨ ਲੱਗੇ*
ਸਿੰਘ ਕਹਯੋ ਤੂੰ ਪਠਾਣ ਸੰਭਾਲ। ਅਕੈ ਲਯਾਵ° ਕੋਈ ਦੂਜੋ ਨਾਲ।੪੦। *ਲੈ ਆ*
ਪਠਾਣ ਕਹਯੋ ਮੈਂ ਇਕੱਲੋ ਸ਼ੇਰ। ਬਕਰੀ ਜਯੋਂ ਤੁਝ ਲੈਹਾਂ ਗੇਰ°। *ਕਬਰ*
ਦੋਨਨ ਘੋੜੇ ਸਨਮੁਖ ਜੋੜੇ। ਦੋਊਅਨ ਤੇਗਨ ਸੋਂ ਹਥ ਜੋੜੇ।੪੧।
ਉਸ ਕਹੈਂ ਕਰ ਪ੍ਰਿਥਮ° ਤੂੰ ਵਾਰ। ਜੈਸ ਭਾਈ ਦੋ ਕਰਤ ਪਿਆਰ। *ਪਹਿਲੋਂ*
ਦੋਊ ਜਾਨੈਂ ਸ਼ਸਤ੍ਰ ਚਲਾਵਨ। ਦੋਊ ਜਾਨੈਂ ਘਾਤ° ਬਚਾਵਨ।੪੨। *ਵਾਰ*
ਹੁਇ ਸਨਮੁਖ ਵਾਰ ਦੋਊਅਨ ਕੀਓ। ਢਾਲਨ° ਊਪਰ ਦੋਊਅਨ ਲੀਯੋ। *ਢਾਲਾਂ*
ਜਨ ਵਦਾਣ° ਅਹਿਰਣ ਪਰ ਮਾਰੈਂ। ਇਮ ਢਾਲਨ ਪਰ ਤੇਗਾਂ ਝਾਰੈਂ°।੪੩। *ਵੱਡਾ ਹਥੌੜਾ / ਝਾੜਨ*

ਦੋਹਰਾ : ਦੋਊ ਵਾਰ ਡਾਢੇ ਕਰੈਂ ਗਿਰੀ ਢਾਲ ਹ੍ਵੈ ਟੂਕ°। *ਟੁਕੜੇ-ਟੁਕੜੇ*
ਕਾਟਨ ਡਹੇ ਸੰਜੋਇ ਦੋਊ ਮਾਰੈਂ ਚੋਟ ਅਚੂਕ°।੪੪। *ਖ਼ਾਲੀ ਨਾ ਜਾਣ ਵਾਲੀ*

ਚੌਪਈ : ਤੇਗਨ ਸੋਂ ਪਟ° ਕੈ ਕਟ ਗਏ। ਛੁਰਾ ਛੁਰੀ ਸਭ ਤਬ ਗਿਰ ਪਏ। *ਸੰਜੋਅ ਦੀ ਪਰਤ*
ਦੋਊਨ ਤੇਗਨ ਮੁਖ ਤੁਟ° ਗਏ। ਲਰਤ ਭਿਰਤ° ਆਪਸ ਮੈਂ ਖਹੇ।੪੫। *ਟੁੱਟ / ਲੜਦੇ ਭਿੜਦੇ*
ਘੋੜਨ ਮੈਂ ਨਹਿ ਤਾਕਤ ਰਹੀ। ਜ਼ਖਮਨ° ਤੇ ਰਤ° ਸਭ ਚੁਇ ਗਈ। *ਜ਼ਖ਼ਮਾਂ ਵਿਚੋਂ / ਖ਼ੂਨ*
ਘੋੜਨ ਸੋਂ ਘੋੜੇ ਢੁਕ° ਪਏ। ਮੋਢਨ ਸੋਂ ਮੋਢੇ ਅੜ ਗਏ।੪੬। *ਨੇੜੇ*

ਦੋਹਰਾ : ਜੱਫਮ ਜੱਫੀ ਹੋ ਰਹੇ ਗਿਰੇ ਭੂਮ ਮਧ ਝੂਮ।
[1]ਭਏ ਫੱਟ ਗਿਰ ਸੱਟ ਲਗਿ ਪਰੀ ਗਸੀ° ਰਹੇ ਘੂਮਿ° ।੪੭। *ਗਸ਼ / ਚੱਕਰ ਖਾ ਕੇ*

ਚੌਪਈ : ਤਬ ਸਿੰਘ ਕੋ ਕਛੁ ਸੋਝੀ ਆਈ। ਗਿਰੀ ਛੁਰੀ ਉਸ ਸਿੰਘ ਉਠਾਈ।[2]
ਚਕ ਸੰਜੋਇ ਦਈ ਪੇਟ ਧਸਾਇ। ਦਿਲ ਅਰ ਕੁਕੜੇ° ਗਈ ਵਹਿ ਖਾਇ।੪੮। *ਗੁਰਦੇ*
ਠੋਸ ਦਈ ਉਸ ਕੇ ਮਧ ਪੇਟ। ਆਂਤ ਓਝਰੀ° ਕਢੀ ਸਮੇਟ। *ਆਂਦਰਾਂ ਤੇ ਮਿਹਦਾ*
ਸਤਿਗੁਰ ਰਖੀ ਖਾਲਸੇ ਲਾਜ। ਫਤੇ ਬੁਲਾਈ ਉਠ ਸਿੰਘ ਗਾਜ°।੪੯। *ਗੱਜ ਕੇ*

ਦੋਹਰਾ : ਇਤੈ ਮੁਗ਼ਲ ਸੋ ਬਧ° ਭਯੋ ਹੁਤੋ ਜੁ ਅਤਿ ਗਰਬਾਤ°। *ਅੰਤ, ਖ਼ਾਤਮਾ / ਹੰਕਾਰੀ*
ਰਤਨ ਸਿੰਘ ਨੇ ਤਿਮ ਲਿਖੀ ਜਿਮ ਸੁਨੀ ਸਿੰਘਨ ਤੇ ਬਾਤ।੫੦।

ਚੌਪਈ : ਫਤੇ ਬੁਲਾਇ ਸਿੰਘ ਪੀਛੇ ਮੁੜਿਓ। ਦੌੜ ਸਿੰਘ ਵਲ ਖਾਲਸੋ ਤੁਰਿਓ।
ਉਤ ਤੈ ਗਿਲਜਨ ਹੱਲੋ ਕੀਓ। ਇਤ ਤੈ ਸਿੰਘਨ ਮੋਹਰੇ° ਲੀਓ।੫੧। *ਸਾਹਮਣੇ*
ਚੜ੍ਹਤ ਸਿੰਘ ਘੋੜਾ ਅਗੇ ਚਲਾਇ। ਬਾਂਹਿ ਗਹੀ° ਲਯੋ ਗੈਲ° ਚੜ੍ਹਾਇ। *ਸੁੱਖਾ ਸਿੰਘ ਦੀ ਬਾਂਹ / ਪਿੱਛੇ*
ਸਿੰਘ ਜੀ ਕੋ ਲੈ ਅਏ ਉਰਾਰ°। ਗਿਲਜੇ ਹਟਾਏ ਉਸ ਹੀ ਪਾਰ।੫੨। *ਦਰਿਆ ਦੇ ਉਰਲੇ ਪਾਸੇ*

ਦੋਹਰਾ : ਚੜ੍ਹਤ ਸਿੰਘ ਸੁੱਖਾ ਸਿੰਘ ਕੀ ਬਾਢੀ° ਅਤਿ ਬਡ ਪ੍ਰੀਤ°। *ਵਧ ਗਈ / ਹੱਦੋਂ ਵੱਧ ਪ੍ਰੀਤ*
ਦੇਹੀ ਜਾਪਤ ਦੁਇ ਦੋਇਨ° ਰਹਯੋ ਏਕ ਹ੍ਵੈ ਚੀਤ°।੫੩। *ਦੋਵਾਂ ਦੀਆਂ / ਇਕ ਚਿੱਤ*

ਚੌਪਈ : ਸਰਦਾਰ ਸਭੀ ਚਲ ਡੇਰੇ ਆਏ। ਇਕ ਇਕ ਘੋੜਾ ਸਭੀ ਲਿਆਏ।
ਦੈ ਦੈ ਘੋੜੇ ਧੰਨ ਧੰਨ ਕਹਯੋ। ਸਿੰਘ ਚਹੈ ਦੋਖ ਕੰਨਯਾ ਬਖਸ਼ਯੋ°।੫੪। *ਕੁੜੀ ਮਾਰਨ ਦੇ ਦੋਸ਼ ਨੂੰ ਬਖਸ਼ੀ*

ਦੋਹਰਾ : ਠਾਂਢ ਭਯੋ ਕਰ ਜੋਰ° ਕਰ ਸਰਬ ਪੰਥ ਕੇ ਪਾਸ। *ਹੱਥ ਜੋੜ ਕੇ*
ਲਯੋ ਖਾਲਸੋ ਮੇਲ ਗਲ° ਕਰ ਦਈ ਖੁਸ਼ੀ ਅਰਦਾਸ।੫੫। *ਗਲ ਲਾ ਲਿਆ*

ਚੌਪਈ : ਘੋੜੇ ਮੋੜ ਸਭੈ ਉਨ ਦਏ। ਸ਼ਯਾਮ ਸਿੰਘ ਕੇ ਉਨ ਰਖ ਲਏ।
ਸ਼ਯਾਮ ਸਿੰਘ ਕੋ ਬੇਟੋ ਕਹਾਵੈ। ਕਹਾਂ ਕਮੀ ਉਸ ਘੋੜਨ ਆਵੈ।੫੬।

ਦੋਹਰਾ : ਸਾਖੀ ਸੁੱਖਾ ਸਿੰਘ ਕੀ ਸੁਨੀ ਸੁ ਦਈ ਲਿਖਾਇ।
ਰਤਨ ਸਿੰਘ ਔਰ ਕਹੈਗੋ ਸੋਈ ਸੁਨੋਂ ਚਿਤ ਲਾਇ।੫੭।

## ੯੬. ਸਾਖੀ ਕਰਮੇ ਛੀਨੇ ਕੀ ਔ ਸੁੱਖਾ ਸਿੰਘ ਕੀ

ਦੋਹਰਾ : ਫਿਰ ਵਿਚ ਵਿਚ ਸਿੰਘ ਹਥ ਘਤੈਂ° ਮਾਰੈਂ ਦੁਸ਼ਟਨ ਧਾਇ। *ਹੱਥ ਦਿਖਾਉਂਦੇ ਰਹੇ*
ਆਗੇ ਪਾਛੇ ਹੋ ਲੜੈਂ ਨਹਿੰ ਮੁਗਲ ਪਠਾਣਨ ਕਛੂ ਬਸਾਇ°।੧। *ਵਿਸਾਹ*

---

੧. ਪਾਠ-ਭੇਦ : ਭਏ ਫੱਟ ਗਿਰ ਸੱਟ ਲਗੀ ਪਰੇ ਮੂਰਛਾ ਭੂਮ। *(ਪੰਥ ਪ੍ਰਕਾਸ਼, ਪੰਨਾ ੨੫੪)*
੨. ਪਾਠ-ਭੇਦ : ਤਬ ਸਿੰਘ ਕੌ ਕਛੁ ਸੋਝੀ ਆਈ। ਗਿਰੀ ਤਬ ਉਸ ਸਿੰਘ ਉਠਾਈ। *(ਉਹੀ, ਪੰਨਾ ੨੫੪)*

ਚੌਪਈ : ਮਾਰੀ ਤਬ ਨੂਰ ਦੀਨ ਸਰਾਂਇ[1]। ਸੰਘਰ ਕੋਟ[2] ਤਬ ਲੁਟਯੋ ਧਾਇ।
ਕਤਲ ਕੀਯੋ ਤਬ ਗਾਉਂ ਮਜੀਠਾ। ਲੀਨੋ ਬੈਰ ਸੁ ਚੜ੍ਹ ਸਿੰਘ° ਡੀਠਾ।੨। *ਚੜ੍ਹਤ ਸਿੰਘ*
ਫਿਰ ਚੜ੍ਹ ਸਿੰਘ ਕਹਿ ਮਾਰੀਏ ਛੀਨੇ°। ਕਰਮ ਧਰਮ ਸਿੰਘ ਬੈਰ ਚਹੈ ਲੀਨੇ। *ਕਰਮੇ ਛੀਨੇ ਦਾ ਪਿੰਡ*
ਸਿੰਘਨ ਘੇਰਾ ਗ੍ਰਾਮਹਿ° ਪਾਯਾ। ਗ੍ਰਾਮ ਲੜਨ ਤਬ ਬਾਹਰ ਆਯਾ।੩। *ਪਿੰਡ ਨੂੰ*
ਸਿੰਘਨ ਲੀਏ ਸੁ ਬਾਹਰੈ ਮਾਰ। ਸਾਥ ਬੜੇ° ਸਿੰਘ ਤਿਨ ਕੇ ਨਾਰ°। *ਬੜੀ / ਨਾਲ*
ਲੂਟ ਕਰੀ ਔ ਕਟੇ ਬਹੁਤੇਰੇ। ਪਾਏ ਸਿੰਘਨ ਕਰਮੇ ਗੜ੍ਹ ਘੇਰੇ।੪।

ਦੋਹਰਾ : ਤਬ ਕਰਮੇ ਨੇ ਜਾਣਿਓਂ ਸਿੰਘ ਅਬ ਛਾਡਤ ਨਾਂਹਿ।
ਤੇਰਾਂ ਬਹੂ ਤਿਸ ਆਪਣੀ ਆਪੇ ਦਈ ਕਟਾਇ।੫।

ਚੌਪਈ : ਕਈ ਦਿਨਨ ਮੈਂ ਗੜ੍ਹੀ ਸੁ ਮਾਰੀ। ਫਿਰ ਆਕੀ° ਉਨਕਰੀ ਅਟਾਰੀ°। *ਬਾਗੀ / ਗੜ੍ਹੀ*
ਮੁਕ ਗਯੋ ਤਹਿਂ ਸਿੱਕਾ ਅਰ ਦਾਰੂ। ਲਗਯੋ ਢੀਮ ਸੋਂ ਸਿੰਘਨ ਮਾਰੂ।੬।
ਤਬ ਸਿੰਘ ਚੜ੍ਹੇ ਅਟਾਰੀ ਉੱਚੀ। ਢੀਮਨ° ਸੋਂ ਭਰ ਕੀਨੀ ਨੀਚੀ। *ਢੀਮਾਂ ਨਾਲ*
ਤਬ ਸਿੰਘਨ ਚੜ੍ਹ ਮਲੀ ਅਟਾਰੀ। ਹੇਠ ਵੜਯੋ ਕਰਮਾਂ ਹੰਕਾਰੀ।੭।
ਫਿਰ ਸਿੰਘਨ ਢਹਿ ਛਤ ਸੌਂ ਢਾਈ°। ਗੋਲੀ ਛੱਤਨ ਚੀਰ ਲੰਘਾਈ। *ਢਾਹ ਦਿੱਤੀ*
ਤਬ ਉਨ ਜਾਨੀ ਬਚੌਂ ਸੁ ਨਾਹੀਂ। ਅਪਨੋ ਕੀਨੋ ਪਾਇ ਪਛੁਤਾਹੀ।੮।
ਜਾਣਯੋ ਯਿਹ ਅਬ ਛਡਤੇ ਨਾਹੀਂ। ਖੋਟੇ ਕਰਮ ਕੀਏ ਥੇ ਤਾਹੀਂ।
ਤਬ ਸਿੰਘਨ ਸੋਂ ਕਹੀ ਉਨ ਬਾਤ। ਹਮ ਸੰਗ ਕਰੋ ਅਕੱਲੋ° ਹਾਥ।੯। *ਇਕੱਲੇ ਇਕੱਲੇ*
ਤਬ ਸੁੱਖਾ ਸਿੰਘ ਹੁਤੋ ਤਖਾਨ। ਮਾੜੀ° ਵਾਲੋ ਪ੍ਰਗਟ ਜਹਾਨ। *ਮਾੜੀ ਕੰਬੋ ਕੀ*
ਜਿਨ ਥੇ ਕੀਨੇ ਕਈ ਅਖਾਰੇ°। ਸੋ ਆਯੌਂਗੋ ਫੇਰ ਸੁਧਾਰੇ।੧੦। *ਅਖਾੜੇ, ਯੁੱਧ*
ਉਨ ਕਹਯੋ ਕਰਮੇਂ ਆਉ ਮੁਹਿ ਪਾਹੀ°। ਔਰ ਕਿਸੀ ਕਾ ਤੁਹਿ ਭੌ° ਨਾਹੀ। *ਮੇਰੇ ਪਾਸ / ਡਰ*
ਕਹੈ ਸੁ ਲੜ ਤੂੰ ਹਾਥਨ ਨਾਲ। ਮੁੱਕਨ ਢੀਮਨ ਸੋਟਨ ਸਾਲ°।੧੧। *ਸੋਟੇ ਤੇ ਸੇਲੇ*
ਤੀਰ ਬੰਦੂਕ ਹੋਰ ਭੌ ਨਾਹੀਂ। ਕਹਿ ਆਵਾਂ ਮੈਂ ਕੇ ਤੂੰ ਆਹੀਂ°। *ਆਉਂਦਾ ਹੈਂ*
ਤਬ ਕਰਮੇਂ ਨੇ ਪਕੜੀ ਢਾਲ। ਅਯੋ ਸ਼ੇਰ ਜਿਉਂ ਕਰਕੇ ਛਾਲ।੧੨।
ਸੁੱਖਾ ਸਿੰਘ ਕਹਯੋ ਵਾਰ ਅਬ ਤੇਰਾ। ਵਾਰ ਦੂਸਰਾ ਹੋਗਾ ਮੇਰਾ।
ਤਬ ਕਰਮੇਂ ਨੇ ਬਰਛੀ ਮਾਰੀ। ਸੁੱਖਾ ਸਿੰਘ ਪਰ ਢਾਲ ਸੰਭਾਰੀ।੧੩।

---

੧. **ਨੂਰਦੀਨ ਸਰਾਇ :** ਸਰਾਇ ਨੂਰਦੀਨ, ਤਰਨ ਤਾਰਨ ਦੇ ਨਜ਼ਦੀਕ ਲਾਹੌਰ ਤੋਂ ਦਿੱਲੀ ਜਾਣ ਵਾਲੀ ਸੜਕ ਉੱਪਰ ਸਥਿਤ ਇਸ ਪਿੰਡ ਨੂੰ ਅਮੀਰੁਦੀਨ ਨੇ ਆਪਣੇ ਪਿਤਾ ਨੂਰਦੀਨ ਦੇ ਨਾਮ ਉੱਤੇ ਵਸਾਇਆ ਸੀ। ਗੁਰੂ ਅਰਜਨ ਦੇਵ ਜੀ ਨੇ ਜਦ ਤਰਨ ਤਾਰਨ ਵਿੱਚ ਕਾਰ ਸੇਵਾ ਲਈ ਇੱਟਾਂ ਪਕਵਾਈਆਂ ਤਾਂ ਇਨ੍ਹਾਂ ਨੂੰ ਅਮੀਰੁਦੀਨ ਜਬਰੀ ਚੁੱਕ ਕੇ ਲੈ ਗਿਆ ਸੀ ਤੇ ਆਪਣੀ ਸਰਾਇ ਦੀ ਉਸਾਰੀ ਵਿੱਚ ਵਰਤ ਲਈਆਂ ਸਨ। ਅਹਿਮਦ ਸ਼ਾਹ ਅਬਦਾਲੀ ਜਦ ਜਨਵਰੀ ੧੭੪੮ ਈ. ਵਿੱਚ ਲਾਹੌਰ ਤੋਂ ਦਿੱਲੀ ਵੱਲ ਨੂੰ ਜਾ ਰਿਹਾ ਸੀ ਤਾਂ ਏਥੇ ਡੇਰਾ ਕੀਤਾ। ਸਿੰਘਾਂ ਨੇ ੨੧-੨੨ ਜਨਵਰੀ ੧੭੪੮ ਨੂੰ ਉਸ ਉੱਤੇ ਹਮਲਾ ਕਰਕੇ ਹੱਥ ਵਿਖਾਏ ਸਨ।

੨. **ਕੋਟ ਸੰਘਰ :** ਅੰਮ੍ਰਿਤਸਰ ਜ਼ਿਲ੍ਹੇ ਵਿੱਚ ਵੈਰੋਵਾਲ ਦੇ ਨਜ਼ਦੀਕ ਇਕ ਪਿੰਡ ਜਿੱਥੇ ਸਿੰਘਾਂ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਜਨਵਰੀ ੧੭੪੬ ਵਿੱਚ ਲੁੱਟਣ ਲਈ ਇਕ ਹੋਰ ਝਪਟ ਮਾਰੀ ਸੀ।

ਫਿਰ ਸੁੱਖਾ ਸਿੰਘ ਤਲਵਾਰ ਚਲਾਈ। ਕਰਮਾ ਦੋ ਥਾਂ ਕੀਨੋਂ ਸਾਈ। *ਦੋ ਥਾਂ, ਦੋ ਟੋਟੇ*
ਇਸੀ ਭਾਂਤ ਸੋਂ ਕਰਮਾਂ ਮਾਰਾ। ਔਰ ਸੁੱਖਾ ਸਿੰਘ ਸੁਨੋ ਅਖਾਰਾਂ।੧੪। *ਅਖਾੜਾ*
ਤਬ ਤੁਰਕਨ ਪਾਯੋ ਥੋ ਜੋਰਾਂ। ਦੇਤ ਨ ਨ੍ਹਾਵਨ ਅੰਮ੍ਰਿਤਸਰ ਮੋਰਾਂ। *ਜ਼ੋਰ / ਮੋਰ ਵਿੱਚੋ*
ਆਨ ਫੌਜ ਤੁਰਕਨ ਬਹੁ ਰਹੇ। ਮੇਲੋ ਕਰਨ ਖਾਲਸਾ ਚਹੇ।੧੫।

## ੯੭. ਸਾਖੀ ਸੁੱਖਾ ਸਿੰਘ ਜੀ ਕੀ ਬਹਾਦਰੀ ਕੀ ਔਰ ਤੁਰੀ

ਦੋਹਰਾ : ਮਨੀ ਸਿੰਘ ਜਬ ਤੇ ਫੜਯੋ ਫਿਰ ਸਿੰਘ ਢੁਕਨਾਂ ਨ ਪਾਹਿਂ। *ਅੰਮ੍ਰਿਤਸਰ ਨੇੜੇ*
[1]ਰਾਤੀਂ ਸਿੰਘ ਨਾਵਨ ਕਰਨ ਅਨੇਰ ਸਵੇਰੈ ਧਾਇ।੧।
ਤੌ ਕਾਜੀ ਨੇ ਫਿਰ ਕਹਯੋ ਯਹ ਅੰਮ੍ਰਿਤਸਰ ਪਰਤਾਪ। *ਤੇਜ ਪਰਤਾਪ*
ਧੱਕੇ ਮਾਰ ਬਹੁ ਜਤਨ ਸੋਂ ਹੋਤ ਨ ਸਿਘਨ ਖਾਪਾਂ।੨। *ਖ਼ਾਤਮਾ, ਅੰਤ*

ਚੌਪਈ : [2]ਤੌ ਮੁਗਲਨ ਨੇ ਚੌਕੀਂ ਬਹਾਲੀ। ਰਾਤ ਦੌੜ ਤਿਨ ਮਾਰਨ ਅਕਾਲੀ। *ਸੈਨਿਕ ਟੁਕੜੀ*
ਤੌ ਤੁਰਕ ਨੇ ਬੁਰਜ ਬਣਾਏ। ਚਾਰੋਂ ਓਰ ਬੰਦੂਕਚੀ ਬਹਾਏ।੩।
ਜਹਿਂ ਅੰਮ੍ਰਿਤ ਹਿਲ ਪੜਕੋਂ ਹੋਈ। ਮਾਰੈਂ ਸ਼ਲਕ ਬੰਦੂਕਨ ਸੋਈ। *ਸਰੋਵਰ ਵਿੱਚ ਖੜਕਾ*
ਤੌ ਸਿੰਘ ਹੌਲੀ ਹੌਲੀ ਨਾਈਂ। ਤੁਰਕਨ ਅੱਖੀਂ ਘੱਟਾ ਪਾਈ।੪।
ਤੌ ਫਿਰ ਕਾਜੀ ਗੁੱਸਾ ਖਾਯਾ। ਡੇਰਾ ਬਹੁ ਫੌਜਨ ਕਾ ਕਰਾਯਾ।
ਤਬ ਫੁਜਦਾਰ ਉਨ ਕੀਨੋ ਗਰਬਾਂ। ਲਿਖ ਭੇਜਯੋ ਜਹਿਂ ਖਾਲਸਾ ਸਰਬ।੫। *ਹੰਕਾਰ*

ਦੋਹਰਾ : ਤੁਮ ਸਿੰਘ ਕਹਾਵੋ ਸੂਰ ਬਡਾਂ ਔ ਕਹਾਵੋ ਗੁਰੂ ਵਡ ਲਾਲ। *ਵੱਡੇ ਸੂਰਮੇ*
[3]ਤੌ ਜਾਣੋਂ ਮੈਂ ਸੂਰਮੇਂ ਆਇ ਨਾਵੋ ਅਬ ਇਤਿ ਤਾਲਾਂ।੬। *ਸਰੋਵਰ*

ਚੌਪਈ : ਸੁਨਤ ਖਾਲਸੋ ਸਭ ਚੁਪ ਰਹਯੋ। ਇਸ ਕੋ ਉਤਰ ਕਿਨੈ ਨੇ ਕਹਯੋ।
[4]ਤਬ ਸੁੱਖਾ ਸਿੰਘ ਬੋਲ ਸੁਣਾਯਾ। ਹੋਹੁ ਤਕੜੋ ਅਬ ਖਾਲਸੋ ਆਯਾ।੭।
ਸੋਊ ਜਾਇ ਜਸੂਸੀਂ ਕਹੀ। ਤਬ ਤਰੁਕਨ ਕੋ ਚਿੰਤਾ ਪਈ। *ਸੂਹੀਏ ਨੇ*
ਊਚੇ ਟਾਂਗੂਂ ਦੀਏ ਚੜਾਇ। ਮਤ ਈਹਾਂ ਸਿੰਘ ਪੜੈਂਗੇ ਆਇ।੮। *ਉੱਚੀ ਥਾਂ ਉੱਪਰ*
ਬਹੁਤ ਕਹੈਂ ਈਹਾਂ ਆਵੈ ਕੌਣ। ਈਹਾਂ ਆਵਣ ਕਯਾ ਆਵਾਗੌਣਾਂ। *ਏਥੇ / ਕਿਵੇਂ ਸੰਭਵ ਹੈ*
ਈਹਾਂ ਰਾਤ ਕੋ ਢੁਕਨਾਂ ਨ ਪਾਵੈਂ। ਪੰਛੀ ਨੀਰਾਂ ਦਿਨ ਪੀਣ ਨ ਪਾਵੈਂ।੯। *ਨੇੜੇ / ਪਾਣੀ*

ਦੋਹਰਾ : ਆਗੈ ਤੇ ਉਨ ਦਸ ਗੁਣੀ ਕਰੀ ਤਕੜਾਈ ਤਿੱਤਾਂ। *ਉੱਥੇ, ਅੰਮ੍ਰਿਤਸਰ ਵਿੱਚ*
ਸੁਣੋਂ ਸੁ ਆਵਨ ਸਿੰਘ ਕੋ ਆਯੋ ਥੋ ਢਬ ਜਿੱਤਾਂ।੧੦। *ਜਿਸ ਤਰੀਕੇ ਨਾਲ*
ਸੁੱਖਾ ਸਿੰਘ ਤਬ ਯੌਂ ਕਹਯੋ ਰਾਤ ਨ੍ਹਾਉ ਤਬ ਚੋਰ।
ਨ੍ਹਾਵੌਂਗੋ ਮੈਂ ਦਿਨ ਬਿਥੈਂ ਸ੍ਰੀ ਸਤਿਗੁਰ ਕੋ ਜ਼ੋਰਾਂ।੧੧। *ਦਿਨ ਵੇਲੇ / ਸ਼ਕਤੀ*

---

੧. ਪਾਠ-ਭੇਦ : ਰਾਤੀ ਸਿੰਘ ਮਜਨ ਕਰੈਂ ਹਨੇਰ ਸਵੇਰੇ ਜਾਇ। *(ਪੰਥ ਪ੍ਰਕਾਸ਼, ਪੰਨਾ ੨੫੬)*
੨. ਪਾਠ-ਭੇਦ : ਤੌ ਮੁਗਲਨ ਨੇ ਚੌਕੀ ਬਹਾਲੀ। ਰਾਤੀਂ ਬਹਣ ਕਰੈਂ ਰਖਵਾਲੀ। *(ਉਹੀ, ਪੰਨਾ ੨੫੬)*
੩. ਪਾਠ-ਭੇਦ : ਤੌ ਜਾਣੋ ਮੈਂ ਸੂਰਮੇ ਆਇ ਨਾਵੋ ਅੰਮ੍ਰਿਤਸਰ ਚਾਲ। *(ਉਹੀ, ਪੰਨਾ ੨੫੬)*
੪. ਹੱਥ ਲਿਖਤਾਂ ਵਿੱਚ ਇਹ ਬੰਦ ਅਧੂਰਾ ਹੈ।

ਚੌਪਈ : ਤਬੇ ਖਾਲਸੇ ਭਲੀ ਮਨਾਈ। ਸਤਿਗਰੁ ਪੈਜ ਰਖੇ ਤੁਵ° ਭਾਈ। — *ਤੇਰੀ*
ਯਹ ਹੈ ਸਿਰੋਂ ਪਰੇ° ਕੀ ਬਾਤ। ਕੌਣ ਸਕੈ ਕਰ ਤੁਮਰੇ ਸਾਥ।੧੨। — *ਅਤਿ ਮੁਸ਼ਕਲ*

ਦੋਹਰਾ : ਤੁਰਕਨ ਜਿਉਂ ਮੁੰਡਾਸਾ° ਬੰਧਿਓ ਲਈ ਸੁ ਹਾਥ ਕਮਾਨ। — *ਤੁਰਕਾਂ ਵਰਗੀ ਪੱਗ*
ਸਵਾ ਪਹਿਰ ਦਿਨ ਜਬ ਰਹਯੋ ਲਹੌਰ ਰਾਹੁ ਲੀਓ ਆਨ।੧੩।

ਚੌਪਈ : ਸਰਾਂ ਰਸਤੇ ਢਿਗ° ਆਯੋ ਤਲਾਇ°। ਜਲ ਪੀਵਨ ਕੋ ਕਰਯੋ ਬਲਾਇ°। — *ਟੋਭੇ / ਸਰੋਵਰ / ਬਹਾਨਾ*
ਆਗੇ ਕਰਕੇ ਅੰਮ੍ਰਿਤ ਪਿਲਾਯਾ। ਉਤਰ ਘੋੜੇ ਤੇ ਚੁੱਭਾ° ਲਾਯਾ।੧੪। — *ਚੁਭੀ*
ਸਿਰੋਂ ਮੁੰਡਾਸਾ ਦੂਰ ਸੁ ਕੀਨਾ। ਤਬ ਤੁਰਕਨ ਨੇ ਅਚੰਭਾ ਚੀਨਾ°। — *ਹੈਰਾਨੀ ਨਾਲ ਵੇਖਿਆ*
ਘੋੜੇ ਸੋਂ ਇਨ ਕੀਆ ਸ਼ਨਾਨ°। ਹੈ ਹਿੰਦੂ ਨਹਿੰ ਮੁਸਲਮਾਨ।੧੫। — *ਇਸ਼ਨਾਨ*
ਤੌ ਲੌ ਸਿੰਘ ਅਕਾਲ ਉਚਾਰਾ। ਪਗੜੇ ਸਣੇਂ ਸੁ ਚੁੱਭਾ ਮਾਰਾ।
ਸਿੰਘ ਨਿਕਲ ਫਿਰ ਬਾਹਰ ਆਯਾ। ਤੁਰਕਨ ਕੋ ਲਲਕਾਰ ਸੁਨਾਯਾ।੧੬।
ਆਵੇ ਕੋ ਸਨਮੁਖ ਹਮ ਪਾਹੀ°। ਨਹੀਂ ਤੋ ਭਜੋ ਛਡ ਹਮਰੋ ਰਾਹੀ। — *ਮੇਰੇ ਪਾਸ*
ਕਾਢ ਤੇਗ ਜਬ ਸਿੰਘ ਚਮਕਾਈ। ਕੋਇ ਅਗੇ ਨ ਖੜਿਯੋ ਸਬ ਗਯੋ ਧਾਈ°।੧੭।[1] — *ਭੱਜ ਗਏ*

ਦੋਹਰਾ : ਐਧਰ ਓਧਰ ਹੋ ਗਏ ਛਾਡ ਦਯੋ ਉਨ ਰਾਹਿ।
ਤੀਰ ਸੁ ਗੋਲੀ ਤਿਨ ਘਨੀ° ਪਾਛੇ ਦਈ ਚਲਾਇ।੧੮। — *ਬਹੁਤ*



ਚੌਪਈ : ਤੀਰ ਗੋਲੀ ਕੋਊ ਨਾਹਨ ਲਾਗੀ। ਸਿੰਘ ਕੋ ਘੋੜਾ ਲਾਂਘਯੋ ਆਗੀ°। — *ਅੱਗੇ*
ਪੀਛੇ ਲਗ ਤੇਊ ਸਕੇ ਨ ਮੇਲ। ਇਸ ਬਿਧ ਸਿੰਘ ਜੀ ਖੇਲੀ ਖੇਲ।੧੯।

## ੯੮. ਸਾਖੀ ਮਤਾਬ ਕੇ ਕੋਟ ਕੀ

ਕੁੰਡਲੀਆ ਛੰਦ :
ਘੱਲ ਸਿਪਾਹੀ ਸਦ ਲਈ ਰਈਅਤ° ਸਭੀ ਨਿਬਾਬ। — *ਪਰਜਾ*
ਰਤਨ ਸਿੰਘ ਤੇ ਸੋ ਸੁਨੋਂ ਜੋ ਉਨ ਦੀਓ ਅਵਾਜ਼।
ਜੋ ਉਨ ਦੀਓ ਅਵਾਜ਼ ਸੋਊ ਸਭ ਲਿਖਯੋ ਨ ਜਾਵੇ।
ਆਪ ਥਕਯੋ ਦੈ ਦੁੱਖ ਔਰ ਸਭ ਲੋਕ ਸਿਖਾਵੈ।
ਬਹਾਵਲ° ਲੁਟੀ ਪੰਜਾਬ ਕਸ਼ਮੀਰ ਸੋ ਪਰਬਤ ਵੱਲ। — *ਬਹਾਵਲਪੁਰ*
ਕੇਸਨ ਵਾਲਨ° ਨਹਿੰ ਛਡਯੋ ਨਬਾਬ ਲਿਖਯੋ ਦੀਓ ਘੱਲ।੧। — *ਕੇਸਾਂ ਵਾਲੇ ਸਿੰਘਾਂ ਨੂੰ*

ਚੌਪਈ : ਨਵਾਬ ਲਿਖਤ ਸਭਹਨ ਮੰਨ ਲਈ। ਸਿੰਘਨ ਰਹਨ ਖਰਾਬੀ° ਭਈ। — *ਔਖੀ*
ਤਬ ਸਿੰਘ ਊਹਾਂ ਤੇ ਨਠ ਆਏ। ਕਹੂੰ ਜਗਾ ਨਹਿੰ ਰਹਿਣੇ ਪਾਏ।੨।

ਦੋਹਰਾ : ਰਹਯੋ ਕਛੂ ਦਰਿਯਾਉ ਤੇ ਬਚ ਮਤਾਬ ਕੇ ਕੋਟ[2]।
ਤਿਹ ਥਾਂ ਸਿੰਘ ਕਛੂ ਆ ਛਿਪੇ ਦਰਿਯਾ ਬੇਲੇ° ਓਟ।੩। — *ਜੰਗਲ*

---

੧. ਪਾਠ-ਭੇਦ : ਕੋ ਨਾ ਨਹਰਯੋ ਸਭ ਗਏ ਧਾਈ। *(ਪੰਥ ਪ੍ਰਕਾਸ਼, ਪੰਨਾ ੨੫੭)*
੨. ਮਤਾਬ ਕੋਟ : ਅੰਮ੍ਰਿਤਸਰ ਜ਼ਿਲ੍ਹੇ ਵਿੱਚ ਦਰਿਆ ਬਿਆਸ ਦੇ ਸੱਜੇ ਪਾਸੇ ਰੱਈਆ ਤੋਂ ਅੱਠ ਕੁ ਕਿਲੋਮੀਟਰ ਦੀ ਦੂਰੀ ਉੱਤੇ ਇਕ ਪਿੰਡ।

ਚੌਪਈ : ਗਏ ਹਲਕਾਰੇ° ਦੇਖ ਤਿਥਾਊਂ। ਕਹੇ ਫੌਜਦਾਰ ਕੁਝ ਸ਼ਿਕਾਰ ਦਿਖਾਊਂ। *ਹਰਕਾਰੇ, ਸੂਹੀਏ*
ਭੂਖੇ ਨਾਂਗੇ ਸ਼ਸਤਰ ਹੀਨੇ। ਭਾਜਤ ਥਕਤ ਭਏ ਬਲ ਖੀਨੇ°।੪। *ਬਲਹੀਨ, ਕਮਜ਼ੋਰ*
ਤੁਰਤ ਜਾਇ ਤਿਨ ਪਕੜ ਸੁ ਲਯੋ। ਫੜ ਕਰ ਤਿਨੈ ਲਹੌਰ ਪੁਚਯੋ।
ਬਹੁਤ ਇਨਾਮ ਨਿਕਾਬਹਿ ਪਾਵੋ। ਚੜੋ ਅਬੈ ਕਛੁ ਦੇਰ ਨ ਲਾਵੋ।੫।
ਯੌਂ ਸੁਨ ਉਨ ਤੇ ਜਮਾਂ ਸੁ ਦਾਰ°। ਤੁਰਤ ਫੁਰਤ ਚੜ ਹੋ ਗਯੋ ਤਿਆਰ। *ਜਮਾਂਦਾਰ*
ਜਨ ਫੜ ਲੇਵੌਂ ਸਸਾ° ਸ਼ਿਕਾਰ। ਜਾ ਪੁੰਨੋ° ਊਹਾਂ ਕਰਤ ਬਿਚਾਰ।੬। *ਸਹਿਆ / ਪਹੁੰਚਿਆ*

ਦੋਹਰਾ : ਸਿੰਘਨ ਥੋੜੇ ਦੇਖ ਕੈ ਮਨ ਮੈਂ ਕਰੇ ਗੁਮਾਨ°। *ਅਭਿਮਾਨ, ਹੰਕਾਰ*
ਇਨੈਂ ਕੰਗਾਲਨ° ਕੇ ਉਤੈ ਹਮ ਬਡ ਕੀਓ ਸਮਾਨ°।੭। *ਕੰਗਾਲਾਂ/ ਐਡੀ ਵੱਡੀ ਤਿਆਰੀ*

ਚੌਪਈ : ਜਮਾਂਦਾਰ ਤਬ ਯੌਂ ਫੁਰਮਾਏ। ਇਨ ਮਹਿਂ ਜਾਣੋਂ ਨਹਿਂ ਕੋ ਪਾਏ।
ਚਾਰ ਤਰਫ਼ ਤੁਮ ਹੁਇ ਇਕਬਾਰੇ°। ਕੀਜੋ ਚਾਰੋਂ ਤਰਫੈਂ ਮਾਰੇ।੮। *ਇੱਕੋ ਵਾਰ, ਇੱਕੋ ਵੇਲੇ*

ਦੋਹਰਾ : ਤਰਫ ਜਿਸੈ ਕੀ ਕੋ ਭਜੈ ਮੈਂ ਤਾਕੋ ਦੇਊਂ ਨ ਛਾਡ।
ਬਡੋ ਤਕਸੀਰੀ° ਕਰ ਤਿਸੇ ਮਾਰੋਂਗਾ ਤਿਸ ਗਾਡ°।੯। *ਕਸੂਰਵਾਰ / ਧਰਤੀ ਵਿਚ ਗੱਡ ਕੇ*

ਚੌਪਈ : ਚਾਰੋਂ ਤਰਫ ਸੁਨਤ ਫੌਜ ਦੌੜੇ। ਉਨ ਭੀ ਦੇਖੇ ਸਿੰਘ ਅਤਿ ਥੋੜੇ।
ਕੋਊ ਸਿੰਘ ਥੇ ਸੁਤੇ ਪਯੋ। ਕੋਊ ਸਿੰਘ ਥੇ ਰਮਣੇ° ਗਯੋ।੧੦। *ਜੰਗਲ ਪਾਣੀ*
ਕੋਊ ਸਿੰਘ ਗਯੋ ਘਾਸ ਲਿਆਵਣ। ਲਕੜੀ ਲਯਾਵਣ ਗੋਹੇ ਚੁਗਾਵਣ।
ਕਛੁ ਥੇ ਭੂਖੇ ਟੇਢੇ° ਪੜੇ। ਪੀਵੈਂ ਭੰਗ ਤਬ ਹੁਇ ਹੈਂ ਖੜੇ।੧੧। *ਲਮਲੇਟ*

ਦੋਹਰਾ : ਦੇਖ ਸਿੰਘ ਨੰਗੇ ਭੂਖੇ ਤੁਰਕ ਭਏ ਸੁ ਪ੍ਰਸੰਨ।
ਚਾਰ ਤਰਫ ਤੇ ਯੌ ਪਰੇ° ਜਨੁ ਕਰ ਢੁੱਕੇ ਜੰਨ°।੧੨। *ਧਾਵਾ / ਜੰਞ ਢੁਕਣ ਵਾਂਗ*

ਚੌਪਈ : ਪਹਿਲੇ ਚੋਟ ਬੰਦੂਕਨ ਕਰੀ। ਤਿਹ ਪਾਛੈ ਮਾਰ ਤੀਰਨ ਧਰੀ।
ਫੇਰ ਨੇਜੇ ਔ ਲੈ ਸ਼ਮਸ਼ੇਰ। ਮਾਰੇ ਸਿੰਘ ਤਿਨ ਪਹਿਲੀ ਬੇਰ।੧੩।
ਸਿੰਘਨ ਕੀ ਗਈ ਅਕਲ ਭੁਲਾਈ। ਤੁਰਕ ਪੜੇ ਬਹੁ ਜਮ ਕੀ ਨਯਾਈ°। *ਜਮਦੂਤ ਵਾਂਗ*
ਜਨ ਕਰ° ਅਕਾਸ਼ੋਂ ਬਿਜਲੀ ਪਰੀ। ਤੌ ਭੀ ਸਿੰਘਨ ਤੇ ਭਲ ਸਰੀ°।੧੪। *ਜਿਵੇਂ / ਚੰਗੀ ਬੀਤੀ*

ਦੋਹਰਾ : ਜੋ ਤੁਰਕਨ ਪਹਿਲੇ ਲਭੇ ਤੇ ਸਿੰਘ ਤੌ ਦੀਏ ਮਾਰ।
ਜੋਊ ਲੜੇ ਤਿਤ ਹੀ ਅੜੇ ਡਰੇ ਨ ਮਰਨੋਂ ਮਾਰ।੧੫।

ਚੌਪਈ : ਏਕ ਸਿੰਘ ਜਿਹ ਥਾਂ ਖੜ ਜਾਵੈ। ਸਭ ਤੁਰਕਨ ਸੌਊ ਤਹਾਂ ਖੜਾਵੈ।
ਮੱਦਤ° ਤਕੈ ਨ ਔਰਹਿ° ਸੋਊ। ਤਾਂਕੇ ਮੁਹਰੈ ਟਿਕੈ ਨ ਕੋਊ।੧੬। *ਮੱਦਦ / ਹੋਰ ਕਿਸੇ ਦੀ*
ਬਾਹਰ ਸਿੰਘ ਜੋ ਤੁਰਕਨ ਘੇਰੇ। ਫਿਰੇ ਸ਼ੇਰ ਜਿਮ ਫੜ ਸ਼ਮਸ਼ੇਰੇ°। *ਤਲਵਾਰਾਂ*
ਦੇਖ ਸਿੰਘ. ਤਿਸ ਮੱਦਤ ਕਰੈਂ। ਉਨ੍ਹੈਂ ਛਡਾਵੈਂ ਆਪ ਸੁ ਮਰੈਂ।੧੭।
ਸੋ ਭੀ ਅਏ ਛੁਡਾਵਨ ਪਾਸ। ਸਿੰਘ ਪੜੈਂ ਤਬ ਕਰ ਅਰਦਾਸ।
ਪੀਛੈ ਫਿਰੇ ਜੁ ਗੀਦੀ ਕਹਾਵੈ। ਅਗੇ ਮਰੈ ਪਤਿਸ਼ਾਹੀ ਪਾਵੈ।੧੮।

ਦੋਹਰਾ : ਜੋ ਜੰਗਲ ਮੇਂ ਥੇ ਗਏ ਤਿਨ ਸੁਨੇ ਬੰਦੂਕ ਅਵਾਜ਼।
ਆਵਤ ਭਏ ਸੁ ਸੰਕ ਤਜਿ° ਕਰ ਮਨ ਮਰਨੇਂ° ਸਾਜ਼।੧੯। *ਡਰ ਛੱਡ ਕੇ / ਮਰਨ ਦਾ ਨਿਸ਼ਚਾ*

ਚੌਪਈ : ਲਰਤ ਭਿਰਤ° ਪਰ ਗਈ ਜੋ ਰਾਤ। ਜਨ ਸਿੰਘਨ ਕੋ ਭਈ ਪਰਭਾਤ°। *ਲੜਦੇ-ਭਿੜਦੇ / ਸਵੇਰ*
ਉਇ ਥਕ ਗਏ ਲਰਨ ਅਰ ਮਰਨੇ। ਬਾਲਕ ਖਾਲਸੋ ਜਨੁ ਭਯੋ ਤਰਨੋ°।੨੦। *ਤਰਨਾ, ਜਵਾਨ ਸਿੰਘ*

ਦੋਹਰਾ : ਆਇ ਦੇਖਯੋ ਇਕ ਸਿੰਘ ਨੇ ਇਕਲੌਂ° ਫੌਜ ਸੁ ਦਾਰ°। *ਇਕੱਲਾ / ਫੌਜਦਾਰ*
ਲਈ ਖੈਂਚ ਸ਼ਮਸ਼ੇਰ ਸਿੰਘ ਮੁੰਡੀ ਦਈ ਉਤਾਰ°।੨੧। *ਗਰਦਨ, ਧੌਣ ਲਾਹ ਦਿੱਤੀ*
ਮਾਰਨ ਆਯੋ ਸੋ ਮਰਯੋ ਪਖ° ਸਿੰਘਨ ਗੁਰ ਕੀਨ। *ਸਹਾਇਤਾ*
ਭੱਜੇ ਤੁਰਕ ਕਿਛ ਲੁਕ ਗਏ ਮਿਲ ਸਿੰਘਨ ਲਏ ਛੀਨ°।੨੨। *ਲੁੱਟ ਲਏ*

ਚੌਪਈ : ਸਿੰਘਨ ਕੇ ਤਬ ਸ਼ਾਦੀ° ਭਈ। ਬੈਠੇ ਸਿੰਘ ਆਪ ਦੌਲਤ ਅਈ। *ਖੁਸ਼ੀ*
ਮਰੇ ਸਿੰਘ ਜੁ ਦਰਿਯਾਉ ਰੁੜ੍ਹਾਏ। ਪ੍ਰਾਤ° ਹੋਤ ਲੌ ਦੂਣੇ ਆਏ।੨੩। *ਸਵੇਰ ਸਾਰ*
ਹੁਤੋ ਖਾਲਸੋ ਸੁੰਮੇਵਾਣੀ°। ਭਈ ਖਾਲਸੇ ਅਖੈ ਕਹਾਣੀ। *ਜਲ ਦੇ ਸੋਮੇ ਵਾਂਗ*
ਏਕ ਮਰੈ ਤੌ ਦਸ ਔਰ ਆਵੈਂ। ਰਹੈਂ ਦੁਖੀ ਤੌ ਸੁਖੀ ਬਤਾਵੈਂ।੨੪।
ਸੋ ਗੱਠੇ° ਕੋ ਰੁਪਾ° ਭਾਖੈਂ। ਠੂਠਨ ਕੋ ਸੁਨਹਿਰੋ° ਆਖੈਂ। *ਗੰਢਾ / ਚਾਂਦੀ / ਸੁਨਹਿਰੀ ਬਾਟਾ*
ਭੁੱਖੇ ਰਹੈਂ ਮਸਤ ਲੰਗਰ ਕਹੈਂ। ਖੂਹ ਖਾਤਨ° ਮੱਧ ਬੇਲਨ° ਰਹੈਂ।੨੫। *ਖੂਹਾਂ ਖਾਤਿਆਂ ਵਿੱਚ / ਜੰਗਲ ਬੇਲੇ*

## ੯੯. ਸਾਖੀ ਖਾਲਸੇ ਕੇ ਬਿਵਹਾਰ ਕੀ

ਚੌਪਈ : ਇਸੀ ਭਾਂਤ ਸਿੰਘ ਦੁਖ ਕੋ ਸਹੈਂ। ਦੁਖੀ ਸਿੰਘ ਇਮ ਦੇਸਹਿ ਕਹੈਂ।
ਕਦੇ ਕਦੇ ਇਕੱਠੇ ਹੁਇ ਦੌੜੈਂ। ਲੁਟੈਂ ਮੁਦੱਯਨ° ਸਿਰ ਭੀ ਤੋੜੈਂ।੧। *ਸਰਕਾਰ ਦੇ ਦਾਅਵੇਦਾਰਾਂ ਨੂੰ*
ਰਾਤ ਪੜੇ ਸਿੰਘ ਹੋਵਹਿਂ ਸ਼ੇਰ। ਦਿਨੈ ਲੁਕੇ ਰਹਿਂ ਝਾੜੀ ਸ਼ੇਰ।
ਬਹੁਤਨ ਕੋ ਡਰ ਸਿੰਘ ਨ ਗਨੈਂ°। ਪਰੈਂ ਰਾਤ ਕੋ ਥੋੜੇ ਜਨੈਂ।੨। *ਵਿਚਾਰ*

ਦੋਹਰਾ : ਤੁਰਕ ਜਹਾਂ ਡੇਰਾ ਕਰੈਂ ਤੱਕ ਰਾਤ ਸਿੰਘ ਪਹੁੰਚਾਹਿਂ।
ਚੋਰੀ ਚੋਰੀ ਭੱਜ ਨੱਠ ਤਿਨ ਹੀ ਕੋ ਲੁਟ ਖਾਹਿਂ।੩।

## ੧੦੦. ਸਾਖੀ ਸ਼ੇਰ ਬਘਿਆੜ ਖੱਡਨ ਕੀ

ਦੋਹਰਾ : ਸਾਖ ਸੁਨੋ ਉਨ ਸਿੰਘਨ ਕੀ ਜੋ ਘੇਰੈ ਖੱਡ ਮਾਂਹਿ।
ਭੂਮ ਮਾਂਹਿ ਆਕੀ° ਭਏ ਸੁਨੋਂ ਉਨ੍ਹਾਂ ਕੇ ਨਾਇ।੧। *ਬਾਗ਼ੀ*

ਚੌਪਈ : ਮੀਰਾਂ ਕੋਟ° ਜੁ ਸਾਡੇ ਗ੍ਰਾਮ। ਭਯੋ ਲੱਧਾ ਸਿੰਘ ਸਿੰਘ ਕੋ ਨਾਮ।
ਭੰਗੂ ਗੋਤ ਅਸਾਡੋ ਤਾਯੋ। ਪ੍ਰਦੇਸ਼ ਜਾਇ ਉਨ ਬਡ ਦੁਖ ਪਾਯੋ।੨।
ਮਾਂਗਯੋ ਮਿਲੇ ਨ ਉਧਾਰ ਕੋਊ ਦੇਇ। ਆਖੇਂ ਚੋਰ ਪਿੰਡ ਰਹਿਨ ਨ ਦੇਇ।
ਜੌ ਉਜਾੜਨ ਕੈ ਸਿੰਘ ਰਹਿਂ ਬੀਚ। ਕਹੈਂ ਧਾੜਵੀ ਲੋਕ ਉਨ ਨੀਚ।੩।
ਮਾਰਨ ਦੌੜੈਂ ਐ ਫੜ ਲੇਹਿਂ। ਭੂਖੇ ਰਾਖਹਿਂ ਕਛੁ ਖਾਣ ਨ ਦੇਹਿਂ।

ਇਸ ਦੁਖ ਤੇ ਦੇਸ਼ ਔ ਚਲ ਜਾਵੈਂ। ਕਈ ਅਕੁ° ਮੁੜ ਨਿਜ ਵਤਨੈ ਆਵੈਂ।੪। ਕੁੱਝ ਕੁ
ਪ੍ਰਦੇਸ ਦੁੱਖ ਤੇ ਵਤਨੈਂ ਆਵੈਂ। ਈਹਾਂ ਲੁਕ ਛਪ ਕੁਛ ਦਿਨ ਲਖਾਵੈਂ°। ਲੰਘਾਵੇ
ਹੁਤੀ ਖੱਡ ਬਘਿਆੜਨ ਕੇਰੀ°। ਪੱਟ ਬਣਾਇ ਉਨ ਕਰੀ ਬਡੇਰੀ°।੫। ਵਾਲੀ / ਵੱਡੀ ਕਰ ਲਈ

ਦੋਹਰਾ : ਰਾਤ ਹੋਤ ਨਿਕਸੈਂ ਤਉ ਦਿਨ ਚੜ੍ਹ ਰਹੈਂ ਛਿਪਾਇ।
ਸਿੰਘਨ ਲੀਨੋ ਕਰ ਤਿਮੈ ਜਿਮੈਂ ਉਲੂ ਕੁ ਸੁਭਾਇ°।੬। ਸੁਭਾਅ, ਵਿਹਾਰ

ਚੌਪਈ : ਰਾਤਿ ਪੜਤ ਸਿੰਘ ਘਰ ਕੋ ਜਾਨ। ਘਰ ਤੇ ਮਿਲੈ ਸੁ ਰਲ ਮਿਲ ਖਾਨ।
ਉਨ ਸਿੰਘ ਪਾਸ ਕੋਊ ਔਰ ਸਿੰਘ ਆਵੈ। ਉਸੈ ਖੁਲਾਇਕੈ ਤੌ ਆਪ ਖਾਵੈ।੭।
ਜਿਸੇ ਸਿੱਖ ਪੈ ਕਮ° ਹੋਇ ਚੂਨ°। ਉਸੈ ਖੁਲਾਵੈ ਆਪ ਰਹਿ ਊਨ°। ਥੋੜਾ / ਆਟਾ / ਭੁੱਖਾ
ਜੋਊ ਜੋਊ ਸਿੰਘ ਉਦਮੀ ਹੋਇ। ਦਸ ਪੰਜ ਰਲ ਕੈ ਦੌੜੈਂ ਸੋਇ।੮।
ਸਾਗ ਅੰਨ ਪਟ ਲਯਾਵੈਂ ਸੋਇ। ਚੋਰੀ ਛਿਪੀ ਪੈ ਉਨ ਗੁਜਰ ਹੋਇ।
ਕੈ ਬਖਤਾਵਰ° ਜਿਸ ਹੁਇ ਪਿਤ ਮਾਤ। ਸੋਈ ਜਾਇ ਘਰ ਖਾਵੈ ਰਾਤ।੯। ਰੱਜਿਆ ਪੁੱਜਿਆ

ਦੋਹਰਾ : ਇਸੀ ਭਾਂਤ ਸਿੰਘ ਰਹਤ ਥੇ ਬਘਯਾੜਨ ਖੱਡ ਮਾਂਹਿ।
ਜਸੂਸਨ° ਨੇ ਤੇਊ ਲਖੇ° ਜਾ ਕਹਯੋ ਸੁ ਤੁਰਕਨ ਪਾਹਿ°।੧੦। ਜਸੂਸਾਂ ਨੇ / ਦੇਖ ਲਏ / ਪਾਸ



ਚੌਪਈ : ਸੁਨਤ ਫੌਜ ਤੁਰਕਨ ਚੜ੍ਹ ਆਈ। ਏਕ ਓਰ° ਢੁਕ ਬਹੀ ਛਿਪਾਈ°। ਇਕ ਪਾਸੇ / ਛੁਪ ਕੇ ਬੈਠ ਗਏ
ਸਿੰਘ ਬੜਤ° ਉਨ ਲਖ ਜੇ ਲੀਨ। ਤਹਿੰ ਉਸ ਵਖਤ ਸਿੰਘ ਥੇ ਤੀਨ।੧੧। ਵੜਦਿਆਂ ਨੂੰ
ਲੱਧਾ ਸਿੰਘ ਜੋ ਭੰਗੂ ਸੁਨਾਯੋ। ਰਾਮ ਸਿੰਘ ਲੰਬੇ ਹੇਹਰ° ਗਾਯੋ। ਪਿੰਡ ਦਾ ਨਾਮ
ਸੁਲੱਖਣ ਸਿੰਘ ਗਿੱਲ ਥੋ ਆਹਿ। ਲੀਨੇ ਤੁਰਕਨ ਵੜਤ ਦ੍ਰਸਾਇ।੧੨।
ਕਰਕੈ ਉਠਾਵਨ ਤੁਰਕ ਤੁਰਤ ਪਏ। ਵੜਤ ਪਤਾਲ ਸਿੰਘ ਆਕੀ ਭਏ।
ਫੜ ਤਲਵਾਰ ਔਰ ਬੁਗਦੇ° ਬਹੇ। ਲੜਨ ਘੁਲਨ ਕੋ ਤਯਾਰ ਸੁ ਭਏ।੧੩। ਛੁਰੇ, ਟੋਕੇ
ਇਕ ਦੋ ਦਿਨ ਕੋ ਅਨਾਜ ਥੋ ਮਾਂਹਿ। ਨੀਰ° ਪਤਾਲ ਕੋ ਥੋ ਉਨ ਪਾਹਿ। ਪਾਣੀ
ਤੁਰਕਨ ਕੇ ਸੋ ਹਾਥ ਨ ਆਏ। ਤਬ ਤੁਰਕਨ ਯੌਂ ਮਤੇ ਮਤਾਏ।੧੪।

ਦੋਹਰਾ : ਮਾਰੋ ਬੰਦੂਕਨ ਸ਼ਲਕ° ਬਹੁ ਬਡ ਹੁਇ ਜਾਇ ਧੂਆਂ ਧਾਰ। ਗੋਲੀਆਂ ਦੀ ਬੁਛਾੜ
[1]ਕਮਿਲੈ ਬਾਜੈ° ਕਰ ਉਨੈ ਲੇਹਿ ਕਢ ਫਿਰਿ ਮਾਰਿ।੧੫। ਬੇਹੋਸ਼

ਚੌਪਈ : ਸਭ ਬੰਦੂਕ ਮਧ ਖੱਡਨ ਜੋਰੀ। ਬਹੁਤ ਬ੍ਸਾਈ ਅੰਦਰ ਗੋਰੀ°। ਗੋਲੀਆਂ
ਧੂਓਂ ਧਾਰ ਤਹਿ ਭਯੋ ਘਨੇਰੋ। ਹੀਓ ਹੁਟਯੋ ਯੌ ਭਯੋ ਅੰਧੇਰੋ।੧੬।
ਤਬ ਉਨ ਸਿੰਘਨ ਬਡ ਦੁਖ ਲਹਯੋ। ਧੂੰਆਂ ਰੋਕਨ ਜਤਨ ਉਨ ਕਯੋ।
ਹੁਤੇ ਲੀੜੇ° ਜੋ ਉਨ ਕੇ ਪਾਹਿ। ਦੈ ਖੱਡਨ ਮੁਖ ਰੋਕਯੋ ਵਾਹਿ।੧੭। ਕੱਪੜੇ
ਫਿਰ ਤੁਰਕਨ ਕੇ ਯੌਂ ਚਿਤ ਆਈ। ਫੜ ਲੋਕਨ ਖੱਡ ਲੱਯੇ ਪੁਟਾਈ।
ਕਰ ਸਲਾਹਿ ਇਮ ਫੌਜ ਚੜ੍ਹ ਧਾਈ। ਅਏ ਲੋਕ ਕਰ° ਕਹੀ ਫੜਾਈ।੧੮। ਹੱਥੀਂ

---

੧. ਪਾਠ-ਭੇਦ : ਧੂਏਂ ਨਾਲ ਜਬ ਬਿਹੋਸ਼ ਹੋਹਿੰ ਲੇਹੁ ਕਾਢ ਕਰ ਮਾਰ। (ਪੰਥ ਪ੍ਰਕਾਸ਼, ਪੰਨਾ ੨੬੧)

ਆਇ ਲੋਕਨ ਇਮ ਕਰ ਚਤੁਰਾਈ°। ਕਸੀਆਂ° ਦੈ ਪੁੱਟਣ ਦਏ ਲਾਈ। — *ਚੁਸਤੀ ਨਾਲ / ਕਹੀਆਂ*
ਜਬ ਪੁੱਟੈਂ ਤਬ ਉੱਖੜ ਜਾਹਿਂ। ਨਾਲੇ ਲਤ ਮੁੱਕੀ ਜਟ ਭੀ ਖਾਂਹਿ।੧੯।

ਦੋਹਰਾ : ਕਹੀ ਠੁਕਾਵਨ ਖਾਤਰੇ ਸੱਦਣ ਗਏ ਤ੍ਰਖਾਣ।
ਤੌ ਲੌ ਰਾਤ ਸੁ ਢੁਕ ਪਈ ਫ਼ੌਜ ਚਹਿ ਡੇਰੇ ਜਾਣ।੨੦।

ਚੌਪਈ : ਤਬ ਤੁਰਕਨ ਮਤ ਔਰੈ ਕਈ। ਖੱਡ ਭਰ ਈਂਧਨ° ਅੱਗ ਲਾਇ ਦਈ। — *ਬਾਲਣ, ਲੱਕੜਾਂ*
ਅਗਨ ਪਹੁੰਚ ਦਏ ਕਪੜੇ ਸਾੜੀ। ਸਿੰਘਨ ਕੋ ਇਮ ਭਈ ਖਵਾਰੀ°।੨੧। — *ਖੁਆਰੀ*
ਫਿਰ ਸਿੰਘਨ ਕੀਓ ਜਤਨ ਸੁ ਔਰ। ਗਿੱਲੀ ਮਿੱਟੀ ਸੋਂ ਮੂੰਦੀ ਠੌਰ°। — *ਮੂੰਹ ਬੰਦ ਕਰ ਦਿੱਤਾ*
ਇਸ ਬਿਧਿ ਜਾਨ ਉਨ੍ਹੈਂ ਬਚ ਰਹੀ। ਤੌ ਲੌ ਆਨ ਰਾਤ ਭੀ ਭਈ।੨੨।
ਲੋਕਨ ਉਨ੍ਹੈਂ ਦਯੋ ਡਰਵਾਇ। ਰਾਤ ਪਰੈ ਮਾਰੈਂ ਸਿੰਘ ਆਇ।
ਇਤ ਡਰ ਛਾਡ ਉਨ੍ਹੈਂ ਉਇ ਗਏ। ਲੋਕ ਚੁਫੇਰਯੋਂ ਆਵਤ ਭਏ।੨੩।
ਬੁਝਾਇ ਆਗ ਤੇ ਲਏ ਨਿਕਾਰ°। ਐਸ ਬਿਤੀ° ਉਨ ਸਿੰਘਨ ਨਾਰ°। — *ਨਿਕਾਲ, ਕੱਢ ਲਏ / ਬੀਤੀ / ਨਾਲ*
ਜਿਨ ਸਿਰ ਬੀਤੀ ਤਿਨ ਸੋਂ ਹਮ ਸੁਨੀ। ਰਤਨ ਸਿੰਘ ਸੋ ਲਿਖ ਦਈ ਗੁਨੀ।੨੪।

ਦੋਹਰਾ : ਐਸੋ ਐਸੋ ਦੁਖ ਸਹੇ ਤੌ ਛਡੇ ਸੁ ਦਾਈਏ° ਨਾਂਹਿ। — *ਦਾਅਵੇ (ਪਾਤਿਸ਼ਾਹੀ ਦੇ)*
ਖੱਤ੍ਰੀ ਤ੍ਰਖਾਣ ਕਲਾਲ ਜੱਟ ਮਿਲੀ ਪਤਿਸ਼ਾਹੀ ਤਾਂਹਿ°।੨੫। — *ਤਾਂ ਹੀ, ਐਸੇ ਕਰਕੇ*



## ੧੦੧. ਸਾਖੀ ਸੁਬੇਗ ਸਿੰਘ ਜੰਬਰ ਕੀ ਕੋ ਪ੍ਰਸੰਗ

ਦੋਹਰਾ : ਸੁਬੇਗ ਸਿੰਘ ਜੰਬਰ[1] ਭਯੋ ਸਿਖੀ ਮਧ ਮਜ਼ਬੂਤ।
ਵਹਿ ਭੀ ਸਤਿਗੁਰ ਸਿਖ ਹੁਤੋ ਜਿਸ ਕੋ ਥੋ ਵਹ ਪੂਤ°।੧। — *ਪੁੱਤਰ*

ਚੌਪਈ : ਬਾਲ ਅਵਸਥਾ ਸੁਤ° ਪਾਰਸੀ° ਪੜ੍ਹਾਯੋ। ਫਿਰ ਮੱਧ ਕਚਹਿਰੀ ਰਖ ਰੜਵਾਯੋ। — *ਪੁੱਤਰ / ਫ਼ਾਰਸੀ*
ਵੈ ਹੁਤੋ ਮੁਲਕ ਕੋ ਕਰਤ ਅਜਾਰਾ°। ਰਹਿਤੇ ਥੇ ਲਾਹੌਰ ਮਝਾਰਾ°।੨। — *ਇਜਾਰਾ, ਠੇਕਾ / ਵਿੱਚ*
ਤੁਰਕ ਉਸੇ ਖਾਲਸੇ ਵਲ ਤੋਰੈਂ। ਖਾਲਸਾ ਭੀ ਤਿਸ ਕੋ ਭਲ ਲੋਰੈਂ°। — *ਭਲਾ ਲੋੜਦੇ*
ਕੋਈ ਤੁਰਕਨ ਪਰੈ ਜ਼ਰੂਰੀ ਕਾਮ। ਤੌ ਉਸ ਭੇਜੈਂ ਕਰ ਕਰ ਸਲਾਮ।੩।
ਬਹੁਤ ਬਾਰ ਸਿੰਘਨ ਪੈ ਆਯੋ। ਸੋ ਸਿੰਘਨ ਕੰਮ ਨਹਿਂ ਚਹਿ ਗ੍ਵਾਯੋਂ°। — *ਵਿਗਾੜਨਾ*
ਕਿਤ ਘੂਰਨ ਕਿਤ ਮਤਲਬ ਗ਼ਰੀਬੀ°। ਕਿਤ ਬਲ ਕਰ ਕਿਤ ਛਲ ਕਰ ਲੀਬੀ°।੪। — *ਨਿਮਰਤਾ / ਲੈ ਲਵੀ*
ਸੋ ਸਭ ਦਏ ਖਾਲਸੇ ਭੇਤ। ਹੁਤੋ ਪੰਥ ਸੋਂ ਅਤਿ ਬਡ ਹੇਤ°। — *ਵੱਡਾ ਪਿਆਰ*
ਪੰਥ ਖਾਤਰ ਤਨ ਮਨ ਧਨ ਲਾਵੈ। ਨਹਿਂ ਪੁਤ੍ਰ ਪੋਤਰੇ ਕੋ ਹੇਤ° ਰਖਾਵੈ।੫। — *ਮੋਹ*

ਦੋਹਰਾ : ਸੁਬੇਗ ਸਿੰਘ ਜੰਬਰ ਹੁਤੇ ਜਪੀ ਤਪੀ ਹੱਠ ਧਾਰ।
ਜੈਸੀ ਕੀਨੀ ਤੁਰਕ ਨੇ ਸੋ ਅਬ ਸੁਨਹੁ ਬਿਚਾਰ।੬।

---

੧. **ਜੰਬਰ :** ਜੱਟਾਂ ਦੀ ਇਕ ਗੋਤ। ਇਸ ਨਾਮ ਦਾ ਇਕ ਪਿੰਡ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਵਿੱਚ ਛਾਂਗੇ ਮਾਂਗੇ ਦੇ ਰੇਲਵੇ ਸਟੇਸ਼ਨ ਤੋਂ ੫ ਕੁ ਮੀਲ ਦੂਰੀ ਉੱਪਰ ਸਥਿਤ ਹੈ।

ਚੌਪਈ : ਸੁਬੇਗ ਸਿੰਘ ਫੜ ਜੰਬਰੋਂ ਮੰਗਾਯਾ। ਤਿਸਕਾ ਬੇਟਾ° ਸਾਥ ਫੜਾਯਾ। *ਸ਼ਾਹਬਾਜ਼ ਸਿੰਘ*
ਕਹਯੋ ਨ੍ਵਾਬ ਤੁਮ ਆਵੋ ਦੀਨ°। ਲੇਵੋ ਦਾਮ ਔ ਕਾਮ ਜ਼ਮੀਨ।੭। *ਇਸਲਾਮ ਕਬੂਲ ਕਰੋ*
ਨਹੀਂ ਤੋ ਮਰਨੋਂ ਕਰ ਮਨਜ਼ੂਰ। ਚੜ੍ਹੋ ਚਰਖ° ਗਿਰ ਹੋਵੋ ਚੂਰ। *ਚਰਖੜੀ*
ਸੁਬੇਗ ਸਿੰਘ ਤਬ ਕੁਰਨਸ਼° ਕਰੀ। ਧੰਨ ਚਰਖੜੀ ਧੰਨ ਯਹ ਘਰੀ°।੮। *ਨਮਸਕਾਰ, ਸਲਾਮ / ਘੜੀ, ਵੇਲਾ*
ਚਾੜ੍ਹ ਚਰਖੜੀ ਹਮੈਂ ਗਿਰਾਵੋ। ਸੋ ਅਬ ਹਮ ਕੋ ਢੀਲ ਨ ਲਾਵੋ।
ਹਮ ਤੌ ਗੁਰ ਕੇ ਸਿੱਖ ਸਦਾਵੈਂ। ਗੁਰ ਕੇ ਹੇਤ ਪ੍ਰਾਣ ਭਲ ਜਾਵੈ।੯।
ਧੰਨ ਨਵਾਬ ਧੰਨ ਤਵ ਦੀਨ। ਆਦਲ° ਹੈਂ ਤੂੰ ਬਡੋ ਪ੍ਰਬੀਨ°। *ਨਿਆਂਕਾਰੀ / ਮਾਹਿਰ*
ਮਰਨੋਂ ਡਰ ਹਮ ਦੀਨ ਮੌਂ ਕਰੋ। ਹੋਇ ਦੀਨ ਮੈਂ ਫਿਰ ਨਹਿੰ ਮਰੋਂ।੧੦।
ਜੌ ਫਿਰ ਭੀ ਸਿਰ ਮਰਨੋਂ ਰਹੈ। ਐਸ ਜੀਵਨ ਕਿਉਂ ਧਮ° ਤਜ ਬਹੈਂ। *ਧਰਮ*
ਮਰਨੋਂ ਡਰ ਹਮ ਆਵੈਂ ਦੀਨ। ਜੇ ਹੁਇ ਮਰਨੋਂ ਨਾਂਹਿ ਕਭੀਨ°।੧੧। *ਕਦੀ ਵੀ*
ਜੈਸੇ ਤੁਮੈ ਦੀਨ ਹੈ ਪਯਾਰਾ। ਤੈਸੇ ਹੀ ਹੈ ਧਰਮ ਹਮਾਰਾ।
ਚਾੜ੍ਹ ਚਰਖੜੀ ਅਬੈ° ਮਰਾਵੋ। ਮਾਰੋ ਅਬੈ ਨ ਦੇਰ ਲਗਾਵੋ।੧੨। *ਹੁਣੇ*
ਮੁਸਲਮਾਨ ਹਮ ਹੋਵਹਿਂ ਨਾਹੀਂ। ਧਰਮ ਆਪਨੋ ਸਾਥ ਨਿਬਾਹੀ।
ਤਬ ਨਵਾਬ ਨੇ ਹੁਕਮ ਸੁ ਕੀਨਾ। ਚਾੜ੍ਹ ਚਰਖੜੀ ਸਿੰਘ ਸੁ ਦੀਨਾ।੧੩।
ਊਚੇ ਚਾੜ੍ਹ ਫਿਰ ਬਹੁਤ ਘੁਮਾਯਾ। ਵਾਹਿਗੁਰੂ ਤਿਨ ਨਾਂਹਿ ਭੁਲਾਯਾ।
ਜਯੋਂ ਜਯੋਂ ਮੁਖ ਤੇ ਗੁਰੂ ਉਚਾਰੇ। ਅਕਾਲ ਅਕਾਲ ਕਰ ਊਚ ਪੁਕਾਰੇ।੧੪।
ਸੁਨ ਨਵਾਬ ਮਨ ਮੈਂ ਬਹੁ ਕੋਪੈ°। ਔਰ ਘੁਮਾਇ ਕਰਾਵੋ ਚੋਪੈ°। *ਗੁੱਸਾ / ਚੁੱਪ*
ਤਿਮ ਤਿਮ ਸਿੰਘ ਸੁ ਔਰ ਉਚਾਰੈ। ਸਤਿਗੁਰ ਨਾਨਕ ਨ ਮਨੋਂ ਬਿਸਾਰੈ।੧੫।

ਦੋਹਰਾ : ਤਬ ਨਵਾਬ ਐਸੇ ਕਹਯੋ ਯਾ ਕੋ ਲੇਹੁ ਉਤਾਰ।
ਯਾਕੇ ਬੇਟੇ ਕੋ ਟੰਗਯੋ ਯਾਹੂ ਕੋ ਜੁ ਦਿਖਾਰ°।੧੬। *ਦਿਖਾ ਕੇ*

ਚੌਪਈ : ਤਬ ਚੰਡਾਲਨ° ਵੈਸੇ ਕੀਨਾ। ਬਾਂਧ ਟਾਂਗ ਕਰ ਉਲਟੋ ਦੀਨਾ। *ਚੰਡਾਲਾਂ ਨੇ*
ਚਾੜ੍ਹ ਚਰਖੜੀ ਬਹੁਤ ਘੁਮਾਯਾ। ਸੁਬੇਗ ਸਿੰਘ ਕੋ ਨੈਨ° ਦਿਖਾਯਾ।੧੭। *ਅੱਖੀਂ*
ਸੁਬੇਗ ਸਿੰਘ ਤਬ ਐਸੇ ਕਹੈ। ਧੰਨ ਧੰਨ ਪੁਤ੍ਰ ਧੰਨ ਦਿਨ ਯਹੈ।
ਸੋ ਧੰਨ ਪੁਰਖ ਜੁ ਧਰਮ ਨਿਭਾਹੈ। ਧੰਨ ਪੁਰਖ ਜੋ ਗੁਰ ਪਗ ਚਾਹੈ।੧੮।[1]
ਤਿਸੈ ਉਤਾਰ ਨਵਾਬ ਬੁਲਾਯਾ। ਦੇ ਕੈ ਦੁਖ ਫਿਰ ਬਾਤਨ ਲਾਯਾ°। *ਗੱਲਾਂ ਵਿੱਚ ਲਾਇਆ*
ਤੂੰ ਹੈਂ ਬਾਲਕ ਬੁਧਿ ਤੈਂ ਨਾਹੀਂ। ਕਰਕੇ ਹਠ° ਕਿਉਂ ਉਮਰ ਗਵਾਹੀਂ°।੧੯। *ਜ਼ਿੱਦ / ਗਵਾਉਂਦਾ ਹੈਂ*
ਪਿਤਾ ਤੇਰੇ ਨੇ ਸਭ ਲਖ° ਲਯਾ। ਤੁਮਰੋ ਦਿਨ ਅਬ ਦੇਖਨ° ਭਯਾ। *ਦੇਖ / ਦੁਨੀਆ ਦੇਖਣ ਦੀ ਉਮਰ*
ਅਧ ਖਾਯੋ ਅਧ ਪੀਤੋ ਜੈ ਹੈਂ। ਧਰਮ ਰਖਯੋ ਤੁਧ ਕਦ ਕੰਮ ਐ ਹੈਂ°।੨੦। *ਕੀ ਕੰਮ ਆਉਂਦਾ ਹੈ*

ਦੋਹਰਾ : ਮੁਸਲਮਾਨ ਹ੍ਵੈ° ਲੇਹੁ ਤੂੰ ਬਹੁਤੀ ਅਬੈ ਜਗੀਰ। *ਮੁਸਲਮਾਨ ਹੋ ਕੇ*
ਜਬ ਲਗ ਰਹਿ ਹੈ ਤਖਤ ਜਗ ਕਰੈ ਨ ਕੋਇ ਤਗੀਰ°।੨੧। *ਬਦਲੀ, ਖੋਹੇਗਾ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਅਧੂਰਾ ਹੈ।

ਚੌਪਈ : ਨਵਾਬ ਕਹੀ ਸੁਨ ਸਿੱਖ ਸੁਬੇਗ। ਬਚਾਓ ਪੁਤ੍ਰ ਕੋ ਚਲਤੀ ਤੇਗ।
ਰੱਖ ਪੁਤ੍ਰ ਕੋ ਜੜ ਤੁਝ ਰਹੇ। ਤੂੰ ਕਹੁ ਮੁਖ ਤੇ ਕਲਮਾ° ਕਹੈ।੨੨। *ਇਸਲਾਮ ਵਿੱਚ ਈਮਾਨ ਦਾ ਕਲਮਾ*
ਕਰੋਂ ਕਤਲ ਤੁਝ ਮਾਰੋਂ ਗ੍ਰਾਮ°। ਸਿਖਾਇ ਪੁਤ੍ਰ ਕਰ ਦੀਨ ਦਰਾਮ°। *ਪਿੰਡ / ਇਸਲਾਮ ਵਿੱਚ*
ਯਾ ਪੀਛੇ ਮੈਂ ਰਾਖੋਂ ਤੋਹਿ। ਤੂੰ ਭੀ ਪੁਤ੍ਰ ਸੋਂ ਕਰੋ ਕਛੁ ਮੋਹਿ°।੨੩। *ਮੋਹ, ਪਿਆਰ*
ਪੁੱਤਰ ਤੇ ਹੀ ਰਹਿ ਹੈ ਬੰਸ। ਬਿਨਾ ਪੁਤ੍ਰ ਹ੍ਵੈ ਹੈਂ ਨਿਰਬੰਸ°। *ਵੰਸ਼ ਤੋਂ ਬਿਨਾਂ*
ਸੁਬੇਗ ਸਿੰਘ ਸੁਨ ਐਸੀ ਕਹੀ। ਸੱਚ ਨਵਾਬ ਤੈਂ ਜੇਤੀ ਕਹੀ।੨੪।
ਹਮ ਨੇ ਤੁਮਰਾ ਨੂਣ° ਸੁ ਖਾਯਾ। ਬਣੇ ਨ ਖੋਟਾ ਤੁਮੈਂ ਅਲਾਯਾ°। *ਲੂਣ / ਬੋਲਿਆ*
ਹਮ ਸੁਤ ਅਪਨੇ ਦਯੋ ਉਪਦੇਸ਼। ਰਾਖਨ ਸਾਚੇ ਗੁਰ ਨਿਜ ਭੇਸ।੨੫।
ਕਹਾਂ ਜ਼ਿੰਦਗੀ ਕੀ ਪਰਤੀਤ। ਯਾ ਸਿਰ ਮਰਨੋਂ ਬਹੁਤੀ ਰੀਤ।
ਰਹੇ ਧਰਮ ਤਨ ਅਬ ਹੀ ਜਾਇ। ਜਬ ਲਗ ਜੀਵੈ ਧਰਮ ਗਵਾਇ।੨੬।
ਕਿਤ ਜੀਵਨ ਸੋ ਧਰਮ ਗਵਾਈਏ। ਮਰਨੋਂ ਸਾਚ° ਕਿਤੈ ਨਠ ਜਾਈਏ। *ਮਰਨਾ ਸੱਚ ਹੈ*
ਸਿੱਖਨ ਕਾਜ ਸੁ ਗੁਰੂ ਹਮਾਰੇ। ਸੀਸ ਦੀਓ ਨਿਜ ਸਨ ਪਰਵਾਰੈ°।੨੭। *ਸਾਰੇ ਪਰਵਾਰ ਸਮੇਤ*
ਚਾਰੇ ਪੁਤਰ ਜਾਨ ਕੁਹਾਏ°। ਸੋ ਚੰਡੀ° ਕੀ ਭੇਟ ਕਰਾਏ। *ਜਾਨਾਂ ਵਾਰੀਆਂ / ਮੌਤ*
ਹਮ ਕਾਰਨ ਗੁਰ ਕੁਲਹਿ° ਗਵਾਈ। ਹਮ ਕੁਲ ਰਾਖੈਂ ਕੌਣ ਬਡਾਈ°।੨੮। *ਕੁਲ, ਵੰਸ਼ / ਵਡਿਆਈ*
ਐਸੇ ਔਰ ਬਾਤ ਬਹੁ ਭਈ। ਨਵਾਬ ਚਿੱਤ ਤਬ ਐਸੇ ਅਈ।
ਯਹ ਪੁੱਤਰ ਸਮਝਾਵੈ ਐਸੇ। ਸੋ ਦ੍ਰਿੜ ਹੋਵੈ ਮੁੜੈ ਨ ਜੈਸੇ।੨੯।
ਯਾਂਤੇ ਜੁਦੋ° ਸੁ ਬੇਟਾ ਕਰੋਂ। ਡਰਾਇ ਮਾਰ ਵਿਚ ਦੀਨੇ ਭਰੋਂ°। *ਅਲਹਿਦਾ / ਦੀਨ ਵਿੱਚ ਲੈ ਆਈਏ*
ਦੁਖੀ ਹੋਤ ਜਬ ਬਹੁਤ ਸਰੀਰ। ਭੂਲ ਜਾਤ ਹੈ ਗੁਰ ਵਾ ਪੀਰ।੩੦।
ਦੇਵੋਂ ਦੂਖ ਵਹ ਬਹੁਤ ਸਰੀਰ। ਜੋ ਮਾਂਗੈ ਸੋ ਦੇਹੁੰ ਜਗੀਰ।
ਤਬ ਤਿਸ ਦੇਣ ਲਗੇ ਬਹੁ ਦੁੱਖ। ਟਾਂਗੈ ਖੀਚੈਂ ਕੁਟੈਂ ਮੁੱਖ।੩੧।
ਏਕ ਟੰਗ ਫੜ ਤਿਸੈ ਘੁਮਾਵੈਂ। ਬਾਂਹ ਖੈਂਚ ਫਿਰ ਪੀਛੇ ਗਿਰਾਵੈਂ।
ਕੋਈ ਦੰਤਨ° ਨਖਨ° ਚੁਭਾਵੈ। ਉਲਟੋ ਸੁਲਟੋ ਕਰੈਂ ਸੰਤਾਵੈ।੩੨। *ਦੰਦ / ਨਹੁੰ*
ਖੈਚੈਂ ਨਾਕ ਕਾਨ° ਦੂਖ ਦੇਹਿਂ। ਕਹੈਂ ਦੰਤ ਜਿਹ ਤੋੜ ਸੁ ਲੇਹਿਂ। *ਨੱਕ ਤੇ ਕੰਨ ਖਿੱਚ ਕੇ*
ਕੋਊ ਕਹੈ ਯਹ ਹੈ ਮਾਚੱਲ°। ਉਤਾਰ ਲੇਹੁ ਅਬ ਯਾਂਕੀ° ਖੱਲ।੩੩। *ਮਚਲਾ, ਘੇਸਲਾ / ਇਸਦੀ*
ਐਸੇ ਦੁੱਖ ਕਹਾਂ ਲੌ ਗਨੀਏ। ਜਿਤਨੇ ਤਿਨਕੇ ਦਿੱਤੇ ਭਨੀਏ°। *ਕਹੀਏ, ਬਿਆਨ ਕਰੀਏ*
ਕਹਿ ਨਵਾਬ ਫਿਰ ਚੁਖੜੀ ਚੜ੍ਹਾਵੋ। ਡਾਰ ਯਾਹਿ ਕੀ ਜਾਨ ਗਵਾਵੋ।੩੪।

ਦੋਹਰਾ : ਦੇਤ ਦੁੱਖ ਸੋ ਥੱਕ ਗਯੋ ਰਹਯੋ ਨ ਔਰ ਉਪਾਇ।
ਤਬ ਬਾਲਕ ਭੀ ਚੁਪ ਭਯੋ ਗਸ਼ੀ° ਪਰੀ ਤਿਸ ਆਇ।੩੫। *ਗਸ਼, ਬੇਹੋਸ਼*

ਚੌਪਈ : ਤਬ ਚੰਡਾਲ ਯੌ ਆਨ ਪੁਕਾਰਾ। ਅਬ ਭਯੋ ਬਾਲਕ ਮਰਨੇ ਵਾਰਾ°। *ਮਰਨ ਵਾਲਾ*
ਸੁਬੇਗ ਸਿੰਘ ਸੁਨ ਹੋਯੋ ਰਾਜੀ। ਸਤਿਗੁਰ ਰਾਖੀ ਹਮਰੀ ਲਾਜੀ°।੩੬। *ਲੱਜ, ਪੱਤ*
ਧੰਨ ਪੁਤ੍ਰ ਤਵ ਧੰਨ ਹੈ ਜਨਨੀ°। ਰਹਯੋ ਧਰਮ ਅਬ ਹਮਰੋ ਕਰਨੀ। *ਮਾਤਾ*
ਸੁਬੇਗ ਸਿੰਘ ਕੋ ਸੋ ਚਿਤ ਆਯੋ। ਕਿਸੇ ਬਾਪ ਨੇ ਪੁਤ੍ਰ ਚਿਰਾਯੋ°।੩੭। *ਚਿਰਵਾਇਆ ਹੈ*
ਤਬ ਨਵਾਬ ਨੇ ਨੀਰ° ਮੰਗਾਯੋ। ਕੁਛ ਛਿੜਕਯੋ ਕਿਛ ਮੁਖ ਤਿਸ ਪਾਯੋ। *ਪਾਣੀ*
ਤਬ ਕੁਛ ਜੀਵ° ਦੇਹ ਮੋਂ ਆਇਆ। ਦੇ ਕੈ ਦਿਲਾਸਾ° ਤਬੈ ਬੁਲਾਇਆ।੩੮। *ਸਾਹ / ਧਰਵਾਸ*

ਅਬ ਤੁਮ ਜਨਮ ਭਯੋ ਹੈ ਨਯੋ°। ਨਹੀਂ ਦੋਸ਼ ਤੁਧ ਦੀਨ ਬਚਯੋ°। *ਨਵਾਂ / ਇਸਲਾਮ ਧਾਰ ਕੇ ਬਚਣ ਦਾ*
ਮੁਸਲਮਾਨ ਹਿੰਦੂ ਜੋ ਭਏ। ਨਵਾਬ ਮੰਗਾਇ ਖੜੇ ਢਿਗ ਕਏ°।੩੯। *ਨੇੜੇ ਕੀਤੇ*
ਤਿਨ ਬਾਲਕ ਕੋ ਬਾਤਨ ਲਾਯਾ। ਮੁਸਲਮਾਨ ਤਿਨ ਹੋਣ ਕਹਾਯਾ।
ਕੁਛ ਸੁਧ ਕਛੁ ਬੇਸੁਧ ਕੇ ਹੋਤੇ। ਕਹਿਓ ਮੁੱਖ ਤੇ ਜਾਵਤ ਗੋਤੇ°।੪੦। *ਗੋਤੇ ਖਾਂਦੇ, ਬੇ-ਹੋਸ਼ੀ ਵਿੱਚ*
ਤਬ ਨਵਾਬ ਨੈ ਭਲੀ ਮਨਾਈ। ਆਵਾਂ ਦੀਨ ਯੋਂ ਲੀਓ ਕਹਾਈ।
ਕ੍ਰਮਾਇ ਲਯੋ ਬਹੁ ਦੁਖ ਦਿਖਾਈ। ਸਬੇਗ ਸਿੰਘ ਨੇ ਯੋ ਸੁਨ ਪਾਈ।੪੧।

ਦੋਹਰਾ : ਸੁਬੇਗ ਸਿੰਘ ਅਚਰਜ° ਭਯੋ ਬਹੁ ਦੁਖ ਪਾਯੋ ਚਿੱਤ। *ਹੈਰਾਨ*
ਨਵਾਬ ਬੁਲਾਇ ਦਿਖਾਲਿਓ ਦੀਨ ਆਵੈ ਤੁਝ ਪੁੱਤ।੪੨।

ਚੌਪਈ : ਸੁਬੇਗ ਸਿੰਘ ਕਹਯੋ ਸੁਤ ਕੀ ਭਯੋ°। ਬਾਲ ਕਹੈ ਦੁਖ ਸਹਯੋ ਨ ਗਯੋ। *ਹੋਇਆ*
ਸੁਬੇਗ ਸਿੰਘ ਸੁਨ ਹ੍ਵੈ ਗਯੋ ਚੁੱਪ। ਯਹ ਕਯਾ ਭਯੋ ਰਹਯੋ ਸਿੰਘ ਰੁੱਪ°।੪੩। *ਵਿਆਕੁਲ*
ਫੇਰ ਸਿੰਘ ਕੇ ਯਹ ਜੀਅ ਆਈ। ਦੇਖੋਂ ਅਬ ਮੈਂ ਪਾਸ ਬੁਲਾਈ।
ਦੇਖੋਂ ਕੈਸੇ ਕਲਮਾ ਕਹੈ। ਗੁਰੂ ਨਾਮ ਕਿਸ ਭੁੱਲਯਾ ਚਹੈ।੪੪।
ਨ੍ਵਾਬਹਿ ਤੇ ਲਯੋ ਪਾਸ ਬੁਲਾਈ। ਸੁਬੇਗ ਸਿੰਘ ਨੇ ਤਿਹ ਸਮਝਾਈ।
ਸਤਿਗੁਰ ਨਾਮ ਕਯੋਂ ਦਯੋ ਭੁਲਾਈ। ਤੈਂ ਪਰ ਕਿਨ ਤਲਵਾਰ ਚਲਾਈ।੪੫।[੧]



ਦੋਹਰਾ : ਦੇਖਯੋ ਮਸਤਕ ਧਯਾਨ ਧਰ ਹੋਨ ਲਿਖਯੋ ਮੁਸਲਮਾਨ°। *ਮੁਸਲਮਾਨ ਹੋਣਾ*
ਸੁਬੇਗ ਸਿੰਘ ਸਿਰ ਫੇਰਿਓ ਲਗਯੋ ਸੁ ਪੱਛੋਤਾਨ°।੪੬। *ਪਛਤਾਵਾ*

ਚੌਪਈ : ਸੁਬੇਗ ਸਿੰਘ ਲਯੋ ਮਸਤਕ ਦੇਖ। ਮੁਸਲਮਾਨ ਹੋਨ ਲਿੱਖਯੋ ਲੇਖ।
ਤਬ ਤਿਨ ਪਨਹੀ ਪਗੋਂ ਉਤਾਰੀ°। ਚਰਨ ਛੁਹਾਇ ਦਯੋ ਇਕ ਬਾਰੀ।੪੭। *ਪੈਰ ਜੁੱਤੀ ਉਤਾਰ ਕੇ*
ਅਕਾਲ ਅਕਾਲ ਕਹਿ ਬਚਨ ਉਚਾਰਾ। ਮੇਟਯੋ ਖਾਲਸੇ ਲੇਖ ਬਿਕਾਰਾ°। *ਬੇਕਾਰ, ਨਿਕੰਮਾ*
ਸਤਿਨਾਮ ਕਹਿ ਕਰਤਾ ਪੁਰਖ। ਮਿਟ ਗਏ ਹਰਫ਼ ਜੁ ਹੋਣੇ ਤੁਰਕ।੪੮।
ਭਯੋ ਖਾਲਸੋ ਤਿਸ ਕੇ ਮਾਥ। ਹੈ ਜਗ ਮੈਂ ਯਹ ਬਾਤ ਬਿਖਯਾਤ°। *ਮਸ਼ਹੂਰ, ਪ੍ਰਸਿੱਧ*
ਸੰਤ ਚਹੈ ਤੋ ਮੇਟੈ ਲੇਖ। ਸੰਤ ਰੇਖ° ਮੈਂ ਮਾਰੈ ਮੇਖ°।੪੯। *ਕਿਸਮਤ ਦੀ ਰੇਖਾ / ਕਿੱਲ*

ਦੋਹਰਾ : ਤਬ ਨਵਾਬ ਨੇ ਦੇਖਿਓ ਐਸੋ ਕਰਤ ਖਿਆਲ।
ਯਹ ਕਯਾ ਕੀਓ ਸੁਬੇਗ ਸਿੰਘ ਪਗ° ਲਾਇ ਮਸਤਕ ਨਾਲ।੫੦। *ਪੈਰ, ਜੁੱਤੀ*

ਚੌਪਈ : ਸੁਬੇਗ ਸਿੰਘ ਤਬ ਐਸ ਉਚਾਰੇ। ਮੇਟਯੋ ਲੇਖ ਜੁ ਲਿਖਾ ਲਿਲਾਰੇ°। *ਮੱਥੇ, ਲਿਲਾਟ ਉੱਤੇ*
ਨਵਾਬ ਕਹੀ ਯਹ ਝੂਠੀ ਗੱਲ। ਸਿੰਘ ਕਹੀ ਪੁਛ ਲੜਕੇ ਚੱਲ।੫੧।
ਤਬ ਨਵਾਬ ਉਠ ਲੜਕਾ ਟੋਹਾ°। ਲੜਕੇ ਕੋ ਕਛੁ ਲਗੇ ਨ ਮੋਹਾ°। *ਟੋਹਿਆ / ਮੋਹ*
ਹੋਹਿ ਲੜਕੇ ਤੂੰ ਮੁਸਲਮਾਨ। ਕਲਮਾ ਪੜ੍ਹੋ ਤੋ ਛੋਡੈਂ ਪ੍ਰਾਨ°।੫੨। *ਜਿੰਦ-ਜਾਨ*

---
੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।

ਤਬ ਲੜਕੇ ਨੇ ਬਚਨ ਉਚਾਰਾ। ਅਪਨਾ ਕਲਮਾ ਹਮੈਂ ਪਿਆਰਾ।
ਸਤਿਨਾਮ ਜੋ ਗੁਰ ਤੇ ਲੀਆ। ਵਾਹਿਗੁਰੂ ਗੁਰ ਕਲਮਾ ਦੀਆ।੫੩।
ਤਬ ਨਵਾਬ ਮਨ ਆਯੋ ਰੋਸ। ਮਾਰੋ ਲੜਕੇ ਕੌ ਕਰ ਜੋਸ਼°। *ਜ਼ੋਰ ਜ਼ੋਰ ਨਾਲ*
ਆਗੇ ਤੇ ਚੌਗੁਨ ਦੁਖ ਦੀਆ। ਲੜਕੇ ਕੇ ਚਿਤ ਸੁਖ ਸੋ ਥੀਆ।੫੪।
ਜਿਮ ਪ੍ਰਹਲਾਦ° ਨ ਮਾਨਯੋਂ ਦੁੱਖ। ਤੈਸੇ ਬਾਲਕ ਲਾਗੇ ਸੁੱਖ। *ਪ੍ਰਹਿਲਾਦ ਭਗਤ*
ਜਯੋਂ ਜਯੋਂ ਬਾਲ ਕੇ ਚੋਟਾਂ ਲਾਵੈਂ। ਤਿਮ ਤਿਮ ਲੜਕੇ ਸੁਖ ਸੋ ਭਾਵੈ।੫੫।
ਮਾਰਤ ਮਾਰਤ ਵੈ ਥਕ ਗਏ। ਜਤਨ ਤਿਨ੍ਹਾਂ ਕੇ ਸਭ ਮੁਕ ਗਏ।
ਤਬ ਨਬਾਬ ਤੇ ਯਹਿ ਚਿਤ ਆਈ। ਜਾਦੂ ਕੀ ਇਨ ਜੁਗਤ ਲਗਾਈ।੫੬।
ਕਾਜ਼ੀ ਮੁੱਲਾਂ ਲਏ ਮੰਗਾਈ। ਯਾਂਕੋ ਜਾਦੂ ਦੇਹੁ ਹਟਾਈ।
ਕਲਾਮ° ਇਲਮ ਕੁਛ ਲਾਵੋ ਤਾਣ°। ਜਾਂਤੇ ਹੋਵਹਿ ਮੁੱਸਲਮਾਨ।੫੭। *ਕੁਰਾਨ ਦੀਆਂ ਆਇਤਾਂ / ਜ਼ੋਰ*

ਦੋਹਰਾ : ਜੇਤੇ ਇਲਮ ਕਲਾਮ ਕੇ ਕਰਤ ਗਏ ਸਭ ਹਾਰ।
ਕੁਛ ਨਹਿਂ ਲਾਗੇ ਖਾਲਸੇ ਹੋਇ ਕਰਤ ਖੁਵਾਰ।੫੮।

ਚੌਪਈ : ਨਵਾਬ ਗਯੋ ਥਕ ਦੁਖ ਕੌ ਦੇਤ। ਪਾਯੋ ਨਾਹੀਂ ਤਿਨ ਗੁਰ ਭੇਤ।
ਤਬ ਨਵਾਬ ਨੇ ਦੋਊ ਮੰਗਾਏ। ਦੁਖ ਦੇਣੇ ਤੇ ਲੋਕ ਹਟਾਏ।੫੯।
ਬੰਦੀਖਾਨੇ¹ ਦਏ ਪਹੁੰਚਾਇ। ਰਤਨ ਸਿੰਘ ਸੁਨ ਲਿਖਯੋ ਬਨਾਇ।
ਸੁਬੇਗ ਸਿੰਘ ਗੁਰ ਪਤਿ ਰਖ ਲਈ। ਸੁਬੇਗ ਸਿੰਘ ਯੌ ਸਾਖੀ ਭਈ।੬੦।

ਦੋਹਰਾ : ਅਠਾਰਾ ਸੋ ਦੁਤੋਰਰੇ° ਸਾਲ ਸੁ ਬਿੱਕ੍ਰਮ ਰਾਏ। *੧੮੦੨ ਬਿ. ਭਾਵ ੧੭੪੫ ਈ.*
ਸੁਬੇਗ ਸਿੰਘ ਸਾਖੀ ਭਈ ਸੁਨੋਂ ਸੰਤ ਮਨ ਲਾਇ।੬੧।

ਚੌਪਈ : ਸੁਨੀ ਸਾਖੀ ਥੀ ਪਾਸ ਸੁ ਤਾਤਿ°। ਤਿਮ ਹੀ ਲਿਖੀ ਰਤਨ ਸਿੰਘ ਬਾਤਿ।² *ਪਿਤਾ*
ਜੇਤੀ ਸੁਨੀ ਤੇਤੀ ਹਮ ਕਹੀ। ਆਗੈ ਔਰ ਸੁਨੋ ਗਤਿ ਨਈ°।੬੨। *ਨਵੀਂ*

## ੧੦੨. ਸਾਖੀ ਭਾਈ ਤਾਰੂ ਸਿੰਘ ਭੁਜੰਗੀ ਵਿਦੇਹੀ ਸ਼ਹੀਦ ਕੀ

ਦੋਹਰਾ : ਸਾਖੀ ਤਾਰੂ ਸਿੰਘ³ ਕੀ ਸੁਨੋਂ ਸਿੰਘ ਮਨ ਲਾਇ।
ਜੋ ਖਾਨ ਬਹਾਦਰ° ਲੈ ਤੁਰਯੋ ਖੋਪਰੀ ਸਿਰੋਂ ਉਤਰਾਇ।੧। *ਜ਼ਕਰੀਆ ਖ਼ਾਨ ਸੂਬਾ ਲਾਹੌਰ*

---

੧. ਰਤਨ ਸਿੰਘ ਭੰਗੂ ਨੇ ਸੁਬੇਗ ਸਿੰਘ ਤੇ ਉਸ ਦੇ ਪੁੱਤਰ ਸ਼ਾਹਬਾਜ਼ ਸਿੰਘ ਨੂੰ ਤਸੀਹਿਆਂ ਉਪਰੰਤ ਬੰਦੀਖ਼ਾਨੇ ਭਾਵ ਜੇਲ੍ਹ ਵਿੱਚ ਬੰਦ ਕਰਨਾ ਲਿਖਿਆ ਹੈ। ਪਰ ਇਤਿਹਾਸ ਵਿੱਚ ਇਨ੍ਹਾਂ ਦੋਨਾਂ ਪਿਉ ਪੁੱਤਰਾਂ ਦਾ ਚਰਖੜੀਆਂ ਉੱਤੇ ਚੜ੍ਹ ਕੇ ਸ਼ਹੀਦ ਹੋਣਾ ਲਿਖਿਆ ਹੈ।

੨. **ਪਾਠ-ਭੇਦ** : ਸਾਖੀ ਸੁਨੀ ਮੈਂ ਅਪਨੇ ਤਾਤ।
ਤੈਸੇ ਲਿਖੀ ਰਤਨ ਸਿੰਘ ਬਾਤ। *(ਪੰਥ ਪ੍ਰਕਾਸ਼, ਪੰਨਾ ੨੬੮)*

੩. **ਤਾਰੂ ਸਿੰਘ** : ਭਾਈ ਤਾਰੂ ਸਿੰਘ, ਪੱਟੀ ਨਜ਼ਦੀਕ ਪੂਲ੍ਹਾ ਪਿੰਡ ਦਾ ਕਿਰਤੀ ਤੇ ਭਜਨੀਕ ਸਿੰਘ ਜਿਸ ਨੂੰ ਹਰਿਭਗਤ ਨਿਰੰਜਨੀਏ ਦੀ ਝੂਠੀ ਸ਼ਿਕਾਇਤ ਉੱਤੇ ਸੂਬਾ ਲਾਹੌਰ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੇ ਗ੍ਰਿਫ਼ਤਾਰ ਕਰਕੇ ਖੋਪਰੀ ਉਤਰਵਾ ਦਿੱਤੀ ਸੀ। ਭਾਈ ਤਾਰੂ ਸਿੰਘ ਸ਼ਾਂਤ ਚਿੱਤ ਹੋ ਕੇ ਜਾਪ ਕਰਦੇ ਰਹੇ। ਉਨ੍ਹਾਂ ਨੇ ੧੭੪੫ ਈ. ਵਿੱਚ ਲਾਹੌਰ ਵਿੱਚ ਸ਼ਹੀਦੀ ਪਾਈ ਸੀ।

ਜੋ ਮਾਝੇ ਮੈਂ ਬਸਤਾ° ਥੇ ਭਲੇ ਸੁ ਪੂਲੇ ਗ੍ਰਾਮ°। — *ਵਸਦਾ ਸੀ / ਪੂਲੇ ਪਿੰਡ*
ਹਠੀ ਤਪੀ ਸਾਚੋ ਸਤੀ ਨਿਹੰਗ ਤਾਰੂ ਸਿੰਘ ਨਾਮ ।੨।

ਚੌਪਈ : ਨਵਾਬ ਮੌਤ ਜਬ ਨੇੜੇ ਆਈ। ਤਿਮ ਤਿਮ° ਲਾਗੋ ਕਰਨ ਬੁਰਾਈ। — *ਜਿਵੇਂ ਜਿਵੇਂ*
ਸਾਲ ਅਠਾਰਾਂ ਸਈਏ ਦੋਇ°। ਤਾਰੂ ਸਿੰਘ ਕੀਓ ਸਾਕੋ ਸੋਇ ।੩। — *੧੮੦੨ ਬਿ. ਭਾਵ ੧੭੪੫ ਈ.*

ਦੋਹਰਾ : ਨ੍ਵਾਬ ਮੁਲਖੱਯਨ ਕੋ ਪੁਛਯੋ ਸਿੰਘ ਰਿਜ਼ਕ° ਕਹਾਂ ਤੇ ਖਾਂਹਿ। — *ਰੋਟੀ*
ਨਹਿੰ ਉਗਰਾਹੀ ਹਲ ਵਾਹੀ ਨਹਿੰ ਚਾਕਰੀ ਬਣਜ° ਕਮਾਂਹਿ ।੪। — *ਵਣਜ ਵਪਾਰ*

ਚੌਪਈ : ਗੁਰਦੁਆਰੇ ਜੋ ਚੜ੍ਹਤ° ਚੜ੍ਹਾਵੈ। ਸੋ ਭੀ ਮੈਂਨੇ ਦਏ ਹਟਾਵੇਂ°। — *ਚੜ੍ਹਾਵਾ, ਭੇਟ / ਹਟਾ ਦਿੱਤੇ*
ਨਹਿੰ ਗੁਰੂਅਨ ਕੋ ਦੇਇ ਨਿਆਜ਼°। ਹਟਾਇ ਦਈ ਮੈਂ ਸਿੰਘਨ ਕਾਜ ।੫। — *ਭੇਟ*
ਓਇ ਭੂੱਖੇ ਕਿਮ ਨਾਂਹਿ ਮਰਾਹੀਂ। ਦਾਣਾ ਪਾਣੀ ਜਿਨ ਲੱਭੈ ਨਾਹੀਂ।
ਫੌਜ ਟੋਲੇ ਉਨ ਥੰਨ੍ਹ ਕੇ ਰਾਹੀਂ। ਖੋਜ ਟੋਲ ਕੈ ਮਾਰੈਂ ਤਾਹੀਂ ।੬।
ਜਿਨ ਪਿੰਡਨ ਮੈਂ ਸਿੰਘ ਕੋ ਭਯੋ। ਸੋਈ ਪਿੰਡ ਉਜਾੜ ਮੈਂ ਦਯੋ।
ਛੋਡ ਗਏ ਵੈ ਅਪਣੇ ਦੇਸ਼। ਭੂਖੇ ਹੋਇ ਵਟਾਵੈਂ ਭੇਸ ।੭।
ਮੈਂ ਸਿੰਘਨ ਕੇ ਸਾਕ ਭੀ ਗਾਰੇ°। ਖੱਡਨ° ਮੈਂ ਤੇ ਟੋਲ ਕੱਢ ਮਾਰੇ। — *ਗਾਲ ਦਿੱਤੇ / ਖੱਡਾਂ ਵਿੱਚੋਂ*
ਮੁਗਲ ਬਾਜ ਹੈਂ ਸਿੰਘ ਬਟੇਰੇ। ਮਾਰੇ ਮੁਗਲਨ ਨੇ ਬਹੁ ਘੇਰੇ ।੮।
ਰਿਜਕ ਬਿਨਾਂ ਕੋਈ ਜੀਵੈ ਨਾਹੀਂ। ਓਇ ਕਿਮ ਜੀਵੈਂ ਰਿਜ਼ਕ ਬਿਨਾਂਹੀਂ°। — *ਰੋਟੀ ਤੋਂ ਬਿਨਾਂ*
ਪੱਤ ਸਾਗ° ਖਾਇ ਮਨੁਖ ਕਬ ਜੀਵੈ। ਜੋ ਜੀਵੈ ਤੁਰਨ ਜੋਗ° ਕਿਮ ਥੀਵੈ ।੯। — *ਸਾਗ ਪੱਤੇ / ਤੁਰਨ ਜੋਗਾ*

ਦੋਹਰਾ : ਇਕ ਦੁਸ਼ਟ° ਤਬ ਬੋਲਿਓ ਨਹਿੰ ਭੂਖੇ ਸਿੰਘ ਮਰਾਹਿਂ। — *ਦੋਖੀ*
ਇਸੀ ਦੇਸ਼ ਮੈਂ ਸਿਖ ਰਹੈਂ ਉਨ ਦੇ ਕੇ ਪੀਛੇ° ਖਾਂਹਿ ।੧੦। — *ਪਿੱਛੋਂ, ਬਚਿਆ ਹੋਇਆ*

ਚੌਪਈ : ਹਰਭਗਤ ਨਿਰੰਜਨੀਏ ਯੌਂ ਭਾਖੀ°। ਸੱਚ ਬਾਤ ਇਨ ਭਾਈ ਆਖੀ। — *ਕਹੀ*
ਐਸੇ ਐਸੇ ਸਿੰਘ ਜਗ ਮਾਂਹੀ। ਸਿੰਘ ਛਕਾਇ ਪੀਐਂ ਨਿਜ ਖਾਂਹੀ ।੧੧।
ਆਪ ਸਹੈਂ° ਵੈ ਨੰਗ ਅਰ ਭੁੱਖ। ਦੇਖ ਸਕੈਂ ਨਹਿੰ ਸਿੰਘਨ ਦੁੱਖ। — *ਸਹਿਣਾ, ਬਰਦਾਸ਼ਤ ਕਰਨਾ*
ਆਪ ਗੁਜ਼ਾਰੈਂ ਅਗਨੀ ਨਾਲ°। ਸਿੰਘਨ ਘਲੈਂ ਪੁਸ਼ਾਕ ਸਿਵਾਲ° ।੧੨। — *ਅੱਗ ਸੇਕ ਕੇ / ਸਿਊਂ ਕੇ*
ਕਈ ਪੀਸਨਾ° ਪੀਸ ਕਮਾਵੈਂ। ਵੈ ਭੀ ਸਿੰਘਨ ਪਾਸ ਪੁਚਾਵੈਂ। — *ਚੱਕੀ ਪੀਸ ਕੇ*
ਬਾਣ ਬੱਟ° ਕਈ ਕਰੈਂ ਮਜੂਰੀ। ਭੇਜੈਂ ਸਿੰਘਨ ਪਾਸ ਜ਼ਰੂਰੀ ।੧੩। — *ਮੁੰਜ ਵੱਟ ਕੇ*
ਦੂਰ ਜਾਇ ਜੋ ਚਾਕਰੀ ਕਰਿਹੀਂ। ਆਇ ਸਿੰਘਨ ਕੇ ਆਗੈ ਧਰਿਹੀਂ।
ਸਿੰਘ ਜੋਊ ਪਰਦੇਸ਼ ਸਿਧਾਰੇ। ਭੇਜੈਂ ਸਿੰਘਨ ਓਇ ਗੁਰੂ ਪਯਾਰੇ ।੧੪।

ਦੋਹਰਾ : ਸੁਨ ਨਵਾਬ ਸਿਰ ਫੇਰਿ ਕਹਿ ਕਠਨ ਪੰਥ ਭਯੋ ਯਾਹਿ°। — *ਇਹ*
ਹਮ ਤੇ ਮਾਰੇ ਮਰਤ ਕਬ ਮਾਰੈ ਇਨ੍ਹੈਂ ਖੁਦਾਇ ।੧੫।
ਤਬ ਨਵਾਬ ਉਨ ਸੋਂ ਕਹਯੋ ਸੋ ਹਮ ਦੇਹੁ ਦਿਖਾਇ।
ਜੋ ਸਿੰਘਨ ਕੋ ਭੇਜਤੇ ਉਨ ਹਮ ਦੇਹਿੰ ਖਪਾਇ° ।੧੬। — *ਮਾਰ ਦਿਆਂਗੇ*

ਚੌਪਈ : ਹਰਭਗਤ ਨਿਰੰਜਨੀਏਂ ਯੌ ਫਿਰ ਕਹੀ। ਪੂਲ੍ਹੋ ਪਿੰਡ ਇਕ ਮਾਝੇ ਅਹੀ°। *ਵਿੱਚ*
ਤਾਰੂ ਸਿੰਘ ਤਹਿ ਖੇਤੀ ਕਰੈ। ਸਾਥ ਪਿੰਡ ਵਹਿ ਪੈਸੇ° ਭਰੈ।੧੭। *ਮਾਮਲਾ*
ਦੇਹ ਹਾਕਮ ਕਛੁ ਥੋੜਾ ਖਾਵੈ। ਬਚੈ ਸਿੰਘਨ ਕੇ ਪਾਸ ਪੁਚਾਵੈ।
ਹੈ ਉਸ ਤੇ ਇਕ ਭੈਣ ਅਰ ਮਾਈ। ਪੀਸ ਕੂਟ ਵੈ ਕਰੈਂ ਕਮਾਈ।੧੮।
ਆਪ ਖਾਂਇ ਵਹਿ ਰੂਖੀ ਮਿੱਸੀ। ਮੋਟਾ ਪਹਿਰ° ਆਪ ਰਹਿ ਲਿੱਸੀ°। *ਮੋਟਾ ਖੱਦਰ / ਲਿੱਸੇ, ਕਮਜ਼ੋਰ*
ਜੋਊ ਬਚੇ ਸੋ ਸਿੰਘਨ ਦੇਵੈ। ਉਇ ਬਿਨ ਸਿੰਘਨ ਔਰ ਨ ਸੇਵੈਂ°।੧੯। *ਸੇਵਾ, ਟਹਿਲ*
ਬਾਂਗ ਸਲਾਤ° ਸੁਨ ਮੂੰਦੇ ਕਾਨ। ਰੋਟ ਸ਼ੀਰਨੀ° ਪੀਰ ਨ ਖਾਨ। *ਨਮਾਜ / ਸਖੀ ਸਰਵਰ ਦੀ ਸ਼ੀਰਨੀ, ਰੋਟ*
ਸ਼ਬਦ ਚੌਂਕੀ ਗੁਰ ਅਪਨੇ ਕੀ ਕਰੇ। ਸੋ ਮਰਨੇ ਤੇ ਨੈਕ° ਨ ਡਰੇ।੨੦। *ਰਤਾ ਭਰ*
ਗੰਗਾ ਜਮਨਾ ਨਿਕਟ ਨ ਜਾਵੈ। ਅਪਨੇ ਗੁਰ ਕੀ ਛਪੜੀ ਨ੍ਹਾਵੈ। *ਅੰਮ੍ਰਿਤ ਸਰੋਵਰ*
ਜਗਨ ਨਾਥ° ਕੋ ਟੁੰਡਾ ਆਖੈਂ। ਰਾਮ ਕਿਸ਼ਨ ਕੋ ਜਾਪ ਨ ਭਾਖੈਂ°।੨੧। *ਵਿਸ਼ਨੂੰ, ਜਗੰਨਾਥ / ਬੋਲਦੇ*

ਦੋਹਰਾ : ਰਾਤ ਤੁਰੈ ਦਿਨ ਬਹਿ ਰਹੈ ਤੁਰਕਨ ਆਂਖ ਬਚਾਇ।
ਸਿਰ ਪਰ ਪੰਡ ਉਠਾਇਕੈ ਸਿੰਘਨ ਪੈ ਪਹੁੰਚਾਇ।੨੨।

ਚੌਪਈ : ਔਰ ਦੂਸਰੋ ਮਤਾਬ ਸਿੰਘ ਨਾਮ। ਮੀਰਾਂ ਕੋਟ ਤਾਸ° ਕੋ ਗ੍ਰਾਮ। *ਉਸ ਦਾ*
ਜਿਸ ਦਿਨ ਤੇ ਉਨ ਮਾਰਯੋ ਮੱਸਾ°। ਛੋਡ ਪਿੰਡ ਰਹਿ ਝੱਲ ਮੈਂ ਨੱਸਾ।੨੩। *ਮੰਡਿਆਲੀ ਦਾ ਮੱਸਾ ਰੰਘੜ*
ਕਦੇ ਨੇੜੇ ਕਦੇ ਜਾਵੇ ਦੂਰ। ਲੂਟ ਕੂਟ ਦਏ ਸਿੰਘਨ ਜ਼ਰੂਰ।
ਬੀਸ ਪਚਾਸ ਰਹੈਂ ਉਸ ਸਾਥ। ਲੋਕਨ ਕੋ ਵਹਿ ਲਾਵੈ ਹਾਥ।੨੪।
ਕਿਸੈ ਮੰਗੈ ਕਿਸੈ ਲਏ ਡਰਾਇ। ਲੋਕਨ ਪਰ ਕਰ ਲਈ ਠਹਿਰਾਇ°। *ਰਾਖੀ ਲੈਣਾ ਮੁਕੱਰਰ*
ਜੋ ਉਸ ਕੀ ਨਹਿੰ ਕਰ ਠਹਿਰਾਇ। ਦੇਵੈ ਉਸ ਗ੍ਰਿਹ ਅਗਨ ਲਗਾਇ।੨੫।

ਦੋਹਰਾ : ਨਵਾਬ ਕਹਯੋ ਹਰਭਗਤ ਕੋ ਮਤਾਬ ਸਿੰਘ ਤੂੰ ਲਯਾਉ।
ਹੈ ਉਸ ਕੇ ਸੰਗ ਸਿੱਖ ਬਹੁ ਬਹੁਤ ਫੌਜ ਲੈ ਜਾਉ।੨੬।

ਚੌਪਈ : ਔ ਤਾਰੂ ਸਿੰਘ ਇਕੱਲਾ ਜੋਊ। ਅਹਿਦੀ° ਜਾਇ ਲੈ ਆਵੈ ਸੋਊ। *ਮੁਗ਼ਲ ਸਿਪਾਹੀ*
ਬੀਸ ਕੁ ਤਿਸ ਸੰਗ ਪਯਾਦੇ° ਦੇਊ। ਰਸਤਯੋਂ ਚੌਕਸ ਉਸ ਕਰ ਲੇਊ।੨੭। *ਪੈਦਲ ਸਿਪਾਹੀ*
ਨਵਾਬ ਫਰਮਾਈ ਤਿਮ ਹੀ ਕਰੀ। ਤੁਰਤ ਦੋਨੋਂ ਪਰ ਫੌਜੈਂ ਚਰੀ°। *ਫ਼ੌਜ ਚੜ੍ਹ ਗਈ*
ਅਹਿਦੀਅਨ ਜਾਇ ਤਾਰੂ ਸਿੰਘ ਫੜਯੋ। ਨਵਾਬ ਕਹਯੋ ਤਿਨ ਕਰਕੇ ਕਰਯੋ°।੨੮। *ਮੁਸ਼ਕਾਂ ਬੰਨ੍ਹੀਆਂ*
ਡੇਰਾ ਮੋੜ ਭੜਾਣੇ° ਲਾਏ। ਲੋਕ ਦੇਖਨੇ ਸੁਨਿ ਕੈ ਆਏ। *ਲਾਹੌਰ ਜ਼ਿਲ੍ਹੇ ਦਾ ਪਿੰਡ*
ਅਹਿਦੀ ਲਾਗੇ ਬੁਰਾ ਸੁ ਮਾਨਨ। ਮਾਰੈਂ ਚਮਕੀ° ਲੋਕਨ ਤਾਨਨ°।੨੯। *ਚਮੜੇ ਦਾ ਕੋਰੜਾ / ਜ਼ੋਰ ਨਾਲ*
ਅਹਿਦੀਅਨ ਕੋ ਕਛੂ ਦੈ ਕੈ ਦਾਮ°। ਦਰਸ਼ਨ ਕਰਯੋ ਤਾਰੂ ਸਿੰਘ ਗ੍ਰਾਮ। *ਰਕਮ*
ਭੈਣ ਸਾਥ ਥੀ ਸੋ ਫੜੀ ਆਈ। ਸੋ ਦੰਮ° ਦੈ ਲੋਕਨ ਛੁਡਵਾਈ।੩੦। *ਦਮੜੇ, ਟਕੇ*

ਦੋਹਰਾ : ਹੁਤੀ ਭੜਾਣੇ ਗੁਰ ਸਿਖੀ ਤਿਨ ਲਖ° ਆਯੋ ਰੋਹੁ°। *ਵੇਖ ਕੇ / ਗੁੱਸਾ*
ਤਾਰੂੰ ਸਿੰਘ ਛੁਡਾਈਏ ਹੋਣੀ ਹੋਇ ਸੁ ਹੋਇ।੩੧।

ਚੌਪਈ : ਤਬ ਸਿੰਘਨ ਯੌ ਮਤਾ ਪਕਾਇਆ। ਤਾਰੂ ਸਿੰਘ ਕੋ ਆਨ ਸੁਨਾਇਆ।
ਹਮ ਅਹਿਦੀਅਨ ਕੋ ਦੈ ਹੈਂ ਮਾਰ। ਕਰ ਜਾਵੈਂਗੇ ਪਿੰਡ ਉਜਾਰ°।੩੨। *ਉਜਾੜ*
ਸਿੱਖ ਛੁਡਾਵਨ ਹੈ ਬਡ ਧਰਮ। ਗਊ ਬ੍ਰਹਮਨ ਤੇ ਸੌ ਗੁਨੋਂ ਕਰਮ°। *ਸੌ ਗੁਣਾ ਵਧੇਰੇ ਸ਼ੁਭ ਕਰਮ*
ਇਮ ਕਰਨੇ ਕੋ ਤਯਾਰ ਹੋ ਆਏ। ਤਾਰੂ ਸਿੰਘ ਸੁਨ ਤੁਰਤ ਹਟਾਏ।੩੩।
ਅਸੀਂ ਨ ਮਰਨੋਂ ਨੱਠਨ ਵਾਰੇ°। ਅਸੀਂ ਜੁ ਮਰਿ ਹੈਂ ਮੁਗਲ ਦੁਵਾਰੇ। *ਵਾਲੇ*
ਹਮ ਸਿੱਖਨ ਕਾਰਨ ਗੁਰ ਸਿਰ ਲਾਏ। ਪੁਤ ਪੋਤਰੇ ਪੁਨ ਆਪ ਕੁਹਾਏ°।੩੪। *ਸ਼ਹੀਦ ਹੋਏ*
ਪੰਥ ਬਧਾਵਨ° ਖਾਤਰ ਤਾਈਂ। ਇਮ ਅਪਨੀ ਗੁਰ ਕੁਲ ਗਵਾਈ। *ਵਧਾਉਣ*
ਉਸ ਕੇ ਪੰਥੀ° ਹਮੈਂ ਸਦਾਏਂ। ਹਮ ਮਰਨੇ ਤੇ ਕਿਮ ਨਠ ਜਾਏਂ।੩੫। *ਪੈਰੋਕਾਰ*

ਦੋਹਰਾ : ਪੰਥ ਰਾਖਨ ਕੇ ਕਾਰਨੇ ਏਤੇ ਕੀਏ ਉਪਾਇ।
ਦੁਖ ਸਹੇ ਨਿਜ ਸੁਤ ਦਏ ਸਿਰ ਤੁਰਕਨ ਦਏ ਲਾਇ°।੩੬। *ਤੁਰਕਾਂ ਦੇ ਸਿਰ*

ਚੌਪਈ : ਜੋ ਸਤਿਗੁਰ ਥੀ ਮੁਖ ਤੇ ਕਹੀ। ਸੋ ਸਿਰ ਦੈ ਗੁਰ ਲਾਜ ਨਿਬਹੀ।
ਚੌਥੇ ਬਾਬਰ° ਲਏ ਕਹਾਇ। ਉਨ ਬਚਨਨ ਭਏ ਆਪ ਬਿਕਾਇ°।੩੭। *ਬਾਦਸ਼ਾਹ ਜਹਾਂਗੀਰ / ਵਿਕ ਗਏ*
ਜੋ ਹਿੰਦੂ ਪਤਿਸ਼ਾਹੀ ਚਹਿ ਹੈ ਕੋਈ। ਸੀਸ ਦੀਏ ਬਿਨ ਫਿਰੈ° ਨ ਸੋਈ। *ਤਬਦੀਲੀ, ਬਦਲਾਉ*
ਜਬ ਤੁਰਕ ਹਿੰਦੂ ਪਰ ਪਾਵੈਂ ਭਾਰ। ਲਾਯੋ° ਉਨ ਸਿਰ ਸੀਸ ਉਤਾਰ।੩੮। *ਲਾਹਿਆ*
ਸ੍ਰੀ ਗੁਰ ਅੰਗਦ ਕੋ ਕਹਿ ਗਏ। ਅੰਗਦ ਜੀ ਅਮਰਦਾਸ ਸਮਝਏ।
ਅਮਰਦਾਸ ਰਾਮਦਾਸੈ ਕਹਯੋ। ਸ੍ਰੀ ਅਰਜਨ ਸਿਰ ਊਪਰ ਸਹਯੋ।੩੯।
ਹਰਿ ਗੋਬਿੰਦ ਔ ਸ੍ਰੀ ਹਰਿ ਰਾਇ। ਬਨੀ ਨ ਬਿਧ ਵਹਿ ਰਹੇ ਤਕਾਇ।
ਹਰੀ ਕ੍ਰਿਸ਼ਨ ਫੜੇ ਦਿੱਲੀ ਗਏ। ਤੁਰਕਨ ਬਦੀ ਲਗਾਵਤ ਭਏ।੪੦।

ਦੋਹਰਾ : ਸ੍ਰੀ ਤੇਗ ਬਹਾਦਰ ਸਿਰ ਧਰੇ ਗੁਰ ਨਾਨਕ ਬਚਨ ਬਿਚਾਰ।
ਆਪ ਜਾਇ ਦਿੱਲੀ ਖਈ° ਤੁਰਕਨ ਤੇ ਤਲਵਾਰ।੪੧। *ਖਾਧੀ*

ਚੌਪਈ : ਤਿਮ ਸਤਿਗੁਰ ਗੋਬਿੰਦ ਸਿੰਘ ਸੂਰੇ। ਬਚਨ ਕੀਏ ਗੁਰ ਨਾਨਕ ਪੂਰੇ।
ਸਣ ਪਰਵਾਰੇ ਦੇਹਿ ਲਵਾਈ। ਗੁਰ ਨਾਨਕ ਬਚ° ਗਏ ਬਿਕਾਈ।੪੨। *ਬਚਨਾਂ ਉੱਤੇ*
ਪੁਤ੍ਰ ਚੰਡੀ ਕੀ ਭੇਟ ਚੜ੍ਹਾਏ। ਤੁਰਕਨ ਸਿਰ ਬੁਰਿਆਈ ਲਾਏ।
ਅਕੇ° ਬੰਸ ਅਕੈ ਅੰਸ ਰਹਾਈ। ਏਕ ਮਿਆਨੋ ਛੁਰੀ° ਨਹਿ ਦੋਈ।੪੩। *ਜਾਂ ਤਾਂ / ਤਲਵਾਰਾਂ*
ਏਕ ਤਖਤ ਦੋ ਬਹੈਂ ਨ ਭੂਪ°। ਕਲਜੁਗ ਭਵੈ ਨ ਦੋਇ ਅਨੂਪ। *ਰਾਜੇ*
ਤਬ ਸਿੱਖਨ ਯਹ ਬਾਤ ਪੁਛਈ°। ਕਿਮ ਗੁਰ ਸੀਸ ਲਗਾਵਨ ਠਈ°।੪੪। *ਪੁੱਛੀ / ਠਾਣੀ*

ਦੋਹਰਾ : ਤਾਰੂ ਸਿੰਘ ਉਤਰ ਦਯੋ ਸਤਿਗੁਰ ਮੁਖੋਂ ਫੁਮਾਇ।
ਸੋ ਫੁਰਮਾਯੋ ਕਿਮ ਮਿਟੈ ਲਿਖਯੋ ਗਯੋ ਦਰਗਾਹਿ°।੪੫। *ਰੱਬੀ ਦਰਗਾਹ*
ਸਿੱਖਨ ਕਾਰਨ ਸਤਿਗੁਰੂ ਦੀਨੇ ਸੀਸ ਲਗਾਇ।
ਸੋ ਸਿਖ ਹਮ ਉਸ ਗੁਰੂ ਕੇ ਕਿਮ ਰਾਖੈਂ ਸੀਸ ਬਚਾਇ।੪੬।

 

ਚੌਪਈ : ਤਬ ਸੰਗਤ ਸੁਨ ਅਚਰਜ ਭਈ। ਕੌਣ ਵਖਤ ਗੁਰ ਗਏ ਬਿਕਈ°। *ਬਿਕੇ*
ਕੌਣ ਔਕੜ ਗੁਰ ਨਾਨਕ ਆਈ। ਕਰ ਕਿਰਪਾ ਵਹ ਦੇਹੁ ਸੁਨਾਈ।੪੭।
ਕਿਸੈ ਵਸਤੂ ਕੀ ਨਹਿਂ ਥੁੜ ਲੋੜ। ਤਜੀ ਪਤਿਸ਼ਾਹੀ ਉਨ੍ਹੈਂ ਕਰੋੜ।
ਰਿੱਧ ਸਿੱਧ ਸਭ ਹਾਜ਼ਰ ਰਹੈਂ। ਮੁਖ ਮੈਂ ਸਦਾ ਸੁਰੱਸਤੀ° ਬਹੈ।੪੮। *ਵਿੱਦਿਆ ਦੀ ਦੇਵੀ*
ਗਣੇਸ਼ ਆਪਿ ਆਇ ਕਰੇ ਸਹਾਇ। ਅੰਨ ਦੇਵ° ਆਪ ਲੰਗਰ ਵਰਤਾਇ। *ਅੰਨ ਦੇਵਤਾ*
ਭਯੋ ਭੰਡਾਰੀ ਕੁਬੇਰ° ਸੁ ਆਈ। ਕਲਪ ਬ੍ਰਿਛ ਘਰ ਕਾਮਧੇਨ ਗਾਈ।੪੯।[1] *ਦੇਵਤਿਆਂ ਦਾ ਖ਼ਜ਼ਾਨਚੀ*
ਤਬ ਤਾਰੂ ਸਿੰਘ ਉੱਤਰ ਕਹੈ। ਅਪਨੀ ਗਤਿ ਗੁਰ ਆਪੇ ਲਹੈ।
ਨਹੀਂ ਅੰਤ ਕਿਛੁ ਪਾਯਾ ਜਾਇ। ਉਨਕੇ ਭੇਦ ਹੈਂ ਉਨ ਹੀ ਪਾਹਿ।੫੦।

## ੧੦੩. ਸਾਖੀ ਬਾਬਰ ਕੀ

ਦੋਹਰਾ : ਜਿਮ ਭਸਮੰਤਰ[2] ਕੋ ਸ਼ਿਵਹਿ° ਮਨ ਚਿਤ ਕਰ ਬਰ ਦੀਨ। *ਸ਼ਿਵ ਜੀ*
ਤਿਮ ਸਤਿਗੁਰ ਬਰ° ਬਾਬਰੈ ਦਯੋ ਬੇਪਰਵਾਹੀ ਕੀਨ।੧। *ਵਰਦਾਨ*

ਚੌਪਈ : ਸੁਨੋ ਸੰਤ ਤੁਮ ਗੁਰੂ ਪਿਆਰੇ। ਮੁਖੋਂ ਆਖ ਗੁਰ ਦੁਖ ਸਹੇ ਭਾਰੇ।
ਬਚਨ ਕਢੇ ਮੁਖ ਪਰ ਗਏ ਪਾਰਨ°। ਗੁਰ ਦੁਖ ਸਹੈ ਸਿੱਖਨ ਕੇ ਕਾਰਨ।੨। *ਪਾਰ ਹੋ ਗਏ*
ਜਬ ਸ੍ਰੀ ਨਾਨਕ ਲਯੋ ਔਤਾਰ°। ਸਿੱਖ ਕੀਏ ਗੁਰ ਬਹੁਤ ਨਿਹਾਰ°। *ਜਨਮ / ਨਿਹਾਲ*
ਜਿਨ ਭੀ ਕਿਛ ਸੇਵ ਥੋਰੀ° ਕਰੀ। ਬਹੁਤ ਲਾਭ ਉਨ ਪਾਯੋ ਘਰੀ°।੩। *ਥੋੜ੍ਹ / ਉਸ ਘੜੀ*
ਸੁੱਧ ਚਿੱਤ ਜਿਨ ਦਰਸ਼ਨ ਕੀਯੋ। ਉਸ ਨੇ ਬੀ ਫਲ ਬਾਂਛਤ° ਲੀਯੋ। *ਇੱਛਾ ਅਨੁਸਾਰ*
ਘਰ ਬੈਠੇ ਜਿਨ ਮਨਹਿ ਧਿਆਯਾ। ਉਨ ਭੀ ਮਨ ਬਾਂਛਤ ਫਲ ਪਾਯਾ।੪।

ਦੋਹਰਾ : ਮਨ ਇੱਛੇ ਸਭ ਫਲ ਲਹੇ ਜੋ ਕੋ ਚਿਤਵਤ ਆਇ।
ਸਤਿਗੁਰ ਕੇ ਪਰਤਾਪ ਤੇ ਖਾਲੀ ਨਹਿਂ ਕੋ ਜਾਇ।੫।

ਚੌਪਈ : ਤਲਵੰਡੀ ਰਾਇ ਭੋਇ ਕੀ ਭਯੋ°। ਤਹਾਂ ਜਨਮ ਗੁਰ ਨਾਨਕ ਲਯੋ। *ਤਲਵੰਡੀ ਦਾ ਰਾਇ ਭੋਇ*
ਹੋਤ ਬਾਲਕ ਉਨ ਦਰਸ ਕਰ ਲਯੋ। ਤਿਸ ਤੇ ਵਜ਼ੀਰ ਦਿੱਲੀ ਕੋ ਭਯੋ।੬।
ਉਨ ਭੀ ਥੇ ਕਛੁ ਸਤਿਗੁਰ ਜਾਣੇ। ਸੋ ਦਿੱਲੀ ਮੰਡੀ ਭਏ ਸਿਆਣੇ।
ਔ ਲੋਦੀ ਦੌਲਤ° ਖਾਂ ਪਠਾਣ। ਫੌਜਦਾਰ ਹੁਤੋ ਥੋ ਪੁਰ ਸੁਲਤਾਨ।੭। *ਸੁਲਤਾਨਪੁਰ ਦਾ ਦੌਲਤ ਖਾਨ ਲੋਧੀ*
ਉਸ ਕੇ ਮੋਦੀ° ਸਤਿਗੁਰ ਭਏ। ਕਲਾ ਧਾਰ° ਉਸ ਨੇ ਲਖ ਲਏ। *ਭੰਡਾਰੀ / ਕਲਾ ਵਾਲੇ*
ਤਿਸ ਕੇ ਘਰ ਥੀ ਦੋਇ ਪਠਾਣੀ। ਬਿਨਾ ਪੁਤ੍ਰ ਤੇ ਭਈ ਸਿਆਣੀ।੮।

---

੧. **ਪਾਠ-ਭੇਦ :**
ਅਕਾਲਪੁਰਖ ਆਪ ਕਰੇ ਸਹਾਇ।
ਅੰਨ ਦੇਵ ਆਪ ਲੰਗਰ ਵ੍ਰਤਾਇ।
ਭਯੋ ਭੰਡਾਰੀ ਕੁਬੇਰ ਸੁ ਆਈ।
ਸੁਰਤਰੁ ਸੁਰਸਰਿ ਭੀ ਰਹੇ ਸਦਾਈ। *(ਪੰਥ ਪ੍ਰਕਾਸ਼, ਪੰਨਾ ੨੨੨)*

੨. **ਭਸਮੰਤਰ :** ਭਸਮਾਸੁਰ, ਭਸਮਾਂਗਦ, ਸ਼ਿਵ ਜੀ ਦਾ ਭਗਤ ਜਿਸ ਨੂੰ ਇਹ ਵਰ ਸੀ ਕਿ ਜਿਸ ਦੇ ਉੱਪਰ ਤੂੰ ਹੱਥ ਰੱਖੇਂਗਾ ਉਹ ਭਸਮ ਹੋ ਜਾਵੇਗਾ। ਪਾਰਵਤੀ ਨੂੰ ਲੈਣ ਲਈ ਭਸਮਾਸੁਰ ਨੇ ਸ਼ਿਵ ਜੀ ਨੂੰ ਭਸਮ ਕਰਨਾ ਚਾਹਿਆ ਤਾਂ ਕ੍ਰਿਸ਼ਨ ਜੀ ਨੇ ਬ੍ਰਹਮਚਾਰੀ ਦਾ ਰੂਪ ਧਾਰ ਕੇ ਭਸਮਾਸੁਰ ਨੂੰ ਭੁਲੇਖੇ ਵਿੱਚ ਪਾ ਕੇ ਉਸ ਦੇ ਹੀ ਸਿਰ ਉੱਪਰ ਉਸ ਦਾ ਹੱਥ ਰਖਵਾ ਕੇ ਭਸਮ ਕਰ ਦਿੱਤਾ ਸੀ।

ਦੋਹਰਾ : ਉਨ ਮਹਿਮਾ ਸਤਿਗੁਰ ਸੁਣੀਂ ਆਈਂ ਦਰਸ ਹਜ਼ੂਰ।
ਦੁਇ ਦੁਇ ਪੁਤਰ ਉਨ ਮਿਲੇ ਉਨ ਥੀ ਯਹੀ ਜ਼ਰੂਰ°।੯। *ਜ਼ਰੂਰਤ*

ਚੌਪਈ : ਗ਼ਾਜ਼ੀ ਖਾਂ ਗਜ ਮਸਤ ਸੁ ਖਾਨ। ਮੀਰ ਖਾਨ ਖਾਨ ਜੌਲ ਪਠਾਨ।
ਭਏ ਪੱਠੋ° ਵੈ ਚਾਰੋਂ ਭਾਈ। ਉਨ ਦਿਲੀ ਜਾਇ ਨਵਾਬੀ ਪਾਈ।੧੦। *ਭਾਂਵੇ ਜੁਆਨ*
ਹੁਤੀ ਪਤਸ਼ਾਹੀ ਲੋਦੀ ਪਠਾਣਾਂ। ਨਾਮ ਸਿਕੰਦਰ° ਸ਼ਾਹ ਸੀ ਕਾਣਾ। *ਸਿਕੰਦਰ ਖਾਨ ਲੋਧੀ (੧੪੮੯-੧੫੧੭)*
ਸੋਊ ਮੂਓ ਸੁਤ ਬੈਰਮ° ਖਾਂ ਰਹਯੋ। ਦਿਲੀ ਤਖਤ ਉਤੇ ਸੋ ਬਹਯੋ।੧੧। *ਇਬਰਾਹੀਮ ਲੋਧੀ (੧੫੧੭-੧੫੨੬)*
ਹੁਤੇ ਖੇਲਤੇ ਲੜਕਨ ਨਾਲ। ਸੂਬੇ ਕੀਨੇ ਸੋਈ ਬਾਲ°। *ਬਚਪਨ ਦੇ ਸਾਥੀ*
ਸੋ ਬੰਦੁਬਸਤ ਨ ਉਨ ਤੇ ਭਏ। ਪਰ ਉਨ ਸੂਬਨ° ਪਰ ਬਦੀ° ਲਗਏ।੧੨। *ਸੂਬੇਦਾਰਾਂ ਉਤੇ / ਜ਼ੁਲਮ*
ਸ਼ਾਹ ਬੈਰਮ ਤਬ ਭਯੋ ਹੰਕਾਰੇ। ਪੁਰਾਤਨ ਸੂਬੇ° ਉਨ ਬਹੁ ਮਾਰੇ। *ਪੁਰਾਣੇ ਸੂਬੇਦਾਰ*
ਮੀਰ ਜੌਲ ਦੁਇ° ਕੰਧ ਚਿਣਾਏ। ਗਜ ਮਸਤ ਗਾਜ਼ੀ ਦੁਇ ਤੇਗੀਂ ਘਾਏ।੧੩। *ਮੀਰਖਾਨ, ਜੌਲ ਖਾਨ*

ਦੋਹਰਾ : ਘੌ ਲਖ ਭੋਏ° ਮਤ ਦਈ ਤੈਂ ਕਰੀ ਨ ਅੱਛੀ ਬਾਤ। *ਰਾਇ ਭੋਇ ਨੇ*
ਬਿਨਾ ਪੁਰਾਤਨ ਸੂਰਿਆਂ ਮੁਲਖ ਨ ਸਾਂਭਯੋ ਜਾਤ°।੧੪। *ਸੰਭਾਲਿਆ ਨਹੀਂ ਜਾਂਦਾ*

ਚੌਪਈ : ਅੱਛੀ ਕਹੀ ਉਨ ਬੁਰੀ ਮਨਾਈ। ਰਾਇ ਭੋਇ ਭੀ ਦਯੋ ਮਰਾਈ।
ਉਸ ਕੀ ਕਹਾਵਤ° ਹੈ ਜਗ ਮਾਂਹ। ਹਕੀਮ ਕਹੀ ਦਰਵੇਸ਼ੀ ਆਹਿ।੧੫। *ਕਹਾਵਤ*

ਪੌੜੀ : ਮੀਏਂ ਭੋਏ° ਮਾਰਿਓ ਖੁਲ੍ਹ ਗਈ ਬਹਾਰੀ°। *ਰਾਇ ਭੋਇ / ਬੂਹੇ, ਦਰਵਾਜੇ*
ਬਹੈਂ ਨ ਮਹਿਰੇ ਮਜਲਸੀ° ਛੂੜੀ° ਪਟਵਾਰੀ। *ਰਾਜ ਸਭਾ / ਸੰਗ*
ਅਧ ਮਾਣੂ° ਖਾਯੋ ਪਾਤਸਾਹ ਭਯੋ ਤਰਣਾਪੋ°। *ਖੋਟਾ, ਨੀਚ ਮਨੁੱਖ / ਜਵਾਨੀ*
ਮੀਏਂ ਭੋਏ ਮਾਰਿਓ ਬੰਦ ਬਹੇ ਸੁ ਜਾਪੇ।੧੬।

ਮੀਏਂ ਭੋਏ ਮਾਰੀਏ ਸਭ ਡਰੀ ਕਚਹਿਰੀ।
ਜੀਵਣ ਆਸਾ ਸਭ ਮੁਕੀ ਸ਼ਾਹ ਮਾਨਯੋ ਕਹਿਰੀ°। *ਜ਼ਾਲਿਮ, ਕ੍ਰੋਧੀ*
ਕੋ ਨੱਠਯੋ ਕੋ ਲੁਕ ਰਹਯੋ ਕੋ ਆਕੀ° ਹੋਈ। *ਬਾਗ਼ੀ*
ਕਿਛੁ ਮੂਏ ਕਿਛੁ ਹਟ ਬਹੇ ਫੌਜ ਸਭ ਉਨ ਖੋਈ।੧੭।

ਹਲਕਾਰੋ° ਨੂੰ ਵਹਿ ਕਹਿ ਮੂਏ ਓਏ ਪੀਊ ਪਿਆਰੇ°। *ਹਰਕਾਰੇ, ਏਲਚੀ / ਦੌਲਤ ਖਾਨ ਲੋਧੀ*
ਬੇਦੋਸੇ ਮਾਰੇ ਪੁਤ ਤੂੰ ਬ੍ਰਹਮ° ਖਾਂ ਹੰਕਾਰੇ। *ਇਬਰਾਹੀਮ ਖਾਨ ਲੋਧੀ*
ਨੱਠ ਕਾਬਲ ਸੁਣ ਆਵੇ ਤੋਹਿ ਭੀ ਦੇਗੁ ਮਾਰੇ°। *ਮਾਰ ਦੇਵੇਗਾ*
ਤੈਥੋਂ ਸਰੇ ਤੂੰ ਨਾਂ ਟਲੀਂ ਜੇ ਅਸੀਂ ਪਿਆਰੇ।੧੮।

ਅਗੋਂ ਜਾਈਂ ਮਿਲ ਗੁਰੂ° ਤਾਂ ਹੋਊਗੁ ਕਾਰੇ°। *ਗੁਰੂ ਨਾਨਕ / ਕਾਰਜ ਰਾਸ ਆਵੇਗਾ*
ਜੇ ਜਾਵੈਂ ਗੁਰ ਬਚਨ ਲੈ ਨਹਿਂ ਹੋਵਗੁ ਹਾਰੇ°। *ਹਾਰ ਨਹੀਂ ਹੋਵੇਗੀ*
ਹੈ ਸਭ ਜਾਣੀ ਜਾਣ ਗੁਰ ਜਾ ਕਰੀਂ ਪੁਕਾਰੇ°। *ਪੁਕਾਰ, ਅਰਜ਼ੋਈ*
ਦਿੱਤੇ ਜੋ ਫ਼ਰਜ਼ੰਦ° ਤੈਂ ਕਹੀਂ ਤੇ ਉਨ ਮਾਰੇ।੧੯। *ਪੁੱਤਰ*

ਯੋ ਸੁਨ ਦੌਲਤਾ ਨਠ ਤੁਰਯੋ ਵੈ ਛਡ ਲੁਧਿਆਨਾ। — *ਦੌਲਤ ਖਾਨ ਲੋਧੀ*
ਰਾਹ ਪੁਛਯੋ ਇਮਨਾਬਾਦ[1] ਕੋ ਵਾਂਗੁ ਕਾਸਦ ਧਾਣਾ। — *ਹਰਕਾਰੇ ਵਾਂਗ, ਤੇਜ਼ੀ ਨਾਲ*
ਰਾਤ ਦਿਵਸ ਉਠ ਦੌੜਿਆ ਕਰ ਕਾਲਾ ਬਾਣਾ। — *ਕਾਲਾ ਪਹਿਰਾਵਾ*
ਉਸੈ ਵਿਹਾਵੈ ਤੁਰਨ ਕੋ ਨਹਿ ਸੁੱਝੈ ਖਾਣਾ।੨੦। — *ਮਨ ਵਿਚਲੀ ਤਾਂਘ*

ਦੋਹਰਾ : ਜਹਿਂ ਸ੍ਰੀ ਸਤਿਗੁਰ ਤਪ ਕਰਤ ਉਪਰ ਬੈਠੇ ਰੋੜ। — *ਏਮਨਾਬਾਦ ਵਿਚ, ਰੋੜੀ ਸਾਹਿਬ*
ਤ੍ਰਾਹਿ ਤ੍ਰਾਹਿ ਕਹਿ ਕਰ ਗਿਰਯੋ ਉਪਰ ਚਰਨਨ ਦੌੜ।੨੧। — *ਤੌਬਾ ਤੌਬਾ*

ਚੌਪਈ : ਥੇ ਸਤਿਗੁਰ ਸਭ ਜਾਨੀ ਜਾਣ। ਉਸਕਾ ਰਖਣੇ ਖਾਤਰ ਮਾਣ।
ਸਤਿਗੁਰ ਬਾਤ ਸਭੋ ਸੁਨ ਲਈ। ਸਭ ਹਕੀਕਤ ਦੌਲਤਾ ਕਹੀ।੨੨। — *ਦੌਲਤ ਖਾਨ ਲੋਧੀ*
ਸੋ ਸੁਨ ਸਤਿਗੁਰ ਚੁਪ ਹ੍ਵੈ ਰਹਯੋ। ਸ਼ਿਤਾਬੀ ਉੱਤਰ ਨਾਹਿਨ ਦਯੋ। — *ਤੁਰਤ*
ਤਬ ਦੌਲਤ ਫਿਰ ਮਿੰਨਤ ਕਰੀ। ਸਿਰੋਂ ਲਾਹਿ ਪਗ ਚਰਨਨ ਧਰੀ।੨੩। — *ਪਗੜੀ*
ਮੈਂ ਸ਼ਰਨੀ ਤਵ ਪਰਿਓ ਆਇ। ਭਾਵੈਂ ਮਾਰੋ ਭਾਵੈਂ ਜਿਵਾਇ। — *ਤੇਰੇ*
ਬੈਰਨ ਮਾਰੇ ਸਿਖ ਤੁਹਾਰੇ। ਤੁਮਰੇ ਆਗੇ ਹਮੈਂ ਪੁਕਾਰੇ।੨੪। — *ਵੈਰੀਆਂ ਨੇ*
ਤੁਮ ਕੋ ਹੈ ਸਿੱਖਨ ਕੀ ਲਾਜ। ਪਠਾਣ ਉਠਾਵੈਂ ਹਿੰਦੁਨ ਰਾਜ। — *ਹਿੰਦੁਸਤਾਨ ਵਿੱਚੋਂ ਪਠਾਣਾਂ ਦਾ ਰਾਜ*
ਪਠਾਣ ਭਯੋ ਹੈ ਆਦਮ ਖਾਨਾ। ਦੂਰ ਕਰੋ ਪਤਿਸ਼ਾਹੀ ਪਠਾਨਾ।੨੫। — *ਇਬਰਾਹੀਮ ਖਾਨ ਲੋਧੀ*

ਦੋਹਰਾ : ਕਰੋ ਪਤਿਸ਼ਾਹੀ ਆਪ ਤੁਮ ਕੈ ਪੁਤ ਅਪਨੇ ਦੇਹੁ। — *ਭਾਵੇਂ*
ਬਡੀ ਪਤਿਸ਼ਾਹੀ ਹਿੰਦ ਕੀ ਘਰ ਅਪਨੇ ਰਖ ਲੇਹੁ।੨੬।
ਸਤਿਗੁਰ ਕਹੀ ਸੁਨ ਦੌਲਤਾ ਪਤਿਸ਼ਾਹੀ ਅਸਾਂ ਨ ਲੋੜ।
ਕਯਾ ਪਤਿਸ਼ਾਹੀ ਹਿੰਦ ਕੀ ਅਸਾਂ ਤਜੀ ਸੁ ਲਾਖ ਕਰੋੜ।੨੭।

ਚੌਪਈ : ਹਮ ਪਤਿਸ਼ਾਹੀ ਦੇਵਨ ਕਾਜ। ਭੇਜਯੋ ਕਲਜੁਗ ਆਪ ਮਹਾਰਾਜ। — *ਕਾਰਨ, ਵਾਸਤੇ*
ਅਸੀਂ ਜਾਣੇ ਬਹੁ ਯਾ ਮੈਂ ਦੁਖ। ਹਰਿ ਕੀ ਭਗਤ ਮਾਂਹਿ ਬਹੁ ਸੁੱਖ।੨੮। — *ਵਿੱਚ*

ਪੌੜੀ : ਸੋ ਪਤਿਸਾਹੀ ਤੁਮ ਕਰੈਂ ਕਿਆ ਅਬ ਮੈਂ ਲੇਊਂ।
ਪਹਿਲੇ ਛੋਡੀ ਫਿਰ ਲਈ ਜਗ ਚਟਕ ਲਗੇਊਂ। — *ਚੇਟਕ, ਲੋਕ ਭੈੜੀ ਕਰਨਗੇ*
ਯੋਂ ਸੁਨ ਆਸ ਦੌਲਤ ਮਿਟੀ ਗੁਰ ਲੇਹਿਂ ਨ ਖਾਸਾ। — *ਖ਼ਾਸ ਕੁਰਸੀ*
ਬਾਰੰਬਾਰਹਾ ਕਰਨ ਕੀ ਤਜ ਦੀਨੀ ਆਸਾ।੨੯। — *ਬਾਰ ਬਾਰ*

ਦੋਹਰਾ : ਤੌ ਦੌਲਤ ਖਾਂ ਯੌਂ ਕਹਯੋ ਜੌ ਆਪ ਨ ਸ਼ਾਹੀ ਲੇਹੁ।
ਤੌਂ ਲੀਜੈ ਖੋਸ ਪਠਾਣ ਤੇ ਮੁਗਲਨ ਕੋ ਹੀ ਦੇਹੁ।੩੦। — *ਮੁਗ਼ਲਾਂ ਨੂੰ*

---

੧. **ਇਮਨਾਬਾਦ :** ਏਮਨਾਬਾਦ, ਜ਼ਿਲ੍ਹਾ ਗੁਜਰਾਂਵਾਲਾ ਦਾ ਇਕ ਨਗਰ ਜਿਸ ਦਾ ਪਹਿਲਾ ਨਾਮ ਸੈਦਪੁਰ ਸੀ। ੧੫੨੧ ਈ. ਵਿੱਚ ਬਾਬਰ ਨੇ ਏਥੇ ਬੜੀ ਕਤਲਾਮ ਤੇ ਬਰਬਾਦੀ ਕੀਤੀ ਸੀ। ਗੁਰੂ ਨਾਨਕ ਦੇਵ ਜੀ ਦਾ ਸਿੱਖ, ਭਾਈ ਲਾਲੋ ਇਥੋਂ ਦਾ ਰਹਿਣ ਵਾਲਾ ਸੀ।

ਸੋਰਠਾ : ਮੈਂ ਤੇ ਬਚਨ ਕਰਾਹਿੰ ਬਖਸ਼ਾਵੈਂ ਸ਼ਾਹੀ ਮੁਗਲਾਂ। *ਬਚਨ ਕਰਵਾ ਕੇ / ਮੁਗਲਾਂ ਨੂੰ ਬਖਸ਼ਿਸ਼*
ਫੇਰ ਜੁ ਤੂੰ ਪਛਤਾਹਿ ਨਾਂਹ ਪਠਾਨਨ ਕੋ ਲਭੈ।੩੧।

ਚੌਪਈ : ਤੌ ਦੌਲਤ ਯੌਂ ਹੀ ਮੰਨ ਲਯੋ। ਹਿੰਦੂ ਪਠਾਣਨ ਫੇਰ ਨ ਦਯੋ। *ਏਵੇਂ*
ਪਠਾਣਨ ਤੇ ਅਬ ਜਾਇ ਪਤਿਸ਼ਾਹੀ। ਭਾਵੈਂ ਫੇਰ ਸੁ ਆਵੈ ਨਾਂਹੀ।੩੨।
ਮੇਰੇ ਮਨ ਮੈਂ ਯਾਹੀ ਚਾਹਿ। ਸੋ ਸਿਖ ਜਾਣੋਂ ਦੇਹੁ ਪੁਜਾਇੰ। *ਇੱਛਾ / ਪੂਰੀ ਕਰ ਦਿਓ*
ਸਤਿਗੁਰ ਕਹਯੋ ਯੌਂ ਹੀ ਹੋ ਜਾਇ। ਪਛੁਤਾਵੇਂਗਾ ਤੂੰ ਫਿਰ ਆਇ।੩੩।
ਸੋ ਤੂੰ ਤੁਰ ਚਲ ਕਾਬਲ ਰਾਹਿ। ਬਾਬਰ ਕੋ ਲੋ ਆਉ ਚੜ੍ਹਾਇ।
ਜੌ ਉਸ ਕੋ ਹੈ ਹਿੰਦ ਕੀ ਚਾਹਿੰ। ਅਸਾਂ ਨਾਲ ਬਾਤ ਕਰੇ ਸੁ ਆਇ।੩੪। *ਖ਼ਾਹਿਸ਼*
ਜੇ ਹਮ ਸੌਂ ਵਹ ਕਰੇ ਨ ਮੀਜਾਂ। ਉਸ ਪਰ ਔਰ ਚੜ੍ਹਾਵੋਂ ਤੀਜਾ। *ਮੇਲਜੋਲ, ਸਮਝੌਤਾ*
ਯੋ ਸੁਨ ਦੌਲਤ ਬਹੁ ਖੁਸ਼ ਭਯੋ। ਜੈਸੇ ਖੁਸ਼ੀ ਹੋਤ ਸੁਤ ਜਯੋਂ।੩੫। *ਪੁੱਤਰ ਦੇ ਜੰਮਣ ਵਰਗੀ ਖ਼ੁਸ਼ੀ*

ਦੋਹਰਾ : ਜਿਸ ਦਿਨ ਦੁਸ਼ਮਨ ਸਰਾਂ ਹੋਵੈ ਅਰ ਪਰੈ ਦੁਕਾਲੈਂ ਮੀਂਹ। *ਫ਼ਤਹਿ / ਕਾਲ ਵਿੱਚ*
ਨਿਪੁਤ੍ਰੇ ਪੁਤ੍ਰ ਹੋਇ ਜਿਮ ਤਿਮ ਦੌਲਤ ਚਿਤ ਸੀਤਲੀਹਿੰ।੩੬। *ਠੰਡ ਪੈ ਗਈ*

ਚੌਪਈ : ਤਬ ਦੌਲਤ ਕਾਬਲ ਰਾਹ ਪਰਯੋ। ਭੇਖ ਫਕੀਰੀ ਕਰ ਰਾਹੁ ਤੁਰਯੋ।
ਥੇ ਰਾਹੁ ਰੁਕਾਏ ਬ੍ਰਹਮੇਂ ਸ਼ਾਹਿੰ। ਦੌਲਤ ਪੁਜੈ ਨ ਕਾਬਲ ਰਾਹਿ।੩੭। *ਇਬਰਾਹੀਮ ਖ਼ਾਨ ਲੋਧੀ*
ਛਡ ਵੈ ਰਾਹਿ ਅਵਰਾਂ ਰਾਹਿ ਪਰਯੋ। ਰਾਹੁ ਕੁਰਾਹੇ ਕਾਬਲ ਵੜਯੋਂ। *ਹੋਰ ਰਾਹ / ਵੜਿਆ*
ਉਹਾਂ ਭੇਸ ਪੁਨਾਂ ਅਪਨੋ ਕਰਯੋ। ਜਾਇ ਦੇਸ਼ ਬਾਬਰ ਕੇ ਵਰਯੋ।੩੮। *ਫਿਰ*
ਤਿਹਾਂ ਬਾਬਰ ਸੌਂ ਮਿਲਨ ਨ ਹੋਈ। ਸਤਿਗੁਰ ਓਨ ਧਿਆਏ ਤੋਈਂ। *ਜਿੱਥੇ / ਉਸ ਸਮੇਂ*
ਤੁਰਤ ਬਾਬਰ ਸੌਂ ਮਿਲਨੋ ਭਯੋ। ਜਬ ਸਤਿਗੁਰ ਕੋ ਧਯਾਵਤ ਭਯੋ।੩੯।
ਹਿੰਦ ਹਵਾਲਾਂ ਉਨ ਸਭ ਸੁਨ ਲਯੋ। ਦੌਲਤ ਖਾਂ ਕੋ ਆਦਰ ਕਯੋਂ। *ਸਾਰਾ ਹਾਲ / ਕੀਤਾ*
ਦੌਲਤ ਦਿੱਲੀ ਭੇਤ ਬਤਾਯੋ। ਫੌਜ ਜੋਰ ਕਰ ਗਿਣੋਂ ਸੁਨਾਯੋ।੪੦।
ਸੂਬੇ ਅਗਲੇਂ ਦਏ ਮ੍ਰਵਾਇ। ਨਏ ਬਾਲਕ ਦਏ ਸੂਬੇ ਠਹ੍ਰਾਇੰ। *ਪੁਰਾਣੇ ਸਰਦਾਰ / ਨਿਯੁਕਤ*
ਉਨ ਤੇ ਬੰਦੋਬਸਤ ਨ ਹੋਇ। ਬਦੀ ਲਗਾਵਨ ਅਗਲਨਾਂ ਸੋਇ।੪੧। *ਪਹਿਲਿਆਂ ਉੱਤੇ ਦੋਸ਼*

ਦੋਹਰਾ : ਦੀਨੈ ਉਨ ਵਡ ਮਾਰ ਸਭ ਸੂਬੇ ਔਰ ਬਜੀਰਾਂ। *ਵਜ਼ੀਰ*
ਬਾਲਕ ਮੂੜ੍ਹ ਗਵਾਰਾਂ ਜੇ ਜੇਤੇ ਕੀਏ ਅਮੀਰਾਂ।੪੨। *ਮੂਰਖ / ਅਹਿਲਕਾਰ*

ਚੌਪਈ : ਜੋ ਕੋ ਬਚਿਓ ਹੈ ਅਬ ਤਾਈਂ। ਤਾਂਕੋਂ ਆਸਾ ਜੀਵਨ ਨਾਹੀਂ। *ਉਨ੍ਹਾਂ ਨੂੰ*
ਕਿਯ ਰਜਵਾਰੇਂ ਸਭ ਦਿਲਗੀਰਾਂ। ਮੁਹੱਟੇ ਦੱਖਣੀ ਕੀਏ ਤਗੀਰਾਂ।੪੩। *ਰਜਵਾੜੇ/ਗ਼ਮਗੀਨ / ਬਦਲ ਦਿੱਤੇ*
ਉਸ ਪੈ ਥੋ ਇਕ ਭੋਵੋਂ ਪ੍ਰਧਾਨ। ਅਕਲਦਾਰਾਂ ਥੋ ਬਡੋ ਸੁਜਾਨ। *ਰਾਇ ਭੋਇ / ਅਕਲਮੰਦ*
ਜਬ ਦੇਖੇ ਉਨ ਮਰੇ ਅਮੀਰ। ਹੋਤ ਕੰਮ ਉਨ ਲਖਯੋ ਤਗੀਰ।੪੪।
ਓਸੈ ਭਲੇ ਕੀ ਆਖੀ ਬਾਤ। ਬਡੇ ਕੰਮ ਨਹਿੰ ਛੋਟੇ ਕਰਾਤਾਂ। *ਵੱਡੇ ਕੰਮ ਛੋਟੇ ਨਹੀਂ ਕਰਦੇ*
ਮਾਰੇ ਬਡੇ ਚਹਿਯਾਂ ਨ ਸੂਰੇ। ਛੋਟੇਂ ਕਰੇਂ ਨ ਬਡੇ ਕੰਮ ਪੂਰੇ।੪੫। *ਨਹੀਂ ਚਾਹੀਦਾ*

**ਸਾਖ ਸਤਿਸਵਯੇ ਕਾ[1]**

ਦੋਹਰਾ : ਕੈਸੋ ਛੋਟੇ ਨਰਨ° ਤੈ ਸਰੇ ਬਡਨ ਕੋ ਕਾਮ°। *ਛੋਟਿਆਂ ਤੋਂ / ਵੱਡਿਆਂ ਦੇ ਕੰਮ*
ਮੜ੍ਹਯੋ ਦਮਾਮੋ° ਜਾਤ ਕਬ ਸੋਂ ਚੂਹੇ ਕੇ ਚਾਮ°।੪੬। *ਦਮਾਮਾ, ਨਗਾਰਾ / ਖੱਲ, ਚੰਮ*

ਚੌਪਈ : ਯੋਂ ਸੁਨ ਭੋਯੋ° ਮਾਰ ਗਵਾਏ। ਅਪਨੇ ਖੈਰਖਾਹੀ° ਉਨ ਘਾਏ। *ਰਾਇ ਭੋਇ / ਖੈਰ-ਖਵਾਹ, ਹਿਤੂ*
ਬਿਨ ਤਕਸੀਰਾ° ਉਨ ਮਾਰਯੋ ਭੋਆ°। ਹੈ ਹੈ ਕਾਰ ਜਗਤ ਬਹੁ ਹੋਆ।੪੭। *ਅਪਰਾਧ, ਕਸੂਰ / ਰਾਇ ਭੋਇ*

ਦੋਹਰਾ : ਤਬ ਦੌਲਤ ਕੀ ਬਾਤ ਸੁਨ ਬਾਬਰ ਭਯੋ ਤਿਆਰ।
ਬਜੀਰਾ° ਸੁ ਰੋਕਯੋ ਫਿਰ ਉਸੈ ਕਰਿ ਕੈ ਯਹ ਬੀਚਾਰ।੪੮। *ਵਜ਼ੀਰ*

## ੧੦੪. ਸਾਖੀ ਸਤਿਗੁਰੂ ਕੋ ਪ੍ਰਸੰਗ ਕੀ
### (ਬਾਬਰ ਨੂੰ ਪਾਤਸ਼ਾਹੀ ਦਿੱਤੀ)

ਚੌਪਈ : ਹਿੰਦੁਸਤਾਨ ਹੈ ਪੀਰਨ ਪੂਰੋ°। ਕਰੈਂ ਮੱਦਤ° ਵੈ ਸ਼ਾਹਿ ਜ਼ਰੂਰੋ। *ਪੀਰਾਂ ਦੇ ਵਿੱਚੋਂ ਪੂਰਾ ਪੀਰ / ਮੱਦਦ*
ਸੋ ਹਮ ਤੈ ਕਬ ਜੀਤਯੋ ਜਾਇ। ਕਰੈਂ ਪੀਰ ਜਿਹ ਆਪ ਸਹਾਇ।੧।
ਹਿੰਦੂ ਪੀਰ ਇਕ ਹਿੰਦ ਮੈਂ ਭਯੋ। ਸਭ ਪੀਰਨ ਕੀ ਪੀਰੀ ਲੈ ਗਯੋ।
ਉਸ ਸੋਂ ਪੂਰੋ° ਕੋਈ ਨ ਭਯੋ। ਜੋਊ ਅੜਿਓ ਸੋਈ ਹਰ ਗਯੋ।੨। *ਬਰਾਬਰ*
ਹਿੰਦੂ ਔਰ ਸੁ ਮੁਸਲਮਾਨ। ਉਨ ਦੋਨੋ ਲਏ ਇਕ ਸੇ ਜਾਨ°। *ਇਕ ਸਮਾਨ ਸਮਝੇ ਹਨ*
ਉਸ ਕੀ ਸੇਵਾ ਦੋਨੋਂ ਕਰੈਂ। ਲੇਨਿ ਮੁਰਾਦਾਂ ਦੋਨੋਂ ਖਰੈ°।੩। *ਖੜੇ*
ਕਰਮਾਤ ਮੈਂ ਹੈ ਬਡ ਪੂਰਾ। ਜਨੁ° ਖੁਦਾਇ ਦੇ ਰਹੈ ਹਜ਼ੂਰਾ°। *ਜਿਵੇਂ / ਹਜ਼ੂਰ, ਹਾਜ਼ਰ*
ਹਮ ਨੇ ਉਸ ਕੀ ਬਾਤ ਪ੍ਰਤਾਈ°। ਜੋ ਉਨ ਕਹੀ ਸੁ ਸਾਚੀ ਭਾਈ°।੪। *ਪ੍ਰਤਿਆਈ / ਸੱਚੀ ਨਿਕਲੀ*

ਦੋਹਰਾ : ਜੇ ਚਾਹੋ ਤੁਮ ਹਿੰਦ° ਲਈ ਤੌ ਉਸ ਪ੍ਰਵਾਨਗੀ ਲੇਹੁ। *ਹਿੰਦੁਸਤਾਨ*
ਬਿਨ ਪ੍ਰਵਾਨਗੀ ਉਸੈ ਤੇ ਆਗੈ ਪੈਰ ਨ ਦੇਹੁ।੫।

ਚੌਪਈ : ਤਬ ਦੌਲਤ ਸੁਨ ਬੋਲਤ ਭਯੋ। ਹਮ ਨੇ ਵਹੇ ਪੀਰ ਕਰ ਲਯੋ।
ਉਸ ਪ੍ਰਵਾਨਗੀ ਤੇ ਹਮ ਆਏ। ਤੁਮ ਬੀ ਪ੍ਰਵਾਨਗੀ ਉਸ ਕੀ ਚਾਹੇ।੬।
ਹਮ ਆਏ ਉਸ ਬਚਨ ਕਰਾਇ। ਪਠਾਣਨ ਸ਼ਾਹੀ° ਮੈਂ ਅਯੋ ਗਵਾਇ। *ਪਠਾਣਾਂ ਦੀ ਬਾਦਸ਼ਾਹੀ*
ਮੈਂ ਆਯੋ ਮੁਗਲਨ ਬਖਸ਼ਾਹਿ। ਤਬ ਪਰਿਓ ਬੋ ਕਾਬਲ ਰਾਹਿ।੭।
ਤੌ ਬਾਬਰ ਮੁਖ ਬਚਨ ਉਚਾਰੋ। ਉਹ ਕਯਾ ਸਾਹੀ ਦੇਵਨ ਵਾਰੋ°। *ਦੇਣ ਵਾਲਾ*
ਸ਼ਾਹੀ ਦੇਵੈ ਹਮਹਿ ਰਸੂਲ°। ਦਰਗਹ ਜਾਂਕੀ° ਬਖ਼ਸ਼ ਕਬੂਲ।੮। *ਹਜ਼ਰਤ ਮੁਹੰਮਦ / ਜਿਸ ਦੀ*
ਰਸੂਲ ਹਮਾਰੇ ਸ਼ਰੀਕ ਖੁਦਾਇ। ਜੌ ਚਾਹੌਂ ਸੋ ਲਏ ਕਰਾਇ।
ਅਬ ਹਮ ਉਸ ਕੋ ਦੇਖੋਂ ਜਾਇ। ਕਛੁ ਮਨ ਹਮ ਵੈ ਦੇ ਪਤਿਆਇ°।੯। *ਪ੍ਰਤੀਤ*

---

੧. ਮਾਰਕੰਡੇ ਪੁਰਾਣ ਦੇ ਅਧਿਆਇ ੮੧-੯੩ ਵਿੱਚੋਂ ਲਿਆ ਦੁਰਗਾ ਦੀ ਕਥਾ ਦਾ ਸੱਤ ਸੌ ਸਲੋਕਾਂ ਦਾ ਪਾਠ ਜੋ ਦਸਮ ਗ੍ਰੰਥ ਵਿਚਲੇ ਚੰਡੀ ਚਰਿਤ੍ਰ ਤੇ ਚੰਡੀ ਦੀ ਵਾਰ ਵਿੱਚ ਅਨੁਵਾਦ ਵਜੋਂ ਸ਼ਾਮਿਲ ਹੈ।

ਦੋਹਰਾ : ਤਬ ਦੌਲਤ ਖਾਂ ਬੋਲਿਆ ਵਹਿ ਹਿੰਦੂ ਦੋਸਤ ਖੁਦਾਇ। — *ਰੱਬ ਦਾ ਯਾਰ*
ਚਲ ਕਰ ਕਰੋ ਦਿਦਾਰ ਤੁਮ ਦੇਵੈ ਮਨ ਪਤਿਆਇ।੧੦। — *ਦੀਦਾਰ, ਦਰਸ਼ਨ*

ਚੌਪਈ : ਤਬ ਬਾਬਰ ਫਿਰ ਕਹੀ ਉਲਟਾਇ। ਜੋ ਨਹਿਂ ਹਿੰਦੂ ਮਨ ਪਤਿਆਇ। — *ਜਵਾਬ ਦਿੱਤਾ*
ਤੌ ਉਸਕੋ ਹਮ ਦੇਹਿਂ ਸਜਾਇ। ਮੁਸਲਮਾਨ ਕਰ ਦੇਊਂ ਗਡਾਇ।੧੧। — *ਧਰਤੀ ਵਿੱਚ ਗਡਵਾ ਦਿਆਂਗਾ*
ਹੁਇ ਕਾਚੋ ਉਸ ਲਗੈ ਨ ਪਾਇ। ਹਮ ਤੈ ਹਿੰਦੂ ਬਹੁ ਡਰਪਾਹਿਂ। — *ਨਕਲੀ / ਪੈਰ*
ਜਰੂਰ ਜਰੂਰ ਹੀ ਵਹਿ ਨਠ ਜਾਇ। ਉਪਰ ਪਹਾੜ ਜਾਊਂਗੁ ਲੁਕਾਇ।੧੨।
ਜੋ ਪੱਕੋ ਹੋਇ ਰਹੈ ਅਚੱਲ। ਜੋ ਕੱਚੋ ਹ੍ਵੈ ਜਾਊ ਚਲ।
ਲੇਹਿਂ ਦੇਖ ਹਮ ਪੱਕੋ ਕੱਚੋ। ਆਹਿ ਝੂਠ ਕੈ ਆਹਿ ਸੁ ਸੱਚੋ।੧੩।

ਸੋਰਠਾ : ਆਗੇ ਦੌਲਤ ਲਾਇ ਬਾਬਰ ਚੜ੍ਹਯੋ ਸੁ ਹਿੰਦ ਕੋ[੧]।
ਸਤਿਗੁਰ ਰਬਾਬ ਬਜਾਇ ਮੁਖ ਤੈ ਸ਼ਬਦ ਉਚਾਰਿਓ।੧੪।

ਯਥਾ ਸ੍ਰੀ ਗ੍ਰੰਥੇ

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ।[੨]



ਚੌਪਈ : ਅੱਗੇ ਦੌਲਤ ਖਾਨ ਬੁਲਾਯਾ। ਮੁਲਖ ਅਮਾਨੀ ਰਖਤਾ ਆਯਾ। — *ਅਮਾਨਤ / ਰੱਖਿਆ*
ਪਠਾਣਨ ਕੋ ਇਕ ਮਾਰਯੋ ਗ੍ਰਾਮ। ਸੈਦਪੁਰੋ[੩] ਥੋ ਤਿਸਕੋ ਨਾਮ।੧੫।
ਕਿਛ ਤਕਸੀਰ ਸਤਿਗੁਰ ਕੀ ਕਈ। ਤਬ ਉਨਕੀ ਗਤ ਐਸੀ ਭਈ। — *ਭੁੱਲ, ਕਸੂਰ / ਕੀਤੀ*
ਦੌਲਤ ਖਾਂ ਤਬ ਬਾਬਰ ਬੁਲਾਯਾ। ਹੁਕਮ ਤਾਸ ਕੋ ਯੌ ਫੁਰਮਾਯਾ।੧੬।[੪] — *ਉਹਨੂੰ, ਦੌਲਤ ਖ਼ਾਨ ਨੂੰ*
ਪੰਜਾਬ ਮੁਲਖ ਨਾਨਕ ਕੋ ਆਯਾ। ਇਮਨਾਬਾਦ ਢਿਗ ਹੁਤੋ ਬਤਾਯਾ। — *ਏਮਨਾਬਾਦ / ਨੇੜੇ*
ਗਿਲਜਨ ਤੇ ਵਹ ਮੰਨ ਕਰ ਡਰ। ਸੋ ਨਠ ਗਯੋ ਕਿ ਰਹਿਓ ਘਰ।੧੭। — *ਗਲਜ਼ਈ ਪਠਾਣ / ਡਰ ਕੇ*
ਜੋ ਨਠ ਗਯੋ ਤੌ ਫੇਰ ਲਿਆਵੋ। ਹਮ ਸੋਂ ਬਾਤਾਂ ਆਨ ਕਰਾਵੋ।
ਹਮ ਉਸ ਸੋਂ ਕਰੈਂ ਨ ਖੋਟੀ ਕੋਈ। ਦੇਊਂ ਜਗੀਰ ਜੋ ਚਾਹੈ ਓਈ।੧੮। — *ਭੈੜਾ ਸਲੂਕ*
ਸੋ ਮੂਰਖ ਉਨ ਲਖੀ ਨ ਬਾਤ। ਸਤਿਗੁਰ ਡਰ ਕਬ ਕਿਸ ਤੇ ਜਾਤ।
ਕਰਤਾ ਹਰਤਾ ਆਪੇ ਓਈ। ਉਸ ਕੇ ਡਰ ਤੇ ਜਗ ਸੁਖ ਹੋਈ।੧੯।

ਦੋਹਰਾ : ਜਹਿਂ ਸਤਿਗੁਰ ਥੇ ਤਪ ਕਰਤ ਊਪਰ ਰੋੜੀ ਥਾਇ। — *ਸਾਧਨਾ / ਰੋੜਾਂ ਦਾ ਆਸਣ*
ਭੂਮ ਚਲੈ ਗਿਰਵਰ ਚਲੈ ਤਪ ਗੁਰ ਅਚਲ ਰਹਾਇ।੨੦। — *ਪਹਾੜ*

---

੧. ਗੁਰੂ ਨਾਨਕ ਦੇਵ ਜੀ ਦੁਆਰਾ ਦੌਲਤ ਖ਼ਾਨ ਲੋਧੀ ਨੂੰ ਕਾਬੁਲ ਤੋਰਨਾ ਤੇ ਉਥੇ ਜਾ ਕੇ ਬਾਬਰ ਨੂੰ ਹਿੰਦੁਸਤਾਨ ਉੱਪਰ ਹਮਲੇ ਲਈ ਤਿਆਰ ਕਰਨਾ ਸਭ ਮਨੋ-ਕਲਪਿਤ ਹੈ। ਅਸਲ ਵਿੱਚ ਬਾਬਰ ਨੂੰ ਹਿੰਦੁਸਤਾਨ ਉੱਪਰ ਹਮਲੇ ਦਾ ਸੱਦਾ ਆਲਮ ਖ਼ਾਨ ਲੋਧੀ ਜੋ ਇਬਰਾਹੀਮ ਖ਼ਾਨ ਲੋਧੀ ਦਾ ਚਾਚਾ ਸੀ, ਨੇ ਦਿੱਤਾ ਸੀ।

੨. ਸ਼ਬਦ ਦੇ ਸਹੀ ਤੇ ਪੂਰੇ ਪਾਠ ਲਈ ਦੇਖੋ ਗੁਰੂ ਗ੍ਰੰਥ, ਪੰਨਾ ੩੬੦.

੩. **ਸੈਦਪੁਰ:** ਜ਼ਿਲ੍ਹਾ ਗੁਜਰਾਂਵਾਲਾ ਦਾ ਇਕ ਨਗਰ ਜਿਥੇ ੧੫੨੧ ਈ. ਵਿੱਚ ਬਾਬਰ ਨੇ ਕਤਲਾਮ ਕੀਤੀ ਸੀ। ਬਾਅਦ ਵਿੱਚ ਏਸੇ ਦਾ ਨਾਮ ਏਮਨਾਬਾਦ ਦੇ ਵਜੋਂ ਪ੍ਰਸਿੱਧ ਹੋਇਆ।

੪. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।

ਚੌਪਈ : ਤਬ ਦੌਲਤ ਕੌ ਸ਼ਾਹਿ ਫਰਮਾਯਾ। ਤੁਰਤ ਦੌਲਤ ਵਲ ਗੁਰ ਕੀ ਧਾਯਾ।
ਜਬ ਜਾਗਾ ਗੁਰ ਨਜ਼ਰ ਸੁ ਆਈ। ਉਤਰ ਘੋੜਿਓਂ ਪਗ ਕਰੀ ਧਾਈ° ।੨੧। *ਪੈਰੀਂ, ਪੈਦਲ ਹੀ ਤੁਰਿਆ*
ਦੂਰੋਂ ਕੁਰਨਸ° ਕਰਤਾ ਆਯਾ। ਚਰਨੀ ਮੱਥਾ ਗੁਰ ਕੀ ਲਾਯਾ। *ਸਲਾਮ, ਨਮਸਕਾਰ*
ਬਾਰ ਬਹੁਤ ਲੌ ਰਹਯੋ ਟਿਕਾਈ। ਸਤਿਗੁਰ ਕਹਯੋ ਅਬ ਲੇਹੁ ਉਠਾਈ ।੨੨।
ਸਤਿਗੁਰ ਥੇ ਸਭ ਜਾਣੀ ਜਾਣ। ਪੁਛ ਦੌਲਤ ਗੁਰ ਰਾਖਯੋ ਮਾਣ।
ਬਾਬਰ ਕੋ ਸਭ ਜ਼ਿਕਰ ਸੁਣਾਯਾ। ਤੁਮ ਪੈ ਬਾਬਰ ਚਾਹਤ ਆਯਾ° ।੨੩। *ਬਾਬਰ ਮਿਲਣਾ ਲੋਚਦਾ ਹੈ*
ਸਤਿਗੁਰ ਕਹਯੋ ਹਮ ਊਹਾਂ° ਜਾਵੈਂ। ਈਹਾਂ° ਲੋਕ ਉਸ ਲਯਾਇ ਸਤਾਵੈਂ°। *ਉਥੇ / ਏਥੇ / ਦੁਖੀ ਹੋਣਗੇ*
ਹਮ ਆਪੇ ਦੇਖੈਂ ਉਸ ਚੱਲ। ਬਾਬਰ ਚਹੈ ਜੁ ਕਰਨੀ ਗੱਲ ।੨੪।

ਦੋਹਰਾ : ਜਹਿਂ ਡੇਰਾ ਬਾਬਰ ਕੀਆ ਸਤਿਗੁਰ ਪਹੁੰਚੇ ਜਾਇ।
ਮਰਦਾਨੇ ਕੋ ਗੁਰੂ ਕਹਯਾ ਸੁਰ ਕਰ ਰਬਾਬ ਬਜਾਇ ।੨੫।

ਚੌਪਈ : ਜਬ ਮਰਦਾਨੇ ਰਬਾਬ ਬਜਾਯਾ। ਸੁਨ ਸੁਨ ਲਸਕਰ° ਬਹੁ ਚਲ ਆਯਾ। *ਫ਼ੌਜ*
ਬਾਬਰ ਨੇ ਭੀ ਸੋ ਸੁਨ ਲਯੋ। ਨਾਨਕ ਹਮਰੇ ਲਸ਼ਕਰ ਅਯੋ° ।੨੬। *ਆਇਆ ਹੈ*
ਤੋ ਲੌ ਜਾਇ ਦੌਲਤ ਨੇ ਕਹੀ। ਬਾਬਰ ਦਿਲ ਕਛੁ ਨਿਹਚੋ° ਭਈ। *ਨਿਸ਼ਚਾ, ਯਕੀਨ*
ਤਬ ਬਾਬਰ ਅਸਵਾਰੀ ਮੰਗਾਈ। ਚਾਹਤ ਸਤਿਗੁਰ ਪਾਸ ਸੁ ਆਈ ।੨੭।
ਦੌਲਤ ਕੌ ਬਾਬਰ ਪੁਛ ਲਯੋ। ਭੇਟ ਪੀਰ ਕੀ ਚਹੀਯਤ ਦਯੋ°। *ਭੇਟਾ ਕੀ ਦੇਣੀ ਚਾਹੀਦੀ ਹੈ*
ਕਹੀ ਦੌਲਤ ਵਹ ਲੈਣ ਨ ਜੋਗ। ਜਾਤ ਉਸੈ ਪੈ° ਹੈਂ ਸਭ ਲੋਗ ।੨੮। *ਉਸ ਤੋਂ ਲੈਣ ਲਈ ਜਾਂਦੇ ਹਨ*
ਮੀਰੀ ਪੀਰੀ ਸਭ ਉਸ ਪਾਹਿ। ਦੇਖੋਗੇ ਤੁਮ ਨੇੜੇ ਜਾਇ।
ਤੌ ਫਿਰ ਆਪ ਬੋਲਯੋ ਸ਼ਾਹਿ। ਖਾਲੀ° ਦਸਤ ਰੂਹ° ਹੈ ਸ਼ਾਹਿ ।੨੯। *ਖ਼ਾਲੀ ਹੱਥ / ਰੂ, ਚਿਹਰਾ*

ਦੋਹਰਾ : ਰੀਤੇ° ਹਾਥ ਨ ਜਾਈਏ ਭਿੱਛਕ° ਨ੍ਰਿਪ° ਗੁਰਦੇਵ। *ਖ਼ਾਲੀ / ਭਿਖਾਰੀ / ਰਾਜਾ*
ਉਨ ਕੈ ਆਗੇ ਬਿਨ ਧਰੇ° ਵੈ ਫਿਰ ਅਗੋਂ ਨ ਦੇਵ ।੩੦। *ਭੇਟਾ ਰਖੇ*

ਚੌਪਈ : ਤਬ ਦੌਲਤ ਖਾਂ ਭੰਗ ਬਤਾਈ°। ਸਤਿਗੁਰ ਆਗੇ ਧਰ ਤੁਮ ਜਾਈ। *ਦੱਸੀ*
ਉਨ ਤਬ ਥੈਲੋ ਲੀਓ ਭਰਾਈ। ਉਤਰ ਘੋੜਿਓਂ ਭੇਟ ਚੜ੍ਹਾਈ ।੩੧।
ਤਬ ਸਤਿਗੁਰ ਸ਼ਾਹਿ ਆਦਰ ਕਰਿਓ। ਤੁਮ ਹਮ ਪਰ ਗੁੱਸੋ ਕਿਓਂ ਕਰਿਓ।
ਹਮ ਤੁਮਰੋ ਕੁਛ ਰੋਕਯੋ ਨਾਹੀਂ। ਇਕ ਰੋੜੀ ਪਰ ਬੈਠੇ ਹਾਂਹੀ ।੩੨।
ਜੋ ਤੂੰ ਚਲਤੋ ਚਿਤਵਤ ਆਯੋ। ਦੇਹੁ ਸਜਾ ਜੋ ਤੈਂ ਦਿਲ ਭਾਯੋ°। *ਮਨ ਭਾਉਂਦੀ*
ਕੈ ਕੱਚੇ ਕੈ ਪੱਕੇ ਅਸੀਂ। ਤੂੰ ਕਰ ਲੈ ਜੋ ਤੇ ਜੀਅ ਬਸੀ° ।੩੩। *ਜੋ ਜੀਅ ਵਿਚ ਹੈ*
ਝੂਠ ਕਰੈਂ ਕੈ ਸਾਚ ਕਮਾਈ। ਨਜੀਕੈਂ° ਦੇਖੋਂ ਤੈਂ ਕਹਯੋ ਜਾਈ। *ਨਜ਼ਦੀਕ*
ਸਾਚੌ ਹੋਇ ਤੁ ਕਰਿਹੋਂ ਪੀਰ। ਝੂਠੋ ਹੁਇ ਹਿੰਦੂ ਦਯੋਂ ਚੀਰ ।੩੪।

ਦੋਹਰਾ : ਸਾਚ ਸੁ ਸਾਹਿਬ ਘਰ ਰਹੈ ਔਰ ਸਾਚ ਦਿਖ ਨਾਂਹਿ।
ਗੁਰੂ ਪੀਰ ਪਤਿਸ਼ਾਹਿ ਸ਼ਾਹ ਦੇਖੈ ਬਹੁ ਪਤਿਆਹਿ° ।੩੫। *ਅਜ਼ਮਾ ਕੇ*
ਕਰਾਮਾਤ ਹਮ ਤੂੰ ਦਿਖੈਂ ਸੋ ਹਮ ਦਿਖਾਵੈ ਨਾਂਹਿ।
ਕਰਾਮਾਤ ਮੈਂ ਕਹਿਰ ਹੈ ਸੋ ਰੱਬੋਂ ਦੂਰ ਕਰਾਇ ।੩੬।

ਚੌਪਈ : ਕਰਾਮਾਤ ਹੁਇ ਜਾਂਕੇ ਪਾਹੀਂ°। ਆਪੇ ਕਿਉਂ ਨ ਕਰੈ ਪਤਿਸ਼ਾਹੀ। *ਪਾਸ, ਕੋਲ*
ਕਰਾਮਾਤ ਕਹੋ ਪਾਸ ਰਸੂਲ°। ਖੁਦਾਇ ਮੰਨ ਜਿਸ ਕਰੈ ਕਬੂਲ।੩੭। *ਹਜ਼ਰਤ ਮੁਹੰਮਦ*
ਕਰਾਮਾਤ ਜੋ ਜਗਤ ਦਿਖਾਵੈ। ਜਗਤ ਲੋਕ ਤਿਸ ਬਹੁ ਸੰਤਾਵੈ°। *ਦੁਖੀ ਕਰਦੇ ਹਨ*
ਨਜੀਕ° ਰਹੈ ਜੋ ਕੋਊ ਖੁਦਾਇ। ਕਰਾਮਾਤ ਤੇ ਦੂਰ ਪਰਾਇ°।੩੮। *ਨੇੜੇ, ਨਜ਼ਦੀਕ / ਦੂਰ ਹੋ ਜਾਂਦੇ ਹਨ*
ਕਰਾਮਾਤ ਤੁਮ ਦੇਖੀ ਚਹੋ। ਯਹ ਭੀ ਨਾਹੀਂ ਆਛੋ ਕਰੋ।
ਕਰਾਮਾਤ ਹੋਵੈ ਦੋਊ ਭਾਂਤ°। ਕੈ ਮਿਹਰੋਂ° ਕੈ ਕਹਿਰੋਂ° ਹੈ ਜਾਤ।੩੯। *ਦੋ ਤਰ੍ਹਾਂ / ਕ੍ਰਿਪਾ, ਮਿਹਰ / ਕਹਿਰ*
ਸੇਵਾ ਕਰੈ ਤੂ ਮਿਹਰ ਸੁ ਆਵੈ। ਜਿਦ ਤੇ ਚਾਹੈ ਕਹਿਰ ਸੁ ਪਾਵੈ।
ਮਿਹਰ ਕਹਿਰ ਦੋਊ ਕਰਾਮਾਤ। ਦੂਰ ਖੁਦਾ ਤੇ ਸੋ ਲੇ ਜਾਤ।੪੦।[1]

ਦੋਹਰਾ : ਕਹਿਰ ਪਤਿਸਾਹਨ ਕਾਰ° ਹੈ ਖੋਸ° ਜੁ ਔਰਨ° ਖਾਹਿਂ। *ਕੰਮ / ਖੋਹ ਕੇ / ਹੋਰਨਾਂ*
ਕਹਿਰ ਕਰੈ ਜੁ ਫਕੀਰ ਹੋਇ ਦੂਰ ਖੁਦਾਇ ਤੇ ਪਾਹਿ°।੪੧। *ਰੱਬ ਤੋਂ ਦੂਰ*
ਤਬ ਬਾਬਰ ਨੇ ਸਮਝਿਆ ਜੋ ਮੈਂ ਚਿਤਵਤ ਆਇ।
ਹੈ ਸਭ ਜਾਣੀ ਜਾਣ ਯਹ ਸਭ ਹਮ ਦਯੋ ਬਤਾਇ।੪੨।

ਚੌਪਈ : ਦੇਖ ਦਿਦਾਰ° ਕੌ ਨਿਸ਼ਚਾ ਆਯਾ। ਨਜੀਕ° ਰਹੈ ਯਹ ਸੱਚ ਖੁਦਾਯਾ। *ਦੀਦਾਰ / ਨੇੜੇ*
ਖੁਦਾਇ ਯਾਹਿ° ਮੈਂ ਭੇਦ ਕਛੁ ਨਾਹੀਂ। ਅਬ ਮੈ ਇਸ ਤੇ ਮੰਗੌਂ ਪਤਿਸ਼ਾਹੀ।੪੩। *ਖ਼ੁਦਾ ਤੇ ਇਸਦੇ ਵਿੱਚ*
ਕਬੂਲ ਪਰੈ ਜੋ ਇਸੈ ਦੁਵਾਇ°। ਤੌ ਮੇਰੋ ਸਭ ਕਾਮ ਬਨ ਜਾਇ। *ਦੁਆ*
ਔ ਇਸੁ ਦੁਵਾਇ ਜਿ ਨਾਂਹਿ ਪੁਜਾਇ। ਤੌ ਹਮਰੋ ਕੁਛ ਪਲਯੋਂ° ਨ ਜਾਇ।੪੪। *ਪਲਿਉਂ, ਕੋਲੋਂ*
ਖੋਟੇ ਬਚਨ ਕਹਿ ਕਿਮ ਬਿਖ ਬੋਵੈਂ°। ਮੀਠੇ ਬਚ ਕਹਿ ਕਿਮ ਨਹਿਂ ਜੋਵੈਂ°। *ਜ਼ਹਿਰ ਬੀਜਣਾ / ਜੋਹੀਏ*
ਤਬ ਬਾਬਰ ਆਇ ਦੋ ਕਰ ਜੋਰੇ°। ਗਰਜ਼ ਅਪਨੀ ਮੁੱਖੋਂ ਮਿਠ ਬੋਰੇ°।੪੫। *ਦੋਵੇਂ ਹੱਥ ਜੋੜੇ / ਮਿੱਠੇ ਬੋਲ*
ਆਯੋ ਮੈਂ ਤਵ ਕਦਮਾ ਪਾਸ। ਪੂਰਨ ਕੀਜੈ ਹਮਰੀ ਆਸ।
ਮੈਂ ਸੁਨਿਓਂ ਤੁਮ ਹਿੰਦੂ ਬਡ ਪੀਰ। ਤੁਮ ਪੈ ਆਇਓ ਹੋਇ ਅਧੀਰ°।੪੬। *ਪਰੇਸ਼ਾਨ ਹੋ ਕੇ*

ਦੋਹਰਾ : ਜੋ ਸੁਨਿਓ ਸੋ ਦੇਖਿਓ ਤੂੰ ਪੀਰਨ ਸਿਰ ਪੀਰ°। *ਪੀਰਾਂ ਦੇ ਪੀਰ*
ਤੁਮ ਦਿਦਾਰ° ਕੇ ਪੇਖਨੇ° ਭਯੋ ਮੇਰੋ ਮਨ ਧੀਰ।੪੭। *ਦਰਸ਼ਨ / ਦੇਖਣ ਸਦਕੇ*

ਚੌਪਈ : ਜੈਸੋ ਸੁਨਿਓ ਤੈਸੇ ਦੇਖਯੋ। ਪੀਰਨ ਸਿਰ ਤੂੰ ਪੀਰ ਪਰੇਖਯੋ°। *ਪਰਖਿਆ*
ਜੋ ਜੋ ਬਾਤ ਦੌਲਤ ਖਾਂ ਕਹੀ। ਮੈਂ ਅਬ ਨੈਨਨ° ਦੇਖੀ ਵਹੀ।੪੮। *ਅੱਖਾਂ ਨਾਲ*
ਦੌਲਤ ਖਾਂ ਨੇ ਹਮੈਂ ਸੁਨਾਈ। ਪਠਾਣੋਂ ਗੁਰਸਿਖ ਦਏ ਮਰਾਈ।
ਸਤਿਗੁਰ ਕੋਪੀ ਕਰੀ ਪਠਾਨਨ। ਹਿੰਦ ਪਾਤਿਸਾਹਿਓਂ ਦੂਰ ਕਰਾਨਨ।੪੯।
ਮੁਗਲੋਂ ਕੋ ਗੁਰ ਚਹਯੋ ਬੁਲਾਨਨ। ਆਪੇ ਤੁਮ ਸਭ ਜਾਨੀ ਜਾਨਨ।
ਮੈਂ ਆਯੋਂ ਹੋ ਤੁਸਾਂ ਬੁਲਾਏ। ਦੌਲਤ ਖਾਂ ਤੇ ਲੇਹੁ ਪੁਛਾਏ°।੫੦। *ਪੁੱਛ ਲਵੋ*
ਨਾਮ ਤੁਮੈਂ ਕਹਿ ਮੋਹ ਚੜ੍ਹਾਯੋ। ਤੁਮੈਂ ਲਾਜ ਜੋ ਤੁਮੈਂ ਬੁਲਾਯੋ।
ਹਿੰਦ ਤਖਤ° ਮੋਹਿ ਦੇਹੁ ਬਹਾਇ। ਬਾਈ ਸੂਬੇ ਨਾਲ ਦਿਵਾਇ।੫੧। *ਹਿੰਦੁਸਤਾਨ ਦਾ ਤਖ਼ਤ*

---
੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।

ਦੋਹਰਾ : ਮੈਂ ਆਯੋ ਯਹ ਮੁਰਾਦ° ਕਰ ਕਰੌਂ ਤੁਮੈਂ ਨਿਜ ਪੀਰ। *ਇੱਛਾ*
ਹਮੈਂ ਦਿਵਾਵੋ ਤਖਤ ਹਿੰਦ ਬਾਈ ਸੂਬੇ ਤਾਬੇਗੀਰ°।੫੨। *ਤਾਬੇਦਾਰ*

ਚੌਪਈ : ਤੌ ਬਾਬੇ ਬਾਬਰ ਸੌ ਕਹਯੋ। ਤੁਮ ਪਤਿਸ਼ਾਹੀ ਪਿਕੰਬਰੋਂ° ਚਹੌ। *ਪੈਗੰਬਰ ਹਜ਼ਰਤ ਮੁਹੰਮਦ*
ਬਾਬਰ ਕਹਯੋ ਪਿਕੰਬਰ ਦੂਰ। ਮੈਂ ਨਾ ਸੱਕੋਂ ਪਹੁੰਚ ਹਜ਼ੂਰ।੫੩।
ਪਿਕੰਬਰ ਰਹੈ ਵਾਲੀ ਦਰਗਾਹ। ਸੱਤਿ ਅਸਮਾਨ ਕੇ ਊਪਰ ਵਾਹ।
ਹਮੈਂ ਊਹਾਂ ਕਿਮ ਪਹੁੰਚਯੋ ਜਾਇ। ਕੰਨੀਂ ਸੁਨਯੋ ਹਮ ਨਦਰ° ਨਹ ਪਾਇ।੫੪। *ਨਜ਼ਰ*
ਸਤਿਗੁਰ ਕਹਯੋ ਤੁਮ ਸ਼ਾਹ ਸਦਾਵੋ। ਅਧੀ ਖੁਦਾਈ ਆਪ ਕਹਾਵੋ।
ਕਰਾਮਾਤ ਪੀਰ ਪੰਜ ਰਖਾਵੋ। ਪਾਸ ਪਿਕੰਬਰ ਕਿਮ ਨਹਿਂ ਜਾਵੋ।੫੫।
ਪਿਕੰਬਰ ਢਿਗ° ਮੈਂ ਦੇਹੁਂ ਪੁਚਾਈ। ਜਾ ਕਰਿ ਲੈ ਤਿਸ ਤੇ ਪਤਿਸ਼ਾਹੀ। *ਨਜ਼ਦੀਕ*
ਪਿਕੰਬਰ ਸਾਥ ਤੂੰ ਜਾਈਂ ਦ੍ਰਗਾਹਿ। ਓਹੀ ਦ੍ਰਗਾਹੋਂ ਦੇਊ ਲਿਖਾਇ।੫੬।

ਦੋਹਰਾ : ਸੁਨ ਬਾਬਰ ਕੁਰਨਿਸ਼° ਕਰੀ ਮੋ° ਪਿਕੰਬਰ ਦਿਦਾਰ ਕਰਾਇ। *ਨਮਸਕਾਰ / ਮੈਨੂੰ*
ਪਿਕੰਬਰ ਤੁਰਤ ਖੁਦਾਇ ਤੇ ਦੈਗੋ ਹਿੰਦ ਲਖਾਇ°।੫੭। *ਲਿਖਵਾ ਕੇ*

ਚੌਪਈ : ਤਬਿ ਸਤਿਗੁਰ ਯੌ ਬਚਨ ਉਚਾਰੇ। ਆਸਾ° ਅਸਾਡਾ ਲਿਜਾਵੇ ਦਰਗਹ ਦ੍ਵਾਰੇ। *ਸੋਟਾ*
ਸੋ ਆਸਾ ਉਸ ਦਯੋ ਫੜਾਇ। ਕਰ ਭੂਮ ਬਿਸਤਰੋ ਬਹੀ ਬਣਾਹਿ।੫੮।
ਧੂਪ ਦੀਪ ਕਰ ਮਸਤਕ ਧਰਯੋ। ਜਿਤ ਚਾਹੋ ਤਿਤ ਜਾਇਂ ਪਰਯੋ।
ਸੱਤਿਨਾਮ ਕੋ ਜਾਪ ਜਪਈਓ। ਜਹਿਂ ਚਾਹੋ ਤਿਤਹੀ ਥਾਂ ਜਈਓ।੫੯।
ਸਮੇਤ ਪਿਕੰਬਰ ਲੈ ਤੁਝ ਜਾਵੈ। ਜਾਵਤ ਦਰਗਹ ਨ ਕੋਊ ਅਟਕਾਵੈ।
ਜਹਾਂ ਪਿਕੰਬਰ ਇਕ ਬਾਰ ਗਯੋ। ਕੁੰਡੇ° ਹਿਲਤੇ ਥੇ ਫਿਰ ਅਯੋ।੬੦। *ਕਿਵਾੜ, ਦਰਵਾਜ਼ੇ*
ਅਬ ਘੜੀਆਂ ਭਾਵੈਂ ਰਹੁ ਚਾਰ। ਬਚਨ ਪਿਕੰਬਰ ਕਰਯੋ ਕਈ ਬਾਰ।
ਚਾਰ ਘੜੀ ਲਗ ਰਹੁ ਦਰਗਾਹ। ਜੋ ਜੀਅ ਆਵੈ ਮਾਂਗੋ ਤਾਂਹਿ।੬੧।[1]

ਦੋਹਰਾ : ਕੁਰਨਿਸ਼° ਬਾਬਰ ਕਰ ਉਠਯੋ ਬਡੋ ਅਚੰਭੋ ਜਾਨ। *ਨਮਸਕਾਰ*
ਸਤਿਗੁਰ ਆਖੀ ਸੋ ਕਰੀ ਲੈ ਆਸੋ ਕੀਓ ਪਿਆਨ°।੬੨। *ਰਵਾਨਾ*

ਚੌਪਈ : ਜਾਇ ਬਾਬਰ ਨੇ ਸੋਈ ਕਰੀ। ਲੈ ਆਸਾ ਉਡਿਓ ਉਸ ਹੀ ਘਰੀ°। *ਘੜੀ, ਉਸੇ ਵੇਲੇ*
ਲੈ ਪਹੁੰਚਯੋ ਸੱਤਵੇਂ ਆਕਾਸ਼। ਜਾ ਪਹੁੰਚਯੋ ਵਹਿ ਦਰਗਹ ਖਾਸ।੬੩।
ਦਰਗਹ ਰਹੇ ਕੁੰਡੇ ਅੜਾਏ। ਜੋ ਨਹਿਂ ਖੁਲ੍ਹੇ ਪਿਕੰਬਰ ਜਾਏ।
ਸੱਤਿਨਾਮ ਜਬ ਬਾਬਰ ਪੁਕਾਰੇ। ਤੁਰਤ ਫੁਰਤ ਹੀ ਖੁਲ੍ਹੇ ਕਿਵਾਰੇ°।੬੪। *ਕਿਵਾੜ, ਦਰਵਾਜ਼ੇ*
ਤਹਾਂ ਨਾਨਕ ਕੋ ਝੰਡਾ ਝੂਲੇ। ਪੜ੍ਹੈਂ ਬਾਣੀਆਂ ਪੋਥੀ:ਮਨ ਖੂਲੈਂ°। *ਖੋਲ੍ਹ ਕੇ*
ਰਬਾਬ ਬਜਾਵੈਂ ਗਾਵੈਂ ਰਾਗ। ਭਗਤ ਭਜਨ° ਕੋ ਰੰਗ ਰਹਯੋ ਲਾਗ।੬੫। *ਭਗਤੀ ਤੇ ਭਜਨ*

ਦੋਹਰਾ : ਤਿਹ ਜਾ ਬਾਬਰ ਦੇਖਿਓ ਝੰਡਾ ਨਾਨਕ ਸ਼ਾਹਿ।
ਸਨਮੁਖ ਝੂਲੇ ਦ੍ਰਗਾਹ ਕੇ ਵਿਚ ਸੱਚੋ ਸਾਹਿਬ ਯਾਹਿ।੬੬।

੧. ਹੱਥ ਲਿਖਤਾਂ ਵਿੱਚ ਇਹ ਛੰਦ ਨਹੀਂ ਮਿਲਦਾ।

ਸੇਤ° ਸੁ ਗੰਗਾ ਨੀਰ ਸਮ ਔ ਬਾਦਰ° ਸਮ ਤਹਿਂ ਕਾਲ। *ਸਫ਼ੈਦ / ਬੱਦਲ ਵਾਂਗ ਕਾਲਾ*
ਕੇਸਰੀ ਪਟਕੋਂ° ਸੰਗ ਹਿਲੈ ਬਿਜਲੀ ਜੈਸੇ ਖਯਾਲ।੬੭। *ਪਫ਼ਾਕਾ, ਨਿਸ਼ਾਨ ਦਾ ਫਰਹਰਾ*

ਚੌਪਈ : ਸਤਿਗੁਰ ਕੀ ਧੂਮਸਾਲ ਦਿਖਾਈ। ਸੰਤ ਸਾਧ ਬਹੇ ਡੇਰਾ ਲਾਈ।
ਕਈ ਸ਼ਾਹਿ ਕਈ ਬੇਪਰਵਾਹਿ। ਰਿੱਧਿ ਸਿੱਧਿ ਸਭ ਹਾਜ਼ਰ ਵਾਹਿ°।੬੮। *ਉਥੇ*

ਦੋਹਰਾ : ਕਲਪ ਮੰਦਾਰ ਔ ਹਰ ਚੰਦਨ ਪਾਰਜਾਤ ਸੰਤਾਨ[1]।
ਔਰ ਬ੍ਰਿਛ ਫੂਲੇ ਫਲੇ ਕਾਮਧੇਨ[2] ਘਰ ਘਰਾਨ°।੬੯। *ਘਰ ਘਰ ਵਿੱਚ*

ਚੌਪਈ : ਚਿੰਤਾ ਮਣਿ° ਸੋਂ ਕੰਧ ਚਿਣਾਈ। ਸੁਰਨ° ਸੁਗੰਧੀ ਸੰਗ ਲਿਪਾਈ। *ਇਕ ਕਿਸਮ ਦਾ ਰਤਨ / ਸੋਨਾ*
ਬਡੂਰਜ° ਕੇ ਊਹਾਂ ਥੰਭ ਥੰਭਾਏ। ਚੰਦਨ ਲਕਰੀ ਸਾਥ ਛਤਾਏ।੭੦। *ਵੈਡੂਰਜ, ਬਿੱਲੀ ਦੀ ਅੱਖ ਜਿਹੀ ਮਣਿ*
ਮੂੰਗੇ° ਕੇ ਊਹਾਂ ਲਗੇ ਕਪਾਟ°। ਚਿਤ੍ਰਕਾਰੀ ਪਾਰਸ[3] ਕੀ ਠਾਟ। *ਮੂੰਗਾ, ਰਤਨ / ਕਿਵਾੜ, ਦਰਵਾਜ਼ੇ*
ਬਾਬਰ ਕੋ ਤਹਾਂ ਸੈਲ ਕਰਾਯੋ। ਫਿਰ ਬਾਬਰ ਕੋ ਮੋੜ ਲੈ ਆਯੋ।੭੧।
ਪਿਕੰਬਰ ਕੀ ਵਹਿ ਵੱਲ ਫਿਰਾਯੋ। ਦੇਤ ਬਾਂਗ° ਤਿਹ ਮੁੱਲਾਂ ਦਿਖਾਯੋ। *ਆਜ਼ਾਨ, ਨਮਾਜ਼ ਲਈ ਸੱਦਾ*
ਪਿਕੰਬਰ ਝੰਡਾ ਉਸੈ ਦਿਖਾਯੋ। ਰੰਗਯੋ ਨੀਲ ਸੋਂ ਬਹੁ ਦਿਨ ਹਾਯੋ°।੭੨। *ਪੁਰਾਣਾ ਰੰਗਿਆ ਹੋਇਆ*
ਤਹਾਂ ਪਿਕੰਬਰ ਹੁਤੀ ਮਸੀਤ। ਉਨ੍ਹੈਂ ਸਵਾਰੀ ਅਪਨੀ ਰੀਤ।
ਬਾਬਰ ਪਿਕੰਬਰ ਦੇਖਯੋ ਖੜੋ। ਕਬੀ ਉਠੈ ਕਬੀ ਲਾਂਬੋ ਪੜੋ°।੭੩। *ਲੰਮਾ, ਲੇਟ ਜਾਂਦਾ*
ਪੜ੍ਹੇ ਨਿਮਾਜ਼ ਤਹਿਂ ਆਪ ਰਸੂਲ°। ਖਾਤਰ ਬੰਦਗੀ ਪੜਨ ਕਬੂਲ। *ਹਜ਼ਰਤ ਮੁਹੰਮਦ*
ਪੀਛੇ ਪੜੇ ਤਹਿ ਚਾਰੋਂ ਯਾਰ[4]। ਤਿਨਕੇ ਪਾਛੇ ਪੀਰ ਹਜ਼ਾਰ।੭੪।
ਤਿਹ ਪਾਛੇ ਜਾ ਬਾਬਰ ਖੜਾਯਾ। ਆਸੋ° ਮਾਜਰਾ° ਪਿਕੰਬਰ ਸੁਣਾਯਾ। *ਡੰਡਾ, ਸੋਟਾ / ਹਕੀਕਤ ਦੱਸੀ*
ਪਿਕੰਬਰ ਲੀਨੋ ਬਾਬਰ ਬੁਲਾਇ। ਕਿਸ ਖ਼ਾਤਰ ਆਯੋ ਮੁਹਿ ਪਾਹਿ°।੭੫। *ਮੇਰੇ ਪਾਸ*
ਬਾਬਰ ਕਹੀ ਮੈਂ ਚਹੋਂ ਪਤਿਸ਼ਾਹੀ। ਹਿੰਦ ਤਖਤ ਜੋ ਸੂਬੇ ਬਾਈ।
ਤੁਰਤ ਪਿਕੰਬਰ ਦੀਯੋ ਜੁਬਾਬੇ। ਹਿੰਦ ਪਤਸ਼ਾਹੀ ਨਹੀਂ ਹਮ ਤਾਬੇ°।੭੬। *ਅਧੀਨ*
ਹਿੰਦ ਪਤਿਸ਼ਾਹੀ ਨਾਨਕ ਕੇਰੀ°। ਕਰੀਂ ਨ ਆਸ ਫੇਰ ਤੂੰ ਮੇਰੀ।੭੭।[5] *ਵਾਸਤੇ*

ਸੋਰਠਾ : ਨਾਨਕ ਦੇਇ ਨ ਦੇਇ ਹਮ ਅਧੀਨ ਕਛੁ ਨਾਂਹਿ ਅਬ।
ਉਸ ਹੀ ਤੇ ਫਿਰ ਲੇਇ ਜਿਸ ਬਿਧਿ ਰਿਝੈ ਰਿਝਾਇਕੈ°।੭੮। *ਪ੍ਰਸੰਨ ਕਰਕੇ*

ਚੌਪਈ : ਜਿਸ ਕੇ ਆਸੇ° ਸੰਗ ਤੂੰ ਆਯੋ। ਲੈ ਪਤਿਸ਼ਾਹੀ ਉਸੇ ਰਿਝਾਯੋ°। *ਸੋਟੇ / ਰਿਝਾ ਕੇ, ਖ਼ੁਸ਼ ਕਰਕੇ*
ਹਿੰਦ ਤਖਤ ਹਮ ਤਾਬੇ ਨਾਹੀਂ। ਕੁਰਾਸਾਨ[6] ਹੈ ਹਮਰੇ ਪਾਹੀ।੭੯।

---

੧. ਹਿੰਦੂ ਮਿਥਿਹਾਸ ਅਨੁਸਾਰ ਦੇਵਤਿਆਂ ਦੇ ਪੰਜ ਬ੍ਰਿਛ—ਕਲਪ ਬ੍ਰਿਛ, ਮੰਦਾਰ, ਹਰਿਚੰਦਨ, ਪਾਰਜਾਤ ਤੇ ਸੰਤਾਨ। ਇਨ੍ਹਾਂ ਤੋਂ ਮਨ-ਇੱਛਿਤ ਫਲ ਪ੍ਰਾਪਤ ਹੁੰਦੇ ਦੱਸੇ ਹਨ।
੨. **ਕਾਮਧੇਨ :** ਹਿੰਦੂ ਮਿਥਿਹਾਸ ਅਨੁਸਾਰ ਸਵਰਗ ਦੀ ਇਕ ਗਊ, ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਸੀ। ਇਸ ਤੋਂ ਵੀ ਮਨ-ਇੱਛਿਤ ਪਦਾਰਥ ਪ੍ਰਾਪਤ ਹੁੰਦੇ ਹਨ।
੩. ਇਕ ਕਿਸਮ ਦਾ ਕਲਪਤ ਪੱਥਰ, ਜਿਸਦੇ ਛੂਹਣ ਨਾਲ ਲੋਹਾ ਸੋਨਾ ਬਣ ਜਾਂਦਾ ਹੈ।
੪. ਹਜ਼ਰਤ ਮੁਹੰਮਦ ਦੇ ਚਾਰ ਨਿਕਟਵਰਤੀ ਸਾਥੀ। ਇਨ੍ਹਾਂ ਵਿੱਚ ਇਸਲਾਮ ਦੇ ਪਹਿਲੇ ਚਾਰ ਖ਼ਲੀਫ਼ਿਆਂ—ਅਬੂ ਬਕਰ, ਉਮਰ, ਉਸਮਾਨ ਤੇ ਅਲੀ ਦੇ ਨਾਮ ਆਉਂਦੇ ਹਨ।
੫. ਸਭ ਥਾਈਂ ਇਸ ਛੰਦ ਦਾ ਇੱਕੋ ਬੰਦ ਪ੍ਰਾਪਤ ਹੈ।
੬. **ਕੁਰਾਸਾਨ :** ਖ਼ੁਰਾਸਾਨ, ਈਰਾਨ ਦੇ ਪੂਰਬ ਤੇ ਅਫ਼ਗਾਨਿਸਤਾਨ ਦੇ ਪੱਛਮ ਵੱਲ ਦਾ ਇਲਾਕਾ। ਹੈਰਾਤ ਤੇ ਮਸ਼ਹਦ ਇਸ ਦੇ ਪ੍ਰਮੁੱਖ ਸ਼ਹਿਰ ਹਨ। ਬਾਬਰ ਅਨੁਸਾਰ ਹਿੰਦੁਸਤਾਨ ਦੇ ਲੋਕ ਸਿੰਧ ਤੋਂ ਪੱਛਮ ਵੱਲ ਦੇ ਇਲਾਕੇ ਨੂੰ ਖ਼ੁਰਾਸਾਨ ਹੀ ਬੋਲਦੇ ਸਨ।

ਸੋ ਹਮ ਨੇ ਤਿਮਰਲੰਗੈ[੧] ਦਯੋ। ਉਸੈ ਉਲਾਦ ਹੋਇ ਸੋ ਕਯੋ।
ਬਹੁ ਜਬਾਬ ਤਬ ਬਾਬਰ ਕਰੇ। ਰਸੂਲ ਓਤਨੇ ਮੋੜ ਸੁ ਧਰੇ।੮੦।
ਹੋਇ ਨਿਰਾਸਾ ਬਾਬਰ ਮੁੜਿਆ। ਸੋ ਆਸਾ ਲੈ ਡੇਰੇ ਉਪੜਿਆ°। ਪਹੁੰਚਿਆ
ਬਾਬਰ ਆਸ ਦੂਰ ਤਬ ਭਈ। ਜਨੁ ਉਸ ਕਮਰ ਦੋ ਟੂਕ° ਹੋ ਗਈ।੮੧। ਦੋ ਟੋਟੇ
ਪਰੀ ਗ਼ਸੀ° ਤਿਸ ਡੇਰੇ ਆਇ। ਲਗੋ ਕਰਨ ਮਨ ਬਹੁ ਪਛੁਤਾਇ°। ਗ਼ਮ, ਬੇਹੋਸ਼ੀ / ਪਛਤਾਵਾ
ਬਜੀਰ ਕਹੀ ਥੀ ਆਛੀ ਬਾਤ। ਹਿੰਦੂ ਪੀਰ ਉਹਾਂ ਬਡੀ ਅਫ਼ਾਤ°।੮੨। ਆਫ਼ਤ, ਮੁਸੀਬਤ

ਦੋਹਰਾ : ਪਾਛੈ° ਮੁੜੈਂ ਤੌ ਚੋਟ ਲਗੈ ਆਗੈ ਤੁਰੋਂ ਤੌ ਹਾਰ। ਪਿੱਛੇ
ਗਹਾ° ਚਕਚੂੰਧਰ° ਸਰਪ° ਜਯੋਂ ਐਸੇ ਭਯੋ ਬਿਚਾਰ।੮੩। ਫੜ ਕੇ / ਛਛੂੰਦਰ / ਸੱਪ

ਚੌਪਈ : ਥਰ ਥਰ ਕੰਪੈ ਬਾਬਰ ਦੇਹ°। ਬਾਬਰ ਉਪਜਯੋ ਬਹੁ ਸੰਦੇਹ°। ਸਰੀਰ / ਸ਼ੰਸਾ, ਫ਼ਿਕਰ
ਉਹਾਂ ਪਿਕੰਬਰ ਦੀਓ ਜੁਬਾਬ। ਮੁਝ ਕਰ ਦੀਨੋਂ ਹਿੰਦੂ ਤਾਬ°।੮੪। ਤਾਬੇ, ਅਧੀਨ
ਅਬ ਮੈਂ ਆਸ ਔਰ ਕਿਸ ਕਰੋਂ। ਅਬ ਕਿਸ ਆਗੇ ਸਜਦੋ° ਕਰੋਂ। ਸਿਜਦਾ
ਬੇੜਾ ਪੜਯੋ ਸਮੁੰਦਰ ਮਾਂਹਿ°। ਦੀਓ ਪਿਕੰਬਰ ਅਗੇ ਧਕਾਇ।੮੫। ਵਿਚਕਾਰ
ਬਿਨ ਖੇਵਟ° ਬੇੜਾ ਕਿਮ ਪਾਰ। ਪਰੇ ਜਾਇ ਕਹੂੰ ਔਖੀ ਧਾਰ°। ਮਲਾਹ / ਮੰਝਧਾਰ
ਐਸੀ ਐਸੀ ਸੋਚਾਂ ਕਰੈ। ਕਬ ਡੂਬੈ ਕਬ ਸੰਸਯੋਂ ਤਰੈ।੮੬।



ਦੋਹਰਾ : ਤਬ ਬਾਬਰ ਕੈ ਮਨ ਫੁਰੀ ਧਰੀ ਬਹੁਤ ਮਨ ਧੀਰ।
ਪਿਕੰਬਰ ਭੀ ਐਸੋ ਕਹਯੋ ਸੁ ਹਿੰਦ ਨਾਨਕ ਬਸ ਪੀਰ।੮੭।

ਚੌਪਈ : ਤਬ ਬਾਬਰ ਕੇ ਯੌ ਚਿਤ ਆਈ। ਪਰੋਂ ਚਰਨ ਅਬ ਨਾਨਕ ਜਾਈ।
ਸਭ ਪੀਰਨ ਸਿਰ ਨਾਨਕ ਪੀਰ। ਨਾਨਕ ਬਿਨ ਕੋ ਧਰਾਵੇ ਧੀਰ।੮੮।
ਤਬ ਉਨ ਦੌਲਤ° ਤੁਰਤ ਬੁਲਾਯਾ। ਤੈਨੇ ਮੁਝ ਈਹਾਂ° ਆਨ ਫਸਾਯਾ। ਦੌਲਤ ਖ਼ਾਨ ਲੋਧੀ / ਏਥੇ
ਘੁੰਮਣ ਵਾਣੀ° ਮੈਂ ਦਯੋ ਡਾਰ। ਕਹੁ ਸਤਿਗੁਰ ਕੋ ਲਾਵੈਂ ਪਾਰ।੮੯। ਘੁੰਮਣਘੇਰੀ
ਲੈ ਦੌਲਤ ਤਬ ਤੁਰਿਓ ਸਾਥ। ਛੁਹੇ ਚਰਣ ਔ ਜੋੜੇ ਹਾਥ।
ਮੈਂ ਹੋਂ ਤੁਝ ਦਾਸਨ ਕੋ ਦਾਸ। ਪੂਰਨ ਕਰੋ ਹਮਾਰੀ ਆਸ।੯੦।

ਦੋਹਰਾ : ਉਹਾਂ ਜੋ ਬਾਬਰ ਦਿਖਯੋ ਕਹੀ ਸੋਈ ਸਭ ਆਨ।
ਸਤਿਗੁਰ ਹੱਸ ਕੇ ਚੁਪ ਰਹੇ ਓਇ ਸਭ ਜਾਣੀ ਜਾਣ।੯੧।

ਚੌਪਈ : ਫਿਰ ਬਾਬਰ ਯੌ ਬਚਨ ਸੁਨਾਯੋ। ਤੇਰੋ ਭੇਤ ਨ ਕਿਨਹੂੰ ਪਾਯੋ।
ਤੂੰ ਸ਼ਰੀਕ ਖੁਦਾਇ ਕੋ ਆਹੀ। ਤੂੰ ਖੁਦਾਇ ਕੋ ਜਾਯੋ° ਤਾਹੀਂ।੯੨। ਜੰਮਿਆ

੧. **ਤਿਮਰਲੰਗ** : ਤੈਮੂਰ ਲੰਗ, ਸਮਰਕੰਦ ਦਾ ਮੁਗ਼ਲ ਹੁਕਮਰਾਨ ਜਿਸ ਦਾ ਜਨਮ ੧੩੩੬ ਈ. ਤੇ ਦੇਹਾਂਤ ੧੪੦੫ ਈ. ਵਿੱਚ ਹੋਇਆ। ਇਸ ਨੇ ੧੩੯੮ ਈ. ਵਿੱਚ ਭਾਰਤ ਉੱਤੇ ਹਮਲਾ ਕਰਕੇ ਦਿੱਲੀ ਫ਼ਤਹਿ ਕੀਤੀ ਤੇ ਸ਼ਹਿਰ ਵਿੱਚ ਕਾਫ਼ੀ ਲੁੱਟ ਮਚਾਈ। ਬਾਬਰ ਏਸੇ ਦੇ ਖ਼ਾਨਦਾਨ ਵਿੱਚੋਂ ਸੀ ।

ਤੈਥੋਂ ਜੁਦੋ° ਨ ਆਪ ਖੁਦਾਇ। ਜੋ ਹੋਵੈ ਸੋ ਤੇਰੀ ਰਜਾਇ। — *ਵੱਖਰਾ*
ਤੂੰ ਰਜਾਇ ਕੋ ਕਰਨੇ ਹਾਰ। ਤੇਰਾ ਅੰਤ ਨ ਪਾਰਾਵਾਰ।੯੩।[1]
ਤੂੰ ਕਰਤਾ ਹੈਂ ਕਾਦਰ ਕਰੀਮ। ਖੁਦ ਖੁਦਾਇ ਹੈਂ ਤੂਹੀ ਰਹੀਮ।
ਤੂੰ ਹੀ ਪਿਕੰਬਰ ਰਾਹੁ ਨੁਮਾਇ°। ਤੇਰਾ ਸਿੱਰਰ° ਨ ਪਾਯੋ ਜਾਇ।੯੪। — *ਰਾਹ ਵਿਖਾਉਣ ਵਾਲਾ / ਭੇਤ, ਹੱਦ*

ਦੋਹਰਾ : ਤੇਰੇ ਨਾਮ ਪਰ ਮੈਂ ਬਿਕਯੋ° ਦੌਲਤ° ਹਾਥ ਪਠਾਣ। — *ਵਿਕ ਗਿਆ / ਦੌਲਤ ਖ਼ਾਨ ਲੋਧੀ*
ਅਬ ਚਾਹੇ ਸੋ ਕੀਜੀਏ ਅਪਨੀ ਲਾਜ ਪਛਾਣ।੯੫।

ਚੌਪਈ : ਯੌਂ ਸਤਿਗੁਰ ਸੁਣ ਭਯੋ ਦਿਆਲਾ। ਭੰਗ ਥੈਲੋਂ ਮੰਗ ਲਿਯੋ ਤਤਕਾਲਾ°। — *ਉਸੇ ਵੇਲੇ*
ਕਹਯੋ ਲਯਾਉ ਮੁਠ ਪਾਇ ਦੈ ਝੋਲੀ। ਬਾਬਰ ਤੁਰਤ ਵਹਿ ਥੈਲੀ ਖੋਲੀ।੯੬।
ਸਤਿ ਮੁੱਠੀ ਭਰ ਝੋਲੀ ਪਾਈ। ਪਿਛੋਂ ਝਾੜ ਉਨ ਥੈਲੀ ਮੁਧਾਈ°। — *ਮੁਹੀ ਕਰ ਦਿੱਤੀ*
ਭੰਗ ਮੁੱਠੀਂ ਸਤਿ° ਦੀਨੀ ਡਾਰੀ। ਸਤਿ ਪਤਿਸ਼ਾਹੀ ਦੀਨੀ ਸਾਰੀ।੯੭। — *ਸੱਤ ਮੁੱਠਾਂ*
ਝੜੀ ਛਿਠੀ ਕਛੂ ਔਰ ਭੀ ਤਈ। ਫਿਰ ਚਾਹੋ ਮੈਂ ਤੁਮ ਤੇ ਲਈ।
ਭੰਗ ਮੁਠੀ ਭਰ ਜੋ ਮੈਂ ਦਈ। ਸਮੋਂ ਪਾਇ ਲੇਵੋਂ ਸਭ ਤਈ।੯੮।[2]

ਦੋਹਰਾ : ਭੰਗ ਬਦਲੇ ਸਭ ਹਿੰਦ ਦਈ ਯਹ ਬੇਪਰਵਾਹੀ ਕੀਨ।
ਜਿਮ ਭਸਮੰਤਰ[3] ਦੇਇ ਬਰ ਦੁੱਖ ਸਿਰ ਸ਼ਿਵ ਨਿਜ ਦੀਨ।੯੯।

ਸੋਰਠਾ : ਜਬ ਗੁਰ ਕਹਯੋ ਉਚਾਰ ਭੰਗ ਬਦਲ° ਸਭ ਹਿੰਦ ਦਈ। — *ਬਦਲੇ*
ਕੀਨੋ ਐਸ ਕਰਾਰ° ਫਿਰ ਪਤਿਸ਼ਾਹੀ ਲੇਹਿੰਗੇ।੧੦੦। — *ਇਕਰਾਰ, ਵਾਇਦਾ*

ਦੋਹਰਾ : ਜਬ ਸਤਿਗੁਰ ਨੇ ਯੋ ਕਹਯੋ ਸੁਨ ਬਾਬਰ ਸੁਲਤਾਨ।
ਫਿਰ ਤੂੰ ਨਹਿ ਜਬ ਹੋਇਗੋ ਤਬ ਲੈ ਹੈਂ ਦੈ ਕੈ ਤਾਨ°।੧੦੧।[4] — *ਜ਼ੋਰ ਨਾਲ*

ਅੜਿੱਲ : ਸੁਨ ਸਤਿਗੁਰ ਕੇ ਬਚਨ ਬਾਬਰ ਯੌ ਭਾਖਿਓ°। — *ਬੋਲਿਆ*
ਦੇ ਕੇ ਲੈਣੋ ਥੂਕ ਵਡਨ ਹੀ ਆਖਿਓ।
ਦੇ ਕੇ ਲੈਣੋਂ ਥੂਕ ਮੁਖੋਂ ਜਿਮ ਚਟਣ° ਹੈ। — *ਥੁੱਕ ਕੇ ਚੱਟਣ ਵਾਂਗ*
ਹੋ ਦੇ ਕੈ ਲੈਣ ਜਗੱੜ੍° ਅਪਜਸ° ਬਡ ਖਟਨ ਹੈ।੧੦੨। — *ਜਗਤ ਵਿੱਚ / ਬਦਨਾਮੀ*

ਦੋਹਰਾ : ਤਬ ਸਤਿਗੁਰ ਬਾਬਰ ਕਹਯੋ ਯੌ ਦੇ ਕੇ ਲੇਵਨ ਹੋਇ।
ਮੁਖਤ ਨਿਆਮਤ° ਬੇਕਦਰ ਰਾਖ ਨ ਸਾਕਤ ਕੋਇ।੧੦੩। — *ਮੁਫ਼ਤ ਦੀ ਦਾਤ*

---

੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।
੨. ਹੱਥ ਲਿਖਤ ਖਰੜਿਆਂ ਵਿੱਚ ਇਹ ਛੰਦ ਅਧੂਰਾ ਹੈ।
੩. **ਭਸਮੰਤਰ** : ਭਸਮਾਸੁਰ, ਸ਼ਿਵ ਜੀ ਦਾ ਇਕ ਭਗਤ ਜਿਸ ਨੂੰ ਵਰ ਸੀ ਕਿ ਜਿਸ ਦੇ ਸਿਰ ਉੱਪਰ ਤੂੰ ਹੱਥ ਰੱਖੇਂਗਾ, ਉਹ ਭਸਮ ਹੋ ਜਾਵੇਗਾ। ਇਸ ਨੇ ਸ਼ਿਵ ਜੀ ਨੂੰ ਭਸਮ ਕਰਕੇ ਪਾਰਵਤੀ ਨੂੰ ਲੈਣਾ ਚਾਹਿਆ ਤਾਂ ਕ੍ਰਿਸ਼ਨ ਨੇ ਬ੍ਰਹਮਚਾਰੀ ਦਾ ਰੂਪ ਧਾਰ ਕੇ ਭਸਮਾਸੁਰ ਨੂੰ ਭੁਲੇਖੇ ਵਿਚ ਪਾ ਕੇ ਉਸੇ ਦਾ ਹੱਥ ਉਸ ਦੇ ਸਿਰ ਉੱਪਰ ਰੱਖਵਾ ਕੇ ਭਸਮ ਕਰ ਦਿੱਤਾ।
੪. ਹੱਥ ਲਿਖਤਾਂ ਵਿੱਚ ਇਹ ਦੋਹਰਾ ਪ੍ਰਾਪਤ ਨਹੀਂ।

 

ਛੰਦ : ਮੁਖਤ ਨਿਆਮਤ ਚੀਜ ਥੀ ਮਨਸੂਰੇ[1] ਲੀਨੀ।
ਰੱਖ ਨ ਜਾਨੀ ਤਿਨੈ ਜਿੰਦ ਸੰਗ ਲੈ ਗਈ ਦੀਨੀ°। *ਦਿੱਤੀ ਹੋਈ*
ਮੁਖਤ ਨਿਆਮਤ ਹੈ ਕਪੂਰ[2] ਪਾਇ ਜਿਉਂ ਰਖਨੋ।
ਸੋ ਮਿਲ ਅਗਨ ਉਡ ਜਾਇ ਭਾਂਡਾ ਰਹੇ ਸਖਨੋ°।੧੦੪। *ਖਾਲੀ*

ਦੋਹਰਾ : ਤਬ ਸਤਿਗੁਰ ਬਾਬਰ ਕਹਯੋ ਤੂੰ ਹਮ ਉਪਕਾਰ ਵਿਸਾਰ°। *ਭੁੱਲ ਕੇ*
ਕਾਟੋਗੇ ਹਮ ਅੰਸ ਸਿਰ ਤੋ ਫਿਰ ਲੇਹਿੰ ਹੁਦਾਰ°।੧੦੫। *ਉਧਾਰ*

ਚੌਪਈ : ਤਬ ਬਾਬਰ ਸੁਨਕੇ ਹਥ ਜੋੜੇ। ਹਮਰੀ ਕੁਲ ਕਿਮ° ਤੁਮ ਸਿਰ ਤੋੜੇ। *ਕਿਵੇਂ*
ਹਮ ਤੁਝ ਰਖੈਂ ਮੁਰੀਦੀ ਦਾਵੈ°। ਹਮ ਕੁਲ ਕਿਮ ਤੁਮ ਹਾਥ ਚਲਾਵੈਂ।੧੦੬। *ਮੁਰੀਦ ਦੇ ਅਧਿਕਾਰੀ*
ਹਿੰਦ ਵੱਸ ਭਈ ਹਿੰਦੂ ਪੀਰ। ਤੁਮ ਪੀਰਨ ਕੇ ਸਿਰ ਹੋ ਪੀਰ।
ਤੁਮ ਤੇ ਬਖਸ਼ੀ ਹਮਹਿ ਜਗੀਰ। ਹਮ ਹੋਵੈਂ ਕਿਸ ਤੁਮਹਿੰ ਦਗੀਰ°।੧੦੭। *ਉਲਟ, ਵਿਰੋਧੀ*

ਦੋਹਰਾ : ਜੌ ਹਮ ਤੁਮ ਪਰ ਹਥ ਚਕੈਂ ਤੌ ਤੁਮ ਪਤਿਸ਼ਾਹੀ ਲੇਹੁ।
ਇਸ ਕਰਾਰ ਕੇ ਊਪਰੇ ਅਗੈ ਪਤਿਸ਼ਾਹੀ ਦੇਹੁ।੧੦੮।

ਚੌਪਈ : ਇਸ ਕਰਾਰ ਕਰ ਦੀ ਪਤਿਸ਼ਾਹੀ। ਤੀਨ ਪਤਿਸ਼ਾਹਨ° ਨਾਂਹਿ ਭੁਲਾਈ। *ਬਾਦਸ਼ਾਹ ਬਾਬਰ, ਹਮਾਯੂੰ ਤੇ ਅਕਬਰ*
ਬਾਬਰ ਤੇ ਸੁ ਹਿਮਾਯੂੰ ਭਯੋ। ਹਿਮਾਯੂੰ ਨੇ ਫਿਰ ਅਕਬਰ ਜਯੋ°।੧੦੯। *ਜਨਮਿਆ*
ਤੀਨੋਂ ਨੇ ਗੁਰ ਮਹਿਮਾ ਰਾਖੀ। ਮੁਖ ਤੇ ਭੀ ਕਛੁ ਬੁਰੀ ਨ ਭਾਖੀ°। *ਬੋਲਿਆ*
ਚੌਥੇ ਸ਼ਾਹ ਭਯੋ ਜਹਾਂਗੀਰ°। ਮੁੱਲਾਂ ਕਾਜ਼ੀਅਨ ਮਿਲ ਭਯੋ ਅਸੀਰ°।੧੧੦। *ਬਾਦਸ਼ਾਹ ਜਹਾਂਗੀਰ / ਕੈਦੀ, ਵੱਸ*
ਉਨ ਗੁਰ ਅਰਜਨ ਸੋਂ ਖੋਟ ਕਮਾਈ। ਸੋਊ ਬੁਰਾਈ ਸਿਰ ਖੜ੍ਹੀ[3] ਲਾਈ।
ਪੰਜਵੋਂ ਭਯੋ ਸੁ ਸ਼ਾਹ ਜਹਾਨ। ਕਰੇ ਹਿੰਦੂ ਕਈ ਮੁੱਸਲਮਾਨ।੧੧੧।
ਛੀਵੋਂ ਭਯੋ ਸੁ ਸ਼ਾਹ ਨੁਰੰਗਾ°। ਕਰਯੋ ਗੁਰੂਅਨ ਸੋਂ ਉਨ ਬਡ ਦੰਗਾ°। *ਔਰੰਗਜ਼ੇਬ / ਝਗੜਾ*
ਹਰੀ ਕ੍ਰਿਸ਼ਨ° ਉਨ ਬਾਲ ਮੰਗਾਏ। ਉਸ ਸਿਰ ਗਏ ਬੁਰਾਈ ਲਾਏ।੧੧੨। *ਗੁਰੂ ਹਰਿਕ੍ਰਿਸ਼ਨ*

ਦੋਹਰਾ : ਉਨ ਦੁਸ਼ਟੀ ਬਹੁਤੀ ਕਰੀ ਗੁਰੂ ਤੇਗ ਬਹਾਦਰ ਆਦਿ।
ਸਹਿਤ ਸੁ ਚਾਰੋਂ ਪੋਤਰੇ° ਲਗੋ ਖੂਨ ਸਿਰ ਤਾਦ°।੧੧੩। *ਚਾਰ ਸਾਹਿਬਜ਼ਾਦੇ / ਜਿਸ ਦੇ*

ਚੌਪਈ : ਸ੍ਰੀ ਗੋਬਿੰਦ ਸਿੰਘ ਬਾਤ ਬਿਚਾਰੀ। ਇਕ ਪਤਿਸ਼ਾਹੀ ਇਨ ਰਹੀ ਸਾਰੀ।
ਇਨ ਸਿਰ ਦੇਹ ਲਗੀ ਚਹੀਏ ਹਮਾਰੀ। ਯੌ ਸਤਿਗੁਰ ਜੀ ਮਨਸਾ ਧਾਰੀ।੧੧੪।
ਸੋਈ ਸਤਿਗੁਰ ਦਈ ਨਿਬਾਹ। ਯੌ ਭਈ ਪਤਿਸ਼ਾਹੀ ਸਾਤ ਬਿਤਾਹ°। *ਸੱਤ ਪਾਤਸ਼ਾਹੀਆਂ ਬੀਤੀਆਂ*
ਨਿਜ ਬਚਨੀ ਗੁਰ ਯੌ ਦੁਖ ਪਾਯੋ। ਯੌ ਬਚਨੀ ਗੁਰ ਗਏ ਬਿਕਾਯੋ।੧੧੫।

---

੧. **ਮਨਸੂਰ** : ਮਨਸੂਰ ਅਲ ਹਲਾਜ, ਬਗਦਾਦ ਦਾ ਪ੍ਰਸਿੱਧ ਸੂਫ਼ੀ ਦਰਵੇਸ਼ ਜਿਸ ਨੇ ਅਨ-ਅਲ ਹੱਕ ਦਾ ਨਾਅਰਾ ਦਿੱਤਾ। ਕੱਟੜ ਸੁੰਨੀ ਮੌਲਾਣਿਆਂ ਨੇ ਇਸ ਉੱਪਰ ਕੁਫ਼ਰ ਦਾ ਦੋਸ਼ ਲਾ ਕੇ ੬੨੨ ਈ. ਵਿੱਚ ਸੂਲੀ ਚਾੜ੍ਹ ਦਿੱਤਾ ਸੀ।
੨. **ਕਪੂਰ** : ਕਾਫ਼ੂਰ, ਚਿੱਟਾ ਸੁਗੰਧੀਦਾਰ ਪਦਾਰਥ ਜੋ ਹਵਾ ਵਿੱਚ ਉੱਡ ਜਾਂਦਾ ਹੈ ਤੇ ਅੱਗ ਵਿੱਚ ਘਿਉ ਵਾਂਗ ਬਲਦਾ ਹੈ। ਇਸ ਨੂੰ ਆਰਤੀ ਸਮੇਂ ਜਲਾਉਂਦੇ ਹਨ ਤੇ ਦਵਾਈਆਂ ਵਿੱਚ ਵੀ ਪ੍ਰਯੋਗ ਹੁੰਦਾ ਹੈ।
੩. **ਚੰਦੂ** : ਲਾਹੌਰ ਨਿਵਾਸੀ ਸ਼ਾਹੀ ਖੱਤਰੀ ਜੋ ਬਾਦਸ਼ਾਹ ਜਹਾਂਗੀਰ ਸਮੇਂ ਲਾਹੌਰ ਦੇ ਸੂਬੇ ਦਾ ਮਾਲ-ਅਧਿਕਾਰੀ ਸੀ।

ਦੋਹਰਾ : ਇਸ ਬਿਧ ਇਹ ਝੂਠੇ ਭਏ ਬਚਨਨ° ਤੇ ਸੁ ਮੁਗਲ। — *ਬਚਨਾਂ ਤੋਂ*
ਲਈ ਪਤਿਸ਼ਾਹੀ ਨਿਜ ਕਹੈ ਭੂਲ ਗਈ ਵਹਿ ਗੱਲ।੧੧੬।

ਚੌਪਈ : ਮੁਗ਼ਲ ਕਹੈਂ ਹਮ ਖੁਦ ਬਲਵੰਤ°। ਹਿੰਦੂ ਮਾਰ ਕੀਏ ਹਮ ਅੰਤ। — *ਤਾਕਤਵਰ*
ਰਹੇ ਪਿਕੰਬਰ ਨਿਕਟ ਖੁਦਾਇ। ਹਿੰਦੂ ਊਹਾਂ ਕੋ ਢੁਕਨ ਨ ਪਾਇ।੧੧੭।

ਦੋਹਰਾ : ਐਸ ਐਸ ਗ਼ਫਲਤ° ਭਈ ਮੁਗ਼ਲਨ ਕੇ ਮਨ ਮਾਂਹਿ°। — *ਅਣਗਹਿਲੀ / ਮੁਗਲਾਂ ਦੇ ਮਨ ਵਿੱਚ*
ਮੁੱਲਾਂ ਕਾਜ਼ੀ ਸੁਣ ਗੱਲਾਂ ਭੁੱਲੇ ਤਕਰਾਰੋਂ° ਵਾਹਿ।੧੧੮। — *ਬਾਰ ਬਾਰ ਕੀਤੇ ਵਾਇਦੇ*

## ੧੦੫. ਅਥ ਔਰ ਪ੍ਰਸੰਗ ਤੁਰਯੋ
### (ਭਾਈ ਤਾਰੂ ਸਿੰਘ ਜੀ ਕੈਦ ਹੋਏ)

ਦੋਹਰਾ : ਤਾਰੂ ਸਿੰਘ ਨੇ ਇਮ ਕਹੀ ਸਿੱਖਨ ਕੋ ਸਮਝਾਇ।
ਯੌ ਬੀਤੀ ਸਿਰ ਸਿੰਘ ਕੇ ਸੋ ਅਬ ਕਹੌਂ ਪ੍ਰਗਟਾਇ।੧।
ਫਿਰ ਤਾਰੂ ਸਿੰਘ ਲੈ ਤੁਰੇ ਪ੍ਰਾਤ° ਲਹੌਰਹਿ ਦਾਇ°। — *ਸਵੇਰ ਵੇਲੇ / ਲਹੌਰ ਵੱਲ*
ਬੀਬੀ° ਛੁਡਾਈ ਸਿਖਨ ਨੇ ਅਹਿਦੀਅਨ ਦਰਬ° ਦਿਵਾਇ।੨। — *ਤਾਰੂ ਸਿੰਘ ਦੀ ਭੈਣ / ਦੌਲਤ, ਰਿਸ਼ਵਤ*

ਚੌਪਈ : ਫਿਰ ਸਤਿਸੰਗਤ ਸਭ ਹਥ ਜੋੜੇ। ਨਿਭੈ ਲਾਜ ਸਿੱਖੀ ਕੀ ਓੜੈ°। — *ਓੜਕ, ਅੰਤ ਤਕ*
ਸਿਖ ਸੰਗਤ ਯੌ ਕਰੈ ਅਰਦਾਸ। ਸਿੱਖੀ ਸਾਥ ਨਿਬਾਹੀਂ ਸਾਸ°।੩। — *ਸਵਾਸਾਂ ਨਾਲ*
ਅਹਿਦੀ ਪਹੁੰਚੇ ਲਹੌਰਹਿ ਜਾਇ। ਬੰਦੀ ਖਾਨੇ ਦੀਓ ਫੜਾਇ।
ਕਈ ਦਿਵਸ ਤਹਿਂ ਫੜਿਓ ਰਹਿਓ। ਸਾਧ ਸੰਗਤ ਆ ਦਰਸ਼ਨ ਕਰਿਓ।੪।
ਜਿਮ ਜਿਮ ਸਿੰਘ ਕੋ ਤੁਰਕ ਸਤਾਵੈਂ। ਤਿਮ ਤਿਮ ਮੁਖ ਸਿੰਘ ਲਾਲੀ ਆਵੈ।
ਜਿਮ ਜਿਮ ਸਿੰਘ ਕਛੁ ਪੀਏ ਨ ਖਾਇ। ਤਿਮ ਤਿਮ ਸਿੰਘ ਸੰਤੋਖ ਹ੍ਵੈ ਆਇ।੫।
ਜੀਵਣ ਤੇ ਸਿੰਘ ਆਸ ਚੁਕਾਈ। ਨਹਿਂ ਉਸ ਚਿੰਤ ਸੁ ਮਰਨੇ ਕਾਈ।
ਸੰਤ ਸੰਤੋਖ ਧੀਰ ਮਨ ਤਾਂਕੇ। ਗੁਰ ਕਾ ਭਾਣਾ ਸਿਰ ਪਰ ਜਾਂਕੇ।੬।[1]

ਦੋਹਰਾ : ਜਿਸ ਕੇ ਮਨ ਮੈਂ ਭੈ ਗੁਰੂ ਤਿਸ ਭੈ ਜਮ ਕਾ ਨਾਂਹਿ।
ਜਿਸਕੇ ਹੱਥ ਮਸ਼ਾਲ ਹੈ ਕੀ ਕਰੂਗੁ ਅੰਧੇਰੇ ਤਾਂਹਿ°।੭। — *ਤਿਸ ਨੂੰ*

ਸਾਖ ਸ੍ਰੀ ਆਦਿ ਗ੍ਰੰਥ ਜੀ ਕੀ :

ਜਿਨ ਮਨ ਭਉ ਤਿਨ ਨਾਹਿ ਭਵ ਮੁਚ ਭਵਨ ਭਵ ਆਹਿ।
ਨਾਨਕ ਏਹ ਪਟੰਤਰਾ ਤਿਤ ਦੀਵਾਨ ਅਗੈ ਆਹਿ।[2]

## ੧੦੬. ਸਾਖੀ ਮਤਾਬ ਸਿੰਘ ਚਰਖ ਚੜ੍ਹ ਸ਼ਹੀਦੀ ਪਾਈ

ਦੋਹਰਾ : ਸੁਨੋ ਸਾਖੀ ਅਬ ਦੂਸਰੀ ਮਤਾਬ ਸਿੰਘ ਕੀ ਜੋਇ।
ਲੈਣ ਗਯੋ ਹਰਭਗਤ° ਥੋ ਜੰਡਿਆਲੇ ਵਾਲੋ ਸੋਇ।੧। — *ਜੰਡਿਆਲੇ ਦਾ ਨਿਰੰਜਨੀਆ ਗੁਰੂ*

---

੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।
੨. ਛਪੇ ਸੰਸਕਰਣ ਵਿੱਚ ਇਹ ਸ਼ਬਦ ਸ਼ਾਮਿਲ ਨਹੀਂ। ਇਸ ਦੇ ਸਹੀ ਪਾਠ ਲਈ ਦੇਖੋ ਗੁਰੂ ਗ੍ਰੰਥ, ਪੰਨਾ ੭੮੮.

ਚੌਪਈ : ਬਹੁਤ ਫੌਜ ਉਸ ਮੁਗਲੌਂ° ਦਈ। ਮਤਾਬ ਸਿੰਘ ਕੋ ਪਕੜਨ ਲਈ। *ਮੁਗਲਾਂ ਨੇ*
ਸੋਊ ਰਹੈਂ ਬਹੁ ਸਿੰਘਨ ਸਾਥ। ਜਨ ਥੋੜਨ° ਬਹੁ° ਆਵੈ ਨ ਹਾਥ।੨। *ਥੋੜੇ ਜਿਹੇ / ਬਹੁਤਿਆਂ*
ਮਤਾਬ ਸਿੰਘ ਹੈ ਸੂਰੋ ਪੂਰੋ। ਨਾਮ ਸੁਨਤ ਹੋਇ ਦੁਸ਼ਮਨ ਦੂਰੋ।
ਨਾਮ ਲੇਇ ਉਸ ਬੰਧੇ ਹਥਿਆਰ। ਮਰਨ ਲਰਨ ਕੋ ਰਹੈ ਤ੍ਯਿਆਰ।੩।
ਜਿਧਰ ਹਲਕਾਰਨ° ਦਯੋ ਬਤਾਇ। ਚੜਯੋ ਨਿਰੰਜਨੀ ਤਿਤ° ਵਲ ਧਾਇ। *ਹਰਕਾਰੇ ਨੇ / ਜਿਸ ਥਾਂ*
ਸਿੰਘ ਰਹੈਂ ਲੁਕ ਬੇਲਨ° ਮਾਂਹੀ। ਫੌਜ ਵੜਤ ਚਿਤ ਅਤਿਹਿ ਸੰਕਾਹੀ°।੪। *ਬੇਲਿਆਂ ਵਿੱਚ / ਡਰ*
ਮਾਰੈਂ ਸਿੰਘ ਜੋ ਆਵੈਂ ਹਾਥ। ਮਾਰੇ ਸਿੰਘ ਉਨ ਲੈ ਬਹੁ ਸਾਥ।
ਉਨੈ ਢੂੰਡਤ ਦਿਨ ਕਈ ਬਿਤਾਯੋ। ਮਤਾਬ ਸਿੰਘ ਤਬ ਯੌ ਸੁਨ ਪਾਯੋ।੫।

ਦੋਹਰਾ : ਤਾਰੂ ਸਿੰਘ ਜੀ ਤੁਰ ਗਯੋ ਅਹਿਦੀਅਨ° ਸਾਥ ਲਹੌਰ। *ਮੁਗਲ ਸਿਪਾਹੀਆਂ ਦੇ ਨਾਲ*
ਸੀਸ ਲਗਾਵਨ ਤੁਰਕ ਸਿਰ ਦ੍ਰਗਹ ਮਚਾਵਨ ਰੌਰ°।੬। *ਰੌਲਾ, ਸ਼ੋਰ*

ਚੌਪਈ : ਲਹੌਰ ਜਾਇ ਸਿਰ ਚੜਗੁ ਨਵਾਬ। ਲਿਜਾਇ ਦਰਗਹ ਉਸ ਕਰੂ ਖਰਾਬ।
ਕੇਸਨ ਸੋ ਕਰੂਗਾ ਸੀਸ ਨਿਬਾਹਿ। ਤੁਰਕਨ ਕੇ ਸਿਰ ਸਿਰ ਦੇਊਗ ਲਾਇ।੭।
ਉਇ ਮੰਨੈ ਸਿਰ ਸਾਹਿਬ ਭਾਣਾ। ਸੁਫਲ ਮੰਨੇ ਸਿਰ ਤੁਰਕਨ ਲਾਣਾ।
ਸਿੰਘ ਧੰਨ ਜੋ ਜੁੱਧ ਮਚਾਵੈਂ। ਸਿੰਘ ਧੰਨ ਜੋ ਤੁਰਕ ਸਿਰ ਲਾਵੈਂ।੮।



ਦੋਹਰਾ : ਮਰਨ ਸਭਨ ਕੇ ਸੀਸ ਪਰ ਸੁਫਲ ਮਰਨ ਹੈ ਤਾਂਹਿ।
ਧਰਮ ਨਿਭੈ ਸਿਖੀ ਨਿਭੈ ਤੁਰਕਨ ਸੀਸ ਲਗ ਜਾਹਿ।੯।

ਚੌਪਈ : ਧੰਨ ਧੰਨ ਦੇਹ ਮਨੀ ਸਿੰਘ ਭਾਈ। ਬੰਦ ਬੰਦ ਜਿਨ ਦੇਹਿ° ਕਟਾਈ।
ਧੰਨ ਦਿਆਲ ਸਿੰਘ ਸ਼ਾਹਿ ਸਿਰ ਵਾਲਾ। ਚੜ੍ਹਯੋ ਚਰਖੜੀ ਧਰਮ ਸੰਭਾਲਾ।੧੦।
ਸੁਬੇਗ ਸਿੰਘ ਜੰਬਰ ਸੁਤ ਨਾਲ। ਚੜ੍ਹਕੈ ਚਰਖ ਜਿਨ ਜਪਯੋ ਅਕਾਲ।
ਧੰਨ ਧੰਨ ਵੈ ਸਿੰਘ ਜਿਨ ਸਿਦਕ ਨ ਹਾਰਾ। ਗੁਰ ਹਿਤ ਸੀਸ ਲਗਾਇ ਸਿਧਾਰਾ[੧]।੧੧।

ਦੋਹਰਾ : ਹਮਹਿ ਕਮਾਈ ਕਿਆ ਕਰੀ ਲੁਕ ਛਪ ਦੇਹਿ ਬਚਾਇੰ°। *ਸਰੀਰ ਬਚਾਉਂਦੇ ਹਾਂ*
ਕਿਮ ਹਮ ਉਨ ਕੇ ਢਿਗ° ਖੜੈਂ ਦਰਗਹਿ ਕਹੈਂਹਗੀ ਜਾਇ।੧੨। *ਨੇੜੇ*

ਚੌਪਈ : ਉਨ ਸਿੰਘਨ ਸੌਂ ਹਮ ਕਿਮ ਰਲੀਏ। ਕਿਮ ਉਨ ਸੰਗ ਅਸੀਂ ਭੀ ਚਲੀਏ।
ਕਾਚੀ ਦੇਹ ਸਦਾ ਥਿਰ ਨਾਂਹੀ। ਬਹੁਤ ਉਮਰ ਹਮ ਗਈ ਬਿਤਾਹੀ।੧੩।
ਬਿਨ ਤੁਰਕਨ ਕਹੁ ਦੇਹ ਗਰਈਏ°। ਸ਼ਹੀਦੀ ਮਰਾਤਬ° ਤੇ ਕਿਉਂ ਜਈਏ। *ਗਲਾਈਏ / ਮਰਤਬਾ, ਪਦਵੀ*
ਧ੍ਰਿਗ ਜਨਮ ਧ੍ਰਿਗ ਮਰਨੋ ਹੋਈ। ਤੁਰਕਨ ਬਿਨ ਸਿਰ ਚੜ੍ਹ ਮਰੈ ਜੋਈ°।੧੪। *ਜਿਹੜਾ*
ਸਿੰਘ ਜੀ ਨੇ ਯੌ ਚਿਤ ਬਿਚਾਰੀ। ਤਾਰੂ ਸਿੰਘ ਸੰਗ ਕਰੀਏ ਅਸਵਾਰੀ।
ਹਮਰੋ ਉਸਕੋ ਹੁਤੋ ਸਨੇਹ°। ਉਸ ਹੀ ਸੰਗ ਮਿਲ ਤਜੀਏ ਦੇਹ°।੧੫। *ਪਿਆਰ / ਸਰੀਰ ਤਿਆਗੀਏ*

---

੧. ਪੰਜਾਬ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਅਧੂਰਾ ਹੈ।

ਦੋਹਰਾ : ਸਿੰਘ ਸੁ ਔਰਨ ਪ੍ਰਤਿ° ਕਹਯੋ ਤੁਮ ਰੁਕੋ ਔਰ ਹੀ ਜਾਇ°। *ਹੋਰਨਾਂ ਪ੍ਰਤੀ / ਥਾਂ*
ਅਸੀਂ ਸੁ ਜਾਇਂ ਲਾਹੌਰ ਕੋ ਤਾਰੂ ਸਿੰਘ ਕੇ ਪਾਹਿ° ।੧੬। *ਪਾਸ*

ਚੌਪਈ : ਯੌ ਕਹਿ ਸਿੰਘ ਜੀ ਐਧਰ ਤੁਰਿਆ। ਸ਼ਸਤ੍ਰ ਛਡ ਹਥ ਸੋਟਾ ਫੜਿਆ।
ਸ਼ਸਤ੍ਰਨ ਸੌ ਈਹਾਂ ਲਰ ਮਰੀਏ। ਸੋਟੇ ਸਯੌਂ ਨਵਾਬ ਢਿਗ ਜਈਏ ।੧੭।
ਹਰੀਭਗਤ° ਥੋ ਟੋਲਤ ਜਹਾਂ। ਸਿੰਘ ਜੀ ਪਹੁੰਚਯੋ ਆਪੇ ਤਹਾਂ। *ਹਰਿਭਗਤ, ਨਿਰੰਜਨੀਆ ਗੁਰੂ*
ਦੇਖਤ ਉਨ੍ਹੈ ਤੁਰਤ ਫੜ ਲਯੋ। ਨਰੜ ਕਰੜ ਗੱਡੇ ਪਰ ਠਯੋ ।੧੮।

ਦੋਹਰਾ : ਬਾਂਹੁ ਸੁ ਊਪਰ ਬਾਂਹ ਧਰ ਨਲੀਅਨ ਮਧ ਟਿਕਾਇ।
ਲੋਹੇ ਕੀਲ ਘੜਾਇਕੇ ਠੋਕ ਦੀਯੋ ਇਕ ਥਾਂਹਿ ।੧੯।

ਚੌਪਈ : ਫਿਰ ਮਧ ਤੰਡੋਂ ਬਾਂਹ ਪਿੜਾਈ। ਉਸ ਥਾਂ ਦੀਨੀ ਨਾੜੀ ਪਾਈ।
ਸਿੰਘ ਜੀ ਕੋ ਨਿਜ ਗ੍ਰਾਮ ਲਿਆਏ। ਪਛਾਨਨ ਕੋ ਬਹੁ ਲੋਕ ਸਦਾਏ ।੨੦।
ਸਿੰਘ ਜੀ ਸ਼ਾਰਤ° ਉਂਗਲ ਹਿਲਾਈ। ਨਹਿੰ ਅਬ ਸਿਆਨਨ ਕੀ ਗਲ ਕਾਈ। *ਇਸ਼ਾਰੇ ਨਾਲ*
ਜੋ ਕੋਈ ਆਖੈ ਆਣ ਪਛਾਣ। ਪਿੰਡ ਕਰਾਈਏਗਾ ਮੁਸਲਮਾਨ ।੨੧।

ਦੋਹਰਾ : ਹਰਿਭਗਤ ਲਹੌਰਹਿ ਲੈ ਪੁਜਯੋ ਦੀਯੋ ਨਬਾਬ ਸੁਨਾਇ।
ਤਾਰੂ ਸਿੰਘ ਦਿਖਾਲ ਕੇ ਕਹਯੋ ਦੇਹੋ ਚਰਖ ਚੜ੍ਹਾਇ ।੨੨।
ਮਿਥੀ ਜਿਵੇਂ ਥੀ ਸਿੰਘ ਜੀ ਤਿਮ ਚੜ੍ਹਯੋ ਚਰਖ ਪਰ ਧਾਇ।
ਧੰਨ ਜਨਮ ਧੰਨ ਕਰਮ ਉਨ ਸਿਖੀ ਰਖੀ ਸਿਰ ਲਾਇ ।੨੩।
ਤਾਰੂ ਸਿੰਘ ਸੁਨ ਖੁਸ਼ ਭਯੋ ਸਿੰਘ ਚੜ੍ਹਯੋ ਚਰਖ ਸ਼ਿਤਾਬ°। *ਜਲਦੀ*
ਅਸਾਂ ਨਮਿਤ ਆਪ ਆ ਮਿਲਯੋ ਧੰਨ ਧੰਨ ਸਿੰਘ ਮਤਾਬ ।੨੪।

## ੧੦੭. ਤਾਰੂ ਸਿੰਘ ਕੇ ਪ੍ਰਸੰਗ ਕੀ ਸਾਖੀ

ਚੌਪਈ : ਤਾਰੂ ਸਿੰਘ ਪਰ ਫਿਰ ਗਲ ਆਈ। ਸੁਨੋ ਸੰਤ ਤੁਮ ਮਨ ਚਿਤ ਲਾਈ।
ਤਾਰੂ ਸਿੰਘ ਨਵਾਬ ਬੁਲਾਯਾ। ਉਨੈਂ ਅਹਿਦੀਯਨ ਆਨ ਮਿਲਾਯਾ ।੧।
ਵਾਹਿਗੁਰ ਕੀ ਫਤੈ ਬੁਲਾਈ। ਅਕਾਲ ਅਕਾਲ ਕਹਿ ਊਚ ਸੁਨਾਈ।
ਸੁਨਤ ਨਵਾਬ ਅਤਿ ਸੋਖਤ° ਭਯੋ। ਕਾਟ ਅੰਗੁਲ° ਜਨੁ ਲੂਣ ਲਗਯੋ ।੨। *ਸੜ ਗਿਆ / ਕੱਟੀ ਹੋਈ ਉਂਗਲੀ*

ਦੋਹਰਾ : ਤਾਰੂ ਸਿੰਘ ਜੀ ਤਬ ਕਹਯੋ ਤੂੰ ਸੁਨ ਬਾਤ ਨਵਾਬ।
ਹਮ ਤੁਮਰੋ ਨ ਬਿਗਾੜਿਓ ਤੁਮ ਕਿਮ ਦੇਤ ਅਜ਼ਾਬ° ।੩। *ਤਸੀਹੇ, ਦੁੱਖ*

ਚੌਪਈ : ਜੌ ਹਮ ਤੁਮਰੀ ਭੂੰ ਬਿਗਰੈਂ°। ਤੌ ਤੁਮ ਕੌ ਹਮ ਪੈਸੇ ਭਰੈਂ°। *ਜ਼ਮੀਨ ਵਾਹੁੰਦੇ / ਹਾਲਾ ਭਰਦੇ ਹਾਂ*
ਔ ਜੋ ਵਣਜ ਵਪਾਰ ਹਮ ਕਰੈਂ। ਤੌ ਭੀ ਤੁਮਰੋ ਹਾਸਲ° ਭਰੈਂ ।੪। *ਟੈਕਸ*
ਤੁਮਕੋ ਦੇ ਕੇ ਜੋ ਰਹਿ ਜਾਇ। ਸੋ ਹਮ ਅਪਨੇ ਪੇਟਨ ਪਾਇਂ।
ਅਪਨੋ ਤਨ ਪੇਟ ਰਖ ਕੈ ਊਣੀ°। ਦੇਤ ਔਰ ਕੋ ਚਬਣ ਚਬੂਣੀ° ।੫। *ਅਧ-ਭੁਰਿਆ / ਭੁੱਖਾ ਮਿੱਸਾ*

ਕਹੁ ਤੇਰੀ ਕਯਾ ਗਾਠੋਂ° ਜਾਇ। ਹਮ ਕੋ ਤੁਮ ਕਿਮ ਦੇਤ ਸਜਾਇ। *ਗੰਢਾਂ, ਪੀਂਘਾਂ*
ਨਵਾਬ ਅਗੇ ਸੋ ਕ੍ਰੋਧਹਿ ਭਰਯੋ। ਮੁਖ ਤੇ ਖੋਟਾ ਬਚਨ ਉਚਰਯੋ।੬।
ਨਵਾਬ ਕਹੈ ਤੂੰ ਹੋ ਮੁਸਲਮਾਨ। ਤਉ ਛਾਡਾਂਗਾ ਤੁਮਰੀ ਜਾਨ।
ਸਿੰਘ ਕਹਯੋ ਹਮ ਡਰ ਕਯਾ ਜਾਨੋਂ। ਹਮ ਹੋਵੈਂ ਕਿਮ ਮੁਸਲਮਾਨੋਂ।੭।
ਮੁਸਲਮਾਨ ਕਰ ਮਰੋਂ ਜੁ ਨਾਹੀਂ। ਜੌ ਫਿਰ ਮਰੌਂ ਕਿਮ ਧਰਮ ਗਵਾਈ।
ਚਹੀਏ ਨਵਾਬ ਤੇ ਧਰਮ ਰਖਾਯਾ। ਕੇਸੀ ਸਾਸੀਂ° ਨਿਬਾਹੁ ਕਰਾਯਾ।੮। *ਕੇਸਾਂ ਸਵਾਸਾਂ ਨਾਲ*

ਦੋਹਰਾ : ਫਿਰ ਨਵਾਬ ਏਹੀ ਕਹੀ ਜਿੰਦ ਚਹੈਂ ਤਾਂ ਆਵਹੁ ਦੀਨ°। *ਇਸਲਾਮ ਵਿੱਚ*
ਔਰ ਜੁ ਚਾਹੇਂ ਮਾਂਗ ਸੋ ਧਨ ਅਰ ਮੁਲਖ ਜ਼ਮੀਨ।੯।

ਚੌਪਈ : ਔ ਮੁਗਲ ਪਠਾਣਨ ਬੇਟੀ ਲੇਹੁ। ਬੀਚ ਹਵੇਲਨ° ਬਾਸ ਕਰੇਹੁ। *ਹਵੇਲੀ ਵਿੱਚ*
ਤਬ ਸਿੰਘ ਜੀ ਨੇ ਬਚਨ ਉਚਾਰੋ। ਸੋ ਦੇਹੁ ਹਮ ਜੋ ਲਗੈ ਪਿਆਰੋ।੧੦।
ਤੂੰ ਜੇ ਹਮ ਪੈ ਹੈਂ ਮਿਹਰਬਾਨ। ਆਖ ਹਮੈਂ ਨਾ ਹੋਹੁ ਮੁਸਲਮਾਨ।
ਤੂੰ ਦੱਸ ਹਮੈਂ ਕਛੁ ਐਸੇ ਰਾਹੁ। ਕੇਸੀ ਸਾਸੀਂ ਹੋਈ ਨਿਬਾਹੁ।੧੧।
ਤਬ ਨਵਾਬ ਬਹੁ ਗੁੱਸਾ ਖਾਯਾ। ਮੁਖ ਤੇ ਖੋਟਾ ਬਚਨ ਸੁਨਾਯਾ।
ਜੂਤਨ° ਸਾਥ ਕਰੋਂ ਬਾਲ° ਦੂਰ। ਨਾਈਅਨ ਕਹਯੋ ਸਿਰ ਮੁੰਨਹੁ ਜ਼ਰੂਰ।੧੨। *ਜੁੱਤੀਆਂ / ਕੇਸ*

ਦੋਹਰਾ : ਤਬ ਤਾਰੂ ਸਿੰਘ ਉਸ ਕਹਯੋ ਵਹਿ ਜੂਤ ਤੁਮਾਰੇ ਪਾਹਿਂ।
ਜੋ ਸਿਖ ਪੂਰੇ ਸਤਿਗੁਰੂ ਤਿਨ ਸਿਰ ਕੇਸ ਨਿਬਾਹਿਂ।੧੩।

ਚੌਪਈ : ਤਬ ਨਵਾਬ ਨ ਨਊਏ° ਲਗਾਏ। ਉਨ ਕੇ ਸੰਦ ਖੁੰਢੇ ਹੋ ਆਏ। *ਨਾਈ*
ਜਿਮ ਜਿਮ ਨਊਏ ਫੇਰ ਲਗਾਵੈਂ। ਤਿਮ ਤਿਮ ਉਨ ਹਥ ਭੈੜੇ° ਪਾਵੈਂ।੧੪। *ਬਲਹੀਨ, ਫਿੱਕੇ*
ਜਿਮ ਜਿਮ ਨਊਅਨ ਨਵਾਬ ਡਰਾਵੈ। ਤਿਮ ਤਿਮ ਨਊਅਨ ਹਥ ਕੰਪਾਵੈਂ°। *ਕੰਬਣ*
ਕਲਾ ਖਾਲਸੇ ਤਬ ਐਸੀ ਕਈ°। ਨਊਅਨ ਦ੍ਰਿਸ਼ਟ ਮੰਦਾ° ਤਬ ਭਈ।੧੫। *ਕੀਤੀ / ਨਜ਼ਰ ਕਮਜ਼ੋਰ ਹੋ ਗਈ*
ਨਵਾਬ ਕਹਯੋ ਇਨ ਜਾਦੂ ਚਲਾਯਾ। ਕੈ ਨਊਅਨ ਕਛੁ ਲੱਬ° ਦਿਵਾਯਾ। *ਲੋਭ, ਲਾਲਚ*
ਅਬ ਲਯਾਵੋ ਮੋਚੀ ਦੋ ਚਾਰ। ਖੋਪਰੀ ਸਾਥ ਦਿਹੁ ਬਾਲ ਉਤਾਰ।੧੬।
ਤਬ ਸਿੰਘ ਜੀ ਬਹੁ ਭਲੀ ਮਨਾਈ। ਸਾਥ ਕੇਸਨ ਕੇ ਖੋਪਰੀ ਜਾਈ।
ਤੌ ਭੀ ਹਮਰੋ ਬਚਨ ਰਹਾਈ। ਸਿਖੀ ਕੀ ਗੁਰ ਪੈਜ ਰਖਾਈ।੧੭।
ਅਕਾਲ ਅਕਾਲ ਸਿੰਘ ਜਾਪ ਉਚਾਰੇ। ਸੁਣ ਨਵਾਬ ਮੂੰਦੇ ਕੰਨ ਸਾਰੇ।
ਤਬ ਨਵਾਬ ਬਹੁ ਕ੍ਰੋਧਹਿ ਭਰਾ। ਸੋਊ ਹੁਕਮ ਉਨ ਮੋਚੀਅਨ ਕਰਾ।੧੮।
ਇਸ ਕੀ ਖੋਪਰੀ ਸਾਥੇ ਬਾਲ। ਕਾਟ ਉਤਾਰੋ ਰੰਬੀ ਨਾਲ।
ਤਬੈ ਕਸਾਇਨਾ° ਵੈਸੀ ਕਰੀ। ਕਰ ਪੈਨੀ° ਸਿਰ ਰੰਬੀ ਧਰੀ।੧੯। *ਕਸਾਈਆਂ ਨੇ / ਤਿੱਖੀ, ਤੇਜ਼*

ਦੋਹਰਾ : ਪੈਨੀ ਥੀ ਰੰਬੀ ਕਰੀ ਧਰ ਮੱਥਯੋਂ ਦਈ ਦਬਾਇ।
ਮੱਥੇ ਤੇ ਕੰਨਾਂ ਤਈਂ ਗਿਚੀਓਂ ਦਈ ਪੁਟਾਇ।੨੦।

 

ਚੌਪਈ : ਸਿੰਘ ਜੀ ਮੁਖ ਤੇ ਸੀ ਨ ਕਰੀ। ਧੰਨ ਧੰਨ ਗੁਰਮੁਖ ਕਹਣੀ ਸਰੀ।
ਹਕਾਰੋ° ਦੇਖ ਲੇਖ ਬਹੁ ਭਰੇ। ਜੋ ਸੋਆ° ਸੁਨੈਂ ਸੁ ਹੈ ਹੈ ਕਰੇ।੨੧। *ਪੁਕਾਰ, ਕਾਰਾ, ਸਾਕਾ / ਖ਼ਬਰ*
ਲੋਕ ਸਿਆਣੇ ਐਸੇ ਕਹੈਂ। ਪਤਿਸ਼ਾਹੀ ਇਨ ਕੀ ਨ ਰਹੈ।
ਠਾਰਾਂ ਸੈ ਉਪਰ ਦੁਇ ਸਾਲ°। ਸਾਕਾ ਕੀਯੋ ਤਾਰੂ ਸਿੰਘ ਨਾਲ।੨੨। *੧੮੦੨ ਬਿ. ਭਾਵ ੧੭੪੫ ਈ.*
ਸਤਾਰਾਂ ਸੈ ਇਕਾਨਵੇਂ° ਸਾਲ। ਇਸੇ ਕਰੀ ਥੀ ਹਕੀਕਤ° ਨਾਲ। *੧੭੯੧ ਬਿ. / ਹਕੀਕਤ ਰਾਇ*
ਉਸ ਤੇ ਸਰੀ ਨਹੀਂ ਥੀ ਕਾਈ। ਸਗਵੋਂ ਨਵਾਬ ਗਯੋ ਚੰਭਲਾਈ°।੨੩। *ਚਾਂਬਲ ਗਿਆ, ਹੰਕਾਰ ਗਿਆ*

ਦੋਹਰਾ : ਨਵਾਬ ਖਾਂ ਜ਼ੁਲਮੀ ਕਰੀ ਸ਼ੁਹਰਤ° ਭਈ ਜਹਾਨ। *ਖ਼ਬਰ ਫੈਲ ਗਈ*
ਦਿਲਗੀਰੀ° ਸਿੰਘਨ ਭਈ ਔ ਖ਼ੁਸ਼ੀਅਨ ਮੁੱਸਲਮਾਨ।੨੪। *ਉਦਾਸੀ*
ਧਰਮਸਾਲ ਸਿੱਖਨ ਹੁਤੀ ਤਾਮੈਂ° ਦੀਨੋ ਪਾਇ। *ਤਿਸ ਵਿੱਚ*
ਜਬ ਨਿਕਸੈਂਗੇ ਪ੍ਰਾਣ ਇਸ ਤਬ ਤੁਮ ਦਯੋ ਫੁਕਾਇ°।੨੫। *ਫੂਕ, ਦਾਹ ਸਸਕਾਰ*

ਚੌਪਈ : ਸਿੰਘ ਜੀ ਮੁੱਖੋਂ ਹਾਇ ਨ ਕਰੈ। ਗੁਰੂ ਗੁਰੂ ਮੁਖ ਤੇ ਸੋ ਰਰੈ°। *ਬੋਲੇ*
ਸੀਸ ਰਕਤ° ਸੋਂ ਕਰੈ ਸ਼ਨਾਨ। ਜਿਉਂ ਗੰਗਾ ਮੇਂ ਟੁਭੀ ਲਾਨ।੨੬। *ਖ਼ੂਨ*
ਜਿਮ ਮਨਸੂਰ ਨੇ ਹੱਥ ਕਟਾਏ। ਤਿਨ ਲੋਹੂ ਸੋਂ ਵੁਜ਼ੂ° ਸਜਾਏ। *ਖ਼ੂਨ ਦਾ ਵੁਜ਼ੂ, ਗ਼ੁਸਲ*
ਨਿਵਾਜ਼ ਭਈ ਉਸ ਦਰਗਹ ਕਬੂਲ। ਮੁੱਲਾਂ ਕਾਜੀ ਭਏ ਰੰਜੂਲ°।੨੭। *ਦੁਖੀ, ਗ਼ਮਗੀਨ*



ਦੋਹਰਾ : ਉਸ ਹੀ ਦਿਨ ਸੁ ਨਵਾਬ ਨੇ ਪੁਛ ਭੇਜਯੋ ਸਿੰਘ ਜੀ ਪਾਹੁ।
ਤੂੰ ਜੁ ਕਹਤ ਥੋ ਕੇਸ ਹਮ ਸੀਸ ਹੀ ਸਾਥ ਨਿਬਾਹੁ।੨੮।

ਚੌਪਈ : ਯਹ ਤੁਮਰੀ ਭਈ ਝੂਠੀ ਗੱਲ। ਗਏ ਬਾਲ ਲੈਕੇ ਸਿਰ ਪੱਲ।
ਬਿਨਾਂ ਬਾਲ ਸਿਰ ਦੋਹੀ ਰਹੀ। ਦੋਊ ਬਾਤ ਤੁਝ ਝੂਠੀ ਭਈ।੨੯।
ਤਬ ਸਿੰਘ ਨੇ ਯੌਂ ਬਾਨੀ ਕਹੀ। ਨਹਿਂ ਨਵਾਬ ਤੁਮ ਸਮਝੇ ਅਈ।
ਰਹੇ ਕੇਸ ਹਮ ਖੋਪਰੀ ਨਾਲ। ਹੈਂ ਝੂਠੇ ਦੁਇ ਤੁਮਰੇ ਸੁਾਲ।੩੦।
ਸੁਾਸ ਰਖੇ ਹਮ ਇਮ ਕਰ ਦੇਹ। ਮਾਰ ਜੁਤ ਤੁਝ ਅਗੇ ਧਰ ਲੇਹਿਂ।
ਉਸਤਾਦ ਮਿਲਯੋ ਤੁਧ ਅਗੇ ਨ ਕੋਇ। ਖ਼ੂਨ ਹਕੀਕਤ° ਪਚ ਗਯੋ ਤੋਇ°।੩੧। *ਹਕੀਕਤ ਰਾਇ / ਤੈਨੂੰ*
ਮਾਰ ਜੂਤੀ ਧਰ ਲੇਊਂ ਆਗੇ। ਛੋਡਾਂ ਤੋਹਿ ਪਿਕੰਬਰ ਲਾਗੇ।
ਔਰ ਜੁ ਤੁਮਕੋ ਅਬ ਛਡ ਜਾਵੋਂ। ਤਮ ਤੇ ਆਪੇ ਬਲੀ ਕਹਾਵੋਂ।੩੨।
ਛੋਡਗੁ ਪਿਕੰਬਰ ਤੁਝੈ ਦਿਖਾਲ। ਦੇਊਂ ਉਸੈ ਕਚਹਿਰੀ ਡਾਲ।
ਵਹਿ ਤੁਹਿ ਕੂੜੀ ਭਰੇ ਸ਼ਫਾਤ°। ਵਹਿ ਭੀ ਵਿਚੇ ਘਸੀਟਯੋ ਜਾਤ।੩੩। *ਸਿਫ਼ਾਰਸ਼*

ਦੋਹਰਾ : ਮਾਰ ਹਕੀਕਤ ਬਚ ਰਹਯੋਂ ਅਬ ਤੂੰ ਬਚਤੋ ਨਾਹਿਂ।
ਪਿਕੰਬਰ ਭੀ ਦੋਜਕ ਪੜੈ ਜੌ ਗਹੈ ਤੁਮਾਰੀ ਬਾਹਿਂ।੩੪।

ਚੌਪਈ : ਕਹੋ ਜਾਇ ਹੋ ਰਹੁ ਮਜ਼ਬੂਤ। ਮਾਰੋਂ ਬੰਦ ਕਰ ਹਗਣੋਂ ਮੂਤ°। *ਮਲ-ਮੂਤਰ ਦਾ ਬੰਨ*
ਹੋਹੁ ਤਯਾਰ ਤੂੰ ਦੋਜਕ ਤਾਊਂ°। ਮਾਰ ਜੂਤਨ ਤੁਹ ਪਹਿਲੋਂ ਲਿਜਾਊਂ।੩੫। *ਤਾਈਂ*

## ੧੦੮. ਸਾਖੀ ਨਵਾਬ ਕੌ ਤਸਦੀਹੇ ਜਾਨ ਕੰਦਨ ਕੈ ਅਜ਼ਾਬ ਕੀ

ਦੋਹਰਾ : ਊਸ ਹੀ ਵਖਤ ਨਵਾਬ ਕੋ ਭਯੋ ਸੋ ਬੰਦ ਪਿਸ਼ਾਬ।
ਯੌ ਤੜਫੈ ਜਿਮ ਥਲ° ਮਛੀ ਪਾਵਤ ਭਯੋ ਅਜ਼ਾਬ°।੧। *ਰੇਤ ਵਿੱਚ / ਦੁੱਖ*

ਚੌਪਈ : ਕਦੇ ਭੂਮ ਕਦੇ ਪਲੰਘ ਪਵੈ। ਕਦੇ ਟਿਕੈ ਕਦੇ ਉਠ ਉਠ ਪਵੈ।
ਕਦ ਊਂਧੋ° ਕਦ ਮੂਧੋ ਹੋਇ। ਕਦ ਕੂਕੈ ਕਦ ਪਰੈ ਸੋ ਰੋਇ।੨। *ਉਲਟਾ*
ਲਗੇ ਮੰਗਾਵਨ ਮੁੱਲਾਂ ਕਾਜ਼ੀ। ਕਹੇ ਆਇ ਹਮ ਕਰੀਏ ਰਾਜ਼ੀ।
ਪੜ੍ਹ ਪੜ੍ਹ ਸੈਫ਼ੀ ਕਲਾਮਨ° ਫੂਕੈਂ। ਤਿਮ ਤਿਮ ਲਗੇ ਨਵਾਬ ਤਨ ਹੂਕੈਂ°।੩। *ਕੁਰਾਨ ਦੀਆਂ ਆਇਤਾਂ / ਹੂਕਾਂ*
ਨੀਲਾ ਬਾਣਾ ਹਥ ਬਡ ਸੋਟੇ। ਮਾਰੈਂ ਸ਼ਹੀਦ ਭੰਗ ਘੋਟਣੇ ਮੋਟੇ।
ਜਿਮ ਜਿਮ ਪੀਰ ਪਿਕੰਬਰ ਧਯਾਵੈ। ਤਿਮ ਤਿਮ ਸ਼ਹੀਦ ਉਸ ਬਹੁਤ ਅਕਾਵੈਂ°।੪। *ਤੰਗ, ਦੁਖੀ*
ਕਹੈਂ ਦੁਸ਼ਟ ਤੁਰ ਆਗੈ ਚਾਲ। ਕਰੈਂ ਨਵਾਬ ਕੋ ਐਸ ਹਵਾਲ°। *ਹਾਲ*
ਸਨਮੁਖ ਨਦਰ ਨਵਾਬੈ ਆਵੈ। ਸੀਸ ਕਰਦ ਹਥ ਚਕਰ ਘੁਮਾਵੈਂ।੫।
ਨਵਾਬ ਦੇਖੇ ਅਰ ਥਰ ਥਰ ਕੰਪੇ°। ਮੁਖ ਤੇ ਨਾਮ ਪਿਕੰਬਰ ਜੰਪੇ°। *ਕੰਬਦਾ ਸੀ / ਪੈਗੰਬਰ ਦਾ ਨਾਮ ਜਪੇ*
ਕਰ ਹਜ਼ਰਾਇਤ° ਮੰਗਾਵੈ ਪੀਰ। ਦੇਖ ਭੁਜੰਗਨ ਹੁਇ ਜਾਇਂ ਤਗੀਰ।੬। *ਭੂਤਾਂ ਨੂੰ ਹਾਜ਼ਿਰ ਕਰਨ ਦੀ ਵਿਦਿਆ*

ਦੋਹਰਾ : ਪੀਰ ਪਿਕੰਬਰ ਜਿਸ ਜਪੈ ਸੋਈ ਆਵੈ ਧਾਇ।
ਚਕ੍ਰ ਕਟਾਰੀ ਕਰਦ ਸੈਂ ਮਾਰ ਸ਼ਹੀਦ ਦੇਹਿਂ ਨਠਾਇ।੭।

ਚੌਪਈ : ਪੀਰ ਪਿਕੰਬਰ ਦੇਖੈ ਜਾਤੇ। ਤਜੀ ਆਸ ਤਿਨ ਕਾਜ਼ੀ ਮੁੱਲਾਂ ਤੇ।
ਨਵਾਬ ਰਹਯੋ ਉਨ ਆਸ ਚੁਕਾਈ। ਤਬ ਖਾਲਸੇ ਉਸ ਆਸ ਤਕਾਈ।੮।
ਜਿਹ ਸਿਰ ਪਰ ਦੁਖ ਲਾਗੇ ਬੰਦੇ। ਬੁਰੇ ਲਗੈਂ ਤਿਸ ਸਭ ਹੀ ਧੰਦੇ।
ਦੀਨ ਬਿਦੀਨ° ਪੀਰ ਗੁਰ ਜੇਤੇ। ਦੁਖੀਏ ਲੋਕ ਸੇਵਤ ਹੈਂ ਤੇਤੇ।੯। *ਅਨ ਧਰਮ*
ਜਿਨ ਜਿਨ ਤੇ ਕੁਛ ਭਲੋ ਨ ਹੋਇ। ਸੇਵਤ ਲੋਕ ਔਰਨ ਕੋ ਤੋਇ°। *ਤਾਂ ਹੀ*
ਭਟਕ ਭਟਕ ਨਰ ਔਰਨ° ਸੇਵੈਂ। ਅਪਨੋ ਧਰਮ ਮੂੜ੍ਹ ਇਮ ਖੋਵੈਂ।੧੦। *ਹੋਰਨਾਂ ਨੂੰ*
ਕੋਊ ਸੂਰੇ ਪੂਰੇ ਸਰੀਰ। ਨਿਜ ਗੁਰ ਪਰ ਹੀ ਰਾਖੈਂ ਧੀਰ°। *ਵਿਸ਼ਵਾਸ*
ਹੈ ਗੁਰ ਸਿਖ ਕੋ ਕੋ ਜਗ ਮਾਂਹਿ। ਬੇਮੁਖ ਹੋਹਿਂ ਨ ਦੁਖ ਕਰ ਆਹਿ।੧੧।

ਦੋਹਰਾ : ਬੰਦੀ ਖਾਨੋਂ° ਸਭ ਛਡਯੋ ਕਰ ਕਰ ਨ੍ਵਾਬ ਸਲਾਮ। *ਬੰਦੀ ਖ਼ਾਨਾ*
ਤੌ ਭੀ ਬੰਧਨ° ਨਹਿਂ ਛੁਟਯੋ ਨਹਿਂ ਪਾਯੋ ਕਛੂ ਅਰਾਮ।੧੨। *ਪਿਸ਼ਾਬ ਦਾ ਬੰਨ*

ਚੌਪਈ : ਤਬ ਨਵਾਬ ਕੇ ਯਹ ਜੀਅ ਆਈ। ਸਿੰਘ ਸ੍ਰਾਪ ਸਿੰਘਨ ਤੇ ਜਾਈ।
ਜੇ ਰਾਖੈਂ ਤੌ ਸਿਖ ਰਖਾਵੈਂ। ਤਾਰੂ ਸਿੰਘ ਤੇ ਸਿਖ ਬਖਸ਼ਾਵੈਂ।੧੩।
ਸ਼ਹਿਰੀ ਸਿਖ ਨਵਾਬ ਬੁਲਾਏ। ਸੋ ਡਰਦੇ ਸਭ ਹੀ ਚਲ ਆਏ।
ਜੋੜ ਹਾਥ ਤਿਨ ਅਗੇ ਖਲੋਈ। ਮੈਂ ਤਕਸੀਰ° ਕਿਮਹਿ ਬਖ਼ਸ਼ੋਈ°।੧੪। *ਅਪਰਾਧ, ਕਸੂਰ / ਬਖ਼ਸ਼ਾਵੋ*
ਤਾਰੂ ਸਿੰਘ ਤੇ ਖਤਾ° ਬਖਸ਼ਾਵੋ। ਖੋਪਰੀ ਸੀਸ ਪਰ ਕਿਵੇਂ ਟਿਕਾਵੋ। *ਕਸੂਰ*
ਤੁਰਤ ਸਿੱਖਨ ਜਾਇ ਆਖੀ ਸੋਈ। ਉਤਰ ਤਾਰੂ ਸਿੰਘ ਐਸ ਬਤੋਈ°।੧੫। *ਬਤਾਇਆ, ਦੱਸਿਆ*

ਕਹੁ ਨਵਾਬ ਕਿਮ ਤਰਲੇ ਲੇਵੈ। ਅਬ ਹਮ ਖੋਪਰੀ ਕਾਂਹਿ° ਛੁਹੇਵੈਂ°। ਕਿਉਂ / ਛੋਹੇਗਾ
ਜੋ ਤੁਧ ਵਿਚ ਸੋ ਲਾਇ ਲੈ ਤਾਨ। ਨਹਿਂ ਛਾਡੋਂ ਤੁਧ ਏਸ ਜਹਾਨ।੧੬।

ਦੋਹਰਾ : ਤਬ ਨਵਾਬ ਮਨ ਜਾਨਿਓ ਮੁਹਿ ਰਾਖ ਨ ਸਾਕੈ ਕੋਇ।
ਰਾਖਨ ਆਖੈ ਜੋ ਮੁਝੇ ਸਾਥੇ ਜਾਵੈ ਸੋਇ।੧੭।

ਚੌਪਈ : ਜਿਮ ਜਿਮ ਸ਼ਹੀਦ ਜੁ ਸੋਟੇ ਲਾਵੈਂ। ਤਿਉਂ ਤਿਉਂ ਨਵਾਬ ਗ਼ਸੀਆਂ° ਪੈ ਜਾਵੈਂ। ਬੇਹੋਸ਼
ਜਿਮ ਜਿਮ ਸ਼ਹੀਦ ਉਸ ਦੇਵੈਂ ਤ੍ਰਾਸ°। ਨਬਾਬਹਿ ਆਵੈਂ ਔਖੇ ਸਾਸ।੧੮। ਡਰ
ਤਬ ਨਵਾਬ ਕੇ ਯਹ ਜੀਅ ਆਈ। ਕਰੈ ਨ ਕਰੈ ਅਬ ਖਾਲਸੋ ਸਹਾਈ।
ਸੁਬੇਗ ਸਿੰਘ ਛਡ ਪਾਸ ਬੁਲਾਯਾ। ਹਾਲ ਅਪਣੋਂ ਉਸੈ ਸੁਨਾਯਾ।੧੯।
ਕਹਯੋ ਸ਼ਹੀਦ ਮੁਝ ਛਾਡਤ ਨਾਹੀਂ। ਮੈਂ ਪੀਰ ਪਿਕੰਬਰਨ ਰਹਯੋ ਧਿਆਈ।
ਪੀਰ ਪਿਕੰਬਰ ਆਵੈਂ ਪਾਸ। ਦੌੜ ਸ਼ਹੀਦ ਕਰੈਂ ਉਨ ਨਾਸ।੨੦।
ਅਬ ਤੋ ਆਸ ਹਮ ਸਿੰਘਨ ਕਰੀ। ਮਾਰੇ ਰਾਖੇ ਖਾਲਸੋ ਸਹੀ।
ਸੁਬੇਗ ਸਿੰਘ ਤਬ ਸੀਸ ਹਿਲਾਯਾ। ਸੰਤ ਸਰਾਪ ਨ ਸਕੀਏ ਮਿਟਾਯਾ।੨੧।
ਬਹੁਤ ਖ਼ੌਫ ਤਿਨ ਮਨ ਮੈਂ ਖਾਯਾ। ਸੁੱਤੇ ਸ਼ੇਰ ਨ ਚਹੀਏ ਜਗਾਯਾ।
ਮਤ ਹਮ ਪਰ ਕਛੁ ਕਰ ਦੇ ਵਾਕ। ਹੁਵੈ ਖਵਾਰ ਸੋ ਪੀੜ੍ਹੀ ਲਾਕ°।੨੨। ਪੀੜ੍ਹੀਆਂ ਤਕ



ਦੋਹਰਾ : ਸੁਬੇਗ ਸਿੰਘ ਚੁਪ ਹੋ ਰਹਯੋ ਫੁਰੈ ਨ ਕਾਈ ਬਾਤ।
ਨਵਾਬ ਤਬੈ ਲਾਵਣ ਲਗੋ ਸੁਬੇਗ ਸਿੰਘ ਪਗ ਹਾਥ°।੨੩। ਪੈਰੀਂ ਹੱਥ

ਚੌਪਈ : ਸੁਬੇਗ ਸਿੰਘ ਜੀਅ ਦਇਆ° ਆਈ। ਨਵਾਬ ਕਹਯੋ ਤਿਮ ਕਹਿ ਹੌਂ ਜਾਈ। ਰਹਿਮ
ਨਵਾਬ ਕਹਯੋ ਮੁਝ ਕਹਯੋ ਸਲਾਮ। ਬਖ਼ਸ਼ੋ ਮੋਹ° ਅਬ ਦੇਹੁ ਅਰਾਮ।੨੪। ਮੈਨੂੰ
ਮੁਝ ਖਾਤਰ ਹਥ ਕਦਮੀਂ ਲਾਯੋ। ਜੋ ਚਾਹੋ ਸੋ ਕਰਾਰ ਬੰਧਾਯੋ°। ਇਕਰਾਰ, ਵਾਇਦਾ ਕਰਵਾ ਲੈਣਾ
ਫੇਰ ਸਿੰਘਨ ਕੋ ਮੈਂ ਨਹਿਂ ਮਾਰੋਂ। ਜੇ ਰਾਖੋ ਤੁਮ ਸਾਸ ਹਮਾਰੋ।੨੫।
ਜੋ ਤੁਮ ਹਮ ਕੋ ਬਖਸ਼ੋ ਨਾਹੀਂ। ਤੌ ਸਾਸ ਹਮਾਰੇ ਦੁਖ ਸੌਂ ਜਾਹੀਂ।
ਮਰੋਂ ਸਹੀ ਪਰ ਛੁਟੇ ਪਿਸ਼ਾਬ। ਜਾਵੈ ਜਿੰਦ ਪਰ ਬਿਨਾਂ ਅਜ਼ਾਬ°।੨੬। ਦੁੱਖ, ਕਸ਼ਟ

ਦੋਹਰਾ : ਨਵਾਬ ਕਹੀ ਸੋ ਸਭ ਕਹੀ ਸੁਬੇਗ ਸਿੰਘ ਨੇ ਜਾਇ।
ਅਗਯੋਂ ਤਾਰੂ ਸਿੰਘ ਕਹੀ ਫੁਰਮਾਇਸ਼ ਦੁਸ਼ਟਨ ਲਯਾਇ।੨੭।

ਚੌਪਈ : ਜੋ ਸਿਖ ਹਮ ਪੈ ਸਿਖ ਕੰਮ ਆਵੈ। ਹਮਰੇ ਚਾਮ° ਕੀ ਪਨਹੀ° ਬਨਾਵੈ। ਚਮੜੀ / ਜੁੱਤੀ
ਸਿਖ ਕਾਰਨ ਪਗ ਧਰੈ ਜੁ ਧਰਨ°। ਹਮ ਧਾਰੈਂ ਸਿਰ ਉਸ ਕੋ ਚਰਨ।੨੮। ਧਰਤੀ ਉੱਤੇ
ਨਿਬਾਬ ਜੋਗ ਵਰਗਨੀ ਵਰਗ° ਗਈ। ਸਫ਼ਾਰਸ਼ ਦੁਸ਼ਟ ਨ ਚਹੀਯਤ ਕਰੀ। ਜੋ ਹੋਣੀ ਸੀ ਹੋ ਗਈ
ਸਿਖ ਪਰ ਹਮਰੋ ਨਾਂਹਿ ਬਸਾਇ°। ਔਰ ਕਰੇ ਸੰਗ ਉਸ ਕੇ ਜਾਇ।੨੯। ਵੱਸ ਨਹੀਂ ਚੱਲਦਾ
ਸੁਬੇਗ ਸਿੰਘ ਆ ਦੀਯੋ ਜੁਬਾਬ। ਬਹੁਤ ਦੁਖੀ ਅਬ ਭਯੋ ਨਿਬਾਬ।
ਜਿਉਂ ਜਿਉਂ ਕਰੈਂ ਹਕੀਮੀ° ਲੋਗ। ਨਿਬਾਬ ਬਿਆਪੇ ਬਹੁਤੋ ਰੋਗ।੩੦। ਇਲਾਜ

ਕਰ ਨਹਿਂ ਸਕੈ ਨਵਾਬ ਸੁ ਚੂਪ°। ਦੁਖ ਕਰ ਮਾਰੇ ਬਡੀ ਸੁ ਕੂਕ। — ਚੁੱਪ
ਸੁਬੇਗ ਸਿੰਘ ਸੋਂ ਯੌ ਫਿਰ ਕਹਯੋ। ਮੈਂ ਅਬ ਖਾਲਸੇ ਸ਼ਰਨੀ ਅਯੋ।੩੧।

ਦੋਹਰਾ : ਤਾਰੂ ਸਿੰਘ ਕੇ ਸ੍ਰਾਪ ਹੁਇ ਸਕੈ ਨ ਕੋਊ ਮੋਰ°। — ਮੋੜ
ਜੋ ਮੋੜੇ ਤੋ ਸਿਖ ਔਰ ਨ ਸਾਕੇ ਕੋ ਮੋਰ°।੩੨। — ਹੋਰ ਕੋਈ ਨਹੀਂ ਮੋੜ ਸਕਦਾ

ਚੌਪਈ : ਜਿਸ ਜਲ ਉਪਜੈ ਸੋ ਜਲ ਮਾਰੇ। ਜੋ ਜਲ ਮਾਰੇ ਸੋਊ ਜਲ ਤਾਰੇ।
ਜੋਊ ਖਾਲਸੋ ਮਾਰਨਵਾਰ°। ਖਾਲਸੋ ਚਹੈ ਤੋ ਕਰੈ ਨਿਹਾਲ।੩੩। — ਮਾਰਨ ਵਾਲਾ
ਤੱਤ ਖਾਲਸੋ ਹੈ ਜਿਹ ਜਾਇ°। ਜਾਇ ਤੁਰਤ ਤੂੰ ਤਿਸ ਹੀ ਪਾਇ। — ਜਿਸ ਥਾਂ
ਹਮਰੇ ਥਾਂ ਤੁਮ ਪੈਰੀਂ ਪਰੋ। ਹਮਰੀ ਥਾਂ ਤੁਮ ਬਿਨਤੀ ਕਰੋ।੩੪।
ਮੈਂ ਤੇ ਹੋਈ ਬਡ ਤਕਸੀਰ°। ਮੈਂ ਤੁਮਰੋ ਹੋਂ ਦੇਵਨ ਗੀਰ°। — ਕਸੂਰ, ਪਾਪ / ਦੇਣਦਾਰ, ਕਸੂਰਵਾਰ
ਹੈ ਗੁਰ ਤੁਮਰੋ ਲਿਖਿਆ ਯਾਹਿ। ਸੰਤ ਦੋਖੀ ਕਾ ਥਾਉਂ° ਕੋ ਨਾਂਹਿ।੩੫। — ਥਾਂ
ਸੰਤ ਕਾ ਨਿੰਦਕੁ ਮਹਾ ਹਤਿਆਰਾ। ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ।
ਸੰਤ ਭਾਵੈ ਤਾ ਲਏ ਉਬਾਰਿ। ਯੌ ਲਿਖਿਓ ਤੁਮ ਗ੍ਰੰਥ ਮਝਾਰ°।੩੬। — ਗੁਰੂ ਗ੍ਰੰਥ ਸਾਹਿਬ ਵਿੱਚ

ਦੋਹਰਾ : ਔਰ ਬਾਤ ਹਮ ਇਕ ਸੁਨੀ ਗੁਰੂ ਖਾਲਸੇ ਗਯੋ ਬਤਾਇ।
ਪੰਜ ਸਿਖ ਜਹਿਂ ਹਥ ਜੋੜੈਂ ਤਹਿਂ ਮੈਂ ਪਹੁੰਚੋਂ ਆਇ।੩੭।

ਚੌਪਈ : ਗੁਰੂ ਗ੍ਰੰਥ ਮੈਂ ਲਿਖਿਓ ਜੋਇ। ਸਿਖ ਸੰਗਤ ਕਹੇ ਸੱਤਾ° ਸੁ ਹੋਇ। — ਸੱਚਾ
ਦਿਹੋ ਪ੍ਰਤਾਇ° ਸੁ ਹਮੈਂ ਦਿਖਾਇ। ਐਸੇ ਆਖਯੋ ਨਵਾਬ ਬਨਾਇ।੩੮। — ਪ੍ਰਤਿਆਉਣਾ
ਔਰ ਸੁਨੀ ਮੈਂ ਪੜ੍ਹਤੇ ਬਾਨੀ। ਸੁਖਮਨੀ ਜੋ ਗੁਰੂ ਬਖਾਨੀ°। — ਕਹੀ ਹੋਈ
ਸੰਤ ਦੋਖੀ ਕਾ ਥਾਉ ਕੋ ਨਾਹਿ। ਨਾਨਕ ਸੰਤ ਭਾਵੈ ਤਾ ਓਇ ਭੀ ਗਤਿ° ਪਾਹਿ।੩੯। — ਮੁਕਤੀ
ਸੰਤ ਕੀ ਨਿੰਦਾ ਦੁਖ ਮਹਿ ਦੋਖੁ। ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ°। — ਮੁਕਤੀ
ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ। ਨਾਨਕ ਸੰਤ ਭਾਵੈ ਤਾ ਲਏ ਉਬਾਰਿ°।੪੦। — ਪਾਰਉਤਾਰਾ
[1]ਜੋ ਯਹ ਬਾਨੀ ਹੈ ਗੁਰ ਸਾਚੀ। ਤੋ ਤਕਸੀਰ° ਕਰੋ ਮੁਝ ਕਾਚੀ°।੪੧। — ਪਾਪ, ਕਸੂਰ / ਕੱਚੀ

ਦੋਹਰਾ : ਹਮ ਸਮ° ਪਾਪੀ ਨਹਿਂ ਕੋਊ ਸੰਤ ਖਾਲਸੇ ਸਮ ਨਹਿਂ ਕੋਇ। — ਵਰਗਾ
ਸੁਖਮਨੀ ਮੈਂ ਜੋ ਲਿਖਿਓ ਪ੍ਰਤਾਇ ਦਿਖਾਲੋ ਸੋਇ।੪੨।
ਜੋ ਗੁਰਬਾਨੀ ਮੈਂ ਸ਼ਕਤ ਤੌ ਸਿੱਖ ਸਚ ਪੰਜਨਾ° ਮਾਂਹਿ। — ਪੰਜਾਂ ਸਿੰਘਾਂ ਵਿੱਚ
ਤੌ ਤੂੰ ਜਾਇ ਨਵਾਬ ਪੈ ਜੋ ਹੈ ਸਿੰਘਨ ਮਾਂਹਿ।੪੩।
ਜੌ ਜਿੰਦ ਬਖ਼ਸ਼ੇ ਨਾਹਿਂ ਸਿੰਘ ਤੌ ਇਤਨੀ ਤੋ ਕਰ ਲਯਾਇ।
ਇਕ ਬਾਰ ਦੁਖੋਂ ਛੁਡਾਇ ਕਰ ਫਿਰ ਤਾਰੂ ਸਿੰਘ ਲੈ ਜਾਇ।੪੪।
ਸੁਬੇਗ ਸਿੰਘ ਜੰਬਰ ਤੁਰਯੋ ਜਾ ਪਹੁੰਚਯੋ ਖਾਲਸੇ ਪਾਸ।
ਫਤੇ ਬੁਲਾਈ ਸਤਿਗੁਰੂ ਕਰ ਕੁਰਨਸ° ਬਹੁਤ ਹੁਲਾਸ°।੪੫। — ਨਮਸਕਾਰ / ਖ਼ੁਸ਼ੀ

ਚੌਪਈ : ਸਮੂਹ ਖਾਲਸੇ ਦਿਵਾਨ ਲਗਾਯਾ। ਆਦਰ ਸੋਂ ਸੁਬੇਗ ਸਿੰਘ ਬੁਲਾਯਾ।
ਸੁਬੇਗ ਸਿੰਘ ਕੀ ਕੁਸ਼ਲ ਪੁਛ ਲਈ। ਕਪੂਰ ਸਿੰਘ ਜੀ ਨਵਾਬ ਆਇ ਪਈ।੪੬।

---

੧. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

ਫਿਰ ਪੂਛੀ ਤਾਰੂ ਸਿੰਘ ਬਾਤ। ਮਾਰ ਸਾਤ ਖਾਨੂ ਸਿਰ ਲਾਤ। ਲੱਤਾਂ
ਧੰਨ ਧੰਨ ਤਾਰੂ ਸਿੰਘ ਉਚਾਰਯੋ। ਧ੍ਰਿਗ ਧ੍ਰਿਗ ਨਵਾਬ ਖਾਨੂੰ ਧਿਰਕਾਰਯੋ।੪੭। ਜ਼ਕਰੀਆ ਖ਼ਾਨ
ਧੰਨ ਮਾਤ ਪਿਤ ਧੰਨ ਉਸ ਭਾਈ। ਸਿਖੀ ਰਖੀ ਔ ਦੇਹਿ ਗਵਾਈ।
ਐਸੀ ਔਰ ਪੁਰਖ ਕਿਨ ਕਰੀ। ਉਤਾਰੁ ਸੀਸੋਂ ਜਿਨ ਖੋਪਰੀ ਧਰੀ।੪੮।

ਦੋਹਰਾ: ਸੁਬੇਗ ਸਿੰਘ ਤਬ ਸੋ ਕਹੀ ਜੋ ਕਹੀ ਨਵਾਬ ਬਨਾਇ।
ਸੁਨਤ ਸੁ ਸਿੰਘਨ ਇਮ ਲਗੀ ਜਿਮ ਬਰੂਦੈ ਅਗਨ ਛੁਹਾਇ।੪੯। ਬਾਰੂਦ ਨੂੰ ਅੱਗ
ਤਬੈ ਸਿੰਘ ਸੁਨ ਯੌਂ ਕਹਯੋ ਅਬ ਚੜ੍ਹੋ ਲਹੌਰੇ ਧਾਇ।
ਯਾ ਸਿਰ ਕਟੀਏ ਨਵਾਬ ਕੋ ਕੈ ਅਪਨੋ ਰਹੀਏ ਕਟਾਇ।੫੦।

ਚੌਪਈ: ਕੋਊ ਕਹੈ ਊਹਾਂ ਜਾਣ ਕਿਮ ਪਾਵੈਂ। ਹਮ ਥੋੜੇ ਕਿਮ ਕਰ ਹਮ ਜਾਵੈਂ। ਉਥੇ
ਕੋਊ ਕਹੈ ਹਮ ਭੇਖ ਬਟਾਵੈਂ। ਕੋਊ ਕਹੈ ਹਮ ਰਾਤੀਂ ਧਾਵੈਂ।੫੧। ਭੇਸ ਵਟਾ ਕੇ
ਜੋ ਉਨ ਮਾਰਤ ਹਮ ਮਰ ਜਾਈਏ। ਸੱਤਿ ਸ਼ਹੀਦੀ ਸਿਦਕ ਕਮਾਈਏ।
ਤਾਰੂ ਸਿੰਘ ਤੇ ਪਹਿਲਾਂ ਜਾਈਏ। ਜਾਇ ਦਰਗਾਹ ਮੈਂ ਰੌਰ ਮਚਾਈਏ।੫੨। ਰੌਲਾ, ਸ਼ੋਰ
ਸੁਫਲ ਜਨਮ ਅਪਨੋ ਕਰ ਲਈਏ। ਕਰੁ ਅਰਦਾਸ ਨ ਢਿੱਲ ਲਗਈਏ।
ਤਾਰੂ ਸਿੰਘ ਕਿਯੋ ਜਹਾਜ਼ ਤਿਆਰ। ਦੁਖ ਸਾਗਰ ਤਰ ਹੋਈਏ ਪਾਰ।੫੩।



ਦੋਹਰਾ: ਫਿਰ ਸਿੰਘਨ ਸੁਨ ਯੌਂ ਕਹੀ ਪ੍ਰਣ ਤਾਰੂ ਸਿੰਘ ਲਯੋ ਧਾਰ।
ਲੈ ਜਾਊਂ ਉਸ ਪਰ ਅਗੈ ਜੂਤਨ ਸੇਤੀ ਮਾਰ।੫੪। ਜੁੱਤੀਆਂ ਨਾਲ ਮਾਰ ਕੇ

ਚੌਪਈ: ਤੌ ਖਾਲਸੇ ਕਛੁ ਧੀਰ ਮਨ ਆਈ। ਤਾਰੂ ਸਿੰਘ ਕਹਯੋ ਧੰਨ ਤੋਹਿ ਕਮਾਈ।
ਤਾਰੂ ਸਿੰਘ ਬਚ ਤਿਖੀ ਤਲਵਾਰ। ਜਾਵੈ ਚੀਰ ਸੁਮੇਰੋਂ ਪਾਰ।੫੫। ਬਚਨ / ਸੁਮੇਰ ਪਰਬਤ
ਤਾਰੂ ਸਿੰਘ ਉਸ ਦਈ ਜੜ੍ਹ ਪੁੱਟ। ਪੀਰ ਪਿਕੰਬਰ ਦੇਵੇਂ ਤਖਤੋਂ ਸੁੱਟ।
ਸੰਤ ਸਰਾਪ ਚਹਿ ਮੇਟਯੋ ਜੋਇ। ਪਹਿਲੋਂ ਛੁਟੈ ਢਾਲ ਜਿਮ ਸੋਇ।੫੬।
ਉਸ ਕੀ ਜਿੰਦ ਕੋ ਜੋ ਰਖ ਸੱਕੈ। ਸ਼ਹੀਦ ਮਾਰੇਂ ਉਸ ਸਾਥੈ ਧੱਕੈ।
ਸੰਤ ਸਰਾਪ ਕੋ ਕਹੈਂ ਜੁ ਓਟ। ਇਕੋ ਚੋਟ ਫੁਟੈ ਕੋਟਨ ਕੋਟ।੫੭। ਕਰੋੜਾਂ ਦੇ ਕਰੋੜ
ਸੁਬੇਗ ਸਿੰਘ ਤਬ ਬਚਨ ਉਚਾਰੇ। ਸੁਨੋ ਸੰਤ ਤੁਮ ਸਿੱਖ ਪਿਆਰੇ।
ਨਵਾਬ ਮਰਨ ਮੈਂ ਕੁਛ ਕਸਰ ਨਾਹੀਂ। ਸਭੀ ਤੁਰਕ ਲਰ ਮਰ ਗਲ ਜਾਹੀਂ।੫੮।

ਦੋਹਰਾ: ਸੁਬੇਗ ਸਿੰਘ ਫਿਰ ਇਮ ਕਹੀ ਉਨ ਲਈ ਖਾਲਸੇ ਓਟ। ਆਸਰਾ
ਨਹਿ ਸ਼ਕਤ ਦਿਖਾਲੇ ਖਾਲਸੋ ਤੌ ਲਗੇ ਖਾਲਸੇ ਖੋਟ।੫੯। ਬੁਰਿਆਈ

ਚੌਪਈ: ਸਭੋ ਖਾਲਸੇ ਮਾਂਹਿ ਤੁਫ਼ੀਕ। ਆਹਿ ਖਾਲਸੋ ਮੁਖ ਅਮੀਕ। ਤੌਫ਼ੀਕ, ਸ਼ਕਤੀ / ਗੰਭੀਰ, ਅਥਾਹ
ਤਾਰੂ ਸਿੰਘ ਉਸ ਪਰਚਾ ਲਾਯਾ। ਤਾਰੂ ਸਿੰਘ ਉਸ ਸੱਚ ਦਿਖਾਯਾ।੬੦। ਇਮਤਿਹਾਨ
ਗੁਰੂ ਖਾਲਸੋ ਖਾਲਸੋ ਗੁਰ ਆਪ। ਤਾਰੂ ਸਿੰਘ ਨਿਬਾਬ ਕਹਯੋ ਆਪ।
ਨਵਾਬ ਖਾਲਸੇ ਪ੍ਰਨ ਸਚਾ ਆਯਾ। ਤੌਂ ਖਾਲਸੇ ਪਹਿ ਮੋਹਿ ਘਲਾਯਾ।੬੧।

ਖਾਲਸੇ ਮਹਿਂ ਉਨ ਲਖੀ ਤੁਫੀਕ°। ਖਾਲਸੋਂ ਮੁੱਖ ਉਨ ਲਖਯੋ ਅਮੀਕ°। *ਤੌਫ਼ੀਕ, ਬਰਕਤ / ਫ਼ਕੀਰ*
ਕਹੇ ਖਾਲਸੋ ਸਭ ਕਰ ਦੇਤ। ਗੁਰੂ ਖਾਲਸੇ ਮੈਂ ਭਿੰਨ ਨ ਭੇਤ।੬੨।
ਗੁਰੂ ਖਾਲਸੋ ਖਾਲਸੋ ਗੁਰੂ। ਕਹਿ ਗਯੋ ਗੁਰੂ ਭਯੋ ਜਬ ਤੁਰੂ°। *ਤੁਰਨ ਵੇਲੇ*
ਸੰਤ ਸਿੱਖਨ ਮੈਂ ਭੇਤ ਕਛੁ ਨਾਹੀਂ। ਹੈ ਸਭ ਸਿੱਖਨ ਮਾਂਹਿ ਸੰਤਾਈ°।੬੩। *ਸੰਤਤਾਈ*

ਦੋਹਰਾ : ਮਾਰੈਂ ਰੇਖ ਪਰ ਮੇਖ ਸੰਤ ਦੇਵੈਂ ਜੁਗ ਪਲਟਾਇ।
ਸੋਊ ਸੰਤ ਅਬ ਖਾਲਸੋ ਦੇਖਯੋ ਹਮ ਪਰਤਯਾਇ°।੬੪। *ਅਜ਼ਮਾ ਕੇ*

ਚੌਪਈ : ਉਸੀ ਖਾਲਸੇ ਮੈਂ ਸ਼ਰਨ ਆਯੋ। ਚਹੀਯਤ ਹੈ ਕਛੁ ਪਰਚਾ° ਲਾਯੋ। *ਇਮਤਿਹਾਨ*
ਅਪਨੇ ਗੁਰ ਕੀ ਲਾਜ ਨਿਬਾਹਾ। ਮੈਨੂੰ ਕਸ਼ਟੋਂ ਕਿਵੇਂ ਬਚਾਹਾ।੬੫।
ਜਿਮ ਉਨ ਦੁਸ਼ਟ ਥੀ ਮੈਨੂੰ ਕਹੀ। ਸਕਲ ਖਾਲਸੇ ਸੋਂ ਕਹਿ ਦਈ।
ਔ ਤਾਰੂ ਸਿੰਘ ਥੋਂ ਪੁਛ ਆਯਾ। ਉਨ ਖਾਲਸੇ ਕੋ ਅਦਬ° ਸੁਨਾਯਾ।੬੬। *ਸਤਿਕਾਰ*
ਔਰ ਕਿਸੀ ਕੋ ਮੰਨੈ ਨ ਤਾਣ°। ਖਾਲਸੇ ਕੋ ਚਹਿ ਰਾਖਯੋ ਮਾਣ। *ਜ਼ੋਰ*
ਖਾਲਸੈ ਉਤੇ ਉਸ ਗੁੱਸਾ ਨ ਹੋਇ। ਕਹੀ ਖਾਲਸੇ ਮੰਨ ਲੈ ਸੋਇ।੬੭।
ਜੌ ਕੁਛ ਖਾਲਸੇ ਆਛੋ° ਹੋਈ। ਲਗਤ ਤਾਰੂ ਸਿੰਘ ਆਛੋ ਸੋਈ। *ਚੰਗਾ*
ਤਾਰੂ ਸਿੰਘ ਤੇ ਡਰੋ ਸੁ ਨਾਹੀਂ। ਸੁਬੇਗ ਸਿੰਘ ਯੌ ਆਖ ਸੁਨਾਈ।੬੮।
[1]ਤਬੈ ਖਾਲਸੇ ਬਾਤ ਬਿਚਾਰੀ। ਮਾਨੈਂਗੇ ਜੋ ਕਹੀ ਹਮਾਰੀ।
ਸਭ ਸਿੰਘਨ ਨੇ ਮਤਾ ਪਕਾਯਾ। ਗੁਰੂ ਖਾਲਸੇ ਐਸ ਠਰ੍ਹਾਯਾ°।੬੯। *ਠਹਿਰਾਇਆ, ਪੱਕਾ ਕੀਤਾ*

ਦੋਹਰਾ : ਪਹਿਲਾਂ ਜੁ ਬਾਰਾਂ ਮਾਜਰ੍ਹੇ° ਥੇ ਅੰਮ੍ਰਿਤਸਰ ਸ੍ਰੀ ਸਾਥ। *ਪਿੰਡ*
ਛੋਟੇ ਲੈ ਕੇ ਬਡੇ ਦੈ ਉਠ ਕੇ ਅਪਨੇ ਹਾਥ।੭੦।

ਚੌਪਈ : ਖਾਨ ਬਹਾਦਰ ਖਾਨੋਂ ਭੈਣ। ਵਸੈ ਫਰਜ਼ੁੱਲਾ° ਖਾਂ ਕੇ ਐਨ। *ਜ਼ਕਰੀਆ ਖ਼ਾਨ ਦਾ ਜੀਜਾ*
ਫ਼ਰਜ਼ੁੱਲਾਪੁਰ ਤਿਸ ਗ੍ਰਾਮ ਬਸਾਯਾ। ਨਵਾਬ ਕਪੂਰ ਸਿੰਘ ਸੋਊ ਵਸਾਯਾ।੭੧।
ਤਿਸਕੋ ਪਟੋ ਦਯੋ ਘਲਾਇ। ਸਿੰਘ ਪੁਰੋ° ਤਿਸ ਨਾਮ ਧਰਾਇ। *ਸਿੰਘਪੁਰਾ*
ਸੁਨ ਕਪੂਰ ਸਿੰਘ ਗੁੱਸਾ ਕੀਆ। ਮਾਂਗਯੋ ਰਾਜ ਕਿਨ ਹਮਕੋ ਦੀਆ।੭੨।
ਸਭੈ ਪਿੰਡ ਅਬ ਹੋਹਿਂ ਹਮਾਰੇ। ਜਬ ਹਮ ਲੇਹਿਂ ਲਹੌਰੇ° ਮਾਰੇ। *ਲਾਹੌਰ*
ਅਬ ਜੁ ਹਮੈਂ ਗੁਰ ਬਚਨ ਸੁਨਾਏ। ਮਰਨ ਕਾਲ ਕੇ ਦੁਖ ਸੰਤਾਏ°।੭੩। *ਸਤਾਏ, ਡਰੇ ਹੋਏ*
ਮਰਨ ਕਾਲ ਕੋ ਦੁਖ ਹੈ ਭਾਰੀ। ਨਬਾਬ ਕਪੂਰ ਸਿੰਘ ਐਸ ਉਚਾਰੀ।
[2]ਜਨਮ ਮਰਨ ਜਗ ਦੁਖ ਦੋ ਆਹੀ। ਯਾਂਤੇ ਸਤਿਗੁਰ ਹੋਇਂ ਸਹਾਈ।੭੪।

ਦੋਹਰਾ : ਇਮ ਉਨ ਸ੍ਰੀ ਗੁਰੂ ਗ੍ਰੰਥ ਕੋ ਲਯੋ ਆਸਰੋ ਆਇ।
ਇਤਨੀ ਖ਼ਾਤਰ ਦੁਸ਼ਟ ਕੋ ਦੀਜੈ ਪ੍ਰਚਾ ਦਿਖਾਇ।੭੫।

---

੧. ਹੱਥ ਲਿਖਤਾਂ ਵਿੱਚ ਇਹ ਛੰਦ ਮੌਜੂਦ ਨਹੀਂ।
੨. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਚੌਪਈ : ਦੁਸ਼ਟ ਬਖਸ਼ਨੋ ਬਡੋ ਅਜੋਗ°। ਗੁਰ ਕੇ ਬਚਨ ਰਖਨ ਭਯੋ ਜੋਗ। *ਅਯੋਗ, ਗ਼ਲਤ*
ਪੰਜ ਸਿੰਘ ਤਬ ਸਿੰਘਨ ਉਠਾਏ। ਇਮ ਕਹਿ ਦਈ ਅਰਦਾਸ ਕਰਾਏ।੭੬।
ਤਾਰੂ ਸਿੰਘ ਕੀ ਜੂਤਨ ਸਾਥ। ਨਵਾਬ ਲਵਾਵੈ ਸਿੰਘ ਕੇ ਹਾਥ।
ਛੁਟੈ ਪਿਸ਼ਾਬ ਨਵਾਬ ਸੁਖ ਹੋਇ। ਫਿਰ ਮਰੈ ਤਾਰੂ ਸਿੰਘ ਆਗੈ ਸੋਇ।੭੭।
ਤਾਰੂ ਸਿੰਘ ਕੀ ਆਗਯਾ ਪਾਓ। ਤੌ ਨਵਾਬ ਕੋ ਜੁਤੀ ਛੁਹਾਓ।
ਤਾਰੂ ਸਿੰਘ ਕੀ ਆਗਯਾ ਬਾਝ। ਕਰੋ ਨ ਕਛੁ ਨਿਬਾਬੈ ਕਾਜ।੭੮।
ਗੁਰ ਬਚਨਨ ਖਾਤਰ ਯੌ ਕੀਓ°। ਤਾਰੂ ਸਿੰਘ ਕੋ ਯੌ ਕਹਿ ਦੀਓ। *ਇਉਂ ਕੀਤਾ ਹੈ*
ਸੁਬੇਗ ਸਿੰਘ ਬਹੁ ਕੁਰਨਸ਼° ਕਰੀ। ਚਲਯੋ ਬਚਨ ਲੈ ਸਿਰ ਪਰ ਧਰੀ।੭੯। *ਨਮਸਕਾਰ*

ਦੋਹਰਾ : ਸੁਬੇਗ ਸਿੰਘ ਖਾਲਸੇ ਬਚਨ ਲੈ ਪਹੁੰਚਯੋ ਤਬੈ ਲਹੌਰ।
ਪ੍ਰਿਥਮੈਂ ਤਾਰੂ ਸਿੰਘ ਪੈ ਜਾ ਕਹੀ ਸਭੈ ਗੱਲ ਖੋਰ°।੮੦। *ਖੋਲ੍ਹ ਕੇ*

ਚੌਪਈ : ਸੁਬੇਗ ਸਿੰਘ ਤੇ ਸਿੰਘ ਸੁਨ ਲਈ। ਨਾਮ ਖਾਲਸੇ ਸੁਨ ਕੁਨਸ਼ ਕਈ°। *ਕੁਰਨਿਸ਼, ਨਮਸਕਾਰ ਕੀਤੀ*
ਖਾਲਸੇ ਪਰ ਸਭ ਦੇਹ ਕੁਰਬਾਨ। ਕਲਾ ਖਾਲਸੇ ਕਰਨ ਕਰਾਨ।੮੧।
ਸੰਬ੍ਰਹ ਖਾਲਸੇ ਆਗਯਾ ਦਈ। ਐਸੋ ਕੌਨ ਜੁ ਨਾਂਹਿ ਮਨਈ°। *ਰਜ਼ਾਮੰਦ, ਮੰਨਣਾ*
ਪੰਜ ਸਿਖਨ ਅਰਦਾਸ ਸੁ ਯਾਹਿ। ਵਹਿ ਤੈਂ ਮਾਨੀਯਤ ਧੁਰ ਦਰਗਾਹਿ।੮੨।
ਅਹੈ ਖਾਲਸੋ ਕਾਰਨ ਕਰਨ। ਹਮ ਪਾਜੀ° ਖਾਲਸੇ ਕੀ ਸ਼ਰਨ। *ਕਮੀਨਾ, ਨੀਚ*
ਇਹ ਸਭ ਕਲਾ ਖਾਲਸੇ ਤੇ ਹੋਇ। ਰਾਖੇ ਮਾਰੇ ਖਾਲਸਾ ਸੋਇ।੮੩।
ਖਾਲਸੇ ਨੁਗਦਨ° ਸੋ ਨਵਾਬੈ ਮਾਰੇ। ਅਰਦਾਸਨ ਸੋਂ ਪਤਿਸ਼ਾਹ ਬਹੁ ਗਾਰੇ। *ਨੁਗਦਿਆਂ, ਭੁੰਗ ਦੇ ਭੋਕ ਨਾਲ*
ਅਪੁਠੇ° ਸੋਟੇ ਜਿਮੀਂ ਪਰ ਲਾਵੈਂ। ਸਿਰ ਪਤਿਸ਼ਾਹੋਂ ਫੜ੍ਹ ਗਿਰਾਵੈਂ।੮੪। *ਉਲਟੇ*

ਦੋਹਰਾ : ਸੁਬੇਗ ਸਿੰਘ ਤੁਰ ਜਾ ਕਹੀ ਸਭ ਨਵਾਬ ਕੇ ਪਾਸ।
ਜਿਹ ਬਿਧ ਸੰਬ੍ਰਹੈ° ਖਾਲਸੇ ਕਰ ਦੀਨੀ ਅਰਦਾਸ।੮੫। *ਸਮੂਹ, ਸਰਬੱਤ ਖ਼ਾਲਸੇ*

ਚੌਪਈ : ਕਹੀ ਖਾਲਸੇ ਨਵਾਬ ਸੁਨ ਲਈ। ਮੁਸਲੇ° ਪਾਸੋਂ ਦੂਰ ਕਰ ਦਈ। *ਮੁਸਲਿਮ ਧਾਰਮਿਕ ਆਗੂ*
ਕਹੈ ਸ਼ਿਤਾਬੀ ਚਹੀਯਤ ਕਈ। ਤਾਰੂ ਸਿੰਘ ਕੀ ਜੁਤੀ ਮੰਗਈ°।੮੬। *ਮੰਗਵਾ ਲਈ*
ਪਹਿਲੀ ਜੁਤੀ ਹਾਥ ਨ ਆਇ। ਨਈ° ਮੰਗਾਈ ਲੈ ਪੈਰੀਂ ਪਾਇ। *ਨਵੀਂ*
ਸੁਬੇਗ ਸਿੰਘ ਕੇ ਦੇ ਕੈ ਹਾਥ। ਅਪਨੀ ਗਰਜ਼° ਉਨ ਲਾਈ ਮਾਥ°।੮੭। *ਖ਼ੁਦਗਰਜ਼ੀ / ਮਸਤਕ*
ਮਿਟ ਗਯੋ ਸੂਲ ਪਿਸ਼ਾਬ ਅਜ਼ਾਬ°। ਨਵਾਬ ਕਹੇ ਧੰਨ ਹਮਰੋ ਭਾਗ। *ਦਰਦ / ਦੁਖ*
ਤਾਰੂ ਸਿੰਘ ਹਮ ਪਰ ਕ੍ਰਿਪਾ ਕਰੀ। ਧੰਨ ਸਾਇਤ° ਔਰ ਧੰਨ ਯਹ ਘਰੀ°।੮੮। *ਵੇਲਾ, ਸਮਾਂ / ਘੜੀ*
ਏਕ ਬਾਰ ਯੌ ਆਗੇ ਭਈ। ਸੋਈ ਖਾਲਸੇ ਹਮ ਤੇ ਕਰਈ।
ਜਬੈ ਕਸ਼ਮੀਰ ਬੀ ਜ਼ੁਲਮੀ° ਕਈ। ਸਵਾ ਮਣ ਜਨੇਊ ਪੱਕੇ ਉਤਰਈ।੮੯। *ਜ਼ੁਲਮ ਕੀਤਾ*

ਦੋਹਰਾ : ਤੇਰਾਂ ਘਰ ਕੁੱਲ ਲੁਕ ਬਚੇ ਔਰ ਕੋਇ ਮੁਸਲਮਾਨ।
ਤਬ ਨਬਾਬ ਕੋ ਸਿਰ ਦੁਖਯੋ ਜਨ ਨਿਕਸਤ ਹੈ ਜਾਨ°।੯੦। *ਜਿਵੇਂ ਜਾਨ ਨਿਕਲਦੀ ਹੋਵੇ*

ਚੌਪਈ : ਜਬ ਨਵਾਬ ਉਨ ਬਹੁ ਦੁਖ ਪਾਯੋ। ਕਹਯੋ ਕਿਮੈਂ ਹਮ ਜਾਨ ਰਖਾਯੋ।
ਤਬ ਲੋਕਨ ਯੌ ਕਹਯੋ ਉਪਾਇ। ਜੁਤੀ ਹਿੰਦੁਨ° ਕੀ ਮਾਥ ਬੰਧਾਇ।੯੧। *ਹਿੰਦੂਆਂ ਦੀ*
ਦੁਖ ਕੇ ਮਾਰੇ ਇਮ ਹੀ ਕਰੀ। ਤਬ ਵਹਿ ਬਚਯੋ ਜਬ ਯੌਂ ਥੀ ਸਰੀ°। *ਸਰ ਗਿਆ, ਕੰਮ ਬਣ ਗਿਆ*
ਕਹਯੋ ਨਵਾਬ ਅਬ ਕਰੋ ਬਧਾਈ°। ਖਾਲਸੇ ਨੇ ਦੁਖ ਦੀਓ ਮਿਟਾਈ।੯੨। *ਵਧਾਈ, ਖੁਸ਼ੀ*
ਗੁਰ ਨਾਨਕ ਕੋ ਕੜਾਹ ਕਰਾਵੈ। ਦੀਪ ਮਾਲ ਵਿਚ ਸ਼ਹਿਰ ਜਲਾਵੈ।
ਬਜੇ ਸ਼ਦਯਾਨੇ° ਸ਼ਲਕ ਕਰਾਈ। ਦਈ ਖ਼ੈਰੈਤ° ਕੰਗਾਲਨ° ਤਾਈ।੯੩। *ਵਾਜੇ / ਦਾਨ / ਗ਼ਰੀਬਾਂ ਨੂੰ*

## ੧੦੯. ਸਾਖੀ ਪੰਥ ਕੈ ਪ੍ਰਚੈ ਕੀ
### (ਹੋਰ ਸਾਖੀ ਨਵਾਬ ਕੀ)

ਦੋਹਰਾ : ਨਵਾਬ ਨਏ ਬਸਤਰ ਲਏ° ਫਿਰ ਬਹਯੋ ਕਚਹਿਰੀ ਆਇ। *ਨਵੇਂ ਵਸਤਰ ਪਾ ਕੇ*
ਆਹਿ ਸਿੰਘਨ ਸਾਚੀ ਸਾਖੀ° ਸੋ ਹਮ ਲਈ ਪਰਤਾਇ°।੧। *ਸੱਚੀ ਕਹਾਣੀ / ਅਜ਼ਮਾ ਕੇ*

ਚੌਪਈ : ਸੁਬੇਗ ਸਿੰਘ ਕੋ ਨਵਾਬ ਬੁਲਾਯਾ। ਕਰ ਆਦਰ ਤਿਸ ਪਾਸ ਬਹਾਯਾ।
ਸਾਚ ਗੁਰੂ ਤੁਮ ਸਾਚੀ ਬਾਨੀ°। ਅਜ਼ਮਾਇਸ਼ ਹਮ ਉਪਰ ਬਿਹਾਨੀ°।੨। *ਬਾਣੀ / ਬੀਤੀ*
ਮਰ ਜਾਵੋਂ ਮੈਂ ਭਾਵੇਂ ਅਬੀ। ਹੈ ਮਰ ਜਾਣਾ ਸਿਰ ਪਰ ਸਭੀ।
ਜਾਨ ਕੰਦਨ° ਕੋ ਦੁਖ ਮਿਟ ਗਯੋ। ਤੁਮ ਕਿਰਪਾ ਤੇ ਸੁਖ ਸਭ ਭਯੋ।੩। *ਜਿੰਦ-ਜਾਨ ਟੁੱਟਣ ਦਾ ਦੁੱਖ*
ਐਸੋ ਦੁਖ ਹਮ ਫੇਰ ਨ ਆਵੈ। ਜਾਨ ਹਮਾਰੀ ਸੁਖ ਸੋਂ ਜਾਵੈ।
ਸਿੰਘਨ ਪਰ ਮੈਂ ਜ਼ੁਲਮੀ ਕਰਾਈ। ਅਪਨੀ ਕਰਨੀ ਆਪੇ ਪਾਈ।੪।
ਜੋ ਹਮ ਈਹਾਂ ਰਹੈ ਉਲਾਦ। ਸਿੰਘਨ ਸੋਂ ਵਹਿ ਕਰੈ ਨ ਬਾਦ°। *ਵਾਦ-ਵਿਵਾਦ, ਝਗੜਾ*
ਲੜਤ ਭਿੜਤ ਰਣ ਜੋ ਕਛੁ ਹੋਈ। ਤਾਂ ਕੋ ਦੋਸ਼ ਲਗਤ ਨਹਿੰ ਕੋਈ।੫।

ਦੋਹਰਾ : ਫਿਰ ਨਵਾਬ ਜੰਬਰ° ਕਹਯੋ ਮਾਂਗ ਜੁ ਤੁਹਿ ਚਹ ਕਾਮ। *ਸੁਬੇਗ ਸਿੰਘ ਨੂੰ*
ਛੋਡ ਨਵਾਬੀ ਏਕ ਹਮ ਔਰ ਚਹੋ ਲਯੋ ਸਾਂਭ।੬।

ਚੌਪਈ : ਸੁਬੇਗ ਸਿੰਘ ਤਬ ਮਨੈ ਬਿਚਾਰਯੋ। ਕਾਮ ਖਾਲਸੇ ਚਹੀਅਤ ਸੁਾਰਯੋ।
ਕਰੋ ਚਬੂਤਰੈ° ਮੁਹਿ ਮੁਖਤਯਾਰ। ਲਗੇ ਟਕਸਾਲ ਅਬ ਨਾਮ ਹਮਾਰ।੭। *ਚਊਤਰਾ, ਕੋਤਵਾਲ ਦੀ ਕਚਹਿਰੀ*
ਸੋਊ ਬਾਤ ਮੰਨ ਲਈ ਨਬਾਬ। ਕੀਓ ਚਬੂਤਰੋ ਸਿੰਘ ਕੇ ਤਾਬ।
ਸੁਬੇਗ ਸਿੰਘ ਥੋ ਜਾਨਤ ਬਾਤ। ਨਬਾਬ ਜੀਏਗੋ ਇਕ ਦੋ ਰਾਤ।੮।
ਇਸ ਕਰ ਸਿੰਘ ਕਛੁ ਦੇਰ ਨ ਲਾਈ। ਤੁਰਤ ਫੁਰਤ ਟਕਸਾਲ ਲਵਾਈ।
ਸਿੰਘ ਸੁਬੇਗ ਭਯੋ ਇਕ ਜੰਬਰ। ਹੇਠ ਜ਼ਮੀਨ ਤੇ ਉਪਰ ਅੰਬਰ°।੯। *ਆਕਾਸ਼*

ਦੋਹਰਾ : ਹੁਤੀ ਗਡਾਈ ਚਰਖੜੀ ਦੀਨੀ ਸੋਊ ਪੁਟਾਇ।
ਸ਼ਹੀਦ ਗੰਜ ਥੇ ਸਿਰ ਚਿਣੇ ਤੇਊ ਦੀਏ ਫੁਕਾਇ°।੧੦। *ਸਸਕਾਰ ਕਰਵਾਇਆ*
ਦਿਵਸ ਚਾਰ ਬੀਤਤ ਭਏ ਸੁਖ ਅਨੰਦ ਸੋਂ ਨਿਬਾਬ।
ਤੁਰਤ ਫੁਰਤ ਹੀ ਮਰ ਗਯੋ ਪਾਯੋ ਨ ਕਛੂ ਅਜ਼ਾਬ।੧੧।

ਚੌਪਈ : ਬਾਈ ਦਿਨ ਬੀਤੇ ਇਸ ਝਗਰੇ। ਨਵਾਬ ਤੁਰਯੋ ਫਿਰ ਲੰਬੇ ਦਗਰੇ°। ਝਗੜਾ, ਰਸਤਾ, ਅਗਲੀ ਦਰਗਾਹ
ਹੈ ਹੈ ਕਾਰ ਅਚਾਨਕ ਭਯੋ। ਕੁੱਪਾ ਰੁੜ੍ਹਿਓ ਲੋਕਨ ਕਹਯੋ।੧੨।
ਹਿੰਦੁਵਨ° ਕੇ ਦਿਲ ਭਈ ਬਧਾਈ°। ਸਿੱਖੀ ਕੀ ਗੁਰ ਪੈਜ° ਰਖਾਈ। ਹਿੰਦੂਆਂ ਦੇ / ਖ਼ੁਸ਼ੀ / ਲਾਜ
ਭਯੋ ਤਾਰੂ ਸਿੰਘ ਕੋ ਪ੍ਰਣ ਪੂਰੋ। ਬਜੇ ਸਿੰਘਨ ਘਰ ਅਨਹਦ ਤੂਰੋ°।੧੩। ਖ਼ੁਸ਼ੀ ਦਾ ਵਾਜਾ
ਮੁਸਲਨ ਕੋ ਬਹੁ ਚਿੰਤਾ ਭਈ। ਪਤਿਸ਼ਾਹੀ ਹਮ ਤੇ ਅਬ ਗਈ।
ਕਲਾ ਖਾਲਸੇ ਊਚੀ ਭਈ। ਤੁਰਕਨ ਕਲਾ ਨੀਚੀ ਹੋ ਗਈ।੧੪।
ਸਤ੍ਹਾਂ ਸਏ ਨਿਕਾਨਵੇਂ° ਸਾਲ। ਮਾਰਯੋ ਹਕੀਕਤ° ਖੁਸਯੋ ਨ ਬਾਲ। ੧੭੯੧ ਬਿ. / ਹਕੀਕਤ ਰਾਇ
ਅਬ ਤਾਰੂ ਸਿੰਘ ਬਡ ਜਸ ਲੀਓ। ਮਾਰ ਜੂਤੀ ਨਵਾਬ ਮੁਹਰੈ° ਕੀਓ।੧੫। ਅੱਗੇ

ਦੋਹਰਾ : ਰਹੀ ਖਾਲਸੇ ਪੰਥ ਕੀ ਗਈ ਤੁਰਕਨ ਕੀ ਲਾਜ°। ਇੱਜ਼ਤ
ਤਾਰੂ ਸਿੰਘ ਸੁਬੇਗ ਸਿੰਘ ਕੀਨੋਂ ਸਿੱਖੀ ਕਾਜ।੧੬।[1]

## ੧੧੦. ਸਾਖੀ ਭਾਈ ਤਾਰੂ ਸਿੰਘ ਔ ਨਿਬਾਬ ਖਾਨ ਬਹਾਦਰ ਕੀ

ਦੋਹਰਾ : ਕੁੱਪੋ ਰੁੜ੍ਹਿਓ ਜਗ ਕਹੈ ਪਰੀ ਸ਼ਹਿਰ ਮੈਂ ਰੌਰ°। ਰੌਲਾ, ਸ਼ੋਰ-ਸ਼ਰਾਬਾ
ਸਿੰਘ ਅਚਾਨਕ ਆ ਕਹਯੋ ਤਾਰੂ ਸਿੰਘ ਜੀ ਕੋਰ°।੧। ਕੋਲ



ਚੌਪਈ : ਤਬ ਸਿੰਘ ਜੀ ਯੌ ਬਚਨ ਉਚਾਰਾ। ਲਯਾਵੋ ਲਕੜੀ ਚਿਖ ਕਰੋ ਤਿਆਰਾ।
ਸੁਨਤ ਸਿੰਘਨ ਬਿਧ ਸੋਈ ਕਰੀ। ਚਿਖਾ ਤਿਆਰੀ ਦੇਰ ਨ ਭਈ।੨।
ਤੌ ਸਿੰਘ ਜੀ ਬਹੁ ਕਾਹਲ ਧਰੀ। ਬਹੁ ਖੁਸ਼ੀਅਨ ਸੋਂ ਦੇਹੀ ਭਰੀ।
ਸਤਿਗੁਰ ਪੈਜ ਖਾਲਸੇ ਰਾਖੀ। ਰਹੈ ਜਗਤ ਮੈਂ ਜੁਗ ਜੁਗ ਸਾਖੀ।੩।
ਹੁਤੋ ਅੰਮ੍ਰਿਤਸਰ ਜਲ ਜੁ ਮੰਗਾਯੋ। ਆਪ ਸਿੰਘ ਅਸ਼ਨਾਨ ਕਰਾਯੋ।
ਕੜਾਹ ਪ੍ਰਸ਼ਾਦਿ ਕਰਯੋ ਤਬਹੀ। ਸ਼ਬਦ ਪੜ੍ਹਾਯੋ ਜਪੁਜੀ ਸਭਹੀ।੪।
ਅਨੰਦ ਪੜ੍ਹਾਇ ਕਰਾ ਅਰਦਾਸ। ਸਿੰਘ ਸਬਹੂੰ ਠਾਂਢੇ° ਤਿਸ ਪਾਸ। ਖਲੋ ਗਏ
ਕਰ ਅਰਦਾਸ ਫਿਰ ਮਾਥ ਝੁਕਾਯੋ। ਗਏ ਗਰੜ[2] ਜਯੋਂ ਸਾਸ ਉਡਾਯੋ।੫।
ਪਹੁੰਚਯੋ ਜਾਇ ਸਚੀ ਦਰਗਾਹ। ਸੁਬੇਗ ਸਿੰਘ ਜੰਬਰ ਤੁਰਤਾਹ°। ਤੁਰਤ
ਦਯੋ ਚਿਖਾ ਧਰ ਅਗਨ ਲਗਾਈ। ਭੜਕ ਉਠੀ ਤਬ ਹੀ ਤੁਰਤਾਈ।੬।

ਦੋਹਰਾ : ਠਾਰਾਂ ਸੈ ਦੁਇ ਸਾਲ° ਪਰ ਬੀਤੇ ਬਿੱਕ੍ਰਮਰਾਇ। ੧੮੦੨ ਬਿ. ਭਾਵ ੧੭੪੫ ਈ.
ਤਾਰੂ ਸਿੰਘ ਤਬ ਲੈ ਤੁਰਯੋ ਜੂਤ ਜੁ ਤਿਹ ਸਿਰ ਲਾਇ।੭।

ਚੌਪਈ : ਸ਼ਹੀਦ ਸਿੰਘ ਲੈਨ ਆਏ ਗੁਰ ਪਯਾਰੇ। ਸ਼ਬਦ ਪੜ੍ਹੈਂ ਬਾਜੈਂ ਦੋਤਾਰੇ°। ਦੋ ਤਾਰਾਂ ਵਾਲੇ ਵਾਜੇ
ਹਾਥ ਘੋੜੇ ਸੋ ਕੋਤਲ° ਲਯਾਏ। ਤਾਰੂ ਸਿੰਘ ਬਿਬਾਨ ਉਠਾਏ।੮। ਖ਼ਾਸ ਸਵਾਰੀ

੧. ਹੱਥ ਲਿਖਤਾਂ ਵਿੱਚ ਇਹ ਛੰਦ ਨਹੀਂ ਮਿਲਦਾ।
੨. ਗਰੜ : ਗਰੁੜ, ਵਿਸ਼ਨੂੰ ਦਾ ਵਾਹਨ ਤੇ ਪੰਛੀਆਂ ਦਾ ਰਾਜਾ। ਹਿੰਦੂ ਮਿਥਿਹਾਸ ਅਨੁਸਾਰ ਇਸ ਦਾ ਅੱਧਾ ਸਰੀਰ ਪੰਛੀ ਦਾ ਤੇ ਉਪਰਲਾ ਧੜ ਮਨੁੱਖ ਦਾ ਹੁੰਦਾ ਹੈ।

ਨਿਬਾਬ ਲੈਨ ਕੋ ਸੋ ਜਮ° ਆਏ। ਹੱਥੀਂ ਜੁਤੇ ਸੂਲਨ° ਜੜਾਏ। *ਜਮਦੂਤ / ਸੂਲਾਂ ਵਾਲੇ*
ਨਵਾਬ ਉਨੈਂ° ਫੜ ਦੋਜ਼ਖ਼ ਪਾਯਾ। ਸੋ ਜੁਤੀ ਨਿਤ ਹੁਕਮ ਫੁਰਮਾਯਾ।੯। *ਜਮਦੂਤਾਂ ਨੇ*
ਤਾਰੂ ਸਿੰਘ ਕੋ ਕੁਰਸੀ ਬਹਾਯੋ। ਸ਼ਹੀਦਨ ਸਿਰ ਸ਼ਹੀਦ ਬਨਾਯੋ।
ਗੁਰ ਗੋਬਿੰਦ ਸੁਤ ਜਹਿਂ ਚਾਰ°। ਭਯੋ ਤਾਰੂ ਸਿੰਘ ਡਿਊਢੀ ਦਾਰ°।੧੦। *ਚਾਰੇ ਸਾਹਿਬਜ਼ਾਦੇ / ਪਹਿਰੇਦਾਰ*
ਮਨੀ ਸਿੰਘ ਥੇ ਸੱਜੇ ਪਾਸ। ਤਾਰੂ ਸਿੰਘ ਕੀਓ ਖੱਬੇ ਵਾਸੇ।
ਇਜੈ ਬਿਜੈਂ° ਕੀ ਪਦਵੀ ਪਾਈ। ਸਭੈ ਸ਼ਹੀਦਨ ਮੁਹਰੇ ਥਾਈ।੧੧। *ਜਯ, ਵਿਜਯ, ਵਿਸ਼ਨੂੰ ਦੇ ਦਰਵਾਰਪਾਲ*
ਵਿਚ ਲਾਹੌਰ ਸਿੰਘ ਝੰਡਾ ਗਡਾਯਾ। ਸਭ ਲੋਕਨ ਕੋ ਪਰਚਾ ਦਿਖਾਯਾ।
ਜੋ ਸੁਖ ਸੁੱਖੇ ਸੋ ਵਰ ਪਾਵੈ। ਤਾਰੂ ਸਿੰਘ ਤੇ ਸਭ ਕਿਛ ਆਵੈ।੧੨।
ਔਰ ਪੀਰਨ ਕੀ ਪੀਰੀ ਨ ਰਹੀ। ਸਿਰ ਪੀਰਨ ਕੇ ਪੀਰੀ ਭਈ।
ਦੂਧ ਪੂਤ ਜੋ ਅੰਨ ਧਨ ਚਾਹੈ। ਤਾਰੂ ਸਿੰਘ ਸੁੱਖ ਸਭ ਪਾਵੈਂ°।੧੩। *ਸੁੱਖਣਾ ਪੂਰੀ ਹੋਵੇ*
ਤਾਰੂ ਸਿੰਘ ਕੀ ਸਾਖੀ ਜੋ ਸੁਨੈ। ਦੇਹਿ ਦੁੱਖ ਨਹਿਂ ਮਨ ਮੈਂ ਗੁਨੈਂ°। *ਵਿਚਾਰ*
ਮਰਨ ਕਾਲ ਨਹਿਂ ਕਾਲ ਸੰਤਾਵੈ। ਜਮ ਕਿੰਕਰ° ਤਿਸ ਨਾਂਹਿ ਅਕਾਵੈ।੧੪। *ਰਾਕਸ਼ਾਂ ਦੀ ਇਕ ਜਾਤੀ*
ਸਾਸ ਜਾਂਹਿ ਤਿਸ ਸਿੱਖ ਸੁਖਾਲੇ। ਸਿੱਖੀ ਨਿਬਹੈ ਕੇਸਨ ਨਾਲੇ।
ਲਿਖੀ ਰਤਨ ਸਿੰਘ ਜੈਸੀ ਸੁਨੀ। ਪੜ੍ਹੋ ਸਵਾਰ° ਆਗੇ ਤੁਮ ਗੁਨੀ।੧੫। *ਚੰਗੀ ਤਰ੍ਹਾਂ*

ਦੋਹਰਾ : ਠਾਰਾਂ ਸੈ ਦੋ ਊਪਰੈ ਸਾਲ° ਜੁ ਬਿੱਕ੍ਰ ਰਾਇ। *੧੮੦੨ ਬਿ.ਭਾਵ ੧੭੪੫ ਈ.*
ਖਾਨ ਬਹਾਦਰ° ਮਾਰਿਓ ਤਾਰੂ ਸਿੰਘ ਘਿਸਟਾਇ°।੧੬। *ਜ਼ਕਰੀਆ ਖ਼ਾਨ / ਘਸੀਟ ਕੇ*

## ੧੧੧. ਸਾਖੀ ਜੱਸੂ ਬੱਧ ਕੀ

ਦੋਹਰਾ : ਖਾਨ ਬਹਾਦਰ ਜਬ ਮਰਯੋ ਰਹੇ ਪੁੱਤ੍ਰ ਉਸ ਦੋਇ°। *ਜ਼ਹੀਆ ਖ਼ਾਨ ਤੇ ਸ਼ਾਹ ਨਿਵਾਜ਼ ਖ਼ਾਨ*
ਲਹੌਰੈ ਔ ਮੁਲਤਾਨ ਕੇ ਸੂਬੇਦਾਰ ਭਏ ਸੋਇ।੧।

ਚੌਪਈ : ਅਹੀਯਾ ਖਾਂ[੧] ਔ ਸ਼ਾਹ ਨਿਵਾਜ[੨]। ਦੋਨੋਂ ਮਿਲ ਕਰ ਕੀਨੋਂ ਰਾਜ।
ਸ਼ਾਹ ਨਿਵਾਜ ਫੜ ਅਹੀਯੋ° ਲਯੋ। ਲੂਟ ਕੂਟ ਬਾਹਰ ਕਰ ਦਯੋ।੨। *ਯਹੀਯਾ ਖ਼ਾਨ*
ਇਸ ਬਿਧਿ ਕਾਲ ਕਛੁਕ ਬਿਤਾਯੋ। ਸ਼ਾਹ ਨਿਵਾਜ ਨਵਾਬ ਕਹਾਯੋ।
ਸੋ ਭੀ ਲਾਗਯੋ ਸਿੰਘਨ ਮਾਰਨ। ਐਸੋ ਭਯੋ ਸਮੈਂ ਕੋ ਕਾਰਨ।੩।

---

੧. **ਅਹੀਆ ਖਾਨ :** ਅਸਲ ਨਾਮ ਯਹੀਯਾ ਖ਼ਾਨ, ਆਪਣੇ ਪਿਤਾ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦੇ ਮਰਨ ਪਿੱਛੋਂ ੧੭੪੫ ਈ. ਵਿੱਚ ਲਾਹੌਰ ਦਾ ਸੂਬੇਦਾਰ ਬਣਿਆ। ਮਾਰਚ ੧੭੪੭ ਈ. ਵਿੱਚ ਇਸ ਨੂੰ ਸ਼ਾਹ ਨਿਵਾਜ਼ ਖ਼ਾਨ ਨੇ ਕੈਦ ਕਰ ਲਿਆ ਤੇ ਲਾਹੌਰ ਉੱਪਰ ਕਬਜ਼ਾ ਕਰ ਲਿਆ ਸੀ। ਯਹੀਯਾ ਖ਼ਾਨ ਦੁਨਿਆਵੀ ਜ਼ਿੰਦਗੀ ਤੋਂ ਉਪਰਾਮ ਹੋ ਕੇ ਦਰਵੇਸ਼ ਹੋ ਗਿਆ ਸੀ ਤੇ ਇਸ ਦਾ ਅੰਤ ਫ਼ਰੁਖ਼ਾਬਾਦ ਵਿੱਚ ਯਾਹੀਯਾ ਸ਼ਾਹ ਦਰਵੇਸ਼ ਦੇ ਤੌਰ 'ਤੇ ਹੋਇਆ ਸੀ।

੨. **ਸ਼ਾਹ ਨਿਵਾਜ :** ਇਸ ਦਾ ਅਸਲ ਨਾਮ ਹਯਾਤਉੱਲਾ ਸੀ। ਇਹ ਮੁਲਤਾਨ ਦਾ ਸੂਬੇਦਾਰ ਸੀ ਤੇ ਕੁੱਝ ਦੇਰ ਲਈ ਲਾਹੌਰ ਦਾ ਸੂਬੇਦਾਰ ਵੀ ਰਿਹਾ। ਇਸ ਦਾ ਅੰਤ ਖ਼ਾਲਸਾ ਫ਼ੌਜ ਦੇ ਹੱਥੋਂ, ਜੋ ਦੀਵਾਨ ਕੌੜਾ ਮੱਲ ਦੀ ਸਲਾਹ ਤੇ ਮੀਰ ਮੰਨੂੰ ਦੀ ਸਹਾਇਤਾ ਲਈ ਗਈ ਸੀ, ੧੭੫੧ ਈ. ਵਿੱਚ ਹੋਇਆ ਸੀ।

ਲਖਪਤਿ[1] ਜਸਪਤਿ[2] ਭਏ ਦਿਵਾਨ। ਕਲਾਨੌਰ ਕੇ ਖਤ੍ਰੀ ਜਾਨ।
ਤੇ ਭੀ ਸਿੰਘਨ ਮਾਰਨ ਡਹੇ। ਉਨ ਸਿਉਂ ਖਾਲਸੋ ਲਰ ਮਰ ਖਹੇ°।੪। *ਖਹਿਣਾ*
ਸਿੰਘ ਭੀ ਰਖੈਂ ਪਤਿਸ਼ਾਹੀ ਦਾਵਾ°। ਮਾਰੈਂ ਤੁਰਕਨ ਕਰਕੇ ਧਾਵਾ। *ਅਧਿਕਾਰ*
ਜਹਿਂ ਸਿੰਘਨ ਕੋ ਸੁਨੈ ਸੁ ਡੇਰਾ। ਤੁਰਕ ਫੌਜ ਜਾ ਪਾਵੈ ਘੇਰਾ।੫।

ਦੋਹਰਾ : ਲਰੈਂ ਮਰੈਂ ਸਿੰਘ ਨਠ ਤੁਰੈਂ ਤੁਰ ਨਠ ਫਿਰ ਮੁੜ ਪਾਹਿਂ।
ਮਾਰ ਭਜੈਂ ਸਿੰਘ ਜਹਿਂ ਛਿਪੈਂ ਗੈਲੇ° ਤੁਰਕ ਅਕਾਹਿਂ°।੬। *ਪਿੱਛੇ / ਤੇਗ*

ਚੌਪਈ : ਅੱਕ ਪੱਕ° ਸਿੰਘ ਦਿਨ ਸੁ ਗੁਜਾਰੈਂ। ਊਹਾਂ ਤੇ ਫਿਰ ਅਗੇ ਸਿਧਾਰੈਂ। *ਦੁੱਖ-ਸੁਖ ਵਿੱਚ*
ਕਰਨ ਪਤਿਸ਼ਾਹੀ ਆਸਾ° ਧਾਰੈਂ। ਪਾਵੈਂ ਦੁਖ ਸੋ ਸੁੱਖ ਬਿਚਾਰੈਂ।੭। *ਉਮੀਦ*
ਬਚਨ ਗੁਰੂ ਹਮ ਸਾਚਾ° ਭੀ ਹੋਹੈਂ। ਹੰਨੇ ਹੰਨੇ ਹਮ ਸ਼ਾਹੀ° ਕਰੋਹੈਂ। *ਸੱਚੇ / ਰਾਜ*
ਕੋਊ ਸਿੰਘ ਕਾਨਨ° ਮੈਂ ਬਹੈਂ। ਸ਼ੇਰ ਬਘਯਾੜ ਖੱਡਨ ਮੈਂ ਰਹੈਂ।੮। *ਸਰਕੰਡੇ ਵਿੱਚ*
ਕੋਊ ਦਰਯਾਉ ਬਰੇਤੀ° ਰਹੈਂ। ਤੁਰਕ ਜਾਇ ਤਾਂਹੀ ਥਾਂ ਲਹੈਂ। *ਦਰਿਆ ਵਿਚਕਾਰ ਸੁਕਜੀ ਦਾ ਟੁਕੜਾ*
ਦੁਹੂੰ ਓਰ ਜਹਿਂ ਹੋਵੈ ਨੀਰ। ਲੁਕੇ ਬਚਾਵੈਂ ਅਪਨ ਸਰੀਰ।੯।
ਤੁਰਕ ਫੌਜ ਸੋਂ ਚਹੂੰ ਵਲ ਰੁਕੈਂ°। ਮਾਰ ਬੰਦੂਕਨ ਤਬ ਤਿਨ ਫੂਕੈਂ। *ਚਾਰੇ ਪਾਸਿਆਂ ਤੋਂ ਘੇਰਾ*
ਸਿੰਘ ਨੀਰ ਮੈਂ ਡੁਬ ਡੁਬ ਤਰੈਂ। ਤੁਰਕ ਬੰਦੂਕਨ ਫੁੰਡਨ° ਕਰੈਂ।੧੦। *ਨਿਸ਼ਾਨਾ ਬਣਾਉਂਦੇ*

ਦੋਹਰਾ : ਘਰ ਤੇ ਕਢੇ ਸੁ ਬਣ° ਲੁਕੈਂ ਬਨ ਤਜ ਨੀਰ ਲੁਕਾਇਂ। *ਜੰਗਲ-ਬੇਲੇ*
ਜਲ ਮਹਿਂ ਲੁਕੈਂ ਤੌ ਨਹਿਂ ਬਚੈਂ ਕਹੋ ਸਿੰਘ ਕਤ° ਜਾਹਿਂ।੧੧। *ਕਿਧਰ*

ਚੌਪਈ : ਪਰੇ ਨਿਸਾ° ਛੁਟੈ ਸਿੰਘਨ ਖਯਾਲ। ਤੁਰਕ ਰਲੈਂ ਮੁੜ ਡੇਰਨ° ਨਾਲ। *ਰਾਤ / ਡੇਰਿਆਂ ਵਿੱਚ*
ਮੁਏ ਸਿੰਘ ਜੋ ਦੇਹਿਂ ਬਹਾਇ°। ਜੋ ਜ਼ਖਮੀ ਤੇ ਲਏਂ ਉਠਾਇ।੧੨। *ਪਾਣੀ ਵਿੱਚ ਵਹਾਉਂਦ*
ਦਿਸੈ ਨ ਜਾਗਾ° ਜਾਵੈਂ ਜਾਹੀਂ। ਐਸੀ ਠੌਰ ਨ ਜਹਾਂ ਬਚਾਹੀਂ। *ਜਗ੍ਹਾ, ਥਾਂ*
ਕੋਈ ਕਹੈ ਖਿੰਡ ਇਕ ਇਕ ਹੋਵੋ। ਕੋਊ ਕਹੈ ਖਿੰਡ ਮਤਿ ਪਤਿ ਖੋਵੋ।੧੩।
ਲਰੋ ਮਰੋ ਇਨ ਤੁਰਕਨ ਨਾਲ। ਔਰ ਬਾਤ ਕੋਊ ਬਨੈ ਨ ਹਾਲ°। *ਮਸਲੇ ਦਾ ਹੱਲ*
ਇਕ ਕਹੈ ਹਮ ਜਾਵੈਂ ਤਹੀਂ। ਲਰਨੋਂ ਮਰਨੋਂ ਹੋਵੈ ਸਹੀ।੧੪।
ਲਰਨ ਮਰਨ ਤੇ ਜੇ ਨਠ ਜਾਹੀਂ। ਤੌ ਹਮ ਕਿਮ ਪਾਵੈਂ ਪਤਿਸ਼ਾਹੀ।
ਤਬ ਹੀ ਖਾਲਸੇ ਇਮ ਠਹਿਰਾਈ। ਹੋਹਿ ਫੌਜ ਕੋ ਗੈਲੋਂ° ਭਾਈ।੧੫। *ਪਿੱਛੇ*

---

੧. **ਲਖਪਤਿ** : ਲਖਪਤਿ ਰਾਇ, ਕਲਾਨੌਰ ਦਾ ਖੱਤਰੀ, ਇਹ ਯਹੀਯਾ ਖ਼ਾਨ ਸੂਬੇਦਾਰ ਲਾਹੌਰ ਦਾ ਦੀਵਾਨ ਸੀ। ਇਸ ਦਾ ਭਾਈ ਜਸਪਤ ਰਾਇ ੧੭੪੬ ਈ. ਵਿੱਚ ਸਿੰਘਾਂ ਨਾਲ ਜੰਗ ਵਿੱਚ ਬੱਦੋ ਕੀ ਗੁਸਾਈਆਂ ਵਿੱਚ ਮਾਰਿਆ ਗਿਆ ਸੀ ਜਿਸ ਕਰਕੇ ਲਖਪਤ ਰਾਇ ਸਿੰਘਾਂ ਦੇ ਮਗਰ ਹੱਥ ਧੋ ਕੇ ਪੈ ਗਿਆ ਸੀ। ਮੀਰ ਮੰਨੂੰ ਦੀ ਸੂਬੇਦਾਰੀ ਸਮੇਂ ਦੀਵਾਨ ਕੌੜਾ ਮੱਲ ਨੇ ਇਸ ਨੂੰ ਗ੍ਰਿਫ਼ਤਾਰ ਕਰਕੇ ਸਿੰਘਾਂ ਦੇ ਹਵਾਲੇ ਕੀਤਾ ਤੇ ਬੜੀ ਦੁਰਦਸ਼ਾ ਨਾਲ ੧੭੪੯ ਈ. ਵਿੱਚ ਮਾਰਿਆ ਗਿਆ।

੨. **ਜਸਪਤ** : ਜਸਪਤ ਰਾਇ, ਕਲਾਨੌਰ ਦਾ ਖੱਤਰੀ ਜੋ ਲਾਹੌਰ ਦੇ ਦੀਵਾਨ ਲਖਪਤ ਰਾਇ ਦਾ ਭਾਈ ਸੀ। ਇਹ ੧੭੪੬ ਈ. ਵਿੱਚ ਸਿੰਘਾਂ ਨਾਲ ਬੱਦੋ ਕੀ ਗੁਸਾਈਆਂ ਵਿੱਚ ਹੋਈ ਮੁੱਠ-ਭੇੜ ਵਿਚ ਮਾਰਿਆ ਗਿਆ ਸੀ। ਏਸੇ ਕਰਕੇ ਇਸ ਦੇ ਭਾਈ ਲਖਪਤ ਰਾਇ ਨੇ ਸਿੰਘਾਂ ਨੂੰ ਬੜੇ ਭਾਰੇ ਦੁੱਖ ਦਿੱਤੇ ਸਨ।

ਲਈਏ ਘੋੜੇ ਰਾਤਾ ਜਹਿਂ ਸੋਵੈਂ। ਜੋਊ ਪਿਆਦੇ ਅਸਵਾਰ ਸੁ ਹੋਵੈਂ। *ਰਾਤ ਨੂੰ ਘੋੜੇ ਲੁੱਟ ਲਈਏ*
ਯਹ ਸੁਨ ਸਿੰਘ ਕਈ ਭਏ ਤਿਆਰ। ਸੁਤੇ ਤੁਰਕਨ ਲੇਵੈ ਮਾਰ।੧੬। *ਸੁੱਤੇ ਹੋਏ*
ਸੂਰੇ ਸਿੰਘਨ ਯਹ ਠਹਰਾਈ। ਸਿੰਘ ਤੁਰੇ ਉਨ ਗੈਲੇ ਧਾਈ। *ਪਿੱਛੇ*
ਐਸੀ ਤੌਰ ਸਿੰਘ ਉਠ ਚਲੇ। ਤੁਰਕਨ ਫੌਜ ਕੇ ਸੰਗ ਰਲੇ।੧੭।[1]

ਦੋਹਰਾ : ਸਿੰਘ ਸੁ ਡੇਰਾ ਦੇਖ ਕੇ ਵੜੇ ਫ਼ੌਜ ਮੈਂ ਜਾਇ।
ਤੁਰਕ ਸੁ ਥੱਕੇ ਸੋਇ ਗਏ ਲਗਯੋ ਖਾਲਸੇ ਦਾਇ।੧੮। *ਦਾਉ, ਮੌਕਾ*

ਚੌਪਈ : ਤਬ ਸਿੰਘਨ ਘੋੜੇ ਲਏ ਖੋਲ੍ਹ। ਊਪਰ ਚੜ੍ਹੇ ਸੁ ਸਤਿਗੁਰ ਬੋਲ।
ਦੂਜੇ ਗੈਲੇ ਲਏ ਲਗਾਇ। ਗੈਲ ਪੜੇ ਤਿਸ ਆਵੈਂ ਘਾਇ।੧੯। *ਦੂਜੇ ਘੋੜੇ ਵੀ ਪਿੱਛੇ ਲਾ ਲਏ*

ਦੋਹਰਾ : ਜਿਤਨੇ ਘੋੜੇ ਥੇ ਮਰੇ ਉਤਨੇ ਸਿੰਘਨ ਲੀਨ।
ਨਿਤ ਪ੍ਰਤਿ ਐਸੀ ਬਿਧ ਕਰੈਂ ਫੌਜ ਤੁਰਕ ਭਈ ਖੀਨ।੨੦। *ਹਰ ਰੋਜ਼, ਰੋਜ਼ਾਨਾ / ਕਮਜ਼ੋਰ*
ਦੇਖੋ ਭਾਈ ਗੁਰ ਕਲਾ ਆਏ ਮਾਰਨ ਓਇ। *ਸ਼ਕਤੀ*
ਤੇਊ ਮਾਰੇ ਖਾਲਸੇ ਤੁਰਕ ਘਨੇ ਥੇ ਸੋਇ।੨੧। *ਉਹੀ*

ਚੌਪਈ : ਤੁਰਕ ਫੌਜ ਫਿਰ ਬਹੁਤੀ ਆਵੈ। ਥੋੜੇ ਸਿੰਘ ਸੁ ਤਹਿਂ ਲੁਕ ਜਾਵੈਂ।
ਤਹਾਂ ਲੁਕੈਂ ਜਹਿਂ ਹੁਇ ਬਡ ਝੱਲਾ। ਲੇਵੈਂ ਗੜ੍ਹ ਕਾਨਨ ਕੋ ਮੱਲ।੨੨। *ਸੰਘਣਾ ਜੰਗਲ / ਕਾਨਿਆਂ ਦਾ ਕਿਲ੍ਹਾ*
ਰਾਤ ਸਿੰਘ ਹੁਇ ਬਹੁ ਹੁਸ਼ਿਆਰ। ਲੇਵੈਂ ਤੁਰਕਨ ਕੋ ਫਿਰ ਮਾਰ।
ਦਿਨ ਮੈਂ ਤੁਰਕ ਬਹੁਤ ਮਿਲ ਧਾਵੈਂ। ਲੁਕੇ ਸਿੰਘ ਤਿਨ ਹਾਥ ਨ ਆਵੈਂ।੨੩।
ਤੁਰਕ ਸੁ ਡਰਤੇ ਬੜੈਂ ਨ ਝੱਲ। ਝੱਲ ਬੜੈਂ ਸਿੰਘ ਮਾਰਨ ਰੱਲ। *ਵੜਨਾ, ਅੰਦਰ ਜਾਣਾ*
ਝੱਲੋਂ ਸਿੰਘ ਤੌਂ ਬਾਹਰ ਜਾਵੈਂ। ਤੁਰਕਨ ਫੌਜ ਦੂਰ ਸੁਨ ਪਾਵੈਂ।੨੪।
ਮਾਰਨ ਰਸਤੇ ਦਿੱਲੀ ਲਹੌਰ। ਕੋਈ ਮਾਰੈ ਰਾਹ ਪਿਸ਼ੌਰ।
ਅਗੇ ਪਿਛੇ ਹੁਇ ਲੁਟੈਂ ਲਹੌਰ। ਇਮ ਕਰ ਸਿੰਘ ਮਚਾਵੈਂ ਰੌਰ।੨੫। *ਰੌਲਾ, ਫ਼ਸਾਦ*

ਦੋਹਰਾ : ਸਿੰਘ ਸੁ ਮਾਝਯੋਂ ਕੱਢ ਦਏ ਬੜੇ ਸੁ ਰਾਵੀ ਝੱਲ। *ਮਾਝੇ ਵਿਚੋਂ*
ਮਾਰ ਲੂਟ ਖਾਵਤ ਫਿਰੈਂ ਰਾਖੈਂ ਮਿਲ ਕਰ ਗੱਲ।੨੬।

ਚੌਪਈ : ਇਸੀ ਭਾਂਤ ਸਿੰਘ ਗੁਜ਼ਰ ਕਰਾਹੀਂ। ਫੌਜ ਘਨੀ ਲਖ ਨਠ ਬੀ ਜਾਹੀਂ। *ਜ਼ਿਆਦਾ ਫ਼ੌਜ ਵੇਖ ਕੇ*
ਮਾਰ ਕਾਫਲੇ ਲੇਵੈਂ ਭਾਰੀ। ਲਹੌਰ ਗਿਰਦ ਤਿਨ ਦਯੋ ਉਜਾਰੀ।੨੭। *ਉਜਾੜ ਦਿੱਤਾ*
ਦੇਖ ਤੁਰਕਨ ਕੋ ਲਾਗੇ ਆਗਾ। ਮਾਰੈਂ ਸਿੰਘਨ ਗੈਲੇ ਲਾਗਾ। *ਅੱਗੇ / ਪਿੱਛੇ ਲੱਗ ਕੇ*
ਮੁੜ ਮੁੜ ਲੁਕ ਲੁਕ ਸਿੰਘ ਸੁ ਲਰੈਂ। ਬਹੁਤਨ ਸੋ ਕਯਾ ਥੋੜੇ ਕਰੈਂ।੨੮। *ਲੜਦੇ ਸਨ / ਬਹੁਤਿਆਂ ਨਾਲ*
ਨਾਂਹਿ ਜ਼ਖੀਰੋ ਸਿੰਘਨ ਪਾਸ। ਸ਼ਸਤਰ ਬਸਤਰ ਹੀਨ ਸ ਖਾਸ। *ਭੰਡਾਰ, ਰਸਦ ਆਦਿ ਦਾ*
ਨਾਂਗੇ ਖਰੇ ਔ ਭੂਖੇ ਪਯਾਸੇ। ਦਾਰੂ ਸਿੱਕਾ ਨਹਿਂ ਕਛੂ ਪਾਸੇ।੨੯। *ਨੰਗੇ ਖੜੇ ਰਹਿੰਦੇ*

---
੧. ਹੱਥ ਲਿਖਤਾਂ ਵਿੱਚ ਇਹ ਛੰਦ ਅਧੂਰਾ ਹੈ।

ਹਾਟ ਪਟਨ° ਬਾਜ਼ਾਰ ਸੁ ਨਾਹੀਂ। ਰੋਗੀ ਔਖਧ° ਬਿਨ ਮਰ ਜਾਹੀਂ। — *ਕੋਈ ਹੱਟੀ ਬਾਜ਼ਾਰ / ਦਵਾਈ*
ਗੁਰ ਬਚਨਨ ਕੀ ਉਨ ਕੋ ਆਸ। ਯਹੀ ਖ਼ਜ਼ਾਨੋਂ ਉਨ ਕੇ ਪਾਸ।੩੦।

ਦੋਹਰਾ : ਤੌ ਭੀ ਸਿੰਘ ਹੋਵੈਂ ਘਨੇ ਨਿਸ ਦਿਨ ਔਰ ਸੁ ਔਰ।
ਦੂਖ ਦਰਦ ਕਛੁ ਨ ਗਿਨੈਂ ਮਰਨੋਂ ਲਰਨੋਂ ਤੌਰ°।੩੧। — *ਵਿਵਹਾਰ*
ਇਸੀ ਤੌਰ ਕਈ ਬਾਰ ਸਿੰਘ ਮਰੈ ਮਾਰੈ ਨਠ ਲੁਕਿ।
ਫੇਰ ਲੜੈ ਮੁੜ ਨਠ ਅੜੈ ਇਮ ਖਾਲਸੋ ਭਯੋ ਅਮੁਕ।੩੨।[1]

ਚੌਪਈ : ਤਬੈ ਖਾਲਸੇ ਐਸ ਬਿਚਾਰਾ। ਮਾਰੈਂ ਤੁਰਕਨ ਕੇ ਫੁਜਦਾਰਾ°। — *ਫ਼ੌਜਦਾਰ*
ਮਾਰ ਫੌਜ ਕੋ ਸੂਧੇ° ਹੋਵੇ। ਲੂਟ ਫੌਜ ਕੋ ਦਾਰਿਦ° ਖੋਵੇ।੩੩। — *ਸੁਖਾਲੇ / ਦਰਿਦ੍ਰ, ਗ਼ਰੀਬੀ, ਕੰਗਾਲੀ*
ਹਾਥੀ ਘੋੜੇ ਊਠ ਲਿਆਵੇ। ਰਾਜ ਸਾਜ ਬਿਨ ਰਾਜ ਨ ਪਾਵੇ।
ਭੂਮ ਮਲੋਂ° ਲੈ ਕਿਲਾ ਚਿਨਾਈ°। ਬਿਨਾ ਕਿਲਨ ਨ ਪੁਜੈ ਲੜਾਈ।੩੪। — *ਇਲਾਕਾ ਮੱਲ ਕੇ / ਕਿਲ੍ਹਾ ਉਸਾਰੀਏ*
ਐਸ ਬਿਚਾਰਤ ਆਗੇ ਗਏ। ਇਮਨਾਬਾਦ[2] ਢਿਗ° ਪਹੁੰਚਤ ਭਏ। — *ਨੇੜੇ*
ਆਵੈਂ ਮਗਰ ਤੁਰਕ ਲੈ ਖੋਜ। ਭੂਖੀ ਫਿਰੈ ਸਿੰਘਨ ਕੀ ਫੌਜ।੩੫।

ਦੋਹਰਾ : ਇਮਨਾਬਾਦ ਜਗੀਰ ਥੀ ਖੁਦ ਜਸਪਤਹਿ ਦਿਵਾਨ°। — *ਜਸਪਤ ਰਾਇ ਦਾ ਭਾਈ*
ਊਹਾਂ ਉਗ੍ਰਾਹੀ ਕਰਤ ਥੋ ਬਹੁਤ ਫੌਜ ਕੇ ਤਾਨ°।੩੬। — *ਜ਼ੋਰ-ਜ਼ਬਰਦਸਤੀ ਨਾਲ*



ਚੌਪਈ : ਲੇਵੈ ਪੈਸੇ ਦੇ ਕੇ ਦੁੱਖ। ਬੰਧੈ ਪੈਂਚਾ° ਸੁ ਹੋਕੈ ਰੁੱਖ°। — *ਪੰਚਾਂ ਨੂੰ / ਬੇ-ਲਿਹਾਜ਼*
ਕਿਸੈ ਟੰਗੋ ਕਿਸੈ ਕਮਚਨ° ਮਾਰੈ। ਐਸ ਭਾਂਤ ਸਿਉਂ ਮੁਲਕ ਉਜਾਰੈ°।੩੭। — *ਛਮਕਾਂ / ਉਜਾੜਦਾ ਸੀ*
ਭੂਖੇ ਜੱਟ ਨਠ ਸਿੰਘੀ ਰਲੈਂ। ਘਰ ਦਰ ਛਡਕੇ ਰਲੈਂ ਸੁ ਦਲੈਂ°। — *ਸਿੰਘਾਂ ਦੇ ਦਲ ਵਿੱਚ*
ਜਿਨ ਘਰ ਦੇਣੇ ਜੋਗੋ ਨਾਂਹੀਂ। ਫਿਰੈਂ ਫਰਯਾਦੀ ਖਾਲਸੇ ਪਾਹੀਂ°।੩੮। — *ਪਾਸ*
ਫਿਰਤ ਨਠਤ ਗਏ ਰੋੜੀ° ਤੀਰ। ਨ੍ਹਾਵਨ ਚਾਹੈਂ ਸੁਫਲ ਸਰੀਰ। — *ਗੁਰਦੁਆਰਾ ਰੋੜੀ ਸਾਹਿਬ*
ਤਿਹ ਸਿੰਘਨ ਆ ਮੇਲਾ ਲਾਯਾ। ਜਸਪਤ ਕੋ ਯੋ ਲਿਖ ਪਠਵਾਯਾ°।੩੯। — *ਭੇਜਿਆ*

ਦੋਹਰਾ : ਸਿੰਘ ਸੁ ਬਹੁਤੇ ਦਿਨਨ ਕੇ ਭੂਖੇ ਅੰਨ ਕੇ ਤ੍ਰਾਸ°। — *ਤਰਸਦੇ*
ਲਿਖ ਭੇਜੀ ਇਮ ਖਾਲਸੇ ਜਸਪਤਿ ਕੋ ਅਰਦਾਸ°।੪੦। — *ਚਿੱਠੀ, ਖ਼ਤ*

ਚੌਪਈ : ਦਿਵਾਨ ਹਿੰਦੂ ਤੂੰ ਗੁਰੂ ਬਨਾਯਾ। ਜਸਪਤ ਕੋ ਇਮ ਲਿੱਖ ਪਠਾਯਾ।
ਹਮਰਾ ਤੁਮਰਾ ਬੈਰ ਸੁ ਨਾਂਹੀ। ਬੈਰ ਹਮਾਰਾ ਤੁਰਕਨ ਤਾਂਈ।੪੧।
ਰਸਤ° ਮੋਲ ਹਮ ਲੈਣੀ ਚਾਹੈਂ। ਸ਼ਹਿਰ ਤੁਮਾਰੇ ਖਰੀਦ ਕਰਾਹੈਂ। — *ਰਸਦ, ਖਾਧ-ਖ਼ੁਰਾਕ*
ਸਿੰਘ ਭੁਖੇ ਬਹੁ ਦਿਨ ਕੇ ਆਂਹੀ। ਤੁਮਰੋ ਕਛੂ ਬਿਗਾਰੈਂ° ਨਾਹੀਂ।੪੨। — *ਵਿਗਾੜਦੇ ਨਹੀਂ*

---

੧. ਛਾਪੇ ਸੰਸਕਰਣ ਵਿੱਚ ਇਹ ਛੰਦ ਪ੍ਰਾਪਤ ਨਹੀਂ, ਦੇਖੋ *ਪੰਥ ਪ੍ਰਕਾਸ਼*, ਪੰਨਾ ੩੦੫.

੨. **ਇਮਨਾਬਾਦ** : ਏਮਨਾਬਾਦ, ਪਾਕਿਸਤਾਨ ਦੇ ਜ਼ਿਲ੍ਹਾ ਗੁਜਰਾਂਵਾਲੇ ਦਾ ਇਕ ਨਗਰ ਜਿਸ ਦਾ ਪਹਿਲਾ ਨਾਮ ਸੈਦਪੁਰ ਸੀ। ਏਥੇ ਭਾਈ ਲਾਲੋ ਦੇ ਘਰ ਗੁਰੂ ਨਾਨਕ ਦੇਵ ਜੀ ਕੁੱਝ ਦੇਰ ਲਈ ਬਿਰਾਜੇ ਸਨ। ਏਥੇ ਗੁਰੂ ਸਾਹਿਬ ਦੀ ਯਾਦ ਵਿੱਚ ਗੁਰਦੁਆਰਾ ਰੋੜੀ ਸਾਹਿਬ ਸਥਿਤ ਹੈ।

ਮੁਲਖ ਆਪਨਾ ਲੇਹੁ ਬਚਾਇ। ਔਰ ਮੁਲਕ ਹਮ ਬੜਹੈਂ° ਜਾਇ। *ਚਲੇ ਜਾਵਾਂਗੇ*
ਯਹ ਸੁਨ ਜਸਪਤਿ ਕੀਨੋ ਖੋਜ°। ਮੈਂ ਮਾਰੋਂ ਕੱਢ ਤੁਮਰੋ ਖੋਜ।੪੩। *ਖਿਝ*
ਨਿਕਸ ਝੱਲੋਂ ਤੁਮ ਬਾਹਰ ਧਾਏ। ਤੁਮ ਕੋ ਪਕੜ ਸੁ ਜਮ ਲੈ ਆਏ।
ਸੀਸ ਮੁੰਨੋਂ ਤੁਮ ਜਾਟ ਬਨਾਵੋਂ। ਤੁਮਰੇ ਬਾਲਨ° ਮਾਲ੍ਹ° ਬਣਾਵੋਂ।੪੪। *ਕੇਸਾਂ / ਹਰਟ ਦੀ ਮਾਲ੍ਹ*

ਦੋਹਰਾ : ਜੈਸੇ ਗੋਲੀ° ਨਥ ਮੰਗੈ ਖਸਮ ਚਾਹੇ ਕਟ ਨੱਕ। *ਦਾਸੀ, ਨੌਕਰਾਣੀ*
ਹਮ ਤੁਮ ਚਾਹੈਂ ਮਾਰਨੋ ਤੁਮ ਮਾਂਗੋ ਰਸਤ° ਅਸ਼ੱਕ°।੪੫। *ਰਸਦ / ਨਿਸ਼ੰਕ*

ਚੌਪਈ : ਹਮ ਸੋਂ ਅਬ ਤੁਮ ਚਾਹੋ ਰਸਤ। ਤੁਮ ਕੋ ਮਾਰੋਂ ਕਰ ਬੰਦੂਬਸਤ°। *ਬੰਦੋਬਸਤ, ਇੰਤਜ਼ਾਮ*
ਭਾਈ ਲਖਪਤਿ° ਸੁਨ ਅਬ ਪਾਵੈ। ਮਨੀ ਸਿੰਘ ਜਿਮ ਫੜ ਲੈ ਜਾਵੈ।੪੬।
ਜਾਇ ਨ੍ਹਾਬ ਕੇ ਅਗੈ ਸਿਟਾਵੈ। ਬੰਦ ਬੰਦ ਤੁਮ ਉਮੈਂ° ਕਟਾਵੈ। *ਉਵੇਂ, ਉਸੇ ਤਰ੍ਹਾਂ*
ਸੁਨਤ ਸਿੰਘਨ ਕੋ ਆਯੋ ਯਾਦ। ਕਹਯੋ ਸਿੰਘਨ ਲਿਹੁ ਬਦਲੋ ਤਾਦ°।੪੭। *ਤਦੋਂ, ਉਸੇ ਵੇਲੇ*
ਯਾਦ ਕਰਾਈ ਇਸ ਨਿਜ ਮੌਤ। ਸ਼ੇਰ ਜਗਾਯੋ ਫੜ ਮੁੱਛਲਾ° ਸੈਂਤਾ°। *ਮੁੱਛਾਂ / ਸੁੱਤਾ*
ਮਨੀ ਸਿੰਘ ਇਸ ਕ੍ਰਾਇ ਫੜਾਯਾ। ਬਦਲੇ ਲਹੌਂ ਅਬ ਯਹ ਦਾਇ° ਆਯਾ।੪੮। *ਦਾਉ ਹੇਠ*
ਜਬ ਸਿੰਘਨ ਐਸ ਸੁਨ ਪਾਯੋ। ਜਨ ਬਿਛੂ ਤਨ ਡੰਕ° ਲਗਾਯੋ। *ਡੰਗ*
ਤਬੀ ਖਾਲਸੇ ਕਰੀ ਅਰਦਾਸ। ਪੱਤ੍ਰੀ ਮਾਰੈਂ ਹੁਇ ਕੰਮ ਰਾਸ।੪੯।



ਦੋਹਰਾ : ਵਹਿ ਲੂਟਨ ਚੜ੍ਹਿਓ ਖਾਲਸੇ ਸੋ ਲੀਓ ਖਾਲਸੇ ਲੂਟ।
ਨਿਬਾਹੂ ਸਿੰਘ[੧] ਗਜ° ਪੈ ਚੜ੍ਹਯੋ ਮਾਰ ਤੇਗ ਦਿਓ ਸੂਟ°।੫੦। *ਹਾਥੀ / ਸੁੱਟ ਦਿੱਤਾ*

ਚੌਪਈ : ਨਿਬਾਹੂ ਸਿੰਘ ਚੜ੍ਹ ਗਜ ਪੈ ਗਯੋ। ਸੀਸ ਕਾਟ ਸਭ ਜ਼ੇਵਰ° ਲਯੋ। *ਗਹਿਣੇ, ਮਾਲ-ਮਤਾਹ*
ਔਰ ਦਰਬ ਦਈ ਊਪਰੋਂ ਗੇਰ°। ਔਰ ਸਿੰਘਨ ਚਕ ਲੀਨੀ ਢੇਰ।੫੧। *ਸੁੱਟ ਦਿੱਤਾ*

ਦੋਹਰਾ : ਠਾਰਾਂ ਸੈ ਚੌਰੰਤਰੋ° ਹੁਤੋ ਬਿਕ੍ਰਮ ਨ੍ਰਿਪ ਸਾਲ[੨]। *੧੮੦੪ ਬਿ.*
ਜਸਪਤ ਖਤ੍ਰੀ ਮਾਰ ਕੇ ਲੀਯੋ ਸਿੰਘਨ ਬਹੁ ਮਾਲ।੫੨।

## ੧੧੨. ਸਾਖੀ (ਛੋਟੇ) ਘੱਲੂਘਾਰੇ ਕੀ

ਦੋਹਰਾ : [੩]ਪੜੋਲ ਕਠੂਹੋਂ ਬਸੋਹਲੀ ਜੰਬੂ° ਜ਼ਿਲੇ ਸੁ ਆਹਿ। *ਜੰਮੂ*
ਘੱਲੂਘਾਰੋ ਅਤਿ ਬਡੋ ਭਯੋ ਆਦਿ° ਥੋ ਵਾਹਿ।੧।[੪] *ਪਹਿਲਾ ਘੱਲੂਘਾਰਾ*

---

੧. **ਨਿਬਾਹੂ ਸਿੰਘ :** ਇਕ ਸਿੰਘ ਜਿਸ ਨੇ ੧੭੪੬ ਈ. ਵਿੱਚ ਬੱਦੋ ਕੀ ਗੁਸਾਈਆਂ ਵਿਖੇ ਹੋਈ ਜੰਗ ਵਿੱਚ ਜਸਪਤ ਰਾਇ ਦੇ ਹਾਥੀ ਉੱਪਰ ਚੜ੍ਹ ਕੇ ਤੇਗੇ ਦੇ ਇਕੋ ਵਾਰ ਨਾਲ ਉਸ ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ ਸੀ।

੨. ਇਤਿਹਾਸਕਾਰਾਂ ਅਨੁਸਾਰ ਇਹ ਘਟਨਾ ਫੱਗਣ ੧੮੦੨ ਬਿ. ਭਾਵ ਫ਼ਰਵਰੀ ੧੭੪੬ ਈ. ਦੀ ਹੈ।

੩. ਪੜੋਲ, ਕਠੂਹਾ ਤੇ ਬਸੋਹਲੀ ਦੇ ਨਗਰ ਜੰਮੂ ਦੇ ਪਹਾੜੀ ਇਲਾਕੇ ਵਿੱਚ ਹਨ। ਪਹਿਲੇ ਘੱਲੂਘਾਰੇ (ਸੰਨ ੧੭੪੬ ਈ.) ਸਮੇਂ ਲਖਪਤ ਰਾਇ ਦੀ ਫ਼ੌਜ ਤੋਂ ਬਚਣ ਲਈ ਸਿੰਘ ਇਨ੍ਹਾਂ ਨਗਰਾਂ ਵੱਲ ਨਿਕਲੇ ਸਨ।

੪. ਇਹ ਛੰਦ ਹੱਥ ਲਿਖਤਾਂ ਵਿੱਚ ਨਹੀਂ ਮਿਲਦਾ।

ਚੌਪਈ : ਜਿਸ ਦਿਨ ਜਸਪਤਿ ਮਾਰ ਸੁ ਲਯੋ। ਸਿੰਘਨ ਟੂਟ ਦਰਿਦ੍ਰ° ਗਯੋ। *ਗ਼ਰੀਬੀ, ਕੰਗਾਲੀ*
ਇਮਨਾਬਾਦ ਭੀ ਸ਼ਹਰ ਸੁ ਟੂਟਾ। ਉਹ ਭੀ ਖਾਲਸੇ ਅੱਛੇ ਲੂਟਾ।੨।
ਬਹੁਤ ਖ਼ਜ਼ਾਨਾ ਥਾ ਤਿਸ ਸਾਥ। ਲਾਗਯੋ ਭੂਖੇ ਸਿੰਘਨ ਹਾਥ।
ਤੌਂ ਫਿਰ ਰਾਜਨ ਰਾਜਾ ਜਾਪੈਂ°। ਦੀਸੈਂ ਭੂਪਤਿ ਨਾਂਹਿ ਸਿਵਾਪੈਂ°।੩। *ਰਾਜਿਆਂ ਦੇ ਰਾਜੇ ਦਿੱਸਦ / ਪਹਿਚਾਨ*

ਦੋਹਰਾ : ਯਹੀ ਬਾਤ ਲਖਪਤਿ ਸੁਨੀ ਢਿਗ ਨਵਾਬ ਦਈ ਪਗ ਡਾਰ°। *ਪਗੜੀ ਲਾਹ ਦਿੱਤੀ*
ਫੇਰ ਆਨ ਮੈਂ ਬੈਧੋਂਗੋ ਸਿੰਘਨ ਕੋ ਪੰਥ ਗਾਰ°।੪। *ਨਾਸ਼ ਕਰਕੇ*

ਚੌਪਈ : ਯਹ ਪਰਤੱਗਯਾ° ਖੱਤ੍ਰੀ ਕਰੀ। ਮਾਰੋਂ ਸਿੰਘ ਚੜ੍ਹ ਇਤ ਹੀ ਘਰੀ°। *ਕਸਮ / ਘੜੀ, ਏਸੇ ਵੇਲੇ*
ਐਸ ਬਚਨ ਸੁਨ ਨ੍ਵਾਬ ਉਚਾਰਾ। ਖਰਚੋ ਦਰਬ ਲੈ ਮੇਰਾ ਸਾਰਾ।੫।

ਦੋਹਰਾ : ਯਹ ਪੰਥ ਫਦੂਲ ਫਦੂਲੀਏ° ਖੱਤ੍ਰੀ ਜਾਤ ਸੁ ਕੀਨ। *ਫ਼ਜ਼ੂਲ, ਨਿਕੰਮੇ*
ਮੈਂ ਅਬ ਖੱਤ੍ਰੀ ਤੌ ਰਹਾਂ ਪੰਥ ਰਲਾਵੋਂ ਦੀਨ।੬।

ਚੌਪਈ : ਯਹ ਉਸ਼ਟੰਡਾ° ਇਕ ਖੱਤ੍ਰੀ ਕਯੋ। ਨਾਮ ਖਾਲਸੋ ਜਗਤ ਸੁਨਯੋ। *ਉਪਦ੍ਰਵ, ਫ਼ਸਾਦ*
ਮੈਂ ਭੀ ਖਤ੍ਰੀ ਤਊ ਕਹਾਵੋਂ। ਪੰਥ ਖਾਲਸੋ ਦੂਰ ਕਰਾਵੋਂ।੭।
ਨਵਾਬ ਪਾਸ ਯੌ ਕੀਯੋ ਹੰਕਾਰ। ਨਵਾਬ ਕਹਯੋ ਯਹ ਅੱਛੀ ਕਾਰ°। *ਚੰਗਾ ਕੰਮ*
ਮੁਖਤਯਾਰ ਫੌਜਨ ਕੋ ਲੱਖੂ° ਕੀਓ। ਲਸ਼ਕਰ ਸਭ ਤਾਂਕੇ ਸੰਗ ਦੀਓ।੮। *ਲਖਪਤ ਰਾਇ*
ਨ੍ਵਾਬ ਸੰਗ ਤਿਨ ਯੌ ਗਿਨ ਲਈ। ਮਾਰੋਂ ਸਿੰਘ ਜਹਾਂ ਲੌ ਹਈ°। *ਜਿੱਥੇ ਵੀ ਹਨ*
ਜੋ ਕੋ ਸਿੰਘ ਕਹਾਵੈ ਨਾਮ। ਮਾਰੋਂ ਤਿਨ ਕੇ ਸਭੀ ਗਰਾਮ°।੯। *ਪਿੰਡ*

ਦੋਹਰਾ : ਪਹਿਲੇ ਪਕੜੇ ਸਿੰਘ ਸੋ ਜੋ ਹੋਤੇ ਚਾਕਰ ਸਾਥ।
ਕੀਨੇ ਚੂਹੜਨ ਕੇ ਅਗੇ ਕਹਯੋ ਕਟੋ ਇਨ ਮਾਥ°।੧੦। *ਮੱਥੇ ਉੱਪਰ ਲੈ ਕੇ ਸਿਰ ਦੇ ਕੇਸ*

ਚੌਪਈ : ਜਬ ਲੋਕਨ ਐਸੇ ਸੁਨ ਪਾਈ। ਹੈ ਹੈ ਕਾਰ ਸਭ ਜਗਤੁ ਕਰਾਈ।
ਹਿੰਦੂ ਲੋਕ ਇਕੱਤ੍ਰ ਭਏ। ਤੇ ਚਲ ਲਖਪਤਿ ਹੀ ਪੈ ਗਏ।੧੧।
ਪਕੜ ਚਾਕਰ ਸਿੰਘ ਮਾਰੋ ਕਾਹੀਂ। ਇਨ ਕੋ ਦੋਸ਼ ਕਛੂ ਭੀ ਨਾਹੀਂ।
ਹਮ ਆਏ ਹੈਂ ਤੁਮਰੇ ਪਾਹੀ। ਖਾਤਰ ਇਨ ਸਭਨ ਬਖਸਾਈ।੧੨।
ਤੁਮ ਘਰ ਆਏ ਸਭ ਹੀ ਭਾਈ। ਹਮਰੀ ਕਹੀ ਚਹੀਏ ਮਨ ਲਾਈ।
ਕੌੜਾ ਮਲ[1] ਔ ਮੱਲ ਕੁੰਜਾਹੀ°। ਕਸ਼ਮੀਰੀ ਮੱਲ ਬੀ ਆਯੋ ਥਾਈ।੧੩। *ਕੁੰਜਾਹੀ ਮੱਲ*
ਲੱਛੀ ਰਾਮ ਥੋ ਪ੍ਰਿਥਮ ਦਿਵਾਨ। ਤਿਸਕੀ ਥੇ ਸਭ ਮਨਤੇ ਆਨ°। *ਰੋਹਬ*
ਕੀਨੀ ਮਿੰਨਤ ਆਨ ਤਿਨ ਤਾਂਹੀ। ਸੂਰਤ ਸਿੰਘ ਦਿਵਾਨ ਪਤਿਸ਼ਾਹੀ।੧੪।

---

੧. **ਕੌੜਾ ਮੱਲ :** ਮੁਲਤਾਨ ਦਾ ਸਹਿਜਧਾਰੀ ਖੱਤਰੀ ਸਿੱਖ ਜੋ ਲਾਹੌਰ ਦੇ ਸੂਬੇਦਾਰ ਮੀਰ ਮੰਨੂੰ ਦਾ ਦੀਵਾਨ ਸੀ। ਪੰਥ ਵਿੱਚ ਇਸ ਦਾ ਨਾਉਂ ਮਿੱਠਾ ਮੱਲ ਕਰਕੇ ਪ੍ਰਸਿੱਧ ਸੀ। ਇਸ ਦਾ ਦੇਹਾਂਤ ੧੭੫੨ ਈ. ਵਿੱਚ ਲਾਹੌਰ ਵਿਖੇ ਦੁਰਾਨੀਆਂ ਦੀ ਫ਼ੌਜ ਦਾ ਟਾਕਰਾ ਕਰਦੇ ਹੋਇਆ ਸੀ।

ਚੌਪਈ : ਦਿਲੇਰਾਮ ਔ ਹਰੀ ਮੱਲ ਔ ਆਯੋ ਬਹਿਲੂ ਮੱਲ।
ਹਰੀ ਸਿੰਘ ਗੁਲਜ਼ਾਰ ਸਿੰਘ ਭਾਈ ਦੇਸ ਰਾਜ ਯੌਂ ਚੱਲ।੧੫।

ਚੌਪਈ : ਔਰ ਹਿੰਦੂ ਜੁੜ ਆਏ ਸਾਰੇ। ਸਿੱਖ ਸੰਤ ਅਰ ਧਰਮ ਪਿਆਰੇ।
ਸਭ ਮਿਲ ਆਏ ਕਹਿ ਗਏ ਏਹੁ। ਹਮ ਖਾਤਰ ਛਡ ਸਿੰਘਨ ਦੇਹੁ।੧੬।
ਔਰ ਲੋਕ ਰਬ ਵਾਸਤੇ ਆਏ। ਫਕੀਰ ਅਤੀਤ° ਸਭੀ ਰਲ ਧਾਏ। ਵਿਰਕਤ, ਤਿਆਗੀ
ਸਬਹਨ ਕੋ ਉਨ ਦੀਯੋ ਜਬਾਬ। ਐਸੋ ਪਾਪੀ ਮੂੜ੍ਹ ਖਰਾਬ।੧੭।
ਕਹਯੋ ਲਖੂ ਮੈਂ ਮਾਨਤ ਨਾਂਹੀਂ। ਆਵੈ ਆਪ ਰੱਬ ਮੁਝ ਪਾਹੀ।
ਤਿਨ ਮਿਲ ਕਹੀ ਫਿਰ ਸਾਚੀ ਬਾਤ। ਸਿੰਘਨ ਦੋਸ਼ ਦੇਤ ਹੂ ਕਾਤ°।੧੮। ਕਿਸ ਕਰਕੇ
ਮਨੀ ਸਿੰਘ ਤੈਂ ਪਕੜ ਕੁਹਾਯੋ°। ਤੇਰਾ ਕੀਤਾ ਤੈਂ ਭਾਈ ਪਾਯੋ। ਸ਼ਹੀਦ ਕਰਵਾਇਆ
ਲਾਨਤ ਲਾਨਤ° ਕਹਿਤੇ ਗਏ। ਕਛੂ ਸਿਆਣੇ ਠਾਂਢੇ° ਰਹੇ।੧੯। ਫਿਟ ਲਾਅਨਤ / ਖਲੋਤੇ ਰਹੇ

ਦੋਹਰਾ : ਹਾਥ ਜੋੜ ਠਾਂਢੇ ਭਏ ਇਤੀ ਬਾਤ ਤੌ ਮਾਨ।
ਆਜ ਅਮਸਿਆ° ਸੋਮਵਤਿ° ਕਲ ਕਰੀਂ ਮਨ ਮਾਨ।੨੦। ਮੱਸਿਆ / ਸੋਮਵਾਰੀ

ਚੌਪਈ : ਤਬ ਤਿਨਕੀ ਤਿਨ ਇਤੀ° ਨ ਮਾਨੀ। ਦਏ ਮ੍ਰਾਇ ਸਿਖ ਮੂੜ੍ਹ ਅਗਯਾਨੀ। ਏਨੀ ਵੀ
ਹੋਕਾ ਦੀਨਾ ਸ਼ਹਿਰ ਬੁਲਾਇ। ਲੇਵੈ ਨ ਕੋਈ ਗੁਰ ਕੋ ਨਾਇ°।੨੧। ਨਾਮ
ਜੌ ਗੁਰ ਨਾਮ ਸੁਨਯੋ ਹਮ ਕਾਨ°। ਛਾਡੌਂ ਨਾਹੀ ਇਤੇ ਜਹਾਨ[1]। ਕੰਨ
ਨਾਨਕ ਕੀ ਕੋਊ ਪੜ੍ਹੈ ਨ ਬਾਨੀ। ਗ੍ਰੰਥ ਲੁਕੋਇ ਪੋਥੀਆਂ ਛਿਪਾਨੀ°।੨੨। ਛੁਪਾ ਦਿੱਤੀਆਂ
ਜੋ ਗੁਰ ਕੋ ਕੋਊ ਲੇਵੇ ਨਾਮ। ਮੁਸਲਮਾਨ ਉਸ ਕਰੌਂ ਪਛਾਨ।
ਵਾਹਿਗੁਰੂ ਕੋ ਨਾਮ ਹਟਾਵੇ। ਔਰ ਸਭਨ ਕੋ ਨਾਮ ਜਪਾਵੇ।੨੩।

ਦੋਹਰਾ : ਗੁੜ ਕੇ ਕਹਨੇ ਗੁਰ ਕਹੈਂ ਰੋੜੀ ਧ੍ਰਾਯੋ ਨਾਮ°। ਗੁੜ ਦਾ ਨਾਮ ਰੋੜੀ
ਜੇ ਕੋ ਗੁਰ ਕਹਿ ਕਿਸ ਸਦੇ ਮਾਰੋਂ ਚੜ੍ਹ ਤਿਸ ਗਾਮ°।੨੪। ਗਰਾਮ, ਪਿੰਡ

ਚੌਪਈ : ਐਸ ਉਪੱਦ੍ਰਵ° ਲੱਖੂ ਚਾਯਾ°। ਚੜ੍ਹ ਸੋ ਖਾਲਸੇ ਊਪਰ ਧਾਯਾ। ਝਗੜਾ, ਫ਼ਸਾਦ / ਉਠਾਇਆ
ਤੋਪ ਜੰਬੂਰੇ ਕਸੇ ਬਨਾਇ। ਦਏ ਖਾਲਸੇ ਵੱਲ ਚਲਾਇ।੨੫।
ਹਯ° ਗਯ° ਰਥ ਪੈਦਲ ਲੈ ਧਾਯੋ। ਹੋਰ ਸੁ ਰੱਯਤ ਸਾਥ ਚਲਾਯੋ। ਘੋੜੇ / ਹਾਥੀ
ਲਿਖ ਨਵਾਬ ਤਬ ਐਸ ਪਠਾਵੈ°। ਹਮਰਾ ਸੋ ਜੁ ਦਿਵਾਨ ਸੰਗ ਜਾਵੈ।੨੬। ਭੇਜੇ
ਮੁਲਤਾਨ ਬਹਾਵਲ° ਮੁਲਕੇ ਤਾਈਂ। ਦੀਨੀ ਫੌਜ ਨਵਾਬ ਚੜ੍ਹਾਈ। ਬਹਾਵਲਪੁਰ
ਕਸੂਰ ਆਦ ਲੌ ਅਟਕ ਸੁ ਤਾਕਰ°। ਔਰ ਦੁਆਬੇ ਤਿਹਾੜੇ[2] ਲਾ ਕਰ°।੨੭। ਤਕ, ਤੀਕ / ਲੈ ਕੇ
ਲਿਖ ਭੇਜੇ ਤਿਨ ਸਕਲ° ਪਹਾੜ। ਨਵਾਬ ਬੁਲਾਏ ਕਰ ਬਹੁ ਤਾੜ°। ਸਗਲ / ਤਾੜਨਾ
ਜੋ ਇਨਮੈਂ ਕੋ ਰਹੈ ਸਿਪਾਹੀ। ਤਿਸਕੀ ਜਾਨ ਬਚੇਗੀ ਨਾਹੀਂ।੨੮।

---

੧. ਛਪੇ ਸੰਸਕਰਣ ਵਿੱਚ ਏਥੇ 'ਛਾਡੋ ਨਾਹੀਂ ਕਢੋਂ ਪਰਾਨ' ਪਾਠ ਹੈ, ਦੇਖੋ ਪੰਨਾ ੩੦੮.
੨. ਸਤਿਲੁਜ ਕਿਨਾਰੇ ਲੁਧਿਆਣਾ ਦੇ ਦੱਖਣ-ਪੱਛਮ ਵਾਲੇ ਇਲਾਕੇ ਨੂੰ ਤਿਹਾੜਾ ਕਿਹਾ ਜਾਂਦਾ ਸੀ।

ਐਸ ਦਬਾਵ ਨਥਾਬ ਸੁ ਦੇਇ। ਤਿਸਤੇ ਆਕੀ° ਰਹੇ ਸੁ ਕੋਇ°। *ਬਾਗ਼ੀ / ਕੌਣ*
ਐਸੋ ਕੋ ਜੋ ਚਲੈ ਨ ਕਹੇ। ਮਾਰਨ ਸਿੰਘਨ ਬਹੁ ਜਗ ਚਹੇ ।੨੯।

ਦੋਹਰਾ : ਆਯੋ ਜੋ ਦੀਵਾਨ ਪੈ ਦੇਵਣ ਜੱਸੂ ਕਾਣ°। *ਮਕਾਣ, ਮਾਤਮ ਪੁਰਸੀ*
ਲੇਵੈ ਜੱਸੂ° ਤਿਸ ਸੰਗੀ ਪਾਵੈ ਨਹਿ ਘਰ ਜਾਣ ।੩੦। *ਅਸਲ ਵਿੱਚ ਸੱਚੁ*

ਚੌਪਈ : ਔਰ ਨਵੀਂ ਰੱਖ ਲਈ ਸਿਪਾਹਿ। ਆਯੋ ਰਹਣ ਜੁ ਮੋੜਯੋ ਨਾਂਹਿ।
ਕਹੇ ਦਿਵਸ ਦੋ ਮੈਂ ਲਊਂ ਫੜ ਹੀ। ਫੇਰ ਉਤਾਰੂੰ° ਕਰੂੰ ਤੁਰਤ ਹੀ ।੩੧। *ਉਤਾਰਾ*
ਚੜ੍ਹਿਓ ਹਾਥੀ ਊਤੇ ਦਿਵਾਨ। ਉਠੀ ਧੂੜ ਰਵਿ° ਰੁਕਯੋ ਸਮਾਨ°। *ਸੂਰਜ / ਆਸਮਾਨ*
ਐਸੋ ਸ਼ੋਰ ਜਗਤ ਮੈਂ ਭਯੋ। ਅਬੈ ਖਾਲਸੋ ਲੁਕਨ ਨ ਦਯੋ ।੩੨।
ਇਹ ਤੋ ਖਾਲਸੇ ਛਡੇ ਨ ਬੀਜ। ਭਾਈ ਬੈਰ ਲੈਨ ਚੜ੍ਹਿਓ ਖੀਝ°। *ਖਿੱਝ ਕੇ, ਹੱਠ ਕਰਕੇ*
ਜੈਸੇ ਆਂਧੀ ਪਾਤ° ਉਡਾਵੈ। ਤੈਸੋ ਖਾਲਸੋ ਆਗੈ ਧਾਵੈ ।੩੩। *ਪੱਤੇ*

ਦੋਹਰਾ : ਜੋ ਆਏ ਥੇ ਤੁਰਤਾ° ਕੇ ਤੇ ਤੁਰਤ ਤੁਰੇ ਘਰ ਓਰ°। *ਸਿੰਘਾਂ ਨਾਲ ਸੌਂਜੇ ਰਲੇ ਲੋਕ / ਵੱਲ*
ਰਹੇ ਸਿੱਖ ਜੋ ਥੇ ਪਕੇ ਸਤਿਗੁਰ ਊਪਰ ਜੋਰ ।੩੪।



ਚੌਪਈ : ਜਿਮ ਜਿਮ ਲੋਕਨ ਸ਼ੁਹਰਤ° ਭਈ। ਤਿਮ ਤਿਮ ਫੌਜ ਸਿੰਘਨ ਪਰ ਗਈ। *ਖ਼ਬਰ*
ਮਾਤ ਪਿਤਨ ਸਿੰਘ ਚਿੰਤਾ ਪਈ। ਮੋੜ ਲਿਆਏ ਪੁੱਤਨਾ° ਕਈ ।੩੫। *ਪੁੱਤਰਾਂ ਨੂੰ*
'ਕੇਈ ਦੌੜੇ ਮੋੜਨ ਤਾਈਂ। ਪੁੱਤ੍ਰ ਰਲੇ ਥੇ ਲੁੱਟਨ ਤਾਈਂ°। *ਲੁੱਟਣ ਲਈ*
ਕਹੈ ਮਾਤ ਤੁਮ ਘਰ ਸੁਤ° ਚੱਲੋ। ਸੀਸ ਮੁਨਾਇ ਜੱਟਨ ਵਿੱਚ ਰੱਲੋ ।੩੬। *ਪੁੱਤ*

ਦੋਹਰਾ : ਜੋ ਪੱਕੇ ਥੇ ਸੋ ਰਹੇ ਕੱਚੇ ਗਏ ਸੁ ਭਾਜ°। *ਭੱਜ ਗਏ*
ਮਰੇ ਗਏ ਸਭ ਸੁਰਗ ਨੋ ਜੀਏ° ਕਰਯੋ ਤਿਨ ਰਾਜ ।੩੭। *ਜਿਹੜੇ ਜਿਊਂਦੇ ਰਹੇ*

ਚੌਪਈ : ਅਸਲ ਖਾਲਸਾ ਸੋਊ ਰਹਯੋ। ਪਰਯੋ ਮੁਕਾਬਲ ਦੁਹੁ ਵਲ ਤਹਿਯੋ।
ਤੁਰਕ ਸੁ ਆਟਾ ਸਿੰਘ ਸੁ ਲੂਣ। ਤੁਰਕ ਘਟਾ° ਸਿੰਘ ਬਿੱਜਲ° ਊਨ° ।੩੮। *ਬੱਦਲਾਂ ਦੀ ਘਟਾ / ਬਿਜਲੀ / ਥੋੜੇ*

ਦੋਹਰਾ : ਦੇਖ ਸੁ ਲਸ਼ਕਰ ਅਤਿ ਘਣਾ ਸਭ ਖਾਲਸੇ ਲਾਯੋ ਦਿਵਾਨ।
ਇਨ ਸੋ ਸਨਮੁਖ ਕਿਮ ਲਰੈਂ° ਇਹ ਚਲ ਅਯੋ ਜਹਾਨ ।੩੯। *ਸਾਹਮਣੇ ਕਿਵੇਂ ਲੜੀਏ*
ਜੋਊ ਸੂਰ ਸਿਰ ਬਾਹਰੇ° ਤੇਊ ਕਹੈਂ ਲੜੋ ਆਜ°। *ਸਿਰਲੱਥ ਸੂਰਮੇ / ਅੱਜ*
ਜੋਊ ਸਿਆਨੇ ਸੋ ਕਹੈਂ ਲੜੋ ਸੁ ਮੁੜ ਮੁੜ ਭਾਜ° ।੪੦। *ਲੜਨਾ, ਭੱਜਣਾ ਤੇ ਮੁੜ ਕੇ ਫਿਰ ਲੜਨਾ*

ਚੌਪਈ : ਸਯਾਨਨ ਨੇ ਯੋ ਬਾਤ ਸੁਨਾਈ। ਲੜਾਈ ਕੇ ਵੱਟ ਕਹੈ ਸੁ ਢਾਈ°। *ਜੰਗੀ ਚਾਲ*
ਮਿਲਨ ਭਜਨ ਇਹ ਸਾਰ ਦੋਇ°। ਲੜ ਮਰ ਮੁੱਕਣ ਆਧਾ° ਸੋਇ ।੪੧। *ਦੋ ਦਾਅ / ਅੱਧਾ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ।

ਹਮੇਂ ਗੁਰੂ ਨੇ ਭਜਣ ਧਰਾਯਾ। ਭਜ ਭਜ ਲੜਨੋਂ ਬਡ ਯਹ ਦਾਯਾ°। *ਦਾਉ*
ਭਜ ਭਜ ਲੜਿਓ ਸਤਿਗੁਰ ਆਪ। ਭਜ ਭਜ ਲੜਨੋ ਨਹਿੰ ਕਛੁ ਪਾਪ।੪੨।
ਕਈ ਬਾਰ ਭਜ ਗਯੋ ਭਗਵਾਨ°। ਮੱਧ ਸਮੁੰਦਰ ਕੀਨੋ ਥਾਨ°। *ਕ੍ਰਿਸ਼ਨ ਭਗਵਾਨ / ਦਵਾਰਕਾਪੁਰੀ*
ਪਾਂਡਵ ਭੀ ਥੇ ਭਜ ਕੇ ਬਚੇ। ਮੰਦਰ ਥੇ ਜਹ ਲੱਖੀ ਰਚੇ°।੪੩। *ਲਾਖ ਦਾ ਮੰਦਰ*

ਦੋਹਰਾ : ਜੋਊ ਸਯਾਨਨ ਨੇ ਕਹੀ ਮਨੀ° ਸੂਰਨ ਸੋ ਗੱਲ। *ਮੰਨ ਲਈ*
ਲਰਤ ਭਜਤ ਆਗੇ ਤੁਰੇ ਲਯੋ ਆਸਰੋ ਝੱਲ।੪੪।

ਚੌਪਈ : ਤਬਹਿ ਸਿੰਘਨ ਕੋ ਲਗ ਗਯੋ ਦਾਇ। ਪ੍ਰਿਥਮ ਹਰੌਲ° ਤੁਰਕ ਕੀਓ ਘਾਇ°। *ਮੁਹਰਲਾ ਦਸਤਾ/ਮਾਰ ਦਿੱਤਾ*
ਤਬ ਦਿਵਾਨ ਯੌ ਚਿੰਤਾ ਪਰੀ। ਬਿਨ ਤਤਬੀਰ° ਫੌਜ ਸੋ ਮਰੀ।੪੫। *ਵਿਉਂਤ*
ਔਰ ਤਤਬੀਰ ਫੌਜ ਕੀ ਕਰੀਐ। ਤੋਪ ਘੋੜਨ ਕੀ ਆਗੈ ਧਰੀਐ।
ਤਿਹਿ ਪਾਛੇ ਕੀਨੀ ਹਥ ਨਾਲ°। ਤਿਸੈ ਜੰਬੂਰਨ° ਲਾਈ ਪਾਲ।੪੬। *ਬੰਦੂਕ ਦੀ ਕਿਸਮ / ਛੋਟੀ ਤੋਪ*
ਤਿਸਕੇ ਪਾਛੇ ਕਰੀ ਸਿਪਾਹਿ। ਫੌਜ ਅਸਲ ਨਿਜ ਰਾਖੀ ਪਾਹਿ°। *ਪਾਸ*
ਰਚੀ ਚਮੂੰ° ਦਿਵਾਨ ਉਲਟੇ ਰਾਹਿ। ਸਭ ਤੇ ਪਾਛੇ ਡਰਤ ਸੁ ਜਾਇ।੪੭। *ਵੈਰੀ ਨੂੰ ਖਾ ਜਾਣ ਵਾਲੀ ਸੈਨਾ*
ਜੌ ਸਿੰਘ ਮੁੜ ਕਰ ਕਰੈਂ ਲੜਾਈ। ਨਹਿੰ ਤੋਪਨ ਸੌਂ ਕਛੁ ਬਸਾਈ°। *ਵੱਸ*
ਤੌ ਸਿੰਘ ਫੇਰ ਵੜੈਂ ਮੁੜ ਝੱਲ। ਐਸੀ ਭਈ ਖਾਲਸੇ ਗੱਲ।੪੮।
ਵੜੈਂ ਤਾਂਹਿ ਜਹਿਂ ਤੋਪ ਨ ਜਾਵੈ। ਘੜਿਆਲਨ° ਨਹਿਂ ਕਛੂ ਬਸਾਵੈ°। *ਘੋੜਿਆਂ ਦੀ ਫ਼ੌਜ / ਵੱਸੋਂ ਬਾਹਰ*
ਛਡੀ ਫੌਜ ਲੇਹਿਂ ਸਿੰਘ ਉਸ ਮਾਰ। ਇਸ ਬਿਧ ਸਿੰਘ ਬਚੇ ਕਈ ਬਾਰ°।੪੯। *ਕਈ ਵਾਰ*
ਤਬਹਿ ਦਿਵਾਨ ਬਿਲਦਾਰ° ਬੁਲਾਏ। ਬਿਕਟ ਠੌਰ° ਤਹਿਂ ਰਾਹ ਬਨਵਾਏ। *ਬੇਲਦਾਰ / ਔਖੀ ਥਾਂ*
ਝੱਲ ਗਾੜ੍ਹੇ° ਤਹਿਂ ਫੂਕ ਜਲਾਵੈ। ਸੇਧ ਧਰੇ ਤੁਰ ਤੋਪ ਚਲਾਵੈਂ।੫੦। *ਸੰਘਣੇ*
ਤਬ ਸਿੰਘਨ ਕੋ ਬਹੁਤ ਸਤਾਯਾ। ਖਾਣੇ ਨੂੰ ਕੁਛ ਹੱਥ ਨ ਆਯਾ।
ਭੁੱਖੇ ਹੁਇ ਸਿੰਘ ਆਗੈ ਤੁਰੈ। ਝੱਲੋਂ ਬਾਹਰ ਸਿੰਘ ਨਿਕਰੇ°।੫੧। *ਨਿਕਲੇ*

ਦੋਹਰਾ : ਕਿਤੇ ਉਰਾਰ° ਸੁ ਝਲ ਵੜੇ ਕਿਤੇ ਪਾਰ ਝੱਲ ਮਾਂਹਿ। *ਦਰਿਆ ਦੇ ਉਰਲੇ ਪਾਸੇ*
ਐਸੇ ਐਸੇ ਜਤਨ ਸੌਂ ਸਿੰਘ ਸੁ ਆਗੇ ਜਾਂਹਿ।੫੨।

ਚੌਪਈ : [1]ਤਬ ਦਰਿਆਇ ਭਯੋ ਅਤਿ ਤਾਰੂ°। ਸਿੰਘ ਹੁਇ ਗਏ ਰਾਵੀ ਪਾਰੂ। *ਡੂੰਘਾ / ਪਾਰ*
ਪਾਰ ਪਾਰ ਸਿੰਘ ਮੁਹਰੇ ਜਾਵੈਂ। ਪਾਛੇ ਫੌਜ ਤੁਰਕ ਕੀ ਆਵੈ।੫੩।
ਨਹਿਂ ਡੇਰੋ ਸਿੰਘ ਕਰਨਾ ਮਿਲੈ। ਕਹੂੰ ਰਾਤ ਕਹੂੰ ਦਿਨਹੂੰ ਚਲੈਂ। *ਦਿਨ ਨੂੰ*
ਨਹਿਂ ਸਿੰਘਨ ਕਛੁ ਰਹਿਓ ਪੱਲੈ। ਭਾਰ ਬਰਦਾਰੀ° ਬਿਨ ਕਯਾ ਚੱਲੈ।੫੪। *ਬੋਝ ਢੋਣ ਲਈ ਗੱਡੇ ਆਦਿ*
ਗੋਲੀ ਦਾਰੂ ਕਹੂੰ ਪਹੁੰਚੈ ਨਾਹੀਂ। ਕਾ ਸੋਂ° ਸਿੰਘ ਸੁ ਕਰੈਂ ਲਰਾਈ°। *ਕਿਹੜੇ ਹਥਿਆਰ ਨਾਲ / ਲੜਾਈ*
ਸ਼ਸਤਰ ਕਾਟਤ ਖੁੰਢੇ ਹੋਏ। ਰਾਤ ਦਿਵਸ ਸਿੰਘ ਨਾਂਹੀ ਸੋਏ°।੫੫। *ਖੁੰਢੇ ਨਹੀਂ ਸਨ*
ਗਈ ਕਮਾਨ ਟੂਟ ਸੋ ਚਲਤੀ। ਤੀਰ ਮੁਕੇ ਫਿਰ ਮਿਲੈ ਨ ਭਰਤੀ°। *ਨਵੇਂ ਤੀਰ*
ਨੇਜ਼ੇ ਫਲ ਰਹੇ ਦੁਸ਼ਮਨ ਤਨ ਮੇਂ। ਘਾੜੂ° ਲਭੈ ਸੁ ਨਾਹੀ ਬਨ ਮੇਂ।੫੬। *ਕਾਰੀਗਰ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ।

ਬਿਨ ਦਾਣੇ ਭਏ ਘੋੜੇ ਮਾੜੇ। ਬਿਨ ਬਸਤਰ ਤਨ ਧੂਪ ਸੁ ਸਾੜੇ।
ਆਟਾ ਦਾਣਾ ਨਹੀਂ ਕਯਾ ਪਾਵੈਂ। ਪਾਣੀ ਭੀ ਤਹਿਂ ਹੱਥ ਨ ਆਵੈ।੫੭।

ਦੋਹਰਾ : ਅੱਧੀ ਮੌਤ ਮੁਸਾਫਰੀ° ਸਾਰੀ ਮੌਤ ਸੁ ਭੁੱਖ। (ਸਫ਼ਰ, ਯਾਤਰਾ, ਪੈਂਡਾ)
ਉਹਾਂ ਆਇ ਦੋਊ ਮਿਲੀ ਯਹ ਭਯੋ ਖਾਲਸੇ ਦੁੱਖ।੫੮।

ਚੌਪਈ : ਤਬ ਸਿੰਘਨ ਨੇ ਬਹੁ ਦੁਖ ਪਾਯਾ। ਹਿੰਦਵਾਇਣ° ਕੋ ਕੋਣਾ ਤਕਾਯਾ। (ਹਿੰਦੂ ਰਾਜਿਆਂ ਦਾ ਇਲਾਕਾ)
ਵੜੇ ਸੁ ਜਾਇ ਪਹਾੜਨ ਝੱਲ। ਕਰਹਿਂ ਹਿੰਦੂ ਕਛੁ ਹਮਰੀ ਵੱਲ°।੫੯। (ਪੱਖ ਵਿੱਚ)
ਹਿੰਦੂ ਕੋ ਪਾਰਨ° ਤੁਰਕਨ ਗਾਰਨ°। ਭਯੋ ਖਾਲਸਾ ਇਸ ਹੀ ਕਾਰਨ। (ਪਾਲਣ ਲਈ / ਨਾਸ਼ ਕਰਨ ਲਈ)
ਨਹਿਂ ਜਾਨਯੋ ਯਹਿ ਤੁਰਕਨ ਭਾਈ°। ਹਮਰੇ ਸੰਗ ਬਹੁ ਕਰੈਂ ਬੁਰਾਈ।੬੦। (ਤੁਰਕਾਂ ਦੇ ਹਮਦਰਦ, ਸਾਥੀ)
ਜਿਨ ਬੰਦੇ ਸੋ ਦਗਾ ਕਮਾਈ°। ਸੱਦਯੋ ਬੰਦਾ ਕੁਮਕੈ ਤਾਂਈ°। (ਧੋਖਾ ਕੀਤਾ / ਮੱਦਦ ਲਈ)
ਜਬ ਬੰਦੇ° ਨੇ ਤੁਰਕ ਸੁ ਮਾਰੇ। ਕਰਾਈ ਬੰਦੇ ਕੀ ਇਨ ਫਿਰ ਹਾਰੇ।੬੧। (ਬੰਦਾ ਬਹਾਦਰ)

ਦੋਹਰਾ : ਸਿੰਘਨ ਸਮਝਯੋ ਨਾਂਹਿ ਯੌ ਦਗੇ ਬਾਜ਼ ਇਹ ਆਦ°। (ਮੁੱਢੋਂ, ਮੁੱਢ ਕਦੀਮ ਤੋਂ)
ਬੰਦਈ ਸਿੰਘ ਇਨ ਫੜ ਦਏ ਰਖੀ ਨ ਸਿੰਘਨ ਯਾਦ।੬੨।

ਚੌਪਈ : ਵੱਲ ਬਸੋਹਲੀ ਸਿੰਘ ਸੁ ਤੁਰੇ। ਅਗੈ ਬਸੋਲ੍ਹੀ ਬਹੁ ਪ੍ਰਬਤੀ° ਜੁੜੇ। (ਪਹਾੜੀਏ)
ਸਿੰਘ ਸਮਝੀ ਹਮ ਵਸ ਕਰੇਂ। ਕਈ ਸਿੰਘ ਜਾ ਤਿਨ ਮੇ ਰਲੇ।੬੩।
ਤਬ ਤਿਨ ਤੁਰਤ ਸੁ ਦੀਨੇ ਮਾਰ। ਕਈ ਪਕਰਾਏ° ਤੁਰਕਨ ਵਾਰ°। (ਫੜਵਾ ਦਿੱਤੇ / ਤੁਰਕਾਂ ਨੂੰ)
ਤੁਰਤ ਤੁਰਕਨ ਸੋ ਦੀਨੇ ਮਾਰੀ। ਸਿੰਘਨ ਰਾਤ ਬਿਧਨਾ° ਭਈ ਭਾਰੀ।੬੪। (ਐਸੀ, ਦੁਖਦਾਈ)

ਦੋਹਰਾ : ਪੜੋਲ ਕਠੂਹੇ ਭਾਂਤ ਇਤ ਸਿੰਘ ਫਸੇ ਜੋ ਜਾਇ।
ਲੀਨੇ ਲੂਟ ਔ ਕੂਟ ਕਰ ਨੱਠੇ ਸੁ ਫਿਰ ਪਛੁਤਾਇ।੬੫।

ਚੌਪਈ : ਸਿੰਘਨ ਤਬੈ ਪਹਾੜ ਤਕਾਯਾ। ਡੇਰਾ ਤਿਸ ਸੋ ਵੱਲ ਚਲਾਯਾ।
ਆਗੈ ਪੂਰਯੋ° ਲਖਯੋ ਪਹਾੜ। ਕੜੇ ਖੜੇ° ਥੇ ਸ਼ਸਤ੍ਰਨ ਨਾਲ।੬੬। (ਪੂਰਾ / ਕੱਸੇ ਕਸਾਏ)

ਦੋਹਰਾ : ਸਾਥ ਪਹਾੜ ਪਹਾੜੀਏ ਲਏ ਨਿਬਾਬ ਬੁਲਾਇ।
ਉਪਰ ਪਹਾੜ ਸੁ ਆ ਖੜੇ ਦਿਖ ਸਿੰਘ ਸੰਸਾ° ਆਇ।੬੭। (ਫ਼ਿਕਰ, ਚਿੰਤਾ)

ਚੌਪਈ : ਫੇਰ ਖਾਲਸੇ ਪਿਛਾ ਤਕਾਯਾ। ਤੁਰਕ ਫੌਜ ਸੋਂ ਜੰਗ ਮਚਾਯਾ।
ਪੁਠੀ ਸਿੱਧੀ ਖੁੰਢੀ ਤਲਵਾਰ। ਮਾਰਹਿਂ ਬਲ ਸੋਂ ਹੋ ਜਾਇ ਪਾਰ।੬੮।
ਇਕ ਫਲ ਨੇਜੇ ਰਹੈ ਜੁ ਬੀਚ। ਮਾਰਹਿਂ ਸਿਰ ਤਹਿਂ ਫਙ° ਕੋ ਖੀਚ°। (ਡੰਡਾ, ਡਾਂਗ / ਖਿੱਚ ਕੇ)
ਤੁਟੀ ਕਮਾਨ ਸਿਰ ਮਾਰਹਿਂ ਤਾਨ। ਸੀਸ ਸੁ ਫੋੜਹਿਂ ਬਲੀ ਜੁਆਨ।੬੯।
ਟੋਲੈਂ ਲੱਖੂ° ਜੁ ਪਾਵੈਂ ਕਹੀਂ। ਰਹੈ ਪਿਛੈ ਸੋ ਲੱਭੈ ਨਹੀਂ। (ਲਖਪਤ ਰਾਇ)
[1]ਬਲੀ ਸਿੰਘ ਜੋ ਸ਼ਸਤਰ ਮਾਰੈਂ। ਤੁਰਕ ਸੁ ਮੁੰਡੀਆ° ਕਾਟ ਬਿਡਾਰੈਂ°।੭੦। (ਗਰਦਨ / ਕੱਟ ਸੁੱਟ ਦੇਣ)

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਦੋਹਰਾ : ਫੇਰ ਫਿਰੇ ਬਲ ਨਹਿਂ ਚਲੈ ਤੋਪ ਜੰਬੂਰਨ ਨਾਲ।
ਤਕਯੋ ਤਬਹਿ ਦਰਯਾਊ ਤਿਨ ਹੋਈਏ ਜਿਮ ਤਿਮ° ਪਾਰ।੭੧। ਜਿਵੇਂ ਕਿਵੇਂ

ਚੌਪਈ : ਜਾਇ ਖੜੇ ਦਰਿਯਾਇ ਕਿਨਾਰੇ। ਅਗੇ ਦਰਯਾਇ ਸੁ ਲਹਰਨ° ਮਾਰੇ। ਲਹਿਰਾਂ, ਠਾਠਾਂ
ਸੂੰਕੈ ਫੂੰਕੇ ਚਕ ਚਕ ਡੰਡ°। ਘੂਮਿਨ ਘੇਰਨ ਭਯਾਨ ਪ੍ਰਚੰਡ।੭੨। ਡੰਡ ਪੇਲਣ ਵਾਂਗ
ਬਹੁਤ ਜ਼ੋਰ ਸੋਂ ਗਾਜਤ ਆਵੈ। ਬਹੁਤ ਬ੍ਰਿਛਨ ਕੀ ਜੜ੍ਹਾਂ ਪੁਟਾਵੈ।
ਉਹਾਂ ਪੁਰਸ਼ ਕੀ ਕੌਨ ਚਲਾਵੈ। ਤੋੜਤ ਸਿਲਾ ਪੱਥਰ ਕੀ ਆਵੈ।੭੩।

ਦੋਹਰਾ : ਕਹਯੋ ਉਹਾਂ ਖੜ ਖਾਲਸੇ ਕੋਊ ਯਾਹ ਲਿਆਵੈ ਥਾਹੁ°। ਡੂੰਘਾਈ ਦਾ ਥਹੁ-ਪਤਾ
ਯਾਂਕੇ ਪਾਛੈ ਸਭ ਲੰਘੈ ਐਸ ਬਤਾਵੈ ਰਾਹੁ।੭੪।

ਚੌਪਈ : ਰਹਤ ਸਿੰਘ ਥੇ ਡੱਲੇਵਾਲ[1]। ਖਤ੍ਰੀ ਜਾਤ ਸੁ ਭਾਈ ਚਾਰ।
ਸੂਰਬੀਰ ਖੜ ਜਾਪਹਿਂ ਭੂਪ। ਉਮਦੇ° ਘੋੜੇ ਬਹੁਤ ਅਨੂਪ°।੭੫। ਵਧੀਆ/ ਸੁੰਦਰ
ਕਹੇ ਸਿੰਘਨ ਦੁਇ ਵੜਤ ਸੁ ਭਏ। ਖਾ ਗਏ ਗੋਤੇ ਨਹਿਂ ਫਿਰ ਅਏ°। ਫੇਰ ਨਹੀਂ ਆਏ
ਗੁਰਦਯਾਲ ਸਿੰਘ[2] ਕੇ ਭਾਈ ਓਈ। ਮਿਸਲ ਡੱਲੇਵਾਲ ਜਿਨ ਤੇ ਹੋਈ।੭੬।
ਤਬਹਿ ਖਾਲਸੇ ਐਸ ਬਿਚਾਰਾ। ਹਮ ਸਿਰ ਆਯੋ ਉਹ ਵਖਤ° ਭਾਰਾ। ਮੁਸੀਬਤ, ਸੰਕਟ
ਇਕਲੇ ਕਿਮ ਡੁਬ ਮਰੈਂ ਦਰਯਾਇ। ਮਰੋ ਤੁਰਕ ਸੰਗ ਲੈ ਦਸ ਭਾਇ°।੭੭। ਦਸ ਗੁਣਾ

ਦੋਹਰਾ : ਤਬਹਿ ਬਿਚਾਰਯੋ ਖਾਲਸੇ ਆਯੋ ਵੇਲਾ ਸੋਇ।
ਜੋ ਚੰਡੀ ਸ੍ਰੀ ਆਖਯੋ ਸਤਿਗੁਰ ਸਨਮੁਖ ਹੋਇ।੭੮।

ਚੌਪਈ : ਸਿੱਧੇ ਮੁਖ ਕਰ ਮਰੈ ਜੁ ਸੂਰਾ। ਸਵਾ ਲਾਖ ਮੈਂ ਲੇਊਗਾ ਪੂਰਾ।
ਤੌ ਛਾਡੋਂ ਤਬ ਪੰਥ ਖਿਆਲ°। ਕਰਯੋ ਪਤਿਸ਼ਾਹੀ ਫਿਰ ਸੁਖ ਨਾਲ।੭੯। ਵਿਚਾਰ

ਦੋਹਰਾ : ਬਚਨ ਕਹੇ ਜੋ ਖਾਲਸੇ ਲਏ ਪੰਥ ਸੋਈ ਮਾਨ।
ਚਹੂੰ ਓਰ ਮੁਖ ਕਰ ਚੜ੍ਹੇ ਮੋੜਯੋ ਮੁੱਖ ਨ ਕਾਨ।੮੦।

ਚੌਪਈ : ਜੇਊ ਵਲ ਪਹਾੜ ਥੇ ਖੜੇ। ਹਿੰਮਤ ਕਰ ਪਹਾੜ ਸੋ ਚੜ੍ਹੇ।
ਅੱਗੈ ਖੜੀ ਪਹਾੜ ਸਿਪਾਹ। ਸੋ ਦੇਵੈ ਨਹੀਂ ਸਿੰਘਨ ਰਾਹ।੮੧।
ਮਾਰਹਿਂ ਪਾਥਰ ਇਟਨ° ਬੰਦੂਕ। ਆਵੈਂ ਤੋਪਨ ਗੋਲ ਸੋ ਕੂਕ°। ਇੱਟਾਂ, ਪੱਥਰ / ਕੂਕਦੇ
ਜਹਾਂ ਲਗੈ ਤਨ ਜਾਵੈ ਟੂਟ। ਅਗੇ ਸਿਪਾਹੀ ਖੜੇ ਰਾਜਪੂਤ।੮੨।

ਦੋਹਰਾ : ਤੌ ਸਿੰਘਨ ਨੇ ਜੋਸ਼ ਕਰ ਇਕ ਲਯੋ ਮੋਰਚੋ ਮਾਰ।
ਓਹੁ ਆਇ ਬਹੁਤੇ ਪੜੇ ਉਨ ਦੀਏ ਫੇਰ ਉਤਾਰ।੮੩।

---

੧. **ਡਲੇਵਾਲ :** ਬਿਸਤ ਦੁਆਬ ਦਾ ਇਕ ਪਿੰਡ। ਇਥੋਂ ਦਾ ਸਰਦਾਰ ਗੁਲਾਬ ਸਿੰਘ ਖੱਤਰੀ ਸਿੱਖਾਂ ਦੀਆਂ ੧੨ ਮਿਸਲਾਂ ਵਿੱਚੋਂ ਡੱਲੇਵਾਲੀਆ ਮਿਸਲ ਦਾ ਬਾਨੀ ਸੀ।

੨. **ਗੁਰਦਯਾਲ ਸਿੰਘ :** ਡੱਲੇਵਾਲੀਆ ਮਿਸਲ ਦਾ ਖੱਤਰੀ ਸਿੰਘ। ਇਹ ਚਾਰ ਭਾਈ ਸਨ ਜਿਨ੍ਹਾਂ ਵਿੱਚੋਂ ਦੋ ਘੱਲੂਘਾਰੇ ਸਮੇਂ ਰਾਵੀ ਦਰਿਆ ਵਿਚ ਪਾਣੀ ਦੀ ਥਾਹ ਪਤਾ ਕਰਨ ਗਏ ਦਰਿਆ ਵਿੱਚ ਹੀ ਰੁੜ੍ਹ ਗਏ ਸਨ।

ਚੌਪਈ : ਤੌ ਸਿੰਘਨ ਫਿਰ ਕੀਓ ਉਪਾਉ। ਤੱਕਯੋ ਉਪਰ ਚੜ੍ਹਨ ਕੋ ਦਾਉ।
ਲੁਕੇ ਪਹਾੜ ਜੜ੍ਹਨ° ਮੈਂ ਧਾਇ। ਖੋਦ ਮਿਟੀ ਲੁਕਨ ਕੀਯੋ ਥਾਇ°।੮੪। ਜੜ੍ਹਾਂ ਵਿੱਚ / ਥਾਂ
ਜਿਮ ਸਿਰ ਲੁਕੇ ਸੁ ਉਪਰ ਵਾਇ°। ਤਿਸ ਬਿਧ ਮਿੱਟੀ ਸਿੰਘਨ ਪੁਟਾਇ। ਉਪਰ ਵੱਲ
ਕਰਦਨ ਛੁਰੀਅਨ ਸਾਥ ਕਟਾਰੀ। ਨੇਜਨ ਬਰਛਨ ਸੰਗ ਤਲਵਾਰੀ।੮੫।

ਦੋਹਰਾ : ਠਹਰ ਥਾਉਂ ਪਗ ਧਰਨ° ਕਰ ਕੀਨੋਂ ਸਿੰਘਨ ਜੋਰ। ਪੈਰ ਧਰਨ ਦੀ ਥਾਂ
ਜਾਇ ਚੜ੍ਹੇ ਤਿਹ ਥਾਂ ਖੜੇ ਅੜੇ ਭਿੜੇ ਤਿਨ ਘੋਰ°।੮੬। ਘੋਲ ਕਰਕੇ

ਚੌਪਈ : ਤਬ ਪਹਾੜੀਏ ਅਏ ਕਰ ਸ਼ੋਰ। ਮਗਰੇ ਕੀਨੋ ਸਿੰਘਨ ਜ਼ੋਰ।
ਸਿੰਘਨ ਹਥਹੁੰ ਸ਼ਸਤਰ ਛੁੱਟੇ। ਲਗੇ ਪ੍ਰਥਤੀਅਨ ਫਿਰੇ ਅਪੁੱਠੇ°।੮੭। ਪਿੱਛੇ ਭੱਜ ਗਏ
ਗੈਲ ਸੁ ਸਿੰਘਨ ਬਹੁਤ ਦਬਾਈ। ਲਿਯੋ ਸੁ ਟਿੱਬਾ ਸਿੰਘਨ ਛੁਡਾਈ।
ਜੌਊ ਸਜਾਦੇ° ਚੜ੍ਹੇ ਉਤਾਹੀ। ਘੋੜੇ ਉਨ ਕੇ ਚੜ੍ਹੇ ਸੁ ਨਾਹੀ।੮੮। ਪਿਆਦੇ
ਔਰ ਤਕਾਯੋ ਚੜ੍ਹ ਇਕ ਰਾਹੁ। ਦਰਯਾਉ ਕਰਤ ਥਾ ਜਿਤ ਵਲ ਦਾਹੁ°। ਮਾਰ
ਸ਼ਸਤ੍ਰਨ ਸਿਉਂ ਤਿਹ ਰਾਹ ਖੁਦਾਯਾ। ਘੋੜੇ ਕਉ ਤਿਹ ਚਰਨ ਰਖਾਯਾ।੮੯।
ਕੋਈ ਬਚੈ ਕੋਈ ਗਿਰ ਜਾਵੈ। ਗਿਰੈ ਤਹਾਂ ਸੁ ਦਰਯਾਉ ਡੁਬਾਵੈ।
ਮਿਲੈਂ ਨ ਪਿਛਲਨ ਫਿਰ ਸੋ ਅਗਲੇ। ਜਿਤਕ ਸੋ ਤਿਤ ਗਏ ਸੁ ਵਗਲੇ°।੯੦। ਘੇਰੇ ਗਏ
ਅਗੇ ਲਖਨ° ਕੀ ਜਗਾ ਨ ਪੱਯੇ। ਪਿਛੇ ਕਿਤ ਬਿਧਿ ਪਲਟ ਨ ਜੱਯੇ। ਲੰਘਣ ਲਈ
ਭਈ ਭੀੜ ਬਹੁ ਭਰ ਗਯੋ ਰਾਹੁ। ਤਿਲਕੇ ਫਿਲਕੇ° ਡੁਬੇ ਦਰਯਾਹੁ।੯੧। ਤਿਲਕਣ, ਫਿਸਲਣ

ਦੋਹਰਾ : ਅਗਲੇ ਕਹੈਂ ਪਿਛਲੇ ਭਲੇ ਪਿਛਲੇ ਅਗਾਂਹ ਤਕਾਹਿਂ।
ਕੋਊ ਕਿਸੈ ਨ ਕਹਿ ਸਕੈ ਲਗੈ° ਕਾਹੁ ਤਹਿਂ ਜਾਹਿਂ।੯੨। ਚੰਗੇ

ਚੌਪਈ : ਰਿਜ਼ਕ° ਖਾਨ ਕੀ ਕੌਨ ਚਲਾਵੈ। ਪਾਣੀ ਪੀਣੋਂ ਨਹਿਂ ਬਣ ਆਵੈ। ਖਾਣਾ ਖਾਣ ਦੀ ਵਿਰਲ
ਪਰ ਕਿਛ ਕਲਾ ਸੁ ਧਰੀ ਸਰੀਰ। ਗਿਰੇ ਨ ਚਲਨੋ ਧਰੁ ਸੁ ਧੀਰ।੯੩।
ਕਈ ਦਿਨਨ ਕੇ ਭੂਖੇ ਸਿੱਖ। ਮੰਗਤ ਉਨ ਨਹਿਂ ਲੱਭੈ ਭਿੱਖ।
ਸਗਵਾਂ° ਮਾਰੈਂ ਦੇਖ ਸੁ ਥਾਇ। ਪਾਇ ਰਸੇ ਦੇਇ ਤੁਰਕਨ ਫੜਾਇ।੯੪। ਸਗੋਂ

ਦੋਹਰਾ : ਮਾਰਤ ਮਰਤੇ ਦੇਖ ਜਨ° ਗਈ ਭਾਜ ਉਨ ਭੂਖ। ਜਿਵੇਂ
ਭਯੋ ਸੰਤੋਖ ਸੋ ਖਾਲਸੇ ਹਰੇ ਦੇਖ ਕੇ ਰੂਖ°।੯੫। ਰੁੱਖ
ਉੱਪਰ ਚੜ੍ਹੇ ਸੁ ਖੜ ਰਹੇ ਸੁਨੋ ਤਲਨ° ਕੀ ਬਾਤ। ਨੀਰੇ, ਹੇਠ ਖਲੋਤਿਆਂ ਦੀ
ਜਿਹ ਬਿਧ ਸੁਨੀ ਪਿਤਾ ਤੇ ਕਰੋਂ ਸੋਊ ਵਖਯਾਤ°।੯੬। ਬਿਆਨ

ਚੌਪਈ : ਨੀਹਲ° ਤੁਰਕਨ ਪਾਯੋ ਜੋਰ। ਜਾਣਯੋ ਸਿੰਘਨ ਭਾਜਣ ਤੌਰ°। ਤਰਾਈ / ਤਰੀਕਾ
ਸਿੰਘਨ ਉਪਰ ਹੱਲਾ ਕਰਾਯੋ। ਛਾਡ ਨਿਸ਼ਾਨਨ ਬਾਜੈ ਬਜਾਯੋ।੯੭।
ਹੁਕਮ ਦੀਯੋ ਅਰ ਨਕੀਬ° ਫਿਰਾਯੋ। ਪਹਿਲੇ ਲੂਟ ਨ ਕਰਨੀ ਪਾਯੋ। ਢੰਡੋਰਚੀ
ਲਯਾਵੇ ਸਿੱਖਨ ਕੋ ਸਿਰ ਜੋਈ। ਪੰਜ ਰੁਪਯੇ ਸਿਰ ਦਿਉਂ ਤੋਈ°।੯੮। ਉਸ ਨੂੰ

ਪਾਛੈ ਲੂਟ ਮਾਫ ਮੈਂ ਕਰੋਂ। ਡੇਰਾ ਸਭ ਜਬ ਕਤਲੋ ਕਰੋਂ।
ਪਹਿਲੋ ਲੂਟਨ ਕੋ ਤਮ ਪਰੋ°। ਮਤਿ ਕਤ° ਭਾਜ ਸਿੰਘ ਫਿਰ ਵਰੋਂ।੯੯। *ਪੈ ਗਏ / ਕਿਧਰੇ*
ਤਬ ਸਿੰਘਨ ਕੇ ਸਿਰ ਭਈ ਮਾਰ। ਛੂਟਤ ਭਈ ਤੋਪ ਤਲਵਾਰ।
ਘੋੜਨ ਸੋਂ ਸਿੰਘ ਦਏ ਪਿਛਾਰੇ। ਤਬ ਸਿੰਘਨ ਭੀ ਸ਼ਸਤ੍ਰ ਸੰਭਾਰੇ।੧੦੦।
ਐ ਪੁਨ ਗੁਰ ਕੇ ਬਚਨ ਬਿਚਾਰੇ। ਹੋ ਠਾਂਢੇ ਕਿਛ ਅਗੇ ਸਿਧਾਰੇ।
ਤੁਰਕਨ ਹੱਲਾ ਫੇਟਾ° ਕਰਯੋ। ਤੁਰਕਨ ਦਲ ਫਿਰ ਪਿਛੇ ਹਟ ਰਹਯੋ।੧੦੧। *ਮਾਰ ਕੁੱਟ ਲਈ ਹੱਲਾ*

ਦੋਹਰਾ : ਸੁੱਖਾ ਸਿੰਘ° ਤਬ ਯੌਂ ਕਹੀ ਮੈਂ ਪਰੌਂ ਲੱਖੂ ਪਰ ਜਾਇ। *ਮਾੜੀ ਕੰਬੋ ਕੀ ਵਾਲਾ*
ਹਮਰੇ ਸੰਗ ਆਵੈ ਸੋਊ ਜੋ ਪਿੱਛੈ ਕਰੈ ਨ ਪਾਇ°।੧੦੨। *ਪੈਰ*

ਚੌਪਈ : ਸੁੱਖਾ ਸਿੰਘ ਤਬ ਸਦ ਹਲਕਾਰੇ°। ਰਹਿ ਦਿਵਾਨ ਜਹਿਂ ਦੱਸੋ ਸਾਰੇ। *ਹਰਕਾਰੇ*
ਹਲਕਾਰੇ ਕਹੀ ਸੁ ਹੱਥ ਨ ਆਵੈ। ਬਹੁ ਫੌਜਨ ਕੇ ਮੱਧ ਰਹਾਵੈ।੧੦੩।
ਊਚੋ ਹਾਥੀ ਅੰਬਾਰੀ° ਲਾਲ। ਰਹੇ ਤਹਾਂ ਨਹ ਡਰਤ੍ਰੂ ਨਾਲ। *ਹਾਥੀ ਦਾ ਛੱਤੇਦਾਰ ਹੌਦਾ*
ਲਘੁ° ਹਾਥੀ ਕੇ ਊਪਰ ਬਹੇ। ਕਬੀ ਘੋੜਾ ਕਬ ਪਾਲਕੀ ਬਹੇ।੧੦੪। *ਛੋਟੇ*
ਰਖੇ ਚੁਫੇਰੇ ਪੈਦਲ ਘਨੀ°। ਫਿਰ ਅਸਵਾਰੀ ਫੌਜ ਜਹਿਂ ਬਨੀ। *ਬਹੁਤ*
ਆਗੇ ਰਾਖੈ ਊਠ ਜੰਬੂਰੇ। ਆਗੇ ਤੋਪਨ ਕੀ ਬਿਧਿ ਪੂਰੇ।੧੦੫।

ਦੋਹਰਾ : ਸੁੱਖਾ ਸਿੰਘ ਸੁ ਨਹਿਂ ਟਰਯੋ° ਕਰੀ ਤਿਸੈ ਪੈ ਦੌੜ। *ਨਾ ਟਲਿਆ*
ਜੰਬੂਰੇ ਕਾ ਗੋਲਾ ਲਗਯੋ ਦਈ ਟਾਂਗ° ਤਿਸ ਤੋੜ।੧੦੬। *ਲੱਤ*

ਚੌਪਈ : ਟੂਟੀ ਟੰਗ ਦੇਹ ਬਿਹਬਲ° ਭਈ। ਪਹੁੰਚ ਨ ਸਕਯੋ ਮਨ ਕੀ ਮਨ ਰਹੀ। *ਪੀੜ ਨਾਲ ਵਿਆਕੁਲ*
ਲੀਨੀ ਟੰਗ ਹੰਨੇ° ਸਿਉਂ ਬੰਧ। ਆਗੀ ਲਗੇ ਨ ਚੜ੍ਹਨੋਂ ਫੰਧ।੧੦੭। *ਘੋੜੇ ਦੀ ਕਾਠੀ*
ਤਬੈ ਸੁਖਾ ਸਿੰਘ ਪਾਛੇ ਮੁੜਾ। ਕਬੀ ਮੁੜੈ ਕਬੀ ਹੋ ਰਹਿ ਖੜਾ।
ਤੌਂ ਭੀ ਸਿੰਘ ਜੀ ਰਖੈ ਹਥਯਾਰ। ਹਠ ਐ ਤਪ ਕੇ ਬਲਹਿ° ਸੰਭਾਰ।੧੦੮। *ਜ਼ੋਰ*
ਜਹਾਂ ਹੋਇ ਸਿੰਘਨ ਕੋ ਭੀੜ°। ਤਹੀਂ ਸੁ ਛਾਹੇ ਜਾਇ ਸਰੀਰ। *ਸੰਕਟ*
ਔਰ ਸੁਨੋਂ ਅਬ ਅਗਲੀ ਬਾਤ। ਕਿਛ ਪਰਬਤ ਕਿਛ ਨੀਹਲ° ਘਾਤ।੧੦੯। *ਤਰਾਈ*
ਯੌਂ ਤਬ ਖਾਲਸੇ ਮਤਾ ਪਕਾਯਾ। ਹਮ ਤੇ ਤੁਰਕ ਨ ਜਾਤ ਭਜਾਯਾ।
ਏ ਬਹੁਤੇ ਹਮ ਹੈਂ ਅਤਿ ਥੋੜੇ। ਭੂਖੇ ਹਮ ਐ ਭੂਖੇ ਘੋੜੇ।੧੧੦।
ਅਬ ਹਮ ਇਨ ਤੇ ਜਾਵੈਂ ਭਾਜ। ਸੁਧੇ ਹੋਇ° ਫਿਰ ਕਰਿ ਹੈਂ ਕਾਜ। *ਸੌਖੇ ਹੋ ਕੇ*
ਚਾਰੋਂ ਕੁੰਟਨ° ਕੋ ਭਜ ਜਾਵੋ। ਅਬ ਤੋ ਨਠ ਕਰ ਵਕਤ ਲੰਘਾਵੋ।੧੧੧। *ਚਾਰੇ ਪਾਸੇ*
ਹਮ ਕੋ ਨਠਨਾ ਗੁਰੂ ਬਤਾਯਾ। ਢਾਈ ਫੱਟਾ° ਮੈਂ ਫੱਟ ਗਿਣਾਯਾ। *ਜੰਗੀ ਕਲਾ*
ਦੈਤਨ° ਤੇ ਦੇਵਤੇ ਭਜ ਗਏ। ਅਪਨੇ ਦੇਸ਼ ਲੇਤ ਫਿਰ ਭਏ।੧੧੨। *ਰਾਕਸ਼ਾਂ ਤੋਂ*
[1]ਕਿਸ਼ਨ° ਆਪ ਲੁਕ ਗਯੋ ਕਈ ਬਾਰ। ਭਏ ਜੁ ਆਪ ਬਿਸਨੁ ਅਵਤਾਰ। *ਕ੍ਰਿਸ਼ਨ ਭਗਵਾਨ*
ਭਸਮੰਤਿਰ° ਤੇ ਸ਼ਿਵ ਗਏ ਭਾਜ। ਫਿਰ ਅਪਨੋ ਕਰ ਲੀਨੋ ਕਾਜ।੧੧੩। *ਭਸਮਾਸੁਰ*

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਦੋਹਰਾ : ਸੁੱਖਾ ਸਿੰਘ ਤਿਖਾਣ ਥੋ ਜੋ ਕੰਬੋ ਮਾੜੀ ਵਾਲ।
ਲੱਖੂ ਕੇ ਸਨਮੁਖ ਰਹੇ ਥੰਨੇ° ਸਿੰਘਨ ਨਾਲ।੧੧੪। *ਜਥੇ, ਦਲ*

ਚੌਪਈ : ਤਬਹਿ ਖਾਲਸੇ ਐਸ ਠਹਿਰਾਈ। ਆਪ ਆਪਨੀ ਓਰ ਤਕਾਈ°।[1] *ਭੱਜਣ ਲਈ ਪਾਸਾ ਵੇਖਿਆ*
ਜੋਊ ਪਹਾੜੀ ਚੜ੍ਹਯੋ ਨ ਜਾਈ। ਤਿਨ ਸਿੰਘਨ ਸੋਂ ਐਸ ਸੁਨਾਈ।੧੧੫।
ਹਮ ਸੁ ਪਹਾੜੀ ਨਾਂਹਿ ਚੜ੍ਹਾਈ। ਹਮ ਕੋ ਬਚਨ° ਪਿਛੇ ਕੋ ਕਰਾਹੀ। *ਬਹਾਦੁਰ*
ਪਹਾੜ ਘੋੜੇ ਤੇ ਚੜ੍ਹਯੋ ਨ ਜਾਵੈ। ਬਿਨ ਘੋੜੇ ਹਮ ਕਿੱਕਰ° ਧਾਵੈਂ।੧੧੬। *ਕਿਵੇਂ*

ਦੋਹਰਾ : ਤਬੇ ਖਾਲਸੇ ਨੇ ਕਹੀ ਖਿੰਡੋ ਸੁ ਚਾਰੋਂ ਓਰ°। *ਚਾਰੇ ਪਾਸੇ ਖਿੰਡ ਜਾਓ*
ਫਿਰ ਮਾਝੇ ਹੋ ਏਕਠੇ° ਆਨ ਮਚਾਵੈਂ ਸ਼ੋਰ।੧੧੭। *ਇਕੱਠੇ ਹੋ ਕੇ*

ਚੌਪਈ : ਤਬ ਸੁੱਖਾ ਸਿੰਘ ਕਰੀ ਸਲਾਹ। ਆਵੋ ਹਮ ਸੰਗ ਪਿਛਲੇ ਦਾਇ°। *ਪਿਛਲੇ ਪਾਸੇ*
ਜੋ ਹੈ ਕੋਊ ਸਜਾਦਾ° ਸਿੰਘ। ਚੜ੍ਹੋ ਪਹਾੜੀ ਕਰੋ ਨ ਢਿੱਲ।੧੧੮। *ਪਿਆਦਾ*
ਜੋ ਅਸਵਾਰ ਸੁ ਹਮ ਸੰਗ ਆਵੋ। ਸੋਊ ਪਹਾੜਨ ਪੈਰ ਨ ਪਾਵੋ।
ਜਬ ਲਗ ਚੜ੍ਹੋਂ ਪਹਾੜ ਪਯਾਦੇ। ਤੌ ਲਗ ਹਮ ਨਹਿੰ ਛਡ ਉਨ ਜਾਂਦੇ।੧੧੯।



ਦੋਹਰਾ : ਜਬ ਸੁੱਖਾ ਸਿੰਘ ਖਾਲਸੇ ਯੌਂ ਦੀਨੋ ਫੁਰਮਾਇ।
ਬੇਟਾ ਮਿਲਯੋ ਨ ਬਾਪ ਕੋ ਭਾਈ ਮਿਲਯੋ ਨ ਭਾਇ°।੧੨੦। *ਭਰਾ ਭਾਈ ਨੂੰ*
ਜਬ ਸੁੱਖਾ ਸਿੰਘ ਨੇ ਲਖੇ° ਚੜ੍ਹੇ ਸਜਾਦੇ° ਪਹਾੜ। *ਦੇਖੇ / ਪਿਆਦੇ*
ਕਿਛੁ ਦਰਿਆ ਸੋ ਬੰਧ ਤੁਲ੍ਹੇ° ਵੜੇ ਸੁ ਹੋਣੇ ਪਾਰ°।੧੨੧। *ਬੇੜੀਆਂ / ਪਾਰ ਹੋਣ ਲਈ*

ਚੌਪਈ : ਤਬ ਸੁੱਖਾ ਸਿੰਘ ਕਰੀ ਸਲਾਹਿ। ਅਬ ਲੱਖੂ ਪਰ ਪਰੀਐ ਜਾਇ।
ਜੋ ਦੇਵੇ ਕੋ ਹਮੈ ਬਤਾਇ। ਉਸੈ ਮਾਰੋਂ ਕੈ° ਰਹੋਂ ਮਰਾਇ।੧੨੨। *ਜਾਂ, ਨਹੀਂ ਤਾਂ*
ਤਬੇ ਦਨਾਵਾਂ° ਐਸੇ ਕਹੀ। ਅਬ ਹਮ ਲੜਨੇ ਹਿੰਮਤ ਨਹੀ। *ਦਾਨਿਆਂ, ਸਿਆਣਿਆਂ ਨੇ*
ਅਬ ਹਮ ਚਲੋ ਇਹਾਂ ਤੇ ਦੌੜ। ਮੁਲਖ ਮਾਲਵੇ ਕਰਾਯੋ ਗ਼ੌਰ°।੧੨੩। *ਧਿਆਨ*

ਦੋਹਰਾ : ਫੌਜ ਸੁ ਆਗੈ ਬਹੁਤ ਹੈ ਕਿਮ ਕਰ ਲੰਘਯੋ ਜਾਇ।
ਤੋਪ ਜੰਬੂਰੇ ਬਹੁ ਚਿਣੇ ਨਹੀਂ ਵੇਹਲ ਕਿਤ ਜਾਇ°।੧੨੪। *ਜਗ੍ਹਾ*

ਚੌਪਈ : ਕੋਊ ਕਹੈਂ ਕੋਊ ਰਾਹੁ ਤਕਾਓ। ਥੋੜੀ ਫੌਜ ਵਲੋਂ ਨਠ ਜਾਓ।
ਕੋਊ ਕਹੈ ਦਰਿਯਾ ਮੈਂ ਵੜੋਂ। ਕੋਊ ਕਹੈ ਫਿਰ ਪਹਾੜੀਂ ਚੜੋ।੧੨੫।

ਦੋਹਰਾ : ਤਬ ਸੁੱਖਾ ਸਿੰਘ ਨੇ ਕਹਯੋ ਲੁਕ ਛਿਪ ਕਿਸੈ ਬਚਾਹਿੰ°। *ਕਿਵੇਂ ਬਚਾਈਏ*
ਬਿਨਾ ਲੜਾਈ ਕੇ ਕੀਏ ਹਮਰੋ ਨਾਂਹਿ ਨਿਬਾਹਿ°।੧੨੬। *ਨਿਰਬਾਹ*

---
[1] ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ।

ਚੌਪਈ : ਸੁਖਾ ਸਿੰਘ ਤਬ ਕਹਯੋ ਪੁਕਾਰੀ। ਆਵੋ ਹਮ ਸੰਗ ਫੌਜ ਸੁ ਸਾਰੀ।
ਮਾਰੋ ਮੋਰਚੇ ਜੋ ਹੈ ਭਾਰੀ। ਅਬ ਨਹਿਂ ਕਰੋ ਸੁ ਜਾਨ ਪਿਆਰੀ।੧੨੭।
ਯੌਂ ਕਹਿ ਸਿੰਘਨ ਧੀਰ ਬੰਧਾਈ°। ਪਰਯੋ ਮੋਰਚੇ ਊਪਰ ਜਾਈ। ਹੌਸਲਾ ਦਿੱਤਾ
ਆਗੇ ਤੇ ਸੋ ਦੂਰ ਸੁ ਭਏ°। ਦਯੋ ਰਾਹ ਛਡ ਨਠ ਨਠ ਗਏ।੧੨੮। ਅੱਗਿਉਂ ਦੂਰ ਹੋ ਗਏ
ਜੋ ਅੜਿਆ ਸੋ ਲੀਨੋ ਮਾਰ। ਉਨ ਕੇ ਲੀਨੇ ਲੂਟ ਹਥਿਆਰ।
ਅੱਗੇ ਬੇਲਾ° ਲੀਓ ਤਕਾਇ। [1]ਤਹਿ ਠਹਿਰਯੋ ਸੁਖਾ ਸਿੰਘ ਜਾਇ।੧੨੯। ਜੰਗਲ
ਜਿਸ ਹੀ ਰਾਹ ਸੁਖਾ ਸਿੰਘ ਗਯੋ। ਤਿਸ ਹੀ ਪਾਛੇ ਬਹੁ ਦਲ ਭਯੋ।
ਫੇਰ ਦੁਵੱਲੋਂ° ਤੁਰਕ ਸੁ ਆਏ। ਸਿੰਘਨ ਪਿੱਛਾ ਲੀਓ ਦਬਾਏ।੧੩੦। ਦੋ ਤਰਫ਼ਾਂ ਤੋਂ
ਦੁਹੂੰ ਵੱਲ ਤੇ ਤੋਪ ਸ਼ਸਤਰ ਚੱਲੈਂ। ਉਪਰ ਸਿੰਘਨ ਕਰ ਪਏ ਸੁ ਹੱਲੇ।
ਦੁਹੂੰ ਵੱਲ ਤੇ ਤੋਪ ਚਲਾਵੈਂ। ਮਧ ਸਿੰਘਨ ਘੇਰ ਤੁਰਕ ਸੁ ਘਾਵੈਂ°।੧੩੧। ਮਾਰਨ, ਮਾਰ ਦੇਣ
ਜੋ ਸਿੰਘ ਆਏ ਕਰਕੇ ਗੱਠ°। ਤੇ ਲੰਘੇ ਉਨ ਲਾ ਕੇ ਸੱਟ। ਜੁੜ ਕੇ
ਜੋ ਪਿੱਛੇ ਤੇ ਲੀਨੇ ਤੋੜ। ਤੇ ਮਾਰੇ ਸਾਰੇ ਉਨ ਜੋੜ°।੧੩੨। ਇਕੱਠੇ ਕਰਕੇ
ਸੁੱਖਾ ਸਿੰਘ ਮੁੜ ਖੜ੍ਹੋ ਰਲਾਵੈ। ਬਹੁਤ ਫੌਜ ਸੋਂ ਨਾਂਹਿ ਬਸਾਵੈ°। ਵੱਸ ਨਹੀਂ ਸੀ ਚੱਲਦਾ
ਲੜਤ ਭਿੜਤ ਕਛੁ ਵੜੇ ਸੁ ਝੱਲ। ਤੁਰਕ ਵੜੇ ਤਿਹ ਮਗਰੇ ਚੱਲ।੧੩੩।
ਜੋ ਤੁਰਕਨ ਕੇ ਹਾਥ ਸੁ ਆਯੋ। ਤੁਰਤ ਫੁਰਤ ਉਨ ਮਾਰ ਗਵਾਯੋ।
[2]ਕੀਯੋ ਗਮਨ° ਸਿੰਘਨ ਵਲ ਝੱਲ। ਰਤਨ ਸਿੰਘ ਕਹਿ ਤਿਨ ਅਬ ਗੱਲ।੧੩੪। ਧਾਵਾ
ਸਿੰਘਨ ਝੱਲ ਵੜ ਪੈ ਗਈ ਰਾਤ। ਤੁਰਕ ਫੌਜ ਭਈ ਡੇਰੇ ਜਾਤ।
ਸਿੰਘਨ ਝੱਲ ਮੈ ਪਾਯੋ ਗ੍ਰਾਮ। ਲੂਟ ਕੂਟ ਤਹਿਂ ਕੀਯੋ ਬਿਸ੍ਰਾਮ°।੧੩੫। ਵਿਸ਼ਰਾਮ, ਆਰਾਮ
ਆਧੀ ਰੈਨ° ਤਹਾਂ ਤੇ ਤੁਰੇ। ਤੁਰਕ ਫੌਜ ਤੋਂ ਗੈਲੇ ਜੁਰੇ°। ਰਾਤ / ਪਿੱਛੋਂ ਆ ਮਿਲੀ
ਸਿੰਘਨ ਕੋ ਤੇ ਲਾਗੇ ਖੋਜ। ਡਿੱਗੇ ਢੱਠੇ ਕੋ ਮਾਰੈਂ ਸੋਜ।੧੩੬।
ਥੱਕੇ ਭੁੱਖੇ ਨੰਗੇ ਥੇ ਖਰੇ°। ਥੋੜੇ ਥੋੜੇ ਜਾਤ ਥੇ ਤੁਰੇ। ਖੜੇ, ਖਲੋਤੇ
ਆਇ ਫੌਜ ਨੇ ਤਹਿਂ ਫਿਰ ਘਿਰੇ। ਤਿਨ ਸੋਂ ਲਰਨ ਸਿੰਘ ਫਿਰ ਫਿਰੇ°।੧੩੭। ਫਿਰ ਪਿੱਛੇ ਮੁੜੇ
ਜੋਊ ਝਲ ਕੇ ਅੰਦਰ ਆਯੋ। ਸੋ ਸਿੰਘਨ ਨੇ ਲਯੋ ਦਬਾਯੋ।
ਝੱਲੋਂ ਬਾਹਰ ਸਿੰਘ ਜਿਨ ਪਾਯੋ। ਸੋਊ ਉਨ ਨੇ ਮਾਰ ਖਪਾਯੋ।੧੩੮।
ਤਬੈ ਖਾਲਸੇ ਮਤਾ ਪਕਾਯਾ। ਨੱਠ ਖਾਲਸੋ ਜਾਣ ਕਦ ਪਾਯਾ।
ਮੁੜ ਮੁੜ ਲੜੋ ਔ ਤੁਰਤੇ ਜਾਵੋ। ਔਰ ਵੱਡਾ ਕੋ ਝੱਲ ਤਕਾਵੋ।੧੩੯।

ਦੋਹਰਾ : ਛੋਟੇ ਝੱਲ ਜਬ ਸਿੰਘ ਵੜੈਂ ਕਰੈਂ ਤੁਰਕ ਬਹੁ ਖ੍ਵਾਰ।
ਵੱਡੇ ਝੱਲ ਮਹਿਂ ਖਾਲਸਾ ਵੜ ਤੁਰਕਨ ਲੇਹਿ ਮਾਰ।੧੪੦।

ਚੌਪਈ : ਤਬ ਤੁਰਕਨ ਇਕ ਮਤਾ ਪਕਾਯਾ। ਮੁਲਕ ਇਕੱਠਾ ਕਰ ਤਿਨੈਂ ਮੰਗਾਯਾ।
ਦਈਏ ਝੱਲ ਮੈਂ ਰੱਯਤ° ਵਾੜ। ਇਨ ਸਿੰਘਨ ਕੋ ਲੇਵੈ ਮਾਰ।੧੪੧। ਰਈਅਤ, ਪਰਜਾ
ਤਬ ਦਿਵਾਨ ਨੇ ਰੱਯਤ ਮੰਗਾਈ। ਆਈ ਰੱਯਤ ਢੋਲ ਬਜਾਈ।
ਦੀਨੇ ਸੋਊ ਬੇਲੇ ਪੇਲ°। ਸਾਥ ਬੰਦੂਕਨ ਔ ਹਥ ਸੇਲ।੧੪੨। ਧੱਕ ਦਿੱਤੇ

---

੧. ਪਾਠ-ਭੇਦ : 'ਜਾਇ ਵੜੇ ਸਭ ਤਿਸ ਕੇ ਮਾਂਹਿ।' (ਪੰਥ ਪ੍ਰਕਾਸ਼, ਪੰਨਾ ੨੧੭)
੨. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਦੋਹਰਾ : ਸੋ ਸਿੰਘਨ ਸਿਉਂ ਆ ਭਿੜੇਂ° ਕਰ ਕਰ ਕਈ ਉਪਾਇ। ਲੜੇ
ਤੌ ਸਿੰਘਨ ਔਖੀ ਬਨੀ ਲਭੈ ਨਹੀਂ ਕਹੂੰ ਰਾਹਿ।੧੪੩।

ਚੌਪਈ : ਸੁੱਖਾ ਸਿੰਘ ਤਬ ਐਸੀ ਕਹੀ। ਬਿਨ ਮਾਰੇ ਹਮ ਬਚੈਂ ਸੁ ਨਹੀਂ।
ਜੇ ਅਬ ਇਨਕੋ ਲਈਏ ਮਾਰ। ਤੌ ਬੇਲੇ ਮੈਂ ਰਹੀਏ ਸੁਖਾਰ°।੧੪੪। ਸੁਖਾਲੇ
ਜੇ ਹਮ ਤੇ ਇਹ ਹੋਹਿ ਨ ਮਾਰ। ਤੌ ਏਹ ਹਮ ਕੋ ਲੈ ਹੈਂ ਮਾਰ।
ਫਸੇ ਚੋਰ ਜਿਮ ਤਿਨ ਹੱਠ ਕੀਆ। ਸਤਿਗੁਰ ਰਖਣੌਂ° ਖਾਲਸੋ ਥੀਆ।੧੪੫। ਰੱਖਿਆ, ਬਚਾਉਣਾ

ਦੋਹਰਾ : ਤੌ ਸਿੰਘ ਹੱਲਾ ਕਰ ਪਏ ਜੱਟ° ਚਲੇ ਸੁ ਅੱਗੇ ਲਾਗ°। ਜ਼ਿਮੀਂਦਾਰ, ਕਿਸਾਨ / ਅੱਗੇ ਲਾ ਲਏ
ਜੋ ਲੱਭੇ ਸੋ ਖੋਹ ਲਏ ਦਏ ਜਾਣ ਬਹੁ ਭਾਗ°।੧੪੬। ਭੱਜ ਗਏ

ਚੌਪਈ : ਕਈ ਸੁ ਤਿਨ ਕੀ ਘੋੜੀ ਲਈ। ਬਸਤਰ ਸ਼ਸਤਰ ਦੇ ਗਏ ਕਈ।
ਫੇਰ ਸਿੰਘ ਹੁਇ ਤੁਰੇ ਸੁਖਾਰੇ°। ਜੋ ਲਰਨ ਵਾਰੇ° ਤੇ ਸਭ ਹਾਰੇ।੧੪੭। ਸੁਖਾਲੇ / ਲੜਨ ਵਾਲੇ
ਕਿਛਕੁ ਸਿੰਘਨ ਕੋ ਬੇਹਲ° ਭਯੋ। ਤਬ ਮਾਝੇ ਕੋ ਵਤਨੋ ਠਯੋ°। ਵਿਹਲ / ਨਿਸ਼ਚਾ ਕੀਤਾ
¹ਆਗੇ ਦੇਸ਼ ਰਾਮੇ° ਕੋ ਆਹਿ। ਏਕ ਰਾਤ ਮੈ ਸੋ ਲਖਿ ਜਾਹੁ।੧੪੮। ਰਾਮਾ ਰੰਧਾਵਾ
ਸਿੰਘ ਕਹੈਂ ਅਬ ਟਪੀਐ ਦਰਯਾਉ। ਕੀਓ ਉਦਮ ਤਬ ਲਖਨੇਂ° ਕਾਉ। ਲੰਘਣ ਦਾ
ਸਿਖਰ ਦੁਪਹਿਰੀ ਤੀਰ ਦਰਯਾਏ। ਦਿੱਭ ਖਿੱਭ° ਕੇ ਤੁਲ੍ਹੇ ਬਨਾਏ।੧੪੯। ਘਾਹ ਦੀਆਂ ਕਿਸਮਾਂ
ਭਯੋ ਖਾਲਸੋ ਇਮਹਿ ਉਰਾਰ°। ਉਹਾਂ ਖੜੇ ਰਹੇ ਘਰੀ° ਦੁਇ ਚਾਰ। ਉਰਲੇ ਪਾਸੇ / ਘੜੀ
ਸਵਾਰ ਕਾਠੜੇ ਤੰਗ ਖਿਚਵਾਇ°। ਤੁਰੇ ਸਿੰਘ ਤੌ ਅਗਲੋ ਦਾਇ।੧੫੦। ਕਾਠੀਆਂ ਪਾ ਕੇ ਤੰਗ ਖਿੱਚੇ

ਦੋਹਰਾ : ਜੋ ਰਹਯੋ ਥੋ ਸਿੰਘਨ ਪਹਿ ਸੋ ਡੁਬਿਓ ਦਰਿਆਇ।
ਅੱਗੇ ਤੱਤੇ ਰੇਤ ਸੋਂ ਜਲੈਂ ਸੁ ਨੰਗੇ ਪਾਇ°।੧੫੧। ਨੰਗੇ ਪੈਰ

ਚੌਪਈ : ਬਹੁਤ ਸੁ ਘਨੀ ਬਰੇਤੀ ਆਈ। ਜਨੁ° ਕਰ ਤੱਤੀ ਤਵੀ ਬਿਛਾਈ। ਜਿਵੇਂ
ਤਬ ਸਿੰਘਨ ਨੇ ਕਪੜੇ ਪਾੜੇ। ਪੈਰੀਂ ਬੰਧੇ ਬਚੇ ਨਹਿਂ ਸਾੜੇਂ°।੧੫੨। ਸੜਨ ਤੋਂ ਬਚਣ ਲਈ

ਦੋਹਰਾ : ਚਰਨ° ਲਪੇਟਨ ਕੋ ਤਊ ਬੈਠੇ ਚਿੱਤੜ ਟਿਕਾਇ। ਪੈਰ
ਤਿਨਕੇ ਚਿੱਤੜ ਜਾਹਿਂ ਜਲ ਕਰੈਂ ਸਿੰਘ ਹਾਇ ਹਾਇ।੧੫੩।

ਚੌਪਈ : ਇਸ ਬਿਧਿ° ਸਿੰਘ ਉਤਰੇ ਦਰਿਆਇ। ਵੜੇ ਸਿੰਘ ਮਾਝੇ ਮੇਂ ਆਇ। ਇਸ ਤਰ੍ਹਾਂ
ਫੇਰ ਲੰਘੇ ਜਹਿਂ ਦੁਇ° ਦਰਿਆਇ। ਇਮ ਕਰ ਪੁੱਜੇ ਜੰਗਲ° ਜਾਇ।੧੫੪। ਸੰਗਮ / ਲੱਖੀ ਜੰਗਲ
ਹੈ ਜੈਤੋ² ਕੇ ਉਹਾਂ ਗਰਾਮ। ਉਤਰੇ ਸਿੰਘ ਕਰ ਉਹਾਂ ਧਾਮ°। ਸਥਾਨ
ਸੁਖਾ ਸਿੰਘ ਤਹਿਂ ਟੰਗ ਖੁਲ੍ਹਾਏ। ਸੱਦ ਸਿਆਣੇ ਬੈਦ° ਲਗਾਏ।੧੫੫। ਵੈਦ
ਤੇਲ ਪਾਇ ਟੰਗ ਧਰੀ ਪਨਾਰੇ°। ਪੈ ਮੰਜੇ ਸਿੰਘ ਮਨੀਆ ਹਾਰੇ°। ਤੇਲ ਪਾਉਣ ਲਈ ਨਲਕੀ / ਮਨ ਮਾਰ ਕੇ
ਫਿਰ ਕਾਰੀਗਰ ਕਰੀ ਤਿਆਰੇ। ਮਹੀਨੇ ਪੰਜ ਛੀ ਪੁੱਜੇ ਸਾਰੇ।੧੫੬।

---

੧. **ਪਾਠ-ਭੇਦ :** 'ਤੌ ਫਿਰ ਸਿੰਘਨ ਕਰੀ ਸਲਾਹਿ। ਆਗੇ ਦੇਸ ਰਾਮੇ ਕੋ ਆਹਿ।' *(ਪੰਨਾ ੩੧੯)*

੨. **ਜੈਤੋ :** ਜ਼ਿਲ੍ਹਾ ਫ਼ਰੀਦਕੋਟ ਵਿੱਚ ਬਠਿੰਡਾ ਫ਼ਿਰੋਜ਼ਪੁਰ ਰੇਲਵੇ ਲਾਈਨ ਉੱਪਰ ਸਥਿਤ ਇਕ ਨਗਰ। ਏਥੇ ਦਸਮ ਪਾਤਿਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਗੰਗਸਰ ਸਾਹਿਬ ਸਥਿਤ ਹੈ।

ਫਿਰ ਸਿੰਘ ਮਜਨ° ਕਰ ਸ਼ਸਤ੍ਰ ਪਹਰੇ°। ਚੜ੍ਹਯੋ ਘੋੜੇ ਮੁਖ ਉਸ ਹੀ ਲਹਰੇ°। *ਇਸ਼ਨਾਨ / ਪਹਿਨੇ / ਮੌਜ, ਠਾਠ*
ਇਮ ਹਮ ਸੁਨੀ ਪਿਤਾ ਤੇ ਬਾਤ। ਸੁੱਖਾ ਸਿੰਘ ਤਿਸ ਲਯਾਯੋ ਸਾਥ।੧੫੭।

## ੧੧੩. ਔਰ ਪ੍ਰਸੰਗ ਤੁਰਯੋ (ਛੋਟਾ ਘੱਲੂਘਾਰਾ)

ਚੌਪਈ : ਅਬ ਮੈਂ ਉਨਕੀ ਬਾਤ ਸੁਨਾਊਂ। ਰਹੇ ਜੋ ਪੜੋਲ[1] ਕਠੂਹੈ[2] ਥਾਊਂ।
ਬਚੇ ਘੋੜੇ ਸੋ ਇਹ ਦਿਸ਼° ਆਏ। ਬਿਨਾਂ ਘੋੜੇ ਤੇ ਪਹਾੜ ਚੜ੍ਹਾਏ।੧। *ਇਸ ਤਰਫ*
ਚਹੁੰ ਵਲ ਹੋ ਗਏ ਸਿੰਘਨ ਕੇ ਵੇਰੇ। ਐਸੇ ਭਏ ਦੂਖਨ ਕੇ ਘੇਰੇ।
ਉਤੇ ਦਰਯਾਇ ਸੁ ਤੁਰਤ ਰੁੜ੍ਹਾਵੈ। ਉਤੇ ਪਹਾੜੀਏ ਗਲ ਰੱਸੀ ਪਾਵੈਂ।੨।
ਇਤੋ° ਫੌਜ ਦਿਵਾਨ ਸੁ ਠਈ। ਸੋਊ ਸਿੰਘਨ ਕੋ ਕਾਟਤ° ਭਈ। *ਇਧਰੋਂ / ਵੱਢਣ*
ਅਗੈ ਰਾਹਿ ਨਹਿਂ ਲਭੈ ਪਹਾਰੀਂ°। ਐਸੀ ਭਈ ਸਮੇਂ ਕੀ ਕਾਰੀਂ°।੩। *ਪਹਾੜਾਂ ਵਿੱਚ / ਕਾਰ, ਚਾਲ*

ਦੋਹਰਾ : ਔਰ ਬਾਤ ਕਛੂ ਨਹਿਂ ਬਨੇ ਸਿੰਘਨ ਯਹ ਮਤ° ਕੀਨ। *ਸਲਾਹ, ਮਤਾ*
ਉਤਰੇ ਸਭੇ ਪਿਆਦ° ਹੁਇ ਡਿਗ ਡਿਗ ਪਰੇ ਜ਼ਮੀਨ।੪। *ਪੈਦਲ*

ਚੌਪਈ : ਪਾਛੇ ਪੜੇ ਪਹਾੜੀਏ ਫੇਰ। ਸਿੰਘਨ ਮਾਰੇ ਕੂਟੇ ਘੇਰ।
ਸਿੰਘਨ ਉਚੇ ਪ੍ਰਬਤ ਤਕਾਏ। ਹੱਥ ਨ ਪਹੁੰਚਯੋ ਤਬ ਫਿਰ ਆਏ।੫।
ਐਸੀ ਆਨ ਚੁਫੇਰੀ ਪਈ। ਸਿੰਘਨ ਪੌਰਖ° ਨਾਂਹਿ ਬਸਈ°। *ਸਿੰਘਾਂ ਦੀ ਬਹਾਦਰੀ / ਵੱਸ ਨਹੀਂ, ਬੇਬਸੀ*
ਲੂਟ ਨਹਿਂ ਸਕਹਿਂ ਮੋਲ° ਨਹਿ ਪਾਵੈਂ। ਇਤ ਕਰ ਭੂਖੇ ਮਰ ਮਰ ਜਾਵੈਂ।੬। *ਮੁੱਲ, ਕੀਮਤ*
ਜਿੱਧਰ ਜਾਵੈਂ ਉਧਰੋਂ ਮਰਾਵੈਂ। ਖੜ ਖੜ ਸਿੰਘ ਚੌਫੇਰ° ਤਕਾਵੈਂ। *ਚਾਰੇ ਪਾਸੇ*
ਤਬ ਸਿੰਘਨ ਨੇ ਯਹ ਮਤ ਠਈ°। ਹਮਹਿ ਪ੍ਰਬਤੀਅਨ ਬੁਰੀ ਨ ਕਈ°।੭। *ਨਿਸ਼ਚਾ / ਬੁਰਾ ਨਹੀਂ ਸੀ ਕੀਤਾ*
ਸਗਵਾਂ° ਪ੍ਰਬਤੀਅਨ ਕੇ ਰਿਪੁ° ਮਾਰੇ। ਹਮ ਨੇ ਇਨਕੇ ਕਾਜ ਸਵਾਰੇ। *ਸਗੋਂ / ਵੈਰੀ*
ਹਮ ਤੁਰਕਨ ਸੌਂ ਜੰਗ ਮਚਾਵੈਂ। ਇਨ ਕੇ ਉਪਰ ਆਨ ਨ ਪਾਵੈਂ।੮।
ਹਮ ਨੇ ਜੀਤ ਤੁਰਕ ਅਬ ਮਾਰੇ। ਏ ਟਕਿਅਨ° ਤੇ ਭਏ ਸੁਖਾਰੇ°। *ਟੈਕਸ, ਮਾਮਲਾ / ਸੁਖੀ*
ਏ ਪਹਾੜੀਏ ਕੱਚੇ ਆਦਿ। ਕਰਯੋ ਇਨੈਂ ਹਮ ਗੁਰ ਸੌਂ ਬਾਦ°।੯। *ਝਗੜਾ*
ਅਸ ਕਹਿ ਸਿੰਘ ਸੁ ਚੜ੍ਹੇ ਪਹਾੜੀ। ਆਗੇ ਹੋ ਕੇ ਆਪ ਉਜਾੜੀ।
ਕਈ ਹਜਾਰ ਸਿੰਘ ਪਰਬਤ ਧਸਿਆ। ਨਠੋ ਪਹਾੜ ਕਛੂ ਰਹੈ ਨ ਬਸਿਆ।੧੦।
ਪਾਛੇ° ਤੁਰਕ ਸੁ ਲਾਗੇ° ਜਾਵੈਂ। ਡਿਗੇ ਪੜੇ ਤਿਸੁ ਸੀਸ ਕਟਾਵੈਂ। *ਪਿੱਛੇ / ਲੱਗੇ ਆਉਂਦੇ ਸਨ*
ਕਾਟਤ ਕੂਟਤ ਵੈ ਗਏ ਥਾਕ°। ਸਿੰਘ ਨ ਨਿਖੁੱਟੇ ਰਹੇ ਕਛੁ ਬਾਕ°।੧੧। *ਥੱਕ / ਬਾਕੀ*

ਦੋਹਰਾ : ਕਹੂੰ ਕਹੂੰ ਸਿੰਘ ਲੜ ਪੜੈਂ ਕਹੂੰ ਭੂਖੇ ਖਾਵੈਂ ਲੂਟ।
ਜਹਿਂ ਮੁੱਲ ਦੇਵੈਂ ਨਾ ਤਹਾਂ ਖਾਵੈਂ ਪਟਤ ਸੁ ਬੂਟ°।੧੨। *ਭੂੱਲ ਬੂਟੇ*

ਚੌਪਈ : ਤਹਾਂ ਲਚਾਰ ਰਿਜਕ° ਕੀ ਭਈ। ਸਿੰਘ ਸੁ ਮਰ ਗਏ ਭੁੱਖੇ ਕਈ। *ਖੁਰਾਕ*
ਮੁੱਲ ਜੁ ਮੰਗੈਂ ਨਾ ਢੁੱਕੈਂ° ਦੁਵਾਰੇ। ਜੌ ਲੂਟੈਂ ਤੌ ਰਾਜੇ ਮਾਰੇਂ।੧੩। *ਨੇੜੇ*

---

੧. **ਪੜੋਲ :** ਇਸ ਨੂੰ ਨਗਰੀ ਪੜੋਲ ਵੀ ਕਹਿੰਦੇ ਹਨ। ਇਹ ਜੰਮੂ-ਕਸ਼ਮੀਰ ਦੇ ਜ਼ਿਲ੍ਹਾ ਕਠੂਆ ਦਾ ਪੁਰਾਤਨ ਨਗਰ ਹੈ। ਕਠੂਆ ਤੋਂ ਇਹ ੭ ਕੁ ਮੀਲ ਦੀ ਦੂਰੀ ਉੱਤੇ ਹੈ।

੨. **ਕਠੂਆ :** ਜੰਮੂ-ਕਸ਼ਮੀਰ ਦਾ ਇਹ ਨਗਰ ਅੱਜਕੱਲ ਜ਼ਿਲ੍ਹਾ ਹੈਡ-ਕੁਆਰਟਰ ਹੈ। ਦਰਿਆ ਰਾਵੀ ਦੇ ਸੱਜੇ ਕਿਨਾਰੇ ਪਠਾਨਕੋਟ ਤੋਂ ੨੮ ਕਿ.ਮੀ. ਉੱਤਰ-ਪੱਛਮ ਦਿਸ਼ਾ ਵਿੱਚ ਹੈ।

ਖੀਦਨ ਗਏ ਸੁ ਦੇਵੈਂ ਨਹੀਂ। ਖਾਲਸੇ ਕੋ ਯਹਿ ਖਵਾਰੀ ਭਈ।
ਕੋਊ ਕਹੈ ਏ ਬੰਦੇ ਸੰਗ ਆਏ। ਲੂਟ ਕੂਟ ਇਨ ਹਮ ਸੰਤਾਏ°।੧੪। *ਸਤਾਏ, ਦੁਖੀ ਕੀਤੇ*
ਬਹੁਤਨ ਦੇਖ ਸੁ ਜਾਵੈਂ ਭਾਜ। ਥੋੜਨ ਕੋ ਲੁਟ ਕਰੈਂ ਇਲਾਜ°। *ਇੰਤਜ਼ਾਮ*
ਕੋਊ ਨ ਰਾਜਾ ਧੀਰ° ਧਰਾਵੈ। ਕੋਈ ਨ ਰਾਜਾ ਗੈਲ° ਛੁਡਾਵੈ।੧੫। *ਹੌਸਲਾ / ਪਿੱਛਾ*
ਤਬ ਸਿੰਘਨ ਨੇ ਭੇਖ ਵਟਾਯੋ। ਕੇਸਨ ਬਾਂਧ ਸਿਰ ਜਟ ਠਹਿਰਾਯੋ°। *ਕੇਸ ਬੰਨ੍ਹ ਕੇ ਜਟਾਂ ਬਣਾ ਲਈਆਂ*
ਚਾਕਰ ਹੋਨੇ ਕਰੇ ਬਨਾਇ°। ਮੰਡੀ ਕੁਲੂ ਲੌਂ ਪਹੁੰਚਯੋ ਜਾਇ।੧੬। *ਸ਼ਕਲ ਸੂਰਤ*
ਔਰ ਰਾਣੀ ਕੋਊ ਨਕਟੀ ਕਹਾਵੈ। ਤਿਹ ਥਾਂ ਜਾਇ ਦਿਨ ਕਟੈਂ ਸੁਖਾਵੈ।
ਐਸੇ ਪੰਜ ਛੇ ਕਟੇ ਮਹੀਨੇ। ਫਿਰ ਮੁੜ ਆਏ ਕੀਰਤਪੁਰੀ° ਮੇਂ।੧੭। *ਕੀਰਤਪੁਰ ਸਾਹਿਬ*

ਦੋਹਰਾ : ਜੋਊ ਬਚਯੋ ਇਸ ਮੌਤ ਤੇ ਵਿਚ ਪਹੁੰਚ ਪਹਾੜੀ ਔਖ°। *ਮੁਸੀਬਤ*
ਕੀਰਤਪੁਰ ਫਿਰ ਆ ਪੁਜੇ ਜੋ ਕੋ ਬਚਿਓ ਚੋਖ।੧੮।
ਛਠੇ° ਮਹੀਨੇ ਲਿਖ ਚਿਠੇ° ਸਿੰਘਨ ਭਯੋ ਮਿਲਾਨ°। *ਛੇਵੇਂ ਮਹੀਨੇ / ਖ਼ਤ / ਮਿਲਾਪ*
ਜੋ ਬਚਿਓ ਔ ਮਰ ਗਯੋ ਆਈ ਤਬਹਿ ਪਛਾਨ°।੧੯। *ਸ਼ਨਾਖ਼ਤ*

## ੧੧੪. ਔਰ ਪ੍ਰਸੰਗ ਤੁਰਯੋ (ਘੱਲੂਘਾਰੇ ਵਿਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ)

ਚੌਪਈ : ਅਬ ਸੁਨ ਫਿਰ ਸਬਹਨ° ਕੀ ਬਾਤ। ਜਿਨ ਜਿਨ ਆਈ ਥੀ ਬਿੱਧਨ° ਰਾਤ। *ਸਾਰਿਆਂ ਦੀ / ਔਖੀ*
ਜੋ ਜੰਗਲ ਮੈਂ ਪੁਜੇ ਸੁ ਬਚੈ। ਕਛੂ ਕੁ ਮਾਝੇ ਵੜ ਲੁਕ ਮੁੜ ਹਠੈ।੧।
ਔ ਜੁ ਪਡੋਲ ਫੜੇ ਸੋ ਮਾਰੇ। ਕਈ ਪਹਾੜਨ ਮੈਂ ਰਹੇ ਹਾਰੇ।
ਬਹੁਤੇ ਜੇਹਲ ਬਸੋਲੀਅਨ° ਕਰਕੇ। ਹੱਥ ਹਥੌੜੀ° ਗਲ ਟੰਕ ਭਰਕੇ।੨। *ਬਸੋਲੀ ਵਾਲਿਆਂ ਨੇ / ਹਥਕੜੀਆਂ*
ਪਾਸ ਨਿਬਾਬ ਗਏ ਤੇ ਸਾਰੇ। ਉਨਕੇ ਸੀਸਨ° ਬੁਰਜ ਉਸਾਰੇ। *ਸਿਰਾਂ ਦੇ*
ਬਚੇ ਸਿੰਘ ਕਿਛ ਹਿੱਸਾ ਥੋਰਾ। ਰਹਯੋ ਨ ਤਿਨ ਪੈ ਚੜ੍ਹਨੋ ਘੋੜਾ।੩।

ਦੋਹਰਾ : ਸੁੱਖਾ ਸਿੰਘ ਸੰਗ ਜੋ ਗਏ ਹਜ਼ਾਰ ਦੋਇ ਕੈ ਤੀਨ।
ਇਨ ਪੈ ਘੋੜੇ ਜੋ ਬਚਯੋ ਬੀਜ ਮਾਤ੍ਰ° ਗਿਨ ਲੀਨ।੪। *ਨਾਂ ਮਾਤਰ, ਥੋੜੇ*

ਚੌਪਈ : ਕੋਊ ਕਹੈ ਮੋਏ ਚਾਲੀ ਹਜ਼ਾਰ। ਕੋਊ ਕਹੈ ਸਿੰਘ ਬਹੁ ਭਏ ਮਾਰ।
ਕੋਊ ਕਹੈ ਮੋਏ ਚਾਲੀ ਸਾਰੇ। ਤਿਨ ਮੈਂ ਬਚੇ ਛੇ ਸਤ° ਕੁ ਸਾਰੇ।੫। *ਛੇ ਸੱਤ ਹਜ਼ਾਰ ਬਚ ਗਏ*
ਕੋਊ ਕਹੈ ਦਲ ਆਹਿ ਪਚਾਸ°। ਤਿਨ ਮੈਂ ਭਯੋ ਚਾਲੀ ਕੋ ਨਾਸ। *ਪੰਜਾਹ ਹਜ਼ਾਰ*
ਕੋਊ ਕਹੈ ਸਿੰਘ ਹੋਤੇ ਘਨੇ। ਪਰਤ ਨਹੀਂ ਜੋ ਮੁਏ ਗਨੇ°।੬। *ਗਿਣਤੀ*
ਸੋ ਲਿਖ ਦੀਨੀ ਜੋ ਹਮ ਸੁਨੀ। ਪਰਤ ਨਹੀਂ° ਕਛ ਗਿਨਤੀ ਗਨੀ। *ਪਤਾ ਨਹੀਂ*
ਜੋ ਮੁਹਿ ਪਿਤਾ ਥੇ ਮੋਹਿ ਸੁਨਾਯੋ। ਰਤਨ ਸਿੰਘ ਨੇ ਸੋਊ ਲਿਖਾਯੋ।੭।

ਦੋਹਰਾ : ਸੰਮਤ ਠਾਰਾਂ ਸੈ ਹੁਤੇ ਉਪਰ ਤੀਨ ਸੁ ਸਾਲ°। *੧੮੦੩ ਬਿ. ਭਾਵ ੧੭੪੬ ਈ.*
ਘੱਲੂ ਘਾਰੋ° ਵਡ ਕਹਯੋ ਤੁਰਕਨ ਸਿੰਘਨ ਨਾਲ।੮। *ਤਬਾਹਕੁਨ ਸਾਕਾ*

## ੧੧੫. ਸਾਖੀ ਲੱਖੂ ਔ ਸ਼ਾਹ ਨਿਵਾਜ਼ ਸਿਰ ਹੋਣੀ ਕੀ

ਦੋਹਰਾ : ਸ਼ਾਹ ਨਵਾਜ਼° ਗਰਰੋ° ਵਧਯੋ ਸਿੰਘਨ ਕੌ ਤਬ ਮਾਰ। *ਸ਼ਾਹ ਨਿਵਾਜ਼ ਖ਼ਾਨ / ਗ਼ਰੂਰ, ਹੰਕਾਰ*
ਕਹਿ ਪਤਿਸ਼ਾਹੀ ਮੈਂ ਕਰੂੰ ਜਾ ਦਿੱਲੀ ਤਖਤ ਸੰਭਾਰ°।੧। *ਸੰਭਾਲ ਕੇ*

ਲੱਖੂ° ਸ਼ਾਹ ਨਿਵਾਜ਼ ਸਿਰ ਆਈ ਬੁਰਾਈ ਦੋਇ। *ਲਖਪਤ ਰਾਇ*
ਦੇਖੋ ਸਤਿਗੁਰ ਕੀ ਕਲਾ° ਕਯਾ ਉਨ ਸਿਰ ਹੋਣੀ ਹੋਇ।੨। *ਸ਼ਕਤੀ*
ਹੈ ਭਾਵੀ° ਕੋ ਭਾਵ° ਯੌਂ ਬਡ ਪਾਪੀਓਂ ਪਾਪ ਕਰਾਇ। *ਹੋਣੀ, ਕਿਸਮਤ / ਸੁਭਾਅ*
ਭਾਰੋ ਭਾਰੋ ਹੁਇ ਵਜ਼ਨ ਤੇ ਬੇੜੋ ਭਰਯੋ ਡੁਬਾਇ।੩।
ਔਰ ਕਹਣ ਤਿਸ ਕਯਾ ਕਹੋਂ ਗੁਰ ਕਹਨੋਂ° ਦੀਓ ਹਟਾਇ। *ਗੁਰੂ ਦਾ ਨਾਮ*
ਗੁੜ ਕਹਣੇ ਮੈਂ ਗੁਰ ਸੁਨਯੋਂ ਮਿਠਾਈ° ਦੀਯੋ ਅਖਾਇ।੪। *ਗੁੜ ਨੂੰ ਮਿਠਾਈ*

ਚੌਪਈ : ਤਬ ਲੱਖੂ ਨੇ ਹੋਕਾ ਦਿਵਾਯੋ। ਨਾਨਕ ਕੋ ਨਾਨੂ° ਕਹਿਵਾਯੋ। *ਨਿੰਦਾ*
ਨਾਨਕ ਬਾਨੀ ਸੁਨੈ ਜੋ ਕਾਂਨ°। ਤਾਂਹਿ ਕਰਾਵੋ ਮੁਸਲਮਾਨ।੫। *ਕੰਨਾਂ ਨਾਲ*
ਗ੍ਰੰਥ ਪੋਥੀ ਹਥ ਆਵਹਿ ਵਾਹਿ°। ਮਧ ਦਰਿਆਇ ਡੁਬਾਵੈ ਤਾਂਹਿ। *ਉਸ ਦੇ*
ਕਹਿ ਮੈਂ ਨਾਨਕ ਪੰਥ ਮਿਟਾਊਂ। ਮੈਂ ਭੀ ਖੱਤ੍ਰੀ ਤਊ ਕਹਾਊਂ।੬।

ਦੋਹਰਾ : ਜਬੈ ਜਗਤ ਮੈਂ° ਯੌਂ ਭਈ ਸੁਨੀ ਬਾਤ ਦਰਗਾਹਿ। *ਵਿੱਚ*
ਤੌ ਪਾਰਖਦ° ਕਰਤੇ° ਪੁਛੈ ਯਹ ਕਯਾ ਭਈ ਰਜਾਇ।੭। *ਵਿਸ਼ਨੂੰ ਦੇ ਦਰਬਾਰੀ / ਕਰਤਾ ਪੁਰਖ*

ਚੌਪਈ : ਤਬੈ ਪਾਰਖਦ ਐਸੀ ਕਹੀ। ਨਾਨਕ ਕੀ ਨਿੰਦਯਾ ਜਗ ਭਈ।
ਤੁਮ ਤਾਕੋ ਕੁਛ ਵੱਟਾ° ਨਾ ਲਾਯੋ। ਯੌਂ° ਅੰਧੇਰ ਹ੍ਵੈ ਜਗ ਮੈਂ ਆਯੋ।੮। *ਘਾਟਾ, ਦੰਡ / ਏਸ ਕਰਕੇ*



ਦੋਹਰਾ : ਜਿਮ ਅੰਧੇਰ ਘਰ ਦੀਪ ਹੁਇ ਮਧ ਸੂਰਜ ਚੜ੍ਹੇ ਅਕਾਸ਼।
ਤਿਮ ਥੀ ਬਾਨੀ ਨਾਨਕਹਿ ਸੁਨ ਜਗ ਹੋਤ ਪ੍ਰਕਾਸ਼।੯।

ਚੌਪਈ : ਤਬ ਕਰਤੇ ਨੇ ਯੌਂ ਫ਼ੁਰਮਾਈ। ਨਿੰਦਕ ਦਿਹੋ ਸਜਾਇ ਬਨਾਈ।
ਜਿਨ ਕੀਨੀ ਸੋ ਤਿਸੈ ਭੁੰਚਾਵੋਂ°। ਤੁਰਤ ਸੁ ਤਿਸ ਹੀ ਅਗੈ ਲਿਆਵੋਂ।੧੦। *ਭੋਗਣ ਵਿਚ*
ਜਬ ਕਰਤੇ ਨੇ ਐਸੀ ਕਹੀ। ਕਰਨੇ ਹਾਰਨ° ਵੈਸੀ ਠਈ°। *ਕਿਸਮਤ / ਉਸੇ ਤਰ੍ਹਾਂ ਬੀਤੀ*
ਖੜੋ ਕਰਾਯੋ ਕਾਬਲੋਂ ਸ਼ਾਹਿ°। ਸੋਊ ਤੁਰਾਯੋ ਲਹੌਰਹਿ ਰਾਹਿ।੧੧। *ਅਹਿਮਦ ਸ਼ਾਹ ਅਬਦਾਲੀ*
ਜਿਮ ਕੰਟੇ ਸੌਂ ਕੰਟਾ° ਨਿਕਾਰਨ। ਤਿਮ ਤੁਰਕਨ ਕੂੰ ਤੁਰਕ ਸੁ ਗਾਰਨ।੧੨। *ਕੰਡੇ ਨਾਲ ਕੰਡਾ ਕੱਢੀਦਾ ਹੈ*

ਦੋਹਰਾ : ਠਾਰਾਂ ਸੈ ਚਰੌਤ੍ਰੈ° ਉਠਯੋ ਊਪੱਦ੍ਰਵ° ਧਾਇ। *੧੮੦੪ ਬਿ. ਭਾਵ ੧੭੪੭ ਈ. / ਤੂਫ਼ਾਨ*
ਨਾਦਰ ਸ਼ਾਹਿ ਕੋ ਮਾਰਿ ਕੈ ਆਯੋ ਆਹਿਮਦ ਸ਼ਾਹਿ।੧੩।

ਚੌਪਈ : ਤਮੂਰ ਸ਼ਾਹਿ[1] ਉਸ ਬੇਟਾ ਥੋਊ। ਦਿੱਲੀ ਦੇਖ ਗਏ ਥੇ ਦੋਊ°। *ਦੋਵੇਂ ਪਿਉ-ਪੁੱਤ*
ਸੋ ਦਿੱਲੀ ਦਿਲ ਤਿਨ ਕੇ ਬਸੀ। ਆਇ ਲਹੌਰ ਤਬ ਉਨ ਨੇ ਖਸੀ°।੧੪। *ਖੋਹ ਲਈ*
ਲੱਖੂ° ਕਾਬਲੀ° ਸੌਂ ਮਿਲ ਪਯੋ। ਸ਼ਾਹ ਨਵਾਜ਼ ਭੀ ਉਨੈਂ ਮਿਲਯੋ। *ਲਖਪਤ ਰਾਇ / ਅਹਿਮਦ ਸ਼ਾਹ*
ਯਹੀ ਬਦੀ ਤਬ ਲੱਖੂ ਆਈ। ਯੌਂ ਕਰਤਾਰ ਸੁ ਬਿਧੀ ਮਿਲਾਈ।੧੫।

---

੧. **ਤਮੂਰ ਸ਼ਾਹ :** ਅਸਲ ਨਾਮ ਤੈਮੂਰ ਸ਼ਾਹ, ਅਹਿਮਦਸ਼ਾਹ ਅਬਦਾਲੀ ਦਾ ਪੁੱਤਰ ਜੋ ੧੭੫੫ ਈ. ਵਿੱਚ ਲਾਹੌਰ ਦਾ ਸੂਬੇਦਾਰ ਬਣਿਆ। ੧੭੫੬ ਈ. ਵਿੱਚ ਸਿੰਘਾਂ ਨਾਲ ਘੋਰ ਜੰਗ ਹੋਇਆ ਤਾਂ ਲਾਹੌਰ ਖ਼ਾਲੀ ਕਰਕੇ ਕਾਬੁਲ ਨੱਠ ਗਿਆ। ਇਹ ੧੭੭੨ ਈ. ਵਿੱਚ ਕਾਬੁਲ ਦੇ ਤਖ਼ਤ ਉੱਪਰ ਬੈਠਾ ਤੇ ਦੇਹਾਂਤ ੧੭੯੩ ਈ. ਵਿੱਚ ਹੋਇਆ।

ਵਜ਼ੀਰ ਕਮਰਦੀਨ[੧] ਸੂਰਹ ਅਲੀ। ਸਾਥ ਜੈਪੁਰੀ ਮਾਧੋ ਸਿੰਘ[੨] ਬਲੀ।
ਸਾਥ ਸ਼ਜ਼ਾਦੇ[੩] ਅਰ ਫੌਜ ਆਈ। ਸ੍ਰਿਹੰਦ ਲੰਘ ਸੋ ਪੜੇ ਅਗਾਂਹੀ°।੧੬। *ਅਗਾਂਹ, ਅੱਗੇ*
ਸਿਰਹੰਦ ਪਿਛੇ ਸ਼ਾਹਿ ਸੁਨੀ ਤਕਾਈ। ਸਾਠ ਕੋਸ° ਤੇ ਚੜ੍ਹ ਲਈ ਧਾਈ। *ਸੱਠ ਕੋਹਾਂ ਤੋਂ*
ਘਾਟ ਔਰ° ਤੇ ਸੋ ਲੰਘ ਪਰਯੋ। ਡੇਰੇ ਸ੍ਰਿਹੰਦ ਫਿਰੇ ਆਇ ਕਰਯੋ।੧੭। *ਸਤਿਲੁਜ ਦਰਿਆ ਦਾ ਹੋਰ ਪੱਤਣ*

ਦੋਹਰਾ : ਸ੍ਰਿਹੰਦ ਦੌੜ ਤਿਨ ਜਾ ਮਲੀ ਮਧ ਲਯੋ ਖ਼ਜ਼ਾਨੋ ਲੂਟ।
ਤਹਾਂ ਥਾਇੰ ਸੀ ਫਿਰ ਲੜੀ ਦਿਨ ਬਾਈ ਲੌ ਜੂਟ°।੧੮। *੨੨ ਦਿਨ ਜੁਟ ਕੇ ਲੜਾਈ ਹੋਈ*

ਚੌਪਈ : ਸ੍ਰਿਹੰਦ ਤੋਪ ਹੁਤੀ ਜੋ ਰਹੀ। ਅਹਮਦ ਸ਼ਾਹ ਕਰੀ ਸੋ ਸਹੀ।
ਕਰਕੇ ਇਕਠੀ ਦਈ ਚਲਾਈ। ਮੁਯੋ ਕਮਰ ਦੀਂ° ਗੋਲਾ ਖਾਈ°।੧੯। *ਵਜ਼ੀਰ ਕਮਰੁੱਦੀਨ / ਤੋਪ ਦਾ ਗੋਲਾ*
ਤਿਸ ਕੋ ਸੁਤ° ਮੀਰ ਮੰਨੂੰ[੪] ਸਿਆਣਾ। ਮੁਯੋ ਵਜ਼ੀਰ ਨ ਕਿਨਹੂੰ ਜਾਣਾ। *ਪੁੱਤਰ*
ਤੁਰਤ ਲੜਾਈ ਦਈ ਮਚਾਇ। ਧਰਯੋ ਵਜ਼ੀਰ ਸੁ ਹਾਥੀ ਪਾਇ°।੨੦। *ਹਾਥੀ 'ਤੇ ਪਾ ਕੇ*
ਖ਼ੂਾਸੀ° ਐਸੀ ਬਿਧਿ ਬਨ ਆਈ। ਕੁੰਨਸ° ਲੇਵੈ ਹਥਹ ਹਲਾਈ। *ਖ਼ਾਸ ਸੇਵਕ / ਸਲਾਮ ਦਾ ਜਵਾਬ*
ਸਬ ਫੌਜਨ ਮਨ ਉਪਜਯੋ ਚਾਇ। ਗਿਲਜੇ ਕੀ ਦਈ ਫੌਜ ਭਜਾਇ।੨੧।

ਦੋਹਰਾ : ਫਤੇ ਭਈ ਤਬ ਹਿੰਦ ਕੀ ਕੀਓ ਕਾਬਲੀ° ਕੂਚ। *ਅਹਿਮਦ ਸ਼ਾਹ ਅਬਦਾਲੀ*
ਪਾਛੈ ਮੀਰ ਮੰਨੂੰ ਲਗੋ ਗਯੋ ਲਹੌਰਹਿ ਮੂਚ°।੨੨। *ਲਾਹੌਰ ਅਬਦਾਲੀ ਤੋਂ ਛੁਟ ਗਿਆ*



ਚੌਪਈ : ਤਬ ਲਾਹੌਰ ਆਇ ਮੰਨੂੰ ਵੜਿਓ। ਤਬ ਹੀ ਲੱਖੂ° ਉਸ ਨੇ ਫੜਿਓ। *ਲਖਪਤ ਰਾਇ*
ਤੀਹ ਲਖ ਟਕਾ ਦੰਡ ਤਹਿੰ ਚੁਕੇ°। ਬੀਸ ਭਰਯੋ ਉਨ ਔਰ ਨ ਮੁਕੇ°।੨੩। *ਦੇਣਾ ਮੰਨਿਆ / ਬਾਕੀ ਬਚੇ*
ਕੌੜਾ ਮੱਲ ਹੁਤੋ ਗੁਰ ਸਿੱਖ। ਦਸ ਲਖ ਟਕੇ ਦਿਯੋ ਤਿਹ ਲਿੱਖ°। *ਜ਼ਾਮਨੀ ਲਿਖ ਦਿੱਤੀ*
ਜਿਮ ਜਿਮ° ਸਿੱਖਨ ਉਨ ਦੁਖ ਦਯੋ। ਤਿਸਕੋ ਸਭੀ ਸੁਨਾਵਤ° ਭਯੋ।੨੪। *ਜਿਵੇਂ ਜਿਵੇਂ / ਸੁਣਾਉਂਦੇ*

ਦੋਹਰਾ : ਅਪਨੇ ਹੀ ਚਕਰੈਲ° ਸਿੰਘ ਤੇ ਫੜ ਲਏ ਬਿਦੋਸ਼°। *ਚਾਕਰ, ਨੌਕਰ / ਬੇਦੋਸ਼ੇ*
ਸੋਮਵਤੀ° ਨਹਿੰ ਮਾਰ ਤੂੰ ਕਹਿ ਰਹੇ ਲਹੌਰੀ ਲੋਕ।੨੫। *ਸੋਮਵਾਰੀ ਮੱਸਿਆ*

---

੧. **ਕਮਰਦੀਨ :** ਵਜ਼ੀਰ ਕਮਰੁੱਦੀਨ, ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਦਾ ਵਜ਼ੀਰ ਜੋ ਮੁਗ਼ਲ ਦਰਬਾਰ ਵਿੱਚ ਤੂਰਾਨੀ ਧੜੇ ਦਾ ਆਗੂ ਸੀ। ਮੁਈਨ-ਉਲ-ਮੁਲਕ (ਮੀਰ ਮੰਨੂੰ) ਏਸੇ ਦਾ ਪੁੱਤਰ ਸੀ। ਕਮਰੁੱਦੀਨ ਮਾਰਚ ੧੭੪੮ ਵਿੱਚ ਸਰਹਿੰਦ ਦੇ ਨੇੜੇ ਦੁਰਾਨੀਆਂ ਨਾਲ ਲੜਾਈ ਵਿਚ ਮਾਰਿਆ ਗਿਆ ਸੀ।

੨. **ਮਾਧੋ ਸਿੰਘ :** ਜੈਪੁਰ ਦੇ ਰਾਜਾ ਸਵਾਈ ਜੈ ਸਿੰਘ ਦਾ ਪੁੱਤਰ ਜਿਸ ਦਾ ਜਨਮ ੧੭੩੮ ਈ. ਵਿੱਚ ਹੋਇਆ। ਇਹ ਜੈਪੁਰ ਦੀ ਗੱਦੀ ਦਾ ਦਾਅਵੇਦਾਰ ਸੀ ਪਰ ਸਿੰਘਾਸਨ ਉਪਰ ਈਸ਼ਵਰੀ ਸਿੰਘ ਬੈਠਾ ਤੇ ਉਸ ਨੇ ੧੭੪੩ ਈ. ਤੋਂ ੧੭੫੦ ਈ. ਤਕ ਜੈਪੁਰ ਉੱਤੇ ਰਾਜ ਕੀਤਾ। ਮਾਧੋ ਸਿੰਘ ੧੭੫੧ ਈ. ਵਿੱਚ ਜੈਪੁਰ ਦੀ ਗੱਦੀ ਉੱਤੇ ਬੈਠਿਆ ਸੀ ਤੇ ਉਸ ਨੇ ੧੭੬੮ ਈ. ਤਕ ਰਾਜ ਕੀਤਾ ਸੀ। ਅਹਿਮਦਸ਼ਾਹ ਅਬਦਾਲੀ ਵਿਰੁੱਧ ਮੁਗ਼ਲ ਸੈਨਾ ਦੀ ਸਹਾਇਤਾ ਲਈ ਈਸ਼ਵਰੀ ਸਿੰਘ ਪੰਜਾਬ ਆਇਆ ਸੀ ਨਾ ਕਿ ਮਾਧੋ ਸਿੰਘ।

੩. **ਸ਼ਜ਼ਾਦਾ :** ਸ਼ਹਿਜ਼ਾਦਾ ਅਹਿਮਦ ਸ਼ਾਹ, ਊਧਮ ਬਾਈ ਦੀ ਕੁੱਖੋਂ ਦਸੰਬਰ ੧੪,੧੭੨੫ ਨੂੰ ਪੈਦਾ ਹੋਇਆ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ (ਰੰਗੀਲਾ) ਦਾ ਪੁੱਤਰ। ਇਹ ਅਪ੍ਰੈਲ ੧੭੪੮ ਈ. ਵਿੱਚ ਦਿੱਲੀ ਦੇ ਤਖ਼ਤ ਉਪਰ ਬੈਠਾ। ਇਸ ਦੇ ਵਜ਼ੀਰ ਗਾਜ਼ੀਉਦੀਨ ਨੇ ਜੂਨ ੧੭੫੪ ਈ. ਵਿੱਚ ਇਸ ਨੂੰ ਗੱਦੀਓਂ ਲਾਹ ਕੇ ਅੰਨ੍ਹਾ ਕਰ ਦਿੱਤਾ ਸੀ। ਇਸ ਦਾ ਦੇਹਾਂਤ ਜਨਵਰੀ ੧੭੭੫ ਈ. ਵਿੱਚ ਹੋਇਆ ਸੀ।

੪. **ਮੀਰ ਮੰਨੂੰ :** ਅਸਲ ਨਾਮ ਮੁਈਨੁੱਦੀਨ ਤੇ ਇਸ ਨੂੰ ਮੁਈਨ-ਉਲ-ਮੁਲਕ ਰੁਸਤਮਿ-ਹਿੰਦ ਦਾ ਖ਼ਿਤਾਬ ਮਿਲਿਆ ਹੋਇਆ ਸੀ। ਇਹ ਮਾਰਚ ੧੭੪੮ ਈ. ਵਿੱਚ ਲਾਹੌਰ ਦਾ ਸੂਬੇਦਾਰ ਬਣਿਆ। ਇਸ ਨੇ ਸਿੱਖਾਂ ਨਾਲ ਬੜਾ ਜ਼ਾਲਿਮਾਨਾ ਵਿਹਾਰ ਕੀਤਾ। ਇਹ ੧੭੫੩ ਈ. ਵਿੱਚ ਘੋੜੇ ਤੋਂ ਡਿੱਗ ਕੇ ਮੋਇਆ ਸੀ।

ਚੌਪਈ : ਤੂੰ ਨਹਿੰ ਟਲਿਓਂ ਉਸ ਦਿਨ ਮਾਰੇ। ਤੈਂ ਯੌ ਕੀਨੇ ਬਹੁਤ ਅਖਾਰੇ°। *ਲੜਾਈਆਂ, ਫਸਾਦ*
ਐਸੀ ਐਸੀ ਔਰ ਸੁਨਾਈ। ਉਨ ਸਿੰਘਨ ਸਯੌਂ ਜੈਸੀ ਕਮਾਈ°।੨੬। *ਜੈਸਾ ਵਿਹਾਰ ਕੀਤਾ ਸੀ*
ਘੱਲੂਘਾਰੋ ਜੈਸ° ਕਰਾਯੋ। ਬੈਠੇ ਗਰੀਬ ਸਿਖ ਘਰੈਂ ਮੁਵਾਯੋ। *ਜਿਵੇਂ*
ਗੁਰ ਕੋ ਨਾਮ ਤੈ ਕਹਣ ਹਟਾਯੋ। ਪੋਥੀ ਗ੍ਰੰਥ ਤੈਂ ਖੂਹ ਡੁਬਾਯੋ।੨੭।
ਯੌ ਕਹਿ ਦੀਨੀ ਮੁਸ਼ਕਨ° ਚੜ੍ਹਾਇ। ਸਿਹਤ ਖਾਨੈ° ਮੈਂ ਦਯੋ ਗਿਰਾਇ। *ਮੁਸ਼ਕਾਂ ਬੰਨ੍ਹੀਆਂ / ਪਖਾਨਾ*
ਸਿੱਖਨ ਤੇ ਤਿਸ ਸੀਸ ਹਗਾਯੋ°। ਔਰ ਲੋਕਨ ਤੇ ਸੀਸ ਮੁਤਾਯੋ°।੨੮। *ਟੱਟੀ / ਪੇਸ਼ਾਬ*

ਦੋਹਰਾ : ਐਸੀ ਕੌੜਾ ਮਲ ਕਰੀ ਲਖੂ ਸ਼ਾਬ° ਬਣਾਇ। *ਬੇ-ਆਬਰੂ, ਬੁਰੀ ਹਾਲਤ*
ਜੈਸੀ ਕੀਨੀ ਥੀ ਉਨ੍ਹੇਂ ਸੋ ਉਨ ਪਾਈ ਸਜਾਇ।੨੯।
ਰਤਨ ਸਿੰਘ ਜਿਮ ਸੁਨੀ ਤਿਮ ਯਹਿ ਦਈ ਲਿਖਾਇ।
[1]ਅਠਾਰਾਂ ਸੈ ਪਚੋਤਰੇ° ਸਾਲ ਬਿਕ੍ਰਮੀ ਰਾਇ।੩੦। *੧੮੦੫ ਬਿ. ਭਾਵ ੧੭੪੮ ਈ.*

## ੧੧੬. ਸਾਖੀ ਰਾਮ ਰੌਣੀ ਕੀ

ਦੋਹਰਾ : ਤਬੈ ਖਾਲਸਾ ਦੁਖ ਲਹਯੋ ਵਿਚ ਝਾੜਨ ਅੜਯੋ° ਨ ਜਾਇ। *ਲੜਾਈ, ਜੰਗ*
ਲੜੀਐ ਕੰਧਨ ਵਿਚ ਖੜੋ° ਕੀਨੀ ਸਿੰਘਨ ਸਲਾਹਿ।੧। *ਕੰਧਾਂ ਦੇ ਅੰਦਰ ਖੜ ਕੇ*

ਚੌਪਈ : ਤਬ ਚਾਹੈਂ ਸਿੰਘ ਕੰਧ ਬਣਾਈ। ਅੜਨੋ ਲੜਨੋ ਮਰਨੋ ਵਾਈ°। *ਲੜਨ ਮਰਨ ਵਾਸਤੇ*
ਕੋਊ ਕਹੈ ਲਿਹੋ° ਕਿਲ੍ਹਾ ਮੱਲ। ਕੋਊ ਕਹੈ ਝਾੜੀ ਹੀ ਛੱਲ°।੨। *ਲਓ / ਗਲੀ*
ਜੁੜ ਸਯਾਨਨ ਨੇ ਆਖੀ ਫੇਰ। ਬਿਨਾਂ ਆਸਰੇ ਬਚੇ ਨ ਸ਼ੇਰ।
ਉਹ ਭੀ ਬਚੇ ਆਸਰੇ ਝੱਲ। ਲਾਇ ਦੀਵਾਨ ਖਾਲਸੇ ਕਰੀ ਗੱਲ।੩।
ਸਿੰਘ ਸਿਦਕੀਅਨ ਨੇ ਬੀਚਾਰੀ। ਕਿਮ ਲਗੀਐ ਔਰ ਕਿਲ੍ਹੇ ਮਝਾਰੀ°। *ਵਿੱਚ*
ਛੋਡ ਅੰਮ੍ਰਿਤਸਰ ਗੁਰ ਦਰਬਾਰ। ਕੈਰੋ ਪਾਂਡੋ° ਮੂਏ ਭੂਮ ਵਿਚਾਰ।੪। *ਕੌਰਵ ਤੇ ਪਾਂਡਵ*

ਦੋਹਰਾ : ਜੈਸੀ ਭੂਮ ਕੁਲਛੇਤਰੀ° ਤੈਸੀ ਢਿਗ° ਗੁਰਦ੍ਵਾਰ। *ਕੁਰਕਸ਼ੇਤਰ / ਨੇੜੇ*
ਮਰੈ ਸੁ ਢਿਗ ਗੁਰਦ੍ਵਾਰ ਕੇ ਸਿੱਖ ਹੋ ਸੁ ਜਨਮ ਹਜ਼ਾਰ।੫।

ਚੌਪਈ : ਤਬੈ ਭੂਮਕਾ° ਦੇਖਨ ਚਹੈ। ਕਰੀ ਬਾਤ ਇਕ ਸਯਾਨੇ ਅਹੈ। *ਕਿਲ੍ਹੇ ਲਈ ਭੂਮੀ*
ਪਾਂਚ ਸਰ° ਜੋ ਗੁਰੂ ਬਨਾਏ। ਕੁਲਛੇਤਰ ਤੇ ਅਧਿਕ ਰਚਾਏ।੬। *ਪੰਜ ਸਰੋਵਰ*
ਇਸ ਤੇ ਭੂ° ਔਰ ਕਤ ਭਲੀ। ਇਹ ਤਜਿ ਔਰ ਲਈਏ ਜਹਿ ਚਲੀ। *ਭੂਮੀ, ਜ਼ਮੀਨ*
ਗੁਰਦ੍ਵਾਰੇ ਹੀ ਮਰਨੋਂ ਚਹਿਯੈ। ਔਰ ਠੌਰ° ਕਿਮ ਜਾਨ ਗਵੱਯੈ।੭। *ਥਾਂ*

ਦੋਹਰਾ : ਈਹਾਂ° ਸੁ ਕੰਧ ਬਣਾਇ ਕਿਛੁ ਤੁਰਕਨ ਸੋਂ ਕਰੋ ਜੰਗ। *ਏਥੇ*
ਮਰੈਂ ਤਾਂ ਸੁਰਗ ਸਿਧਾਰ ਹੈਂ ਬਚ ਲਏਂ ਪਤਿਸ਼ਾਹੀ ਅੰਗ।੮।

---

੧. ਰਤਨ ਸਿੰਘ ਭੰਗੂ ਨੇ ਲਖਪਤ ਰਾਇ ਦਾ ਦੇਹਾਂਤ ੧੮੦੫ ਬਿ. ਭਾਵ ੧੭੪੮ ਈ. ਵਿੱਚ ਹੋਇਆ ਲਿਖਿਆ ਹੈ ਪਰ ਉਸ ਦੀ ਮੌਤ ਤੋਂ ਪਹਿਲੇ ਕੌੜਾ ਮੱਲ ਦੁਆਰਾ ਕੀਤੀ ਦੁਰਦਸ਼ਾ ਸੰਬੰਧੀ ਇਤਿਹਾਸਕਾਰ ਸਹਿਮਤ ਨਹੀਂ ਹਨ।

ਚੌਪਈ : ਏਕ ਸਿੱਖ ਨੇ ਐਸ ਉਚਾਰਾ। ਹਮ ਦੇਖਯੋ ਇਕ ਅਚਰਜ ਭਾਰਾ°। ਭਾਰੀ ਅਜੀਬਾ, ਕਰਾਮਾਤ
ਇਕ ਛੇਲੀ° ਊਹਾਂ ਭੂਲ ਰਹੀ। ਸੋਊ ਬਿਆਇਤ° ਊਹਾਂ ਭਈ।੯। ਬੱਕਰੀ / ਸੂ ਪਈ
ਸੋਊ ਦੇਖ ਬਘਿਆੜਨ° ਲਈ। ਰਹੇ ਬਘਯਾੜ ਦੂਇ ਜ਼ੋਰ ਲਗਾਈ। ਬਘਿਆੜਾਂ ਨੇ
ਬਕਰੀ ਛੇਲੈਂ° ਦਏ ਨ ਲੈਨ। ਐਸੀ ਦੇਖੀ ਬਾਤ ਸੁ ਮੈਨ°।੧੦। ਮੇਮਣੇ / ਮੈਂ

ਦੋਹਰਾ : ਤਬੈ ਖਾਲਸੇ ਉਸ ਕਹੀ ਹਮ ਯਹ ਸੁਨੈਂ ਨ ਗੱਲ।
ਹਮਰੋ ਨਿਸ਼ਚਾ ਗੁਰ ਉਤੇ ਮਰੈਂ ਚਰਨ ਉਸ ਤੱਲ°।੧੧। ਚਰਨਾਂ ਹੇਠ

ਚੌਪਈ : ਤਬ ਇਕ ਸਿੰਘ ਸਿਆਣੇ ਕਹੀ। ਸਭੀ ਬਾਤ ਈਹਾਂ ਮਿਲ ਅਹੀ।
ਪੰਚੋਂ ਸਰ° ਜੋ ਗੁਰੂ ਬਨਾਏ। ਤਿਨ ਹੀ ਮੈਂ ਇਕ ਬਚਨ ਮਿਲਾਏ।੧੨। ਪੰਜ ਸਰੋਵਰ

ਦੋਹਰਾ : ਅੰਮ੍ਰਿਤਸਰ ਬਿਬੇਕਸਰ ਕੌਲ ਸਰਾ ਲੀਓ ਥਾਪ।
ਸੰਤੋਖਸਰ ਔ ਰਾਮਸਰ ਗੁਰ ਰਾਮਦਾਸ ਕਰੇ ਆਪ।੧੩।

ਚੌਪਈ : ਰਾਮਦਾਸ ਸਰ ਜੋ ਪੰਜ ਬਨਾਏ। ਇਕ ਥਾਂ ਲੀਜੈ ਕੰਧ ਚਿਣਾਏ।
ਮਰੈਂ ਤੁਰਕ ਤਹਿਂ ਆਪੇ ਆਇ। ਗੜ੍ਹੀ ਬਨਾਓ ਰਣ ਥੰਮ੍ਹ ਭਾਇ°।੧੪। ਰਣਥੰਭੌਰ ਦੇ ਕਿਲ੍ਹੇ ਵਰਗੀ
ਹੁਤੀ ਖੂਹੀ ਤਹਿਂ ਗੁਰੂ ਲਵਾਈ। ਤਿਹ ਥਾਂ ਲੀਨੀ ਨੀਂਹ ਧਰਾਈ।
ਆਪੈ ਰਾਜ° ਸਿੰਘ ਆਪੇ ਮਜੂਰ°। ਬਡੇ ਭੁਜੰਗੀ ਦਿਲ ਕੇ ਸੂਰ°।੧੫। ਕਾਰੀਗਰ / ਮਜਦੂਰ/ ਸੂਰਮੇ
ਆਪੇ ਪੀਸੈਂ ਆਪ ਪਕਾਵੈਂ। ਤੇਤੋ ਬਡੋ° ਸ੍ਰਦਾਰ ਕਹਾਵੈਂ। ਉਤਨਾ ਹੀ ਵੱਡਾ
ਜੋਊ ਕਰੈ ਸਿੰਘ ਬਹੁਤੋ ਕੰਮ। ਧੰਨ ਧੰਨ ਕਹੈਂ ਸਿੰਘ ਤਿਸੈ ਜੰਮ°।੧੬। ਜਨਮ
ਕੋਊ ਕਰੈ ਨ ਕਿਸੀ ਸ਼ਰੀਕਾ। ਕੋਈ ਨ ਸੁਨਾਵੈ ਦੁਖ ਨਿਜ ਜੀ ਕਾ°। ਆਪਣੇ ਦਿਲ ਦਾ ਦੁੱਖ
ਕੰਧ ਬਣਾਵੈਂ ਦੌੜੇ ਦੌੜ। ਜਿਮ ਬੰਦਰ° ਪੁਲ ਬੰਧਤ ਧੌੜ°।੧੭। ਬਾਂਦਰ ਸੈਨਾ / ਦੌੜ ਕੇ

ਦੋਹਰਾ : ਚਾਰੇ ਲੰਗਾਂ° ਲੈ ਤੁਰੇ ਨਿਸਦਿਨ° ਨਾਹਿਂ ਥਕਾਇ। ਚਾਰੇ ਕੰਧਾਂ / ਰਾਤ ਦਿਨ
ਹੌਲੀ ਹੌਲੀ ਜਿਉਂ ਕਹੈ ਤਿਮ ਤ੍ਰਿਮ ਦੌੜ ਕਮਾਹਿਂ।੧੮।

ਚੌਪਈ : ਬੁਰਜ ਦਰਵਾਜੇ ਬਨਾਯੋ ਬਡ ਖਾਸ। ਮੰਡਯੋ° ਸੁ ਮਰਨੋ ਤਿਹ ਥਾਂ ਵਾਸ। ਨਿਸ਼ਚਾ ਧਾਰ ਲਿਆ
ਜੋ ਲਭਯੋ ਕਿਛ ਖਰਚ° ਸੁ ਪਾਏ। ਲੁਟਯੋ ਕੁਟਯੋ ਥੋ ਜੋ ਭੁਜ ਚਾਯੋ°।੧੯। ਰਸਦ / ਬਾਹਾਂ ਉੱਤੇ ਚੁੱਕ ਕੇ
ਚਾਰ ਓਰ° ਤਿਹ ਰੌਣੀ° ਬਣਾਈ। ਇਮ ਕਰ ਰੌਣੀ ਨਾਮ ਸਦਾਈ। ਚਾਰੇ ਪਾਸੇ / ਕੱਚੀ ਵਲਗਣ
ਗਿਰਦੈ ਲਏ ਭੁਇ° ਮੋਰਚੇ ਪੁਟਾਇ। ਖਾਈ ਲਈ ਅਤਿ ਗਹਰ° ਕਰਾਇ।੨੦। ਜ਼ਮੀਨ ਵਿੱਚ / ਡੂੰਘੀ
ਆਪੇ ਪੱਟੈਂ ਆਪ ਉਸਾਰੈਂ। ਰਾਜ ਮਜੂਰ ਸਿੰਘ ਗੁਰੂ ਪਿਆਰੇ।
ਰਾਤ ਦਿਵਸ ਕਰ ਕੰਧ ਚਿਨਾਈ। ਕਿਛਕੁ ਆਸਰੋ ਲਯੋ ਬਨਾਈ।੨੧।
ਸਿੰਘ ਪੰਜ ਸੈ° ਭਯੋ ਉਹਾਂ ਸਾਰੋ। ਸ਼ਹੀਦ ਹੋਨ ਕੋ ਉਨ ਪ੍ਰਣ° ਧਾਰੋ। ਪੰਜ ਸੌ / ਨਿਸ਼ਚਾ
ਔਰ ਜ਼ਯਾਦ° ਕੀ ਜਗਾ ਥੀ ਨਾਹੀਂ। ਇਸ ਬਿਧ ਸਿੰਘ ਵੜੇ ਘਣੇ° ਨਾਂਹੀ।੨੨।
ਬਹੁਤਿਆਂ ਲਈ / ਜ਼ਿਆਦਾ

ਦੋਹਰਾ : ਖਬਰ ਭਈ ਜਬ ਤੁਰਕ ਕੋ ਲੜਯੋ ਅਚਾਨਕ ਆਇ ।
ਮੀਰ ਮੰਨੂੰ ਨੇ ਭੇਜਿਓ ਦੀਨਾ ਬੇਗ[੧] ਚੜ੍ਹਾਇ ।੨੩।

ਚੌਪਈ : ਦਿਵਾਨ ਕੌੜਾ ਮਲ ਸਦੀਕਾ[੨] ਨਾਲ। ਅਜ਼ੀਜ਼ ਖਾਨ[੩] ਥੇ ਸੂਬੇਦਾਰ।
ਰਾਜੇ ਪਹਾੜੀ ਕਈ ਚੜ੍ਹਾਏ। ਤੋਪਖਾਨੋ ਬਹੁ ਸਾਥ ਲਿਆਏ ।੨੪।
ਤੁਰਕਨ ਤਬ ਰਨਗੜ੍ਹੋ° ਬਨਾਯਾ। ਰੌਣੀ ਦੁਵਾਜੇ ਸਨਮੁਖ ਧਕਾਯਾ। *ਕਿਲ੍ਹਾ ਤੋੜਨ ਦੀ ਜੰਗੀ ਤਰਕੀਬ*
ਤਬੈ ਖਾਲਸੇ ਬਾਤ ਬਿਚਾਰੀ। ਤੁਰਕਨ ਪਾਈ ਹਮ ਪੈ ਭਾਰੀ ।੨੫।
ਹੋਵੋ ਸ਼ਹੀਦ ਔ ਤੁਰਕਨ ਮਾਰੋ। ਇਹ ਭੀ ਸੁਨੀਐ ਜਗਤ ਅਖਾਰੋ°। *ਨੰਗਾ-ਜੁੱਧ*
ਦੀਨ ਮਜ਼ਹਬ ਕੋ ਯਹ ਹੈ ਜੁੱਧ। ਛੁਹੈ ਸ਼ਸਤ੍ਰ ਤਨ ਹੋਵਗ ਸੁੱਧ° ।੨੬। *ਪਵਿੱਤਰ*

ਦੋਹਰਾ : ਤਬ ਦਸ ਸਿੰਘਨ ਨਿਕਸਿ ਕੈ ਰਣਗੜ੍ਹ ਲੀਓ ਛੁਡਾਇ।
ਤੁਰਕਨ ਮਾਰ ਸੁ ਮਰ ਗਏ ਜੋ ਬਚਯੋ ਰਲਯੋ ਪੁਨ° ਆਇ ।੨੭। *ਫੇਰ*

ਚੌਪਈ : ਕਰ ਹੱਲਾ ਸਿੰਘ ਸ਼ੇਰ ਜਿਮ ਪਾਵੈਂ। ਜਨੁ ਬਿੱਜਲ° ਵਿਚ ਘਣ ਕੇ° ਧਾਵੈ। *ਬਿਜਲੀ / ਬੱਦਲਾਂ ਵਿੱਚ*
ਈਹਾਂ ਮਾਰ ਜਾਂ ਊਹਾਂ ਲਗਾਵੈਂ। ਪੈਰ ਪਯਾਦੇ ਘੋੜੇ ਜਿਮ ਧਾਵੈਂ ।੨੮।
ਰਾਤ ਹਨੇਰੀ ਸਿੰਘ ਜਾਇ ਪਰੈਂ°। ਸਿੰਘਨ ਭੁਲਾਵੇ° ਤੁਰਕ ਆਪ ਮਰੈਂ। *ਹੱਲਾ ਜਾ ਕਰਨ / ਭੁਲੇਖੇ*
ਸਿੰਘ ਏਕ ਸੈ ਸੰਪੈ ਭਾਰੀ°। ਇਸ ਬਿਧ ਥੋੜੇ ਬਹੁ ਕਰਨ ਖੁਆਰੀ ।੨੯। *ਸੈਂਕੜੇ ਉੱਪਰ ਭਾਰੂ*

ਦੋਹਰਾ : ਲੁਕਯੋ ਛਪਯੋ ਕੋਊ ਸਿੰਘ ਤਬ ਝਾੜਨ ਖੱਡਨ ਹੋਇ।
ਤੁਰਕਨ ਊਪਰ ਆ ਪਰੈ ਹੋਨ ਸ਼ਹੀਦੈ ਸੋਇ ।੩੦।

ਚੌਪਈ : ਤਬ ਤੁਰਕਨ ਨੇ ਸੁਰੰਗ ਲਗਾਈ। ਸਿੰਘਨ ਡੂੰਘੀ ਕਰੀ ਅਗਯੋਂ ਖਾਈ।
ਮਧ ਖਾਈ ਬਹੁ ਸਿੰਘ ਬਹਿ ਰਹੇ। ਸੁਰੰਗ ਅਗੈ ਨਹੀਂ ਚਲਨੇ ਦਹੇ° ।੩੧। *ਦੇਣ*
ਲੜ ਕੇ ਮਰਨੋਂ ਡਰੈਂ ਸਿੰਘ ਨਾਹੀਂ। ਖਰਚ° ਗਯੋ ਮੁਕ ਗਾਮ° ਭਯੋ ਤਾਹੀਂ। *ਰਸਦ / ਗਿਰਾਂ, ਪਿੰਡਾ*
ਬਹੁਤ ਭੀੜ ਤਹਿਂ ਤੁਰਕਨ ਪਾਈ। ਸਿੰਘਨ ਬਾਤ° ਮੌਤ ਲੈ ਆਈ ।੩੨। *ਸਿੰਘਾਂ ਦੀ ਖ਼ਬਰ*
ਤਬਹਿ ਖਾਲਸੇ ਬਾਤ ਵਿਚਾਰੀ। ਨੱਠ ਗਏ ਪਤਿ° ਜਾਇ ਹਮਾਰੀ। *ਇੱਜ਼ਤ*
ਲਰ ਕੇ ਮਰਨ ਬਾਤ ਹੈ ਖੂਬ। ਜਗ ਮੈਂ ਸਾਕੋ ਹੋਗ ਅਜੂਬ° ।੩੩। *ਅਜਬ, ਚਰਿੱਤਰ*
ਕਰਕੇ ਹੱਲਾ ਇਕ ਵਲ ਪਾਹੋ°। ਤੁਰਕਨ ਕੇ ਸਿਰ ਸੀਸ ਲਗਾਹੋ। *ਪੈ ਜਾਓ*
ਦੋ ਦੋ ਚਾਰ ਚਾਰ ਲੈ ਮਰੋ। ਤੁਰਕਨ ਸਿਉਂ ਯੌਂ ਜੁੱਧੋ ਕਰੋ ।੩੪।

---

੧. **ਦੀਨਾ ਬੇਗ :** ਅਦੀਨਾ ਬੇਗ, ਸ਼ਕਰਪੁਰ ਦਾ ਅਰਾਈਂ ਜੋ ਆਪਣੀ ਲਿਆਕਤ ਨਾਲ ਜਲੰਧਰ ਦਾ ਸੂਬੇਦਾਰ ਬਣਿਆ। ਦੁਰਾਨੀਆਂ ਨਾਲ ਟੱਕਰ ਲੈਣ ਲਈ ਇਸ ਨੇ ਸਿੱਖਾਂ ਤੇ ਮਰਹੱਟਿਆਂ ਨਾਲ ਗੰਢ-ਤ੍ਰੁਪ ਵੀ ਕੀਤੀ। ਇਸ ਦਾ ਦੇਹਾਂਤ ੧੭੫੮ ਈ. ਵਿੱਚ ਹੋਇਆ ਸੀ।

੨. **ਸਦੀਕਾ :** ਸਦੀਕ ਬੇਗ, ਅਦੀਨਾ ਬੇਗ ਦਾ ਸਾਥੀ, ਇਸ ਨੇ ੧੭੫੩ ਈ. ਵਿੱਚ ਹੋਲੇ ਮਹੱਲੇ ਦੇ ਮੌਕੇ ਅਨੰਦਪੁਰ ਵਿੱਚ ਇਕੱਠੇ ਹੋਏ ਸਿੰਘਾਂ ਉੱਪਰ ਹਮਲਾ ਕੀਤਾ ਸੀ। ਸਤੰਬਰ ੧੭੫੮ ਈ. ਵਿੱਚ ਅਦੀਨਾ ਬੇਗ ਦੇ ਦੇਹਾਂਤ ਉਪਰੰਤ ਇਹ ਸਰਹੰਦ ਦਾ ਸੂਬੇਦਾਰ ਬਣਿਆ ਸੀ।

੩. **ਅਜ਼ੀਜ਼ ਖਾਨ :** ਮਿਰਜ਼ਾ ਅਜ਼ੀਜ਼ ਖ਼ਾਨ, ਇਤਿਹਾਸ ਵਿੱਚ ਇਹ ਅਜ਼ੀਜ਼ ਖ਼ਾਨ ਬਖ਼ਸ਼ੀ ਕਰਕੇ ਪ੍ਰਸਿੱਧ ਹੈ।

 

ਦੋਹਰਾ : ਕਰ ਹੱਲਾ ਤਿਨ ਪਰ ਪਰੇ ਲਯੋ ਮੋਰਚੋ ਮਾਰ।
ਹੁਤੋ ਜੁ ਦੀਨਾ ਬੇਗ ਕੋ ਸੋ ਪੈ ਕੀਓ ਖੁਵਾਰ।੩੫।

ਚੌਪਈ : ਫੇਰ ਸਦੀਕੇ° ਮੋਰਚਾ ਮਾਰਯੋ। ਬੀਸ ਸਿੰਘਨ ਤੇ ਤਿਨੇ ਨ ਸੰਭਾਰਯੋ। *ਸਦੀਕ ਬੇਗ ਨੇ*
ਸਿੰਘ ਮਝੈਲ ਬਡ ਜੋਧੇ ਭਾਰੇ। ਪੀਤੀ ਪਾਹੁਲ ਉਨ ਖੰਡੇ ਦੁਧਾਰੇ।੩੬।

ਦੋਹਰਾ : ਇਸ ਬਿਧਿ ਨਿਤ ਪ੍ਰਤਿ ਖਾਲਸੇ ਤੁਰਤ ਲੜਾਈ ਹੋਇ।
ਸਿੰਘ ਨ ਤੁਰਕਨ ਤੇ ਮੁਕੈਂ ਇਕ ਮਰੇ ਵਰੈਂ ਆਇ° ਦੋਇ।੩੭। *ਆ ਵੜਨ*
ਸਿੰਘ ਸੁ ਮਰ ਮੁਕੈਂ ਨਹੀਂ ਜੈਸੇ ਓਗਲ ਨੀਰ°। *ਉਗਲਿਆ, ਜ਼ਮੀਨ ਵਿਚੋਂ ਪੈਦਾ ਪਾਣੀ*
ਲੁਕੇ ਛੁਪੇ ਜੇ ਢਿਗ ਹੁਤੇ ਆਇ ਜਿਤ ਕਿਤ ਵੜੈਂ ਤਤਬੀਰ।੩੮।

ਚੌਪਈ : ਜਿਮ ਜਿਮ ਸਿੰਘ ਸੁਨੈ ਸਿੰਘ ਮਰੈਂ। ਔਰ ਸਿੰਘ ਜਿਮ ਤਿਮ ਤਹਿਂ ਵਰੈਂ°। *ਜਿਵੇਂ ਕਿਵੇਂ ਆ ਵੜਦੇ ਸਨ*
ਜੋ ਕੋਊ ਸਿੰਘ ਨ ਵਰਨੇ ਪਾਵੈਂ°। ਦੰਤ ਪੀਸ° ਚੌਫੇਰੇ ਧਾਵੈਂ।੩੯। *ਵੜ ਨਹੀਂ ਸੀ ਸਕਦਾ / ਦੰਦ ਪੀਂਹਦੇ*
ਕਹੈਂ ਮਰੈਂਗੇ ਉਨ ਕੇ ਸਾਥ। ਉਨ੍ਹੈ ਦਿਖਾਵੈਂ ਮਿਲ ਹਮ ਹਾਥ।
ਜੇ ਉਨਕੋ ਹਮ ਕਰੈਂ ਨ ਸਾਥ। ਗੁਰ ਦ੍ਰਗਾਹ ਕਯਾ ਦਿਖਾਵੈਂ ਮਾਥ°।੪੦। *ਮੂੰਹ*

ਦੋਹਰਾ : ਏਕ ਮਰੇ ਦੁਇ ਆ ਰਲੈਂ ਤੁਰਕਨ ਲਖੀ° ਯਹ ਰੀਤ। *ਵੇਖੀ*
ਬੁਰਜ ਉਸਾਰ ਖਾਈ ਪਟੀ ਛਡਯੋ ਨ ਰਸਤੋ° ਕੀਤ°।੪੧। *ਰਸਤਾ / ਕਿਧਰੇ ਵੀ*

ਚੌਪਈ : ਜੌ ਲੌ ਸਿੰਘ ਵੜਤ ਥੇ ਧਾਈ। ਦਾਰੂ ਸਿੱਕੋ ਲੈ ਭੀ ਆਈ।
ਸਿਖ ਵੜਨ ਤੇ ਜਬ ਉਨ ਘੇਰੇ। ਸਿੰਘਨ ਲਖਯੋ ਮਰਨ ਆਯੋ ਨੇਰੇ°।੪੨। *ਨੇੜੇ*
ਮਾਰੋ ਮੁਰਚਾ ਜੋ ਨੇੜੇ ਆਯਾ। ਸਿੰਘਨ ਨੇ ਮਤੋ ਯੌ ਠਹਿਰਾਯਾ।
ਮਾਰੋ ਮਰੋ ਔ ਸ਼ਹੀਦੀ ਲੇਹੁ। ਦੀਨਾ ਬੇਗ ਕੋ ਟੋਲ° ਮਰੇਹੁ।੪੩। *ਲੱਭ ਕੇ, ਟੋਲ ਕੇ*

ਦੋਹਰਾ : ਜਬੈ ਖਾਲਸੇ ਯੌ ਮਥੀ ਤਹਿਂ ਵੜਯੋ ਸਿੰਘ ਇਕ ਆਇ।
ਉਨ੍ਹੈ ਆਨ ਐਸੇ ਕਹਯੋ ਇਹ ਮੋਰਚੋ ਸਿੰਘਨ ਵਾਇ°।੪੪। *ਫ਼ੌਜ ਵਿਚ ਨੌਕਰੀ ਵਾਲੇ ਸਿੰਘਾਂ ਦਾ*

ਚੌਪਈ : ਸਿੰਘ ਤ੍ਰਖਾਨ ਜੱਸਾ ਸਿੰਘ[1] ਜੋਇ। ਦੀਨੋਂ ਸਿੰਘਨ ਛੇਕ ਥੋ ਸੋਇ।
ਸੋ ਆਇ ਦੀਨਾ ਬੇਗ° ਪੈ ਰਹਾ। ਸਿੰਘ ਸੈਂਕਰੋਂ° ਉਸ ਸੰਗ ਅਹਾ।੪੫। *ਅਦੀਨਾ ਬੇਗ / ਸੈਂਕੜੇ*
ਤੇ ਸਿੰਘ ਯੌ ਅਬ ਬਚਨ ਉਚਾਰੇ। ਹਮ ਭੀ ਮਰੈਂ ਸੁ ਸਿੰਘਨ ਨਾਰੇ।
ਜੇ ਤੁਮ ਹਮ ਕੌ ਲੇਵੋ ਮੇਲ। ਆਇ ਰਲੈਂ ਹਮ ਤੁਮਰੀ ਗੈਲ°।੪੬। *ਸਾਥ*

---

੧. **ਜੱਸਾ ਸਿੰਘ :** ਇਤਿਹਾਸ ਵਿੱਚ ਇਹ ਜੱਸਾ ਸਿੰਘ ਇਚੋਗਿਲੀਆ, ਰਾਮਗੜ੍ਹੀਆ ਤੇ ਠੋਕਾ ਕਰਕੇ ਪ੍ਰਸਿੱਧ ਹੈ। ਇਸ ਦੇ ਚਾਰ ਹੋਰ ਭਾਈ—ਜੈ ਸਿੰਘ, ਖੁਸ਼ਹਾਲ ਸਿੰਘ, ਮਾਲੀ ਸਿੰਘ ਤੇ ਤਾਰਾ ਸਿੰਘ ਸਨ। ਜੱਸਾ ਸਿੰਘ ਨੂੰ ਕੁੜੀ ਮਾਰਨ ਦੇ ਦੋਸ਼ ਕਾਰਨ ਪੰਥ ਵਿੱਚੋਂ ਛੇਕ ਦਿੱਤਾ ਸੀ। ਇਸ ਨੇ ਆਪਣੇ ਪਹਿਲੇ ਤਿੰਨ ਭਰਾਵਾਂ ਸਮੇਤ ਅਦੀਨਾ ਬੇਗ ਦੀ ਨੌਕਰੀ ਕਰ ਲਈ ਸੀ। ਰਾਮ ਰੌਣੀ ਦੇ ਘੇਰੇ ਸਮੇਂ ਇਹ ਫਿਰ ਪੰਥ ਵਿੱਚ ਆ ਰਲਿਆ। ਇਸ ਨੇ ਦੀਨਾ ਨਗਰ, ਬਟਾਲਾ, ਸ੍ਰੀ ਹਰਿਗੋਬਿੰਦਪੁਰ, ਕਾਦੀਆਂ ਆਦਿ ਲਾਗਲੇ ਇਲਾਕੇ ਕਬਜ਼ੇ ਹੇਠ ਕਰਕੇ ਆਪਣੀ ਹਕੂਮਤ ਕਾਇਮ ਕੀਤੀ। ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚੋਂ ਇਹ ਰਾਮਗੜ੍ਹੀਆ ਮਿਸਲ ਦਾ ਮੋਹਰੀ ਸੀ। ਇਸ ਦਾ ਦੇਹਾਂਤ ੧੮੦੨ ਈ. ਵਿੱਚ ਹੋਇਆ ਸੀ।

ਸਿੰਘਨ ਕਹਯੋ° ਅਬ ਆਖਰੀ ਵੇਲਾ। ਜੇ ਤੁਮ ਕਰੋ ਹਮੈਂ ਸੰਗ ਮੇਲਾ। *ਰਾਮ ਰੌਣੀ ਦੇ ਅੰਦਰਲੇ ਸਿੰਘਾਂ ਨੇ*
ਯਹ ਬਦਲੋ ਤੁਹਿ ਦੇਵੈਗੋ ਗੁਰੂ। ਬਚਨ ਖਾਲਸੇ ਤੁਮ ਹੁਇ ਫੁਰੂ° ।੪੭। *ਪੂਰਾ ਹੋਵੇਗਾ*

ਦੋਹਰਾ : ਜੱਸਾ ਸਿੰਘ ਕੋ ਤਿਨ ਕਹਯੋ ਅਬ ਆਪ ਤੁਮ ਕਰੋ ਸੰਭਾਲ।
ਅਬ ਹਮ ਅੰਦਰ ਵੜੈਂਗੇ ਮਰੈਂ ਸੁ ਪੰਥਹਿ ਨਾਲ ।੪੮।

ਚੌਪਈ : ਜੱਸਾ ਸਿੰਘ ਭੀ ਸਿੰਘਨ ਕਹਯੋ। ਹਮ ਕਬ ਖਾਲਸਯੋਂ ਟੂਟਨ ਚਹਯੋ।
ਹਮ ਭੀ ਰਲੈਂਗੇ ਖਾਲਸੇ ਨਾਲ। ਖਾਲਸੋ ਟੂਟੀ ਗੰਢਨ ਵਾਲ° ।੪੯। *ਟੁੱਟੀ ਗੰਢਣ ਵਾਲਾ*
ਜੱਸਾ ਸਿੰਘ ਨੇ ਲਿਖੀ ਅਰਦਾਸ°। ਬੰਧ ਤੀਰ ਘੱਲੀ ਸਿੰਘਨ ਪਾਸ। *ਚਿੱਠੀ, ਬੇਨਤੀ*
ਅਬ ਹਮ ਕੋ ਤੁਮ ਲੇਹੁ ਮਿਲਾਇ। ਤੌ ਆਇ ਪਰੈਂ ਖਾਲਸੇ ਸਰਨਾਇ° ।੫੦। *ਸ਼ਰਨ ਵਿੱਚ*
ਸਿੰਘਨ ਲਿਖਯੋ ਅਬ ਮਿਲਨੇ ਵੇਲਾ। ਟੂਟੇ ਫੂਟੇ° ਕੋ ਹੋਵਗੁ ਮੇਲਾ। *ਵਿਛੜੇ, ਵੱਖਰੇ ਹੋਏ*
ਜੱਸਾ ਸਿੰਘ ਬੇਗ ਦੀਨੰ° ਕਹਯੋ। ਹਮਰੋ ਹਿਸਾਬ ਅਬੈ ਕਰ ਦਯੋ ।੫੧। *ਅਦੀਨਾ ਬੇਗ ਨੂੰ*
[1]ਹਿਸਾਬ ਕਰਾਇ ਸੁ ਦੋ ਦਿਨ ਪਾਇ। ਵੜਯੋ ਜੱਸਾ ਸਿੰਘ ਅੰਦਰ ਜਾਇ।
ਜਬ ਜੱਸਾ ਸਿੰਘ ਅੰਦਰ ਵੜਾ। ਤੁਰਕਨ ਸਿਰ ਜਨੁ ਪਾਣੀ ਪੜਾ° ।੫੨। *ਸਿਰ ਵਿੱਚ ਪਾਣੀ, ਨਿਰਾਸ਼ਤਾ*

ਦੋਹਰਾ : ਸਤਿਗੁਰ ਕੁਦਰਤ ਯੌ ਭਈ ਕਰਨ ਸੁ ਸਿੰਘਨ ਕਾਜ।
ਵੜੈ ਮੁਲਤਾਨੈਂ° ਆਈ ਸੋ ਪੂਤ ਖਾਨੂ ਸ਼ਾਹ ਨਵਾਜ਼[2] ।੫੩। *ਮੁਲਤਾਨ ਤੋਂ*

ਚੌਪਈ : ਤਬ ਤੁਰਕਨ ਅਪਨੀ ਪੜ ਗਈ। ਮੀਰ ਮੰਨੂੰ ਨੇ ਫੌਜ ਸਦ ਲਈ।
ਤਬ ਕੌੜਾ ਮਲ ਬਾਤ ਬਨਾਈ। ਸਿੰਘਨ ਲਈਏ ਸਾਥ ਰਲਾਈ ।੫੪।
ਦੀਨਾ ਬੇਗ ਭੀ ਸ਼ਾਹਦੀ° ਪੂਰੀ। ਮੀਰ ਮੰਨੂੰ ਕੇ ਗਿਣੀ ਹਜੂਰੀ°। *ਹਾਂ ਵਿਚ ਹਾਂ ਮਿਲਾਈ / ਸਾਹਮਣੇ*
ਮੀਰ ਮੰਨੂੰ ਤੇ ਲਯੋ ਕਹਾਇ। ਕੌੜਾ ਮੱਲ ਸਿੰਘ ਲਏ ਚੜ੍ਹਾਇ ।੫੫।
ਮਾਝੇ ਪੱਟੀ ਸੰਗ ਲਏ ਰਲਾਈ। ਆਧੀ ਸਿੰਘਨ ਲਿੱਖ ਦੁਆਈ[3]।
ਬਾਰਾਂ ਪਿੰਡ[4] ਜੋ ਗੁਰ ਚਕ ਵਾਲੇ। ਲਿਖਾਇ ਦੀਏ ਰਾਮ ਰੌਣੀ ਨਾਲੇ ।੫੬।

ਦੋਹਰਾ : ਰਾਮ ਰੌਣੀ ਰਾਮਗੜ੍ਹ ਭਯੋ ਉਸ ਦਿਨ ਤੇ ਮਸ਼ਹੂਰ।
ਠੋਕੇ ਰਾਮਗੜ੍ਹੀਏ ਭਏ° ਵੜੇ ਸੁ ਵਖਤ ਜ਼ਰੂਰ° ।੫੭। *ਤਰਖਾਣ ਰਾਮਗੜ੍ਹੀਏ ਬਣ ਗਏ / ਜ਼ਰੂਰਤ ਸਮੇਂ*
ਰਤਨ ਸਿੰਘ ਨੇ ਜੋ ਸੁਨੀ ਬ੍ਰਿਧੱਨ ਲੋਕਨ ਪਾਸ।
ਆਗੈ ਸੋਊ ਸੁਨਾਇ ਹੈ ਖਾਨੂੰ ਕੋ ਸੁਤ ਨਾਸ਼° ।੫੮। *ਖ਼ਾਨ ਬਹਾਦਰ ਦੇ ਪੁੱਤ ਦਾ ਨਾਸ਼*
ਇਮ ਰਾਮਰੌਣੀ ਸਿੰਘ ਲੜੇ ਪੰਜ ਪਰ ਅਠਾਰਾਂ ਸੈ ਸਾਲ°। *੧੮੦੫ ਬਿ. ਭਾਵ ੧੭੪੮ ਈ.*
ਸ਼ਾਹ ਨਵਾਜ਼ ਜਿਮ ਆ ਮੁਆ°। ਸੋ ਆਗੈ ਸੁਨੋ ਹਵਾਲ° ।੫੯। *ਜਿਵੇਂ ਆ ਕੇ ਮਰਿਆ / ਹਾਲ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਪ੍ਰਾਪਤ ਨਹੀਂ।
੨. ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦਾ ਪੁੱਤਰ ਸ਼ਾਹ ਨਿਵਾਜ਼ ਖ਼ਾਨ।
੩. ਮਾਝੇ ਵਿੱਚ ਪੱਟੀ ਦੇ ਪਰਗਨੇ ਦਾ ਅੱਧਾ ਮਾਮਲਾ ਲਿਖ ਦਿੱਤਾ।
੪. ਬਾਰਾਂ ਪਿੰਡ ਜੋ ਗੁਰੂ ਚੱਕ ਵਾਲੇ ਜ਼ਬਤ ਕੀਤੇ ਸਨ, ਦੇ ਦਿੱਤੇ।

## ੧੧੭. ਸਾਖੀ ਕੌੜਾ ਮੱਲ ਕੀ ਬਹਾਦਰੀ ਕੀ

ਦੋਹਰਾ : ਕਿਛਕੁ ਸਿੰਘ ਸਾਥੀ ਹੁਏ ਸਿਖ ਕੌੜਾ ਮਲ ਜਾਣ°। ਕੌੜਾ ਮੱਲ ਨੂੰ ਸਿੰਘ ਸਮਝ ਕੇ
ਚੜ੍ਹਿਓ ਸ਼ਾਹ ਨਿਵਾਜ਼ ਪਰ ਸਿੰਘਨ ਕੋ ਰਖ ਤਾਣ°।੧। ਸ਼ਕਤੀ, ਜ਼ੋਰ

ਚੌਪਈ : ਜਹਾਂ ਖਾਲਸੋ ਦਿਵਾਨ ਸਜਾਵੈ। ਕੌੜਾ ਮੱਲ ਨਿਤਪ੍ਰਤਿ° ਤਹਿਂ ਆਵੈ। ਰੋਜ਼ਾਨਾ
ਰਹਿਰਾਸ ਸੁਨੈ ਔਰ ਸੁਨੈਂ ਅਰਦਾਸ। ਨਿੱਤ ਰੋਜ਼ ਦਏਂ° ਖਾਲਸੇ ਪਾਸ।੨। ਰੋਜ਼ੀਨਾ, ਰਸਦ
ਲੈ ਆਗਯਾ ਪਾਸ ਸਿੰਘਨ ਬਹੈ। ਫਤੇ ਵਾਹਿਗੁਰੂ ਮੁਖ ਤੇ ਕਹੈ।
ਨਿਤਪ੍ਰਤਿ ਕੜਾਹ ਲੈ ਸਿੰਘਨ ਮਿਲੈ। ਨਿਹੰਗਨ ਰੁਪੱਯੇ ਪੰਜ ਦੈ ਭਿਲੈਂ°।੩। ਭੇਟ ਕਰਕੇ ਮਿਲਦਾ
ਪੰਜਾ ਰੁਪੱਯੇ ਤਨਖਾਹਿ° ਲਗਾਵੈ। ਤੌ ਹੁੱਕੇ ਪੀਣੇ ਮਾਫ ਕਰਾਵੈ। ਧਾਰਮਿਕ ਸਜ਼ਾ
ਕਹੈ ਸਿੰਘਨ ਹਮ ਗੁਰੂ ਕੀ ਆਸ। ਸ਼ਾਹਿ ਨਿਵਾਜ ਫੜ ਲਯਾਊਂ ਖਾਸ।੪।
ਤਬ ਖਾਲਸੇ ਬਚਨ ਪਲਟਾਯਾ°। ਹਮ ਚਾਹਤ ਉਸ ਮਾਰ ਗਵਾਯਾ। ਉੱਤਰ ਦਿੱਤਾ
ਉਸ ਮਰਵਾਏ ਸਿੰਘ ਅਸੇਖ°। ਹਮ ਕਬ ਛੋਡੈਂ ਉਸ ਕਉ ਦੇਖ।੫। ਬੇਅੰਤ

ਦੋਹਰਾ : ਔਰ ਤੁਰਕਾਨੀ ਫੌਜ ਸਾਥ ਖਾਨੂੰ ਸਕੌ ਭਰਾਇ°। ਸ਼ਾਹ ਨਿਵਾਜ਼ ਖ਼ਾਨ ਦਾ ਸਕਾ ਭਰਾ ਯਹੀਆ ਖ਼ਾਨ
ਆਗੈ ਫੜੈ ਥੋ ਸੋ ਕਰਯੋ ਸ਼ਾਹਿ ਨਿਵਾਜੈ ਵਾਇ।੬।



ਚੌਪਈ : ਸ਼ਾਹਿ ਨਿਵਾਜ ਜਬ ਸੂਬੋ° ਥੋ ਹੋਯੋ। ਲੂਟੇ ਕੂਟੇ ਤੇ ਸਭ ਉਨ ਕੋਹਯੋ°। ਸੂਬੇਦਾਰ / ਮਾਰਿਆ
ਸੋ ਮੀਰ ਮੰਨੂੰ ਨੇ ਦੀਏ ਚੜ੍ਹਾਇ। ਕੌੜਾ ਮਲ ਕੈ ਸਾਥ ਮਿਲਾਇ।੭।

ਦੋਹਰਾ : ਜੰਗ ਪਰਯੋ ਦੋਊ ਤਰਫ ਦੋਊ ਫਤੇ ਤਕਾਇਂ°। ਜਿੱਤ ਦੀ ਉਮੀਦ
ਸ਼ਾਹਿ ਨਿਵਾਜ ਕੌੜਾ ਮਲ ਭਏ ਦੋਨੋਂ ਸਨਮੁਖ ਆਇ।੮।

ਚੌਪਈ : ਤੁਰਕ ਤੁਰਕ ਰਲ ਮਿਲ ਟਲ ਗਏ। ਕੌੜੇ° ਹਿੰਦੂ ਤੁੜਾਵਤ° ਚਹੇ। ਕੌੜਾ ਮੱਲ / ਮਰਵਾਉਣਾ
ਤਬ ਕੌੜਾ ਮਲ ਕਰ ਗੁਰ ਆਸ। ਸਿੰਘ ਖੜਾਏ° ਅਪਨੇ ਪਾਸ।੯। ਖੜੇ ਕੀਤੇ
ਤਬੈ ਨਿਵਾਜ਼ ਨੇ ਕੀਯੋ ਜ਼ੋਰ। ਸਹੌਂ° ਕੌੜਾ ਮਲ ਘੋੜੇ ਤੋਰ। ਸਾਹਮਣਿਓਂ
ਅਬ ਹੈ ਖਾਲਸੇ ਜੀ ਕੋ ਵੇਲਾ। ਕਰ ਆਯੋ ਹਮ ਪਰ ਵਹਿ ਹੇਲਾ°।੧੦। ਹਮਲਾ
ਸਿੰਘਨ ਕਹਯੋ ਕਛੁ ਗਮ° ਕਰ ਨਾਹੀਂ। ਨਜੀਕ° ਆਵੈ ਹਮ ਦੇਈਂ ਬਤਾਈ। ਜ਼ਿਕਰ / ਨਜ਼ਦੀਕ
ਹਮ ਆਗੇ ਹੋ ਖਲੇ ਤਿਆਰ। ਲੇਵੈਂਗੇ ਉਸ ਤੁਰਤਹਿ° ਮਾਰ।੧੧। ਤੁਰੰਤ, ਜਲਦੀ

ਦੋਹਰਾ : ਤੈਂ ਲੈ ਆਇ ਨਿਵਾਜੇ° ਕਹਯੋ ਕੌੜੇ ਨਿਮਕ ਹਰਾਮ°। ਸ਼ਾਹ ਨਿਵਾਜ਼ / ਕੌੜਾ ਮੱਲ ਨਿਮਕ-ਹਰਾਮੀ
ਅਬੈ° ਤ ਸ਼ਸਤ੍ਰ ਸੰਭਾਲ ਤੂੰ ਅਬੈ ਤੌਂ ਤੁਰਕ ਕਰ ਸਲਾਮ।੧੨। ਜਾਂ ਤਾਂ

ਚੌਪਈ : ਤਬ ਕੌੜਾ ਮਲ ਸਿੰਘਨ ਸੋ ਕਹਯੋ। ਬੋਲਤ ਸ਼ਾਹਿ ਨਿਵਾਜੈ ਅਹਯੋ°। ਇਹੋ
ਸਿੰਘਨ ਦੀਨੀ ਸ਼ਲਕ° ਚਲਾਇ। ਲਗੀ ਕਲੇਜ° ਨਿਵਾਜੈ ਸ਼ਾਹਿ।੧੩। ਗੋਲੀਆਂ ਦੀ ਬੁਛਾੜ / ਕਲੇਜੇ
ਭੂਮ ਘੋੜੇ ਤੇ ਭੂਮ ਮੈਂ ਪੜਾ°। ਗੋਲੀ ਲਗੀ ਫਿਰ ਭਯੋ ਨ ਖੜਾ। ਧਰਤੀ 'ਤੇ ਡਿੱਗ ਪਿਆ
ਏਕ ਸਿੰਘ ਤਬ ਉਤਰ ਹੁਯੋ ਖੜਾ। ਕਾਟ ਸੀਸ ਹਥ ਲੀਨੋ ਫੜਾ।੧੪।

ਮੀਰ ਮੰਨੂੰ ਢਿਗ° ਦਯੋ ਪਹੁੰਚਾਇ। ਦੇਖਤ ਸੀਸ ਖੁਸ਼ੀ ਭਈ ਵਾਇ°। *ਪਾਸ / ਉਸ ਨੂੰ*
ਕਾਗਜ ਕਲਮ ਸੁ ਨਿਜ ਹਥ ਲੀਨ। ਕੌੜਾ ਮਲ ਬਹਾਦਰ ਖਿਤਾਬ ਲਿਖ ਦੀਨ।੧੫।
ਜੋ ਕੌੜਾ ਮਲ ਕਰੀ ਖਾਲਸੈ ਭਲੀ°। ਤੁਰਤ ਫੁਰਤ ਸੋ ਤਿਸ ਕੋ ਫਲੀ°। *ਨੇਕੀ / ਲਾਭਕਾਰੀ, ਫ਼ਾਇਦਾ*
ਆਗੈ ਸੁਨੌਂ ਔਰ ਭੀ ਸਾਖੀ। ਹਮ ਬਡਿਅਨ ਜੋ ਹਮ ਥੀ ਭਾਖੀ°।੧੬। *ਵਡਿਆਂ ਨੇ / ਕਹੀ*

ਦੋਹਰਾ : ਅਠਾਰਾਂ ਸੈ ਛੇ ਓਤ੍ਰੈ° ਭਯੋ ਸ਼ਾਹਿ ਨਿਵਾਜ ਬਹੀਰ°। *੧੮੦੬ ਬਿ. ਭਾਵ ੧੭੪੯ ਈ. / ਚੇਹਾਂਰ*
ਰਤਨ ਸਿੰਘ ਨੈਂ ਜਿਮ ਸੁਨਯੋ ਲਿਖਯੋ ਉਸੈ ਤਤਬੀਰ।੧੭।

## ੧੧੮. ਸਾਖੀ ਸ੍ਰੀ ਅੰਮ੍ਰਿਤਸਰ ਜੀ ਕੀ

ਚੌਪਈ : ਮੁਲਕ ਲੂਟ ਅੰਮ੍ਰਿਤਸਰ ਆਵੈਂ। ਦੁਆਲੀ° ਬਿਸਾਖੀ ਮੇਲਾ ਲਾਵੈਂ। *ਦੀਵਾਲੀ*
ਬੈਠ ਹਰਿਮੰਦਰ ਸੁਨੈਂ ਸੁ ਗਯਾਨ। ਗੁਰ ਬਦਨਨ ਪਰ ਲਾਵੈਂ ਧਯਾਨ।੧।
ਅਕਾਲ ਬੁੰਗੈ ਚੜ੍ਹ ਤਖਤੈ° ਬਹਿ ਹੈਂ। ਲਾਇ ਦੀਵਾਨ ਗੁਰਮਤੇ ਮਤੈ° ਹੈਂ। *ਅਕਾਲ ਤਖ਼ਤ / ਗੁਰਮਤੇ ਪਕਾਉਂਦੇ*
ਸੁਬਤ ਖਾਲਸੇ ਹੋਇ ਅਦਾਲਤ°। ਅਸਿਖਨ ਗਾਰ° ਸਿੰਘਨ ਪ੍ਰਤਿਪਾਲਤ।੨। *ਕਚਹਿਰੀ / ਦੁਸ਼ਟਾਂ ਦਾ ਨਾਸ਼*

ਦੋਹਰਾ : ਜਿਤੈ ਪਾਪ ਔ ਖਾਪ° ਕਰ ਲੁਟ ਕੁਟ° ਨਿਤ ਲਿਆਹਿਂ। *ਖਪਾ ਕੇ, ਲੁੱਟ-ਕੁੱਟ ਕਰਕੇ*
ਇਕ ਇਕ ਚੁਭੈ ਤਾਲ° ਗੁਰ ਸਭ ਕਲ° ਦੂਰ ਕਰਾਹਿਂ।੩। *ਸਰੋਵਰ ਵਿੱਚ ਇਕ ਚੁੱਭੀ / ਕਿਲਵਿਖ, ਪਾਪ*



ਚੌਪਈ : ਸਿੰਘਨ ਕੇ ਸਭ ਪਾਪ ਝੜ ਜਾਏਂ। ਹੁਤੇ ਜੁ ਆਪਸ ਮਾਂਹਿ ਕਮਾਏ।
ਕੋਊ ਕਮਾਏ ਕੋਊ ਲੁਟ ਖਾਇ। ਤਾਲ ਚੁਭੈ° ਤੇ ਸਭ ਨਠ ਜਾਇ।੪। *ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ*

ਸੋਰਠਾ : ਸੁਨਹੁ ਸੁ ਤਾਲ ਪ੍ਰਤਾਪ ਨ੍ਹਾਇ° ਜਾਇ ਜਿਹ ਪਗ ਧਰਹਿਂ। *ਇਸ਼ਨਾਨ ਦਾ ਫਲ*
ਲੁਟ ਕੁਟ ਜਿਸ ਕਰੈਂ ਖਾਪ ਰਿਜਕ° ਉਸੈ ਭਏ ਚੌਗੁਨੋਂ°।੫। *ਰੁਜ਼ਗਾਰ / ਚਾਰ ਗੁਣਾ ਵਧੇਰੇ*

ਦੋਹਰਾ : ਲੂਟੇ ਖੋਹੇ ਹੋਇ ਜੋਊ ਤਿਨ ਕੋ ਮਿਲੈ ਨਸਾਫ°। *ਇਨਸਾਫ਼*
ਝੂਠਨ ਕੋ ਤਨਖਾਹ° ਕਰੈਂ ਔ ਸੱਚਨ ਕਰਾਵੈਂ ਮਾਫ।੬। *ਧਾਰਮਿਕ ਦੰਡ, ਸਜ਼ਾ*

## ੧੧੯.੧. ਸਾਖੀ ਅਹਿਮਦ ਸ਼ਾਹ ਕੀ ਔ ਸੁੱਖਾ ਸਿੰਘ ਕੀ ਸ਼ਹੀਦੀ ਪਾਈ ਕੀ

ਦੋਹਰਾ : ਅਠਾਰਾਂ ਸੈ ਦਸ° ਊਪਰੇ ਫਿਰ ਆਯੋ ਅਹਿਮਦ ਸਾਹਿ। *੧੮੧੦ ਬਿ. ਭਾਵ ੧੭੫੩ ਈ.*
ਸੱਦਯੋ ਰੁਹੇਲੇ ਨਜੀਬ ਖਾਂ[੧] ਮੁਏ ਮੁਹੰਮਦ ਸ਼ਾਹਿ°।੧। *ਮੁਹੰਮਦ ਸ਼ਾਹ ਰੰਗੀਲਾ*

ਚੌਪਈ : ਚਾਰ ਪਾਵ° ਕੇ ਚਾਰ ਬਜੀਰ°। ਦਬਯੋ ਆਪ ਤਿਨ ਮੁਲਖ ਗੰਭੀਰ। *ਚਾਰ ਪ੍ਰਾਂਤਾਂ / ਵਜ਼ੀਰ*
ਆਪਸ ਮਾਂਹਿ ਸ਼ਰੀਕਤ° ਕਰੈਂ। ਆਪਸ ਮਾਂਹਿ ਸੁ ਮਾਰੈਂ ਮਰੈਂ।੨। *ਸ਼ਰੀਕਾ, ਵੈਰ ਵਿਰੋਧ*

---

੧. **ਨਜ਼ੀਬ ਖ਼ਾਂ** : ਨਜ਼ੀਬੁੱਦੌਲਾ, ਰੁਹੇਲਾ ਸਰਦਾਰ ਜੋ ਅਹਿਮਦ ਸ਼ਾਹ ਦਾ ਬੜਾ ਵੱਡਾ ਹਿਮਾਇਤੀ ਤੇ ਹੱਥ ਠੋਕਾ ਸੀ। ਇਹ ਗੰਗਾ ਦੁਆਬ ਦੇ ਇਲਾਕੇ ਵਿੱਚ ਸਹਾਰਨਪੁਰ ਦੇ ਆਸੇ ਪਾਸੇ ਦਾ ਹਾਕਿਮ ਸੀ।

ਲਖਨਊ ਮਲਯੋ° ਮਨਸੂਰਹਿ ਅਲੀ[1]। ਮਨਸੂਰੀ ਟਕੇ° ਮੋਹਰ ਜਿਹ ਚਲੀ। *ਕਬਜ਼ੇ ਹੇਠ / ਸਿੱਕਾ*
ਹੁਤੋ ਖਜੀਰ ਨਿਜ਼ਾਮਹਿ ਅਲੀ[2]। ਦੱਖਨ ਰੋਕ ਰਖੀ ਉਨ ਬਲੀ।੩।

ਦੋਹਰਾ : ਦਿੱਲੀ ਕੇ ਪਤਿਸ਼ਾਹਿ ਕੋ ਇਨ ਕੀਨੋ ਲੂਣ ਹਰਾਮ।
ਰੁਹੇਲਾ ਗਿਲਜੈ° ਜਾ ਮਿਲਯੋ ਨਜੀਬ ਖਾਨ ਉਸ ਨਾਮ।੪। *ਅਹਿਮਦਸ਼ਾਹ ਅਬਦਾਲੀ ਨੂੰ*

ਚੌਪਈ : ਮੁਗਲ ਗਾਜਦੀ[3] ਮ੍ਰਹਟਨ ਲਯਾਵੈ। ਰੁਹੇਲੇ ਊਪਰ ਉਨੈਂ ਚੜ੍ਹਾਵੈ।
ਨਜੀਬ ਖ਼ਾਨ ਨੇ ਨਜੀਬ ਗੜ੍ਹ ਰਚਾ। ਮੁਗਲ ਪਠਾਨ ਬੈਰ ਤਬ ਮਚਾ।੫।

ਦੋਹਰਾ : ਮੁਹੰਮਦ ਸ਼ਾਹ° ਜਬ ਮਰ ਗਯੋ ਦਿੱਲੀ ਪਰ ਗਯੋ ਰੌਲ°। *ਮੁਹੰਮਦ ਸ਼ਾਹ ਰੰਗੀਲਾ / ਰੌਲਾ*
ਰਹਯੋ ਨਜੀਬਹਿ ਖਾਨ ਔ ਮੁਗਲ ਗਾਜਦੀ° ਬੋਲ°।੬। *ਗ਼ਾਜ਼ੀਉਦੀਨ / ਜ਼ੋਰ*

ਚੌਪਈ : ਰੁਹੇਲੇ° ਨੇ ਪਠਾਣ° ਮੰਗਾਯਾ। ਮੁਗ਼ਲਨ ਕੋ ਵਹਿ ਚਾਹਤ ਮਰਾਯਾ। *ਨਜ਼ੀਬੁਦੌਲਾ / ਅਹਿਮਦਸ਼ਾਹ ਅਬਦਾਲੀ*
ਇਤ ਬਿਧਿ ਸਤਿਗੁਰ ਬਾਤ ਬਣਾਵੈਂ। ਤੁਰਕਨ ਤੇ ਇਮ ਤੁਰਕ ਮਰਾਵੈਂ।੭।
ਸਿੰਘਨ ਕੋ ਬਿਚ° ਲਗ ਗਯੋ ਦਾਇ°। ਮਾਰੈਂ ਤੁਰਕਨ ਕੋ ਸਿੰਘ ਧਾਇ। *ਵਿਚ / ਮੌਕਾ*
ਉਇ ਦੋਊ° ਭੀ ਖਾਲਸੇ ਮਾਰੇ। ਖਾਲਸੋ ਉਨ ਦੂਊਅਨ ਕੋ ਗਾਰੇ°।੮। *ਮੁਗ਼ਲ ਤੇ ਅਫ਼ਗਾਨ / ਨਾਸ਼*



ਦੋਹਰਾ : ਗਾਜਦੀ° ਸੱਦੇ ਮਰਹਟੇ ਘੇਰਯੋ ਰੁਹੇਲੋ ਆਇ। *ਗ਼ਾਜ਼ੀਉਦੀਨ ਨੇ*
ਤਿਸ ਤੇ ਆਹਿਮਦ ਸ਼ਾਹਿ ਕਹਿ ਪਠਾਣ ਸੁ ਲਯੋ ਬੁਲਾਇ।੯।

ਚੌਪਈ : ਤਬ ਉਨ ਅਹਿਮਦ ਸ਼ਾਹ ਬੁਲਾਯਾ। ਆਨ ਉਸੇ ਨੇ ਸੋਊ ਛੁਡਾਯਾ।
ਲਹੌਰ ਸ੍ਰਿਹੰਦ ਉਸੈ ਨੇ ਮੱਲੀ। ਛੁਡਾਇ ਲਈ ਮ੍ਰਹਟੇ ਤੇ ਦਿੱਲੀ।੧੦।
ਗਾਜਦੀਂ ਫੇਰ ਮ੍ਰਹਟੇ ਬੁਲਾਏ। ਸੋ ਰੁਹੇਲੇ ਦੇ ਗਿਰਦ ਕਰਵਾਏ।
ਰੁਹੇਲੇ ਨੇ ਫਿਰ ਸਦੇ ਪਠਾਣ। ਸੋ ਕਰ ਆਯੋ ਕਾਬਲੋਂ ਤਾਣ°।੧੧। *ਜ਼ੋਰ*
ਮੀਰ ਮੰਨੂ ਕੋ ਸੁਸਤੀ ਭਈ। ਦਿੱਲੀ ਤੇ ਕੁਛ ਮਦਤ° ਨ ਅਈ। *ਮੱਦਦ*
ਆਨ ਕਾਬਲੀ ਸ਼ਾਹਦਰੇ° ਪਰਿਓ। ਬਿਚ ਲਹੌਰ ਕੌੜਾ ਮਲ ਅੜਿਓ।੧੨।
ਤਿਨ° ਸਿੰਘਨ ਕੋ ਲਿਖਯੋ ਬਨਾਈ। ਹਮ ਤੁਮ ਹਿੰਦੂ ਇਕ ਗੁਰ ਭਾਈ। *ਕੌੜਾ ਮੱਲ ਨੇ*
ਦੀਨ ਮਜ਼ਬ ਕੀ ਬਾਤ ਸੁਨਾਈ। ਗਿਲਜਨ° ਕੋ ਤੁਮ ਦੇਹੁ ਹਟਾਈ।੧੩। *ਗਿਲਜ਼ਈ, ਪਠਾਣਾਂ ਦੀ ਜ਼ਾਤੀ*
ਦਯੋ ਖਰਚ ਕੋ ਸਿੱਕਾ ਦਾਰੂ। ਟਕੋ ਦੇਣ ਕੋ ਕੀਓ ਤਿਆਰੂ°। *ਤਿਆਰ*
ਮੀਰ ਮੰਨੂ ਤੇ ਦਯੋ ਲਿਖਾਇ। ਸੋ ਭੀ ਘਲਯੋ ਸਿੰਘਨ ਕੇ ਪਾਇ°।੧੪। *ਪਾਸ*

---

੧. **ਮਨਸੂਰ ਅਲੀ :** ਮਨਸੂਰ ਅਲੀ ਖ਼ਾਨ, ਇਸ ਨੂੰ ਸਫ਼ਦਰ ਜੰਗ ਦਾ ਖ਼ਿਤਾਬ ਮਿਲਿਆ ਹੋਇਆ ਸੀ। ਇਹ ਮੁਗ਼ਲ ਦਰਬਾਰ ਵਿੱਚ ਵਜ਼ੀਰ ਦੇ ਅਹੁਦੇ ਉੱਤੇ ਸੀ।

੨. **ਨਿਜ਼ਾਮ :** ਆਸਫ਼ਜਾਹ ਜੋ ਚਿਨ ਕਲਿਚ ਖ਼ਾਨ ਕਰਕੇ ਪ੍ਰਸਿੱਧ ਸੀ। ਇਸ ਨੂੰ ਨਿਜ਼ਾਮਉਲ ਮੁਲਕ ਦੀ ਉਪਾਧੀ ਮਿਲੀ ਹੋਈ ਸੀ। ੧੭੨੪ ਈ. ਵਿੱਚ ਇਸ ਨੇ ਹੈਦਰਾਬਾਦ ਦੱਖਣ ਵਿੱਚ ਆਪਣੀ ਸੁਤੰਤਰ ਰਿਆਸਤ ਕਾਇਮ ਕਰ ਲਈ ਸੀ। ਇਸ ਦਾ ਦੇਹਾਂਤ ੧੭੪੮ ਈ. ਵਿੱਚ ਹੋਇਆ ਸੀ।

੩. **ਗਾਜਦੀਂ :** ਗ਼ਾਜ਼ੀਉਦੀਨ, ਇਸ ਨੂੰ ਇਮਾਦ ਉਲ ਮੁਲਕ ਦੀ ਉਪਾਧੀ ਮਿਲੀ ਹੋਈ ਸੀ ਤੇ ਇਹ ਬਾਦਸ਼ਾਹ ਆਲਮਗੀਰ ਦੂਸਰੇ ਦਾ ਵਜ਼ੀਰ ਸੀ। ਇਸ ਦਾ ਮਰਹੱਟਿਆਂ ਨਾਲ ਬੜਾ ਯਾਰਾਨਾ ਸੀ।

੪. **ਸ਼ਾਹਦਰਾ :** ਲਾਹੌਰ ਪਾਸ ਰਾਵੀ ਤੋਂ ਪਾਰ ਇਕ ਕਸਬਾ।

ਦੋਹਰਾ : ਇਸ ਗ਼ਨੀਮ° ਕੋ ਮੋੜਿ ਕੇ ਫਿਰ ਹਮ ਤੁਮ ਕਰਹੈਂ ਗੱਲ। *ਵੈਰੀ, ਦੁਸ਼ਮਨ*
ਆਕੀ° ਜੋਊ ਹਮ ਤੇ ਰਹੈ ਲਯੋ ਮੁਲਕ ਤੁਮ ਮੱਲ।੧੫। *ਬਾਗੀ*

ਚੌਪਈ : ਜਬ ਤੇ ਬੰਦੇ ਰੋਕਾ ਪਹਾਰ°। ਪੈਸਾ ਨ ਆਯਾ ਤੁਰਕਨ ਬਾਰ°। *ਪਹਾੜ / ਦਰਬਾਰ*
ਉਨ ਗਏ ਖਾਲਸੇ ਸੈਂ ਕਰੀ ਖੁਆਰੀ। ਮੁਲਕ ਮੱਲੋ ਤੁਮ ਸੱਤੇ ਧਾਰੀ°।੧੬। *ਪਹਾੜਾਂ ਦੀਆਂ ਸੱਤ ਧਾਰਾਂ*
ਪੜੋਲ ਕਠੂਹੇ ਬਸੋਹਲੀ[1] ਵਾਰੀ°। ਲੇਹੁ ਬਦਲੇ ਤੁਮ ਦੂਣ° ਭੀ ਸਾਰੀ। *ਵਾਲੀ / ਦੂਨ, ਵਾਦੀ*
ਉਗਰਾਹੀਐ ਪੈਸਾ ਜਿਤੋ ਪੰਜਾਬ°। ਹੈ ਪਹਾੜਨ ਮੈਂ ਇਤਨੋ ਤਾਬ°।੧੭। *ਪੰਜਾਬ ਜਿਤਨਾ / ਸ਼ਕਤੀ*

ਦੋਹਰਾ : ਸੋ ਸੁ ਸਿੰਘ ਇਕੱਠ੍ਰ ਭਏ ਕਰਕੇ ਸੋ ਅਰਦਾਸ।
ਡੇਰਾ ਬਣੀਏ ਕੇ[2] ਕੀਆ ਚਲੇ ਕੌੜਾ ਮਲ ਪਾਸ।੧੮।

ਚੌਪਈ : ਤਬ ਆਪਸ ਮੈਂ ਸਿੰਘ ਹੀ ਲਰੇ°। ਅਪਨੀ ਆਪ ਖੁਆਰੀ ਪਰੇ°। *ਲੜੇ / ਬਰਬਾਦੀ ਕਰਨ*
ਹਰੀ ਸਿੰਘ ਭੰਗੀ[3] ਦਗਾ ਕਮਾਯਾ। ਕੁਸ਼ਾਲ ਸਿੰਘ[4] ਰਾਮਗੜ੍ਹੀਆ ਘਾਯਾ°।੧੯। *ਮਾਰ ਦਿੱਤਾ*
ਸਭ ਸਿੰਘਨ ਨੇ ਮਾਨਯੋ ਬੁਰਾ। ਡੇਰਾ ਭੰਗੀਅਨ ਲੂਟਨ ਕਰਾ°। *ਲੁੱਟ ਲਿਆ*
ਯਹੈ ਬਾਤ ਭੰਗੀਅਨ ਸੁਨ ਪਾਈ। ਆਗੈ ਭੰਗੀ ਚਲੇ ਪਰਾਈ°।੨੦। *ਪਰਾਂ, ਦੂਰ*

ਦੋਹਰਾ : ਦਸ ਹਜ਼ਾਰ ਭੰਗੀ ਭਜੇ ਸਿੰਘ ਪੜੇ ਲੈ ਬੀਸ।
ਇਮ ਕਰ ਏਈ ਸਿੰਘ ਭੇ ਲੜਨੇ ਵਾਲੇ ਤੀਸ।੨੧।



ਚੌਪਈ : ਔਰ ਡੇਰਾ ਜਾ ਪਾਯੋ ਲਹੌਰ। ਸ਼ਾਲਾਮਾਰ ਬਾਗ ਕੇ ਧੋਰ°। *ਪਾਸ*
ਸਿੰਘ ਲਹੌਰੀ ਦ੍ਵਾਜ਼ੇ ਆਏ। ਦੇਖੇ ਕਸਾਈ ਗਊ ਫੜਾਏ।੨੨।
ਸੋਊ ਸਿੰਘਨ ਨੈ ਦੀਨੇ ਮਾਰ। ਭਈ ਦਰਵਾਜ਼ਨ ਮੇਂ ਹੜਤਾਰ°। *ਹੜਤਾਲ*
ਸ਼ਹਿਰ ਲੋਕਨ ਫਿਰ ਸਿੰਘ ਫੌਜ ਮਾਰੀ। ਇਹਾਂ ਭੀ ਸਿੰਘਨ ਭਈ ਖੁਆਰੀ°।੨੩। *ਬਰਬਾਦੀ*

ਦੋਹਰਾ : ਪਹਿਰ ਤੀਸਰੇ ਪੀ ਸੁਖਾ ਚੜਯੋ ਸੁੱਖਾ ਸਿੰਘ ਤਖਾਣ।
ਸ਼ਯਾਮ ਸਿੰਘ[5] ਕੋ ਪਾਲਕੋ° ਕੰਥੋ ਮਾੜੀਵਾਨ°।੨੪। *ਪਾਲਿਆ / ਮਾੜੀ ਕੰਬੋ ਕੀ ਵਾਲਾ*

ਚੌਪਈ : ਤਬ ਤਿਨ ਕਰੀ ਨ ਕਛੂ ਸਲਾਹਿ°। ਲੰਘਯੋ ਰਾਵੀ ਗਾਹਣ° ਪਾਇ। *ਕੋਈ ਸਲਾਹ / ਖੁੱਲ੍ਹੇਆਮ*
ਤਿਸਕੇ ਪਾਛੇ ਲੰਘੇ ਨਿਹੰਗ। ਨਹਿੰ ਕੀਨੀ ਕਿਨ ਗਿਣਤੀ ਸੰਗ।੨੫।
ਨਿਕਟ ਸੁ ਗਿਲਜਨ° ਡੇਰੇ ਗਏ। ਝਾੜ ਝਪਾੜਨ° ਉਤਰਤ ਭਏ। *ਗਿਲਜ਼ਈ ਪਠਾਣ / ਝਾੜ-ਝਪਾੜ*
ਰਾਵੀ ਜਲ ਸੁ ਸੁਚੇਤੋ° ਕੀਓ। ਉਤਿ ਗਿਲਜਨ ਕੋ ਰੋਲੋ ਥੀਓ।੨੬। *ਇਸ਼ਨਾਨ, ਸਾਫ਼ ਸਫ਼ਾਈ*

---

੧. **ਬਸੋਹਲੀ :** ਪਹਾੜੀ ਰਾਜਪੂਤਾਂ ਦੀ ਪੁਰਾਣੀ ਰਿਆਸਤ। ਬਸੋਹਲੀ, ਦਰਿਆ ਰਾਵੀ ਦੇ ਸੱਜੇ ਕਿਨਾਰੇ ਮਾਧੋਪੁਰ ਤੋਂ ਉੱਤਰ ਦਿਸ਼ਾ ਵਿੱਚ ੪੦ ਕੁ ਕਿਲੋਮੀਟਰ ਦੇ ਵਿੱਥ ਉੱਤੇ ਹੈ। ਅੱਜਕੱਲ ਇਹ ਜੰਮੂ-ਕਸ਼ਮੀਰ ਦਾ ਹਿੱਸਾ ਹੈ।

੨. **ਬਣੀਏਕੇ :** ਅੰਮ੍ਰਿਤਸਰ ਜ਼ਿਲ੍ਹੇ ਦੇ ਚੁਗਾਵਾਂ ਬਲਾਕ ਦਾ ਇਕ ਪਿੰਡ ਜੋ ਅੰਮ੍ਰਿਤਸਰ ਤੋਂ ੨੦ ਕੁ ਮੀਲ ਉੱਤਰ-ਪੱਛਮ ਵਿੱਚ ਹੈ।

੩. **ਹਰੀ ਸਿੰਘ ਭੰਗੀ :** ਮਾਲਵੇ ਵਿਚ ਬੱਧਨੀ ਦੇ ਨਜ਼ਦੀਕ ਪੱਤੋ ਪਿੰਡ ਦੇ ਭੂਪ ਸਿੰਘ ਦਾ ਪੁੱਤਰ ਜੋ ਭੋਮਾ ਸਿੰਘ ਤੋਂ ਬਾਅਦ ਭੰਗੀ ਮਿਸਲ ਦਾ ਸਰਦਾਰ ਬਣਿਆ। ਇਸ ਦਾ ਦੇਹਾਂਤ ੧੭੭੦ ਈ. ਵਿੱਚ ਹੋਇਆ ਦੱਸਿਆ ਜਾਂਦਾ ਹੈ।

੪. ਅਸਲ ਨਾਮ ਖੁਸ਼ਾਲ ਸਿੰਘ, ਇਹ ਜੱਸਾ ਸਿੰਘ ਰਾਮਗੜ੍ਹੀਏ ਦਾ ਭਰਾ ਸੀ।

੫. **ਸ਼ਯਾਮ ਸਿੰਘ :** ਸ਼ਿਆਮ ਸਿੰਘ, ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚੋਂ ਕਰੋੜੀਆ ਮਿਸਲ ਦਾ ਸਰਦਾਰ, ਰਤਨ ਸਿੰਘ ਭੰਗੂ ਇਸ ਦਾ ਦੋਹਤਰਾ ਸੀ।

ਉਨ ਜਾਨਯੋ ਦਲ ਆਵੈ ਚਲਾ। ਉਹ ਦੇਖਨ ਲਾਗਯੋ ਹ੍ਵੈ ਖਲਾ°। ਖੜੇ ਹੋ ਕੇ
ਅਹਿਮਦ ਸ਼ਾਹਿ ਦਿਲ ਖਤਰੋ ਭਯੋ। ਕਿਛੁ ਦਿਲ ਮੈਂ ਤਿਸ ਧੀਰ° ਨ ਧਰਯੋ।੨੭। ਹੌਸਲਾ
ਤੁਰਤ ਘੋੜੇ ਪੈ ਭਯੋ ਸਵਾਰ। ਆਗੇ ਕੀਨੇ ਦਸਤੇ ਚਾਰ।
ਕਹਯੋ ਓਨ ਹਮ ਪੈ ਹਿੰਦ° ਆਈ। ਕਬ ਪਹੁੰਚੇ ਨਠ ਕਾਬਲ ਜਾਈ।੨੮। ਹਿੰਦੁਸਤਾਨ ਦੀ ਫ਼ੌਜ
ਫੜ ਸ਼ਮਸ਼ੇਰਹਿ° ਸਨਮੁਖ ਹੋਯੋ। ਜਾ ਸਿੰਘਨ ਸੌਂ ਮੁਹਰੋ ਢੋਯੋ°।੨੯। ਤਲਵਾਰ / ਅੱਗਾ ਰੋਕਿਆ

ਦੋਹਰਾ : ਸਿੰਘ ਸੁ ਥੋੜੇ ਥੇ ਲੰਘੇ ਔ ਰਹੇ ਥੇ ਡੇਰੇ ਮਾਂਹਿ°। ਵਿੱਚ
ਕਿਛੁ ਨੱਠੇ ਕਿਛੁ ਰੌਲ ਗਏ ਚੰਗੇ ਜੋਊ ਗਿਣਾਇਂ।੩੦।

ਚੌਪਈ : ਸੁੱਖਾ ਸਿੰਘ ਫੌਜ ਆਵਤ ਜਾਨੀ। ਸੰਗ ਆਪਣੇ ਥੋੜੀ ਮਾਨੀ।
ਤਬ ਉਨ ਮਨ ਮੈਂ ਕੀਓ ਬਿਚਾਰ। ਸਭੀ ਭਾਂਤ ਅਬ ਭਈ ਲਚਾਰ।੩੧।
ਜੌ ਮੈਂ ਇਨ ਸੌਂ ਕਰੋਂ ਲਰਾਈ°। ਤੌ ਇਨ ਸੋਂ ਨਹਿੰ ਵਾਰੈ ਆਈ°। ਲੜਾਈ / ਬਰਾਬਰ
ਇਹ ਆਟਾ ਹਮ ਹਿੱਸਾ ਲੌਂਣ°। ਲੜ ਕੇ ਮਰਨ ਭਲੋ ਕਹਿ ਕੌਣ।੩੨। ਆਟੇ ਵਿੱਚ ਲੂਣ ਸਮਾਨ
ਜੌਂ ਅਬ ਹਮ ਜਾਵੈਂਗੇ ਭਾਜ। ਤੌ ਸਿੰਘਨ ਮੈਂ ਆਵੈ ਲਾਜ°। ਸ਼ਰਮ
ਬਾਤ ਬੁਰੀ ਤਿਨ ਦੋਊ ਬਿਚਾਰੀ। ਮੈਂ ਲਰ ਮਰੌਂ ਸੁ ਭਲੀ ਬਿਚਾਰੀ।੩੩।

ਦੋਹਰਾ : ਪਾਛੇ ਪਾਉਂ° ਨ ਪਾਇਓ ਢਿਗ° ਸਿੰਘਨ ਸੋ ਕਹਿ ਦੀਨ। ਪੈਰ / ਨਾਲ ਦੇ
[1]ਇਹਾਂ ਸ਼ਹੀਦ ਹਮ ਹੋਹਿੰਗੇ ਲਰ ਕਰ ਮਜ਼ਬੇ ਦੀਨ।੩੪।

ਚੌਪਈ : ਕਹਯੋ ਸੁਖਾ ਸਿੰਘ ਸਾਥਨਿਵਾਰ°। ਜਿਨ ਜਿੰਦ ਰਖਣੀ ਮੁੜ ਜਾਹੁ ਪਾਰ। ਸਾਥ ਵਾਲਿਆਂ ਨੂੰ
ਸਿੰਘਨ ਕਹਯੋ ਹਮ ਕਿਮ ਨਠ ਜਾਹੀਂ। ਸਾਥ ਤੁਸਾਡੇ ਸੁਨਹਿਰੋਂ° ਖਾਹੀਂ°।੩੫। ਸੜੇ / ਖਾਏ
ਅਸੀਂ ਸ਼ਹੀਦੀ ਸਾਥ ਕਮਾਵੈਂ। ਸ਼ਾਹੀਦਨ° ਮੈਂ ਸਾਥ ਤੇਰਾ ਪਾਵੈਂ। ਸ਼ਹੀਦਾਂ ਵਿੱਚ
ਜਸਰਾਉਰੀਓ ਥੋ ਫੁਫੜ ਹਮਾਰਾ। ਨਹਿੰ ਮੁੜਿਓ ਵਹਿ ਬਾਲ ਬਿਚਾਰਾ।੩੬।
ਪਿਤਾ ਹਮਾਰਾ ਉਨ ਦਯੋ ਮੜੋਯਾ°। ਆਇ ਸ਼ਾਮ ਸਿੰਘ ਪਾਸ ਖਲੋਯਾ। ਮੋੜ ਦਿੱਤਾ
ਇਤਨੇ ਮੈਂ ਫੌਜ ਪਹੁੰਚੀ ਆਇ। ਮੁੜ ਸਿੰਘਨ ਦਏ ਘੋੜੇ ਰਲਾਇ।੩੭।
ਬੰਦੂਕ ਤੀਰ ਤਲਵਾਰ ਚਲਾਈ। ਆਵਤ ਗਿਲਜੇ ਦਈ ਹਟਾਈ°। ਹਟਾ ਦਿੱਤੇ
ਖੜ ਕਰ ਲੜੇ ਨ ਆਏ ਚੱਲ। ਚੂਕ ਗਏ° ਸਿੰਘ ਯਾ ਤੇ ਗੱਲ।੩੮। ਭੁੱਲ ਗਏ

ਦੋਹਰਾ : ਇਕ ਦਸਤੋ ਦੀਓ ਮੋੜ ਤਿਨ ਮਗਰੋਂ ਆਯੋ ਚੌਣ°। ਚਾਰ ਗੁਣਾ
ਐਸ ਭਏ ਸੁ ਸਿੰਘ ਤਹਿਂ ਜਿਵ ਆਟੇ ਮੈਂ ਲੋਣ।੩੯।
ਸੁਖਾ ਸਿੰਘ ਦਿਲ ਇਮ° ਅਈ ਜਹਿਂ ਹੋਵੈ ਅਹਿਮਦ ਸ਼ਾਹਿ। ਇਉਂ
ਤਿਸ ਸੌਂ ਹਥ ਮੈਂ ਜਾ ਕਰੌਂ ਜੇ ਕੋ ਦਏ ਬਤਾਇ°।੪੦। ਦੱਸ ਦੇਵੇ

ਚੌਪਈ : ਸੁੱਖਾ ਸਿੰਘ ਕਛੁ ਅੱਗੇ ਗਯੋ। ਪੂਛਤ ਸ਼ਾਹਿ ਕਿਨ ਨਾਂਹਿ ਬਤਯੋ°। ਕਿਸੇ ਨੇ ਨਹੀਂ ਦੱਸਿਆ
ਸਮਝੇ ਨਹਿਂ ਕੋਊ ਤਿਸਕੀ ਬਾਤ। ਗਰਦ ਗੁਬਾਰ ਹ੍ਵੈ ਪਰ ਗਈ ਰਾਤ।੪੧।

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਸਿੰਘ ਕੀ ਕਛੁ ਉਹਾਂ ਲਗੀ ਨ ਘਾਤ। ਕਰੈਂ ਗਿਲਜਨ ਪਰ ਸਿੰਘ ਤਹਿਂ ਹਾਥ।
ਮਾਰ ਮੁਯੋ ਤਹਿਂ ਭਯੋ ਸ਼ਹੀਦ। ਦਈ ਦੇਹ ਉਨ ਹਠ ਸੌਂ ਜੀਦ°।੪੨। *ਜਿਦ*

ਦੋਹਰਾ : ਸੁੱਖਾ ਸਿੰਘ ਊਹਾਂ ਮੁਯੋ ਫੌਜ ਮੁੜੀ ਸੁ ਤਰਫ ਲਹੌਰ।
ਅਰੀ ਸ਼ਲਕ° ਲਹੌਰੀਅਨ° ਦਈ ਸਿੰਘਨ ਪਰ ਜੋਰ।੪੩। *ਗੋਲੀਆਂ ਦੀ ਬੁਛਾੜ / ਲਾਹੌਰ ਦੀ ਫ਼ੌਜ ਨੇ*

ਚੌਪਈ : ਜਬ ਦੋਵੱਲ° ਸਿੰਘਨ ਭਈ ਮਾਰੀ। ਤਬ ਖਾਲਸੇ ਕੋ ਭਈ ਖੁਆਰੀ। *ਦੋਵੇਂ ਪਾਸਿਓਂ*
ਤਬ ਖਾਲਸੋ ਆਇ ਡੇਰੇ ਅੜਾ। ਰਾਤ ਪਵਾਈ° ਹੋ ਕੇ ਖੜਾ।੪੪। *ਨਪਾਲੀ, ਲੰਘਾਈ*

ਦੋਹਰਾ : ਰਾਤ ਪੜੀ ਸਿੰਘ ਸਭਨ ਗਨ° ਕੀਓ ਡੇਰੋ ਮਾਝੇ ਵੱਲ। *ਵਿਚਾਰ ਕੇ*
ਤੁਰਕ ਦੋਊ ਬੇਈਮਾਨ ਹੈਂ ਲੁੱਟ ਖਾਹੋ ਦੋਊਆਨ ਰੱਲ।੪੫।
ਬਿੱਕ੍ਰਮ ਅਠਾਰਾਂ ਸੈ ਬਿਤੇ ਉਪੱਰ ਦਸਵੇਂ ਸਾਲ°। *੧੮੧੦ ਬਿ. ਭਾਵ ੧੭੫੩ ਈ.*
ਭਯੋ ਸ਼ਹੀਦ ਸੁ ਸੁੱਖਾ ਸਿੰਘ ਸ਼ਾਹਿ ਕਾਬਲੀ ਨਾਲ।੪੬।
ਸਿੰਘਨ ਕੋ ਔ ਤੁਰਕਨ ਕੋ ਕਰਨੋਂ ਭਲੋ ਨ ਜੋੜ।
ਤਬ ਹੀ ਬਿਧਿ ਖੋਟੀ° ਭਵੈ ਦੇਵੈ ਚੰਡੀ ਤੋੜ।੪੭। *ਮਾੜੀ ਕਿਸਮਤ*

## ੧੧੯.੨. ਪ੍ਰਸੰਗ ਅੱਗੋ ਤੁਰਯੋ
### (ਕੌੜਾ ਮੱਲ ਦਾ ਸ਼ਹੀਦ ਹੋਣਾ)

ਦੋਹਰਾ : ਜੇ ਕੋ ਆਖੈ ਪ੍ਰਸ਼ਨ ਯਹਿ ਫਿਰ ਆਗੈ ਸ਼ਾਹਿ ਕਯਾ ਕੀਨ°। *ਕੀ ਕੀਤਾ*
ਲਹੌਰ ਤੁਟੀ° ਕੈ ਨ ਤੁਟੀ ਉਤ੍ਰ ਚਹੀਐ ਤਿਸ ਦੀਨ°।੧। *ਫ਼ਤਹਿ / ਦੇਣਾ*
ਉਸੀ ਹੰਗਾਮੈ° ਮੈਂ ਮੁਯੋ ਕੌੜਾ ਮਲ ਦੀਵਾਨ। *ਲੜਾਈ*
ਸਾਥੈ ਸੰਗਤ ਸਿੰਘ° ਔ ਰਾਜਾ ਜੇਜੋਵਾਨ°।੨। *ਬੈਰੀ ਸਿੱਖ ਸਰਦਾਰ / (ਜਸਵਾਨ ਦਾ ਰਾਜਾ)*

ਚੌਪਈ : ਕਈ ਮਹੀਨੇ ਲਰਤੇ° ਭਏ। ਨਹਿਂ ਦਿਲੀਓਂ ਕੋਊ ਮੱਦਤ° ਅਏ। *ਲੜਦੇ ਰਹੇ / ਮੱਦਦ*
ਉਤ ਰੁਹੇਲੇ° ਰੌਲਾ ਪਾਯਾ। ਮੀਰ ਮੰਨੂੰ ਇਮ ਸ਼ਾਹਿ ਹਰਾਯਾ।੩। *ਨਜੀਬੁੱਦੌਲਾ*
ਹਾਥ ਬੰਧ ਗਲ ਕੁਹਾੜੋ ਪਾਇ। ਨੱਠ ਨ ਗਯੋ ਮਿਲ ਪਯੋ ਸ਼ਾਹਿ।
ਪਚਾਸ ਲੱਖ ਰੁਪਯੋ ਲਯੋ ਉਨ ਮੰਨ। ਫਿਰ ਸ਼ਾਹਿ ਬਹਾਯੋ ਕਰ ਆਪੰਨ°।੪। *ਆਪਣਾ ਬਣਾ ਕੇ*
ਲਾਹੌਰ ਜਿਤ ਦਿੱਲੀ ਜਿੱਤ ਲਈ। ਖਾਂ ਨਜੀਬ ਕੋ ਦਿੱਲੀ ਦਈ।
[1]ਬਹਾਯੋ ਉਨ ਕਰ ਅਪੰਨ ਵਜੀਰ। ਸ਼ਾਹੀ ਮੁਗਲਨ ਕੀ ਭਈ ਦਿਲੀਓਂ ਤਗੀਰ°।੫। *ਤਬਦੀਲ*

## ੧੨੦. ਸਾਖੀ ਦੁਆਬੇ ਕੀ ਔ ਜਲੰਧਰ ਕਤਲ ਕੀ

ਦੋਹਰਾ : ਇਸ ਦਿੱਲੀ ਪਰਚਾਵਣੋ ਉਠਯੋ ਥੋ ਬਹੁਤੀ ਵਾਰ।
ਦੱਖਣੀ ਔ ਬਡ ਪੱਛਮੀ ਲਰ ਮਰ ਭਏ° ਖੁਵਾਰ।੧। *ਲੜ ਮਰ ਕੇ*
ਹੁਤੋ ਜੁ ਚੌਥੋ ਮੁਗਲ ਸੋ ਦਿੱਲੀ ਕੋ ਜੁ ਵਜੀਰ°। *ਗਾਜ਼ੀਉਦੀਨ*
ਸੋ ਨੱਠ ਮਰਹਟਨ ਪੈ ਗਯੋ ਦਿਲੀਓਂ ਹੋਇ ਤਗੀਰ°।੨। *ਭੱਜ ਕੇ*

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਚੌਪਈ : ਨਾਮ ਗਾਜਦੀ° ਸੋਊ ਕਹਾਯਾ। ਅਲਕਾਬ° ਪਤਸਾਹੋਂ ਬਨਰਾ° ਪਾਯਾ। *ਗ਼ਾਜ਼ੀਉਦੀਨ / ਲਕਬ / ਲਾੜਾ*
ਮਲਾਰ° ਮਰਹਟੇ ਸੋਂ ਦੋਸਤੀ ਲਾਈ। ਜਾ ਬੈਠੋ ਸੋ ਤਿਸਕੈ ਪਾਈ°।੩। *ਮਲਹਾਰ ਰਾਓ ਹੋਲਕਰ / ਪਾਸ*
ਕਈ ਬਰਸ ਸੋ ਊਹਾਂ ਰਹਯੋ। ਤਿਹਿ ਪਾਛੈ ਉਨ ਚਾਉਨੋ ਚਯੋ°। *ਬੀੜਾ ਚੁੱਕਿਆ*
ਲਾਖ ਟਕਾ ਉਨ ਕੂਚ ਠਹਰਾਯੋ। ਪੱਚੀ ਹਜਾਰ ਜਹਿਂ ਡੇਰਾ ਲਵਾਯੋ।੪।
ਇਸੀ ਭਾਂਤਿ ਉਨ ਦਿੱਲੀ ਛੁਡਾਈ। ਰੁਹੇਲਾ° ਦਿੱਲੀਓਂ ਗਇਓ ਪਰਾਈ°। *ਨਜ਼ੀਬੁੱਦੌਲਾ / ਦੂਰ*
ਨਜੀਬ ਗੜ੍ਹੋ° ਜਾ ਨਜੀਬਾ ਵੜਾ। ਮ੍ਰਹੱਟੇ ਡੇਰਾ ਆਇ ਦਿੱਲੀ ਕਰਾ।੫। *ਨਜ਼ੀਬਗੜ੍ਹ, ਨਜ਼ੀਬਾਬਾਦ*

ਦੋਹਰਾ : ਮਲਾਰ ਰਾਘੋ ਦੋਇ ਸੀਧੀਏ° ਔ ਤੁੱਕੋ ਹੁਲਕਰ[1] ਥੋਇ। *ਸਿੰਧੀਏ*
ਆਇ ਦਿੱਲੀ ਬਹੁ ਦਿਨ ਰਹੇ ਆਗੇ ਚੜ੍ਹੈ ਨ ਕੋਇ।੬।

ਚੌਪਈ : ਆਗੇ ਗਿਲਜਨ° ਤੇ ਵਹਿ° ਭੀ ਡਰੇ। ਆਗੇ ਡੇਰੋ ਸੋ ਨਹਿਂ ਕਰੇ। *ਗਿਲਜ਼ਈ ਪਠਾਣ / ਮਰਾਠੇ*
ਇਹ ਬਿਧਿ ਬੀਤਤ ਭਯੋ ਸੁ ਸਾਲ। ਦੀਨਾ ਬੇਗ° ਕੋ ਸੁਨੋਂ ਹਵਾਲ°।੭। *ਅਦੀਨਾ ਬੇਗ / ਹਾਲ*
ਪਹਾੜਨ ਮੈਂ ਉਨ ਪਾਯੋ ਜ਼ਵਾਲ°। ਰਹਯੋ ਨ ਥੋ ਉਸ ਪੱਲੇ ਮਾਲ। *ਗਿਰਾਵਟ*
ਮੁਲਕ ਯਾਦ ਕਰ ਹਾਹੁਕੇ° ਭਰੇ। ਬਿਨਾਂ ਜ਼ੋਰ ਕਿਛ ਨਾਹੀਂ ਸਰੇ।੮। *ਹਉਕੇ*
ਮਾੜੇ ਸ਼ਾਹਿ ਜਿਮ ਖੇਪਾਂ° ਭਰੇ। ਬਿਨਾਂ ਦਾਵ ਕੁਛ ਉਸ ਨਹਿਂ ਸਰੇ। *ਕਿਸ਼ਤ*
ਸੋ ਵਹਿ ਗਿਨਤੀ ਦਿਲ ਮੈਂ ਕਰਾਹੀ। ਉਪਾਉ ਉਸੈ ਕੁਛ ਦਿੱਸੈ ਨਾਹੀਂ।੯।

ਦੋਹਰਾ : ਬਹੁਤ ਮਨਸੂਬੇ ਚਕ ਰਹਯੋ ਬਨੈ ਨ ਕਿਛੂ ਉਪਾਇ।
ਉਸੈ ਸਿੱਖ ਇਕ ਢਿਗ° ਹੁਤੋ ਤਿਨ ਬਿਧ° ਦਈ ਬਤਾਇ।੧੦। *ਪਾਸ / ਵਿਉਂਤ, ਸਕੀਮ*

ਚੌਪਈ : ਬਡਭਾਗ ਸਿੰਘ[2] ਸੋਂ ਜੌ ਬਣ ਆਵੈ। ਸਿੰਘ ਲਾਖ ਸੋ ਤੁਰਤ ਮੰਗਾਵੈ।
ਜਬੈ ਨਬਾਬ ਸੁ ਐਸੀ ਸੁਨੀ। ਉਸ ਕੋ ਲੋੜ ਭਈ ਚੌਗੁਨੀ।੧੧।
ਫਿਰ ਸਿੰਘਨ ਪਰ ਬਾਤ ਹੂੰ ਆਈ। ਸੁਨੋਂ ਸਿੰਘ ਤੁਮ ਗੁਰਮੁਖ ਭਾਈ।
ਬਡਭਾਗ ਸਿੰਘ ਪਰਬਤ ਮੈਂ ਰਹਯੋ। ਕਰਤਾਰਪੁਰੇ[3] ਜਬ ਕਤਲੋ ਭਯੋ°।੧੨। *ਕਤਲੇਆਮ ਹੋਈ*
ਸੋ ਭੀ ਹਾਥ ਕਟੇ ਕਟ° ਖਾਇ। ਔਰ ਕਿਛ ਤਿਸ ਲਗੈ ਨ ਦਾਇ। *ਕਚੀਚੀਆਂ ਵੱਟਦਾ ਸੀ*
ਪਠਾਨ ਜੋ ਗੜ੍ਹੀ ਜਲੰਧਰ ਵਾਰੇ°। ਜਬ ਲਗ ਸਕਉਂ ਨ ਉਸਕੋ ਮਾਰੇ।੧੩। *ਵਾਲੇ*

---

੧. ਇਨ੍ਹਾਂ ਤਿੰਨਾਂ—ਮਲਹਾਰ ਰਾਓ ਹੋਲਕਰ, ਰਘੁਨਾਥ ਰਾਓ ਤੇ ਤੁਕੋ ਜੀ ਹੋਲਕਰ ਮਰਾਠਾ ਸਰਦਾਰਾਂ ਨੇ ਭਾਰਤ ਵਿਚ ਮਰਾਠਾ ਸ਼ਕਤੀ ਦੇ ਪਰਸਾਰ ਵਿੱਚ ਬੜੀ ਭੂਮਿਕਾ ਨਿਭਾਈ ਸੀ।

੨. **ਬਡਭਾਗ ਸਿੰਘ :** ਸੋਢੀ ਵਡਭਾਗ ਸਿੰਘ, ਧੀਰ ਮੱਲ ਦੀ ਵੰਸ਼ ਵਿੱਚੋਂ ਕਰਤਾਰਪੁਰ ਦਾ ਸੋਢੀ ਸਰਦਾਰ। ਇਸ ਨੂੰ ਜੱਸਾ ਸਿੰਘ ਆਹਲੂਵਾਲੀਆ ਨੇ ਪੰਥ ਵਿੱਚ ਮਿਲਾ ਲਿਆ ਸੀ। ਇਸ ਨੇ ਦੁਰਾਨੀਆਂ ਦੇ ਹਮਲੇ ਸਮੇਂ ਕਰਤਾਰਪੁਰ ਦੇ ਗੁਰਦੁਆਰਿਆਂ ਦੀ ਬੇ-ਅਦਬੀ ਕਰਨ ਲਈ ਜਲੰਧਰ ਦੇ ਹਾਕਿਮ ਨਾਸਿਰ ਅਲੀ ਨੂੰ ੧੭੫੭ ਈ. ਵਿਚ ਅੱਗ ਵਿੱਚ ਸਾੜਿਆ ਸੀ। ਇਸ ਦਾ ਦੇਹਾਂਤ ੧੭੬੨ ਈ. ਵਿੱਚ ਹੋਇਆ ਸੀ।

੩. **ਕਰਤਾਰਪੁਰ :** ਜਲੰਧਰ ਜ਼ਿਲ੍ਹੇ ਦਾ ਪ੍ਰਸਿੱਧ ਨਗਰ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ। ਮਾਰਚ ੧੭੫੭ ਈ. ਵਿੱਚ ਤੈਮੂਰ ਸ਼ਾਹ ਨੇ ਜਲੰਧਰ ਦੇ ਹਾਕਿਮ ਨਾਸਿਰ ਅਲੀ ਦੀ ਸਹਾਇਤਾ ਨਾਲ ਇਸ ਨੂੰ ਲੁੱਟ ਲਿਆ ਸੀ ਤੇ ਗੁਰਦੁਆਰਾ ਥੰਮ੍ਹ ਸਾਹਿਬ ਨੂੰ ਅੱਗ ਲਾ ਕੇ ਸਾੜ ਦਿੱਤਾ ਸੀ।

ਥੰਮ[1] ਗੁਰੂ ਕੋ ਦੀਨੋ ਫੂਕ। ਬਡਭਾਗ ਸਿੰਘ ਦਿਲੀਓਂ° ਉੱਠੇ ਕੂਕ°। *ਦਿਲ ਵਿਚੋਂ / ਪੁਕਾਰ, ਹੂਕ*
ਸਿਰ ਤੇ ਪੱਗ ਸੁ ਦੀਨੀ ਡਾਰ°। ਬੰਨ੍ਹੋ ਜਲੰਧਰ ਕੋ ਮੈਂ ਮਾਰ।੧੪। *ਸੁੱਟ ਦਿੱਤੀ*

ਦੋਹਰਾ : ਦੋਨੋਂ° ਦੁਖੀਏ ਅਤਿ ਦਿਲੇ ਮਿਲ ਦੋਵੈਂ ਚਾਹੇਂ ਕਾਮ। *ਅਦੀਨਾ ਬੇਗ ਤੇ ਬਡਭਾਗ ਸਿੰਘ*
ਤਿਸੈ ਸਮਾਂ ਤਿਮ ਆ ਪੁਜਾ ਸੁਗ੍ਰੀਵ[2] ਮਿਲੇ ਜਿਮ ਰਾਮ°।੧੫। *ਰਾਮਚੰਦਰ*

ਚੌਪਈ : ਰਾਜਪੁਰੇ ਰਹੇ ਦੀਨਾ ਬੇਗ। ਗੁਰ ਕੀ ਚਲੇ ਕੁਲਾਹਲ° ਏਗ°। *ਧੂਮ-ਧੜੱਕਾ / ਲੰਗਰ*
ਦੋਊ ਦੁਖੀਏ ਦੁਖ ਕੇ ਭਰੇ। ਦੇਖੈਂ ਸੁਖ ਕਉ ਹੁਇ ਹੁਇ ਖਰੇ°।੧੬। *ਖੜੇ ਹੋ, ਉਤਾਵਲੇ*
ਸੂਬੇਦਾਰੀ ਦੁਖ ਦੀਨਾ ਬੇਗ। ਬਡਭਾਗ ਸਿੰਘ ਦੁਖ ਥੰਭ ਸੜੇਗ°। *ਥੰਮ੍ਹ ਸਾਹਿਬ ਸੜਨ ਦਾ*
ਦੀਨਾ ਬੇਗਾ ਕੋ ਗਯੋ ਵਕੀਲ। ਗੁਰੂ° ਮਿਲਨ ਕਛੁ ਕਰੀ ਨ ਢੀਲ°।੧੭। *ਬਡਭਾਗ ਸਿੰਘ / ਢਿੱਲ*
ਦੋਨੋਂ ਮਿਲਨੈ ਬਾਤ ਠਹਿਰਾਈ। ਅੱਧ ਬਿਚਾਲੇਂ° ਜਾਗਾ° ਠਾਈ। *ਵਿਚਾਲੇ / ਜਗ੍ਹਾ*
ਬਡਭਾਗ ਸਿੰਘ ਆ ਪਹਿਲਾਂ ਖੜਾਯਾ। ਤੁਰਤ ਨਬਾਬ ਤਹਾਂ ਚਲ ਆਯਾ।੧੮।
ਦੋਨੋਂ ਉਤਰ ਇਕ ਜਾ ਆਏ। ਹਾਥਨ ਮੈਂ ਹੱਥ ਗੁਰੂ ਦਬਾਏ।
ਨ੍ਵਾਬ ਕਹਯੋ ਤੁਮ ਪੀਰ ਹਮਾਰੇ। ਗੁਰੂ ਕਹੀ ਇਮਾਨ ਸਲਾਮਤ ਦਿਦਾਰੇ।੧੯।
ਮਸਨੱਦ° ਇਕ ਪੈ ਦੋਨੋਂ ਬਹੇ। ਆਪ ਆਪਨੇ ਸਭ ਦੁਖ ਕਹੇ। *ਗੱਦੀ*
ਨਬਾਬ ਕਹੀ ਹਮ ਮੁਲਕ ਦਿਵਾਵੋ। ਤੁਮ ਹੋ ਪੀਰ ਹਮ ਮੁਰੀਦ ਬਨਾਵੋ।੨੦।



ਦੋਹਰਾ : ਕਰਤਾਰਪੁਰੇ ਜਿਤਨੀ ਕਰੀ ਪਠਾਣਨ ਜਲੰਧਰਵਾਲ°। *ਜਲੰਧਰ ਵਾਲੇ ਪਠਾਣਾਂ ਨੇ*
ਕਰੋਂ ਕਤਲ ਜਲੰਧਰ ਤੂੰ ਲਿਖ ਦੇਹ ਨਿਜ ਹਥ ਨਾਲ।੨੧।

ਚੌਪਈ : ਨਾਸਰ ਅਲੀ[3] ਕੋ ਫੂਕੋਂ ਤਿਮ ਹੀ। ਉਨੈਂ ਫੂਕਿਓ ਥੰਮ੍ਹ ਕੋ ਜਿਮ° ਹੀ। *ਜਿਵੇਂ*
ਜਿਉਂ ਤਹਿਂ ਗਊ ਪਠਾਣਨ ਘਾਈ°। ਮੈਂ ਉਹਾਂ ਦੋਊਂ ਸੂਰ ਜਲਾਈ°।੨੨। *ਮਾਰੀਆਂ / ਸਾੜਨਾ*
ਜਲੰਧਰ ਮੁਸਲੇਂ° ਕਤਲੇ ਕਰੂੰ। ਫੇਰ ਟਰਾਵੈਂ ਮੈਂ ਨਹਿਂ ਟਰੂੰ°। *ਮੁਸਲਮਾਨ / ਟਲਣਾ*
ਹਿੰਦੂਵਾਨੀ ਜਿਮ ਮੁਗਲਾਨੀ ਫੜਾਊਂ। ਚੂਹੜਨ° ਕੋ ਮੈਂ ਪਠਾਨੀ ਕਰਾਊਂ।੨੩। *ਚੂਹੜਿਆਂ ਨੂੰ*
ਕਸਮ ਸਾਥ ਮੋ ਕੋ ਲਿਖ ਦੇਹੁ। ਮੁਲਕ ਦੁਆਬਾ ਮੈਂ ਤੇ ਲੇਹੁ।
ਪਹਿਲੋਂ ਦੀ ਮੈਂ ਦੇਉਂ ਛਡਾਈ। ਪਾਛੈ ਹਮਰੋ ਮਨ ਪਤਿਆਈ°।੨੪। *ਪਰਤੀਤ, ਵਿਸ਼ਵਾਸ*

ਦੋਹਰਾ : ਬਡਭਾਗ ਸਿੰਘ ਜੋਊ ਕਹੀ ਸੋ ਉਨ ਲੀਨੀ ਮਾਨ।
ਖਾਈ ਕਸਮ ਕੁਰਾਨ ਕੀ ਸਾਬਤ ਰਖੋਂ ਈਮਾਨ।੨੫।

---

੧. **ਥੰਮ੍ਹ** : ਥੰਮ੍ਹ ਸਾਹਿਬ, ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਵਿਖੇ ਗੁਰ-ਦਰਬਾਰ ਬਣਾਉਣ ਲਈ ਪੱਕੇ ਸਤੂਨ ਦੀ ਥਾਂ ਟਾਹਲੀ ਦਾ ਥੰਮ੍ਹ ਵਰਤਿਆ ਸੀ, ਜੋ ਬਾਅਦ ਵਿੱਚ ਥੰਮ੍ਹ ਸਾਹਿਬ ਵਜੋਂ ਪ੍ਰਸਿੱਧ ਹੋਇਆ। ਪਠਾਣਾਂ ਨੇ ਮਾਰਚ ੧੭੫੭ ਈ. ਵਿੱਚ ਇਸ ਨੂੰ ਅੱਗ ਲਾ ਦਿੱਤੀ ਸੀ।

੨. **ਸੁਗ੍ਰੀਵ** : ਕਿਸ਼ਕਿੰਧਾ ਦੇ ਰਾਜਾ ਬਾਲੀ ਦਾ ਭਰਾ, ਜਿਸ ਨੇ ਰਾਮਚੰਦਰ ਨੂੰ ਲੰਕਾ ਫ਼ਤਹਿ ਕਰਨ ਲਈ ਸਹਾਇਤਾ ਦਿੱਤੀ ਸੀ।

੩. **ਨਾਸਰ ਅਲੀ** : ਨਾਸਿਰ ਅਲੀ ਖ਼ਾਨ, ਮੁਗ਼ਲਾਂ ਵਲੋਂ ਇਹ ਜਲੰਧਰ ਦਾ ਹਾਕਿਮ ਸੀ। ਅਹਿਮਦ ਸ਼ਾਹ ਦੁਰਾਨੀ ਨੇ ਵੀ ਇਸ ਨੂੰ ਏਥੋਂ ਦਾ ਹਾਕਿਮ ਰਹਿਣ ਦਿੱਤਾ। ੧੭੫੭ ਈ. ਵਿੱਚ ਇਸ ਨੇ ਤੈਮੂਰ ਸ਼ਾਹ ਨਾਲ ਰਲ ਕੇ ਕਰਤਾਰਪੁਰ ਨੂੰ ਲੁੱਟ ਕੇ ਗੁਰਸਥਾਨਾਂ ਦੀ ਬੇ-ਅਦਬੀ ਕੀਤੀ ਸੀ।

 

ਚੌਪਈ : ਬਡਭਾਗ ਸਿੰਘ ਲਿਖ ਖਾਲਸੇ ਕਹੀ। ਹਮ ਗੁਰ ਹੋ ਤੁਮ ਸਿੰਘ ਹੋ ਸਹੀ।
ਆਵੋ ਪਰਸ੍ਵਾਰਥ° ਗੁਰ ਕਾਜ। ਆਵੋ ਸਭ ਖਾਲਸੇ ਕਰ ਸਾਜ° ।੨੬। — *ਪਰਉਪਕਾਰ / ਸ਼ਸਤਰ ਬੰਨ੍ਹ ਕੇ*
ਨਵਾਬ ਡੇਰਾ ਤਬ ਕੀਓ ਤਿਆਰ। ਬੁਲਾਏ ਪਹਾੜੀਏ ਲੜਨੇ ਵਾਰ°। — *ਲੜਨ ਵਾਸਤੇ*
ਸਿੰਘਨ ਕੌ ਯੌ ਲਿਖ ਪਠਾਯੋ°। ਜਾਣੋ ਮੋਹਿ° ਜਲੰਧਰ ਆਯੋ।੨੭। — *ਭੇਜਿਆ / ਮੈਨੂੰ*
ਆਗੇ ਡੇਰਾ ਤੁਮ ਤੇ ਲਯਾਊਂ। ਨੀਹਲ° ਆਨ ਮੈਂ ਡੇਰਾ ਪਾਊਂ। — *ਤਰਾਈ, ਕੰਢੀ*
ਆਗੈ ਗਿਲਜਨ ਸੁਨੀ ਅਵਾਈ°। ਉਤਰੇ ਮੁਹਰੇ ਸੋਊ ਆਈ।੨੮। — *ਅਫ਼ਵਾਹ*
ਪਾਂਛਟਾ¹ ਜਾਇ ਉਨ ਡੇਰਾ ਕਰਾ। ਨਵਾਬ ਉਹਾਂ ਉਨ ਤੇ ਬਹੁ ਡਰਾ।
ਆਗੇ ਤੁਰਕਨ ਉਸੇ ਭੁੱਲ ਗਯੋ। ਰਹਣ ਉਹਾਂ ਉਸ ਦੁੱਭਰ° ਭਯੋ।੨੯। — *ਔਖਾ*

ਦੋਹਰਾ : ਸੁਨਤ ਖਾਲਸੋ ਚੜ੍ਹ ਤੁਰਾ ਜਾਲੰਧਰ ਕੇ ਰਾਹੁ।
ਮਾਰਤ ਕੂਟਤ° ਮੁਲਕ ਉਸ ਢੁਕਯੋ ਫੌਜ ਕੇ ਪਾਹਿ।੩੦। — *ਮਾਰਦਾ ਕੁੱਟਦਾ*

ਚੌਪਈ : ਜੋਊ ਸੂਰ ਹੁਤੇ ਅਤਿ ਭਾਰੇ। ਕਹੈਂ ਨਵਾਬ ਬਿਨਾ° ਇਸ ਮਾਰੇ। — *ਸਹਾਇਤਾ ਬਿਨਾ*
ਔ ਸਿੰਘ ਸਯਾਨੇ ਕਹੈਂ ਨਵਾਬ ਬੁਲਾਵੈਂ। ਪਹਿਲੇ ਉਸ ਤੇ ਜੁੱਧ ਕਰਾਵੈਂ।੩੧।
ਉਸੈ ਗੁਮਰਾਹੀ° ਲਯੈ ਕਢਾਇ। ਪਾਛੇ ਮਾਰੈਂ ਗਿਲਜਨ ਧਾਇ। — *ਗੁਮਰਾਹ ਕਰਨ ਦੀ ਚਾਲ*
ਸੁਨੈ ਨਿਬਾਬ ਖਾਲਸੋ ਆਯੋ। ਜਣਯੋ ਹੋਗ ਮੋਮਨ° ਕੋ ਭਾਯੋ।੩੨। — *ਸੱਚਾ ਮੁਸਲਮਾਨ*



ਦੋਹਰਾ : ਨਬਾਬ ਪਹਾੜੋਂ ਤੈ ਲਹਯੋ ਜਬ ਸਿੰਘਨ ਉਇ ਲੈ ਜੋਇ।
ਫੇਰ ਸੁ ਸਿੰਘਨ ਤੇ ਡਰਯੋ ਅਪਣੇ ਜੀਂ° ਤੇ ਸੋਇ।੩੩। — *ਦਿਲ, ਚਿੱਤ*

ਚੌਪਈ : ਬਡਭਾਗ ਸਿੰਘ ਸੋਂ ਉਨ ਸਭ ਕਹੀ। ਗੁਰ ਕਹਯੋ ਤੂੰ ਡਰ ਕਿਛੁ ਨਹੀਂ।
ਬਡਭਾਗ ਸਿੰਘ ਤਿਸ ਧੀਰ ਧਰਾਈ°। ਤਬ ਆਯੋ ਵਹਿ ਖਾਲਸੇ ਪਾਈਂ°।੩੪। — *ਹੌਸਲਾ ਦਿੱਤਾ / ਪਾਸ*

ਦੋਹਰਾ : ਸਯਾਮ ਸਿੰਘ ਜੱਸਾ ਸਿੰਘੋ ਮੁਗਲ ਲਯੋ ਮਿਲਾਇ।
ਨਜ਼ਰਾਨਾ ਖਾਲਸੇ ਲਯੋ ਔ ਕੁਛ ਲਾਈ ਤਨਖਾਹਿ°।੩੫। — *ਦੰਡ*
ਤਬ ਨਬਾਬ ਖਾਲਸੇ ਕਹੀ ਹਮ ਤੁਮ ਗੁਰ ਕੀ ਆਸ।
ਸਵੇਰੇ ਮਾਰੋ ਕਾਬਲੀ° ਹਮ ਤੁਮ ਕੰਮ ਹੁਇ ਰਾਸ।੩੬। — *ਕਾਬੁਲ ਤੋਂ ਆਏ ਦੁਰਾਨੀ*

ਚੌਪਈ : ਤਬੈ ਖਾਲਸੈ ਯੌਂ ਹਸ ਕਹੀ। ਹਮ ਤੁਮ ਰਲ ਮਿਲ ਲੜਨੋਂ ਨਹੀਂ।
ਜਬੈ ਖਾਲਸੇ ਉਠੇ ਤਲਵਾਰ। ਬਿਨ ਪਛਾਣ ਸਭ ਹੁਇ ਹੈਂ ਮਾਰ।੩੭।
ਤਬ ਨਵਾਬ ਨੇ ਅਸ° ਠਹਰਾਈ। ਹਮਰੀ ਫੌਜ ਸਿਰ ਟੰਗੈ ਹਰਿਆਈ°। — *ਇਸ ਤਰ੍ਹਾਂ / ਹਰਿਆਲੀ*
ਤਬਹਿ ਖਾਲਸੇ ਲਈ ਸੁ ਮਾਨ। ਹਮ ਛਾਡੈਂ ਯੌ ਤੁਮੈਂ ਪਹਿਚਾਨ।੩੮।

---

੧. ਅਸਲ ਨਾਮ ਪਾਂਛਟ, ਜੋ ਜ਼ਿਲ੍ਹਾ ਕਪੂਰਥਲਾ ਦੇ ਫਗਵਾੜਾ ਬਲਾਕ ਵਿੱਚ ਫਗਵਾੜੇ ਤੋਂ ੧੫ ਕੁ ਮੀਲ ਫਗਵਾੜਾ ਹੁਸ਼ਿਆਰਪੁਰ ਸੜਕ ਉੱਪਰ ਸਥਿਤ ਹੈ।

ਦੋਹਰਾ : ਸੋਊ ਕੀਨੋ ਪ੍ਰਾਤਿ° ਉਨ ਸਿਰ ਪਰ ਕਣਕ ਟੰਗਾਇ। ਸਵੇਰੇ
ਡੇਰਾ ਕੀਨੋ ਕੂਚ ਤਬ ਦਈ ਲੜਾਈ ਪਾਇ।੩੯।

ਚੌਪਈ : ਉਨ ਆਗੈ ਯੌ ਜੁਗਤ ਬਨਾਈ। ਮੋਹਰੇ ਮੋਰਚੇ ਬੰਧਯੋ ਆਈ।
ਤੋਪਖਾਨੇ ਕੀਓ ਆਗੇ ਜ਼ੋਰ। ਦੂਈ ਤਰਫ ਕੀ ਜੰਬੂਰਨ ਕੋਰ°।੪੦। ਫੌਜ
ਮੱਧ ਸੁ ਫੌਜ ਅਸਵਾਰੀ ਰਹੀ। ਇਸ ਬਿਧਿ ਲੜਾਈ ਕੀਨੀ ਸਹੀ।
ਉਤੇ° ਨਵਾਬ ਭੀ ਫੌਜ ਚੜ੍ਹਾਈ। ਗਿਲਜਨ ਦੀਨੀ ਸੋਊ ਹਟਾਈ।੪੧। ਉਧਰੋਂ
ਨਵਾਬ ਸਿੰਘਨ ਪੈ ਮਨੁੱਖ ਦੁੜਾਵੈ। ਸਿੰਘ ਸੁ ਲੜਨੇ ਥੋੜੇ ਆਵੈਂ।
ਨਵਾਬ ਫੌਜ ਉਨ ਦਈ ਚਲਾਈ°। ਤੋਪ ਜੰਬੂਰਨ ਬਹੁਤੀ ਘਾਈ°।੪੨। ਭਜਾ ਦਿੱਤੀ/ਮਾਰ ਦਿੱਤੀ
ਨਵਾਬ ਫੌਜ ਤਬ ਫੀਕੀ° ਭਈ। ਨਵਾਬ ਦਿਲੇ ਬਹੁ ਚਿੰਤਾ ਠਈ। ਕਮਜ਼ੋਰ
ਤਬ ਨਵਾਬ ਨੇ ਘੱਲੇ ਅਸਵਾਰ। ਖਾਲਸੋ ਨਹਿਂ ਆਯੋ ਹਮ ਲਏ ਮਾਰ।੪੩।

ਦੋਹਰਾ : ਤਬਹਿ ਖਾਲਸੇ ਯੌ ਕਹਯੋ ਹਮ ਲਰੈਂ ਸੁ ਵਖਤੇ ਔਰ°। ਹੋਰ ਸਮੇਂ
ਸੁੱਖਾ ਪੀ ਕਾਬੈ° ਫਿਰੈਂ ਫਿਰ ਕਰੈਂ ਸੁਚੇਤੇ° ਤੌਰ।੪੪। ਮੈਦਾਨ ਜਾ ਕੇ / ਜੰਗਲ-ਪਾਣੀ
ਖਾਲਸੋ ਪਗੜੋ° ਜਬ ਬੰਧੇ ਔ ਬਾਨੀ ਕਰੇ ਉਚਾਰ। ਦਸਤਾਰ, ਪੱਗ
ਹਮ ਪੈ ਹਮ ਗੁਰ ਆ ਖੜੇ ਹੋਇ ਫਤੇ ਜੈਕਾਰ।੪੫।

ਚੌਪਈ : ਇਤਨੇ ਮੈਂ ਸਿੰਘ ਭਏ ਸੁ ਤਯਾਰ। ਪੀ ਪੀ ਸੁੱਖੇ ਲਏ ਹਥਯਾਰ।
ਜਾਇ ਨਿਹੰਗਨ ਮੁਹਰਾ ਲਯੋ। ਦੀਨ ਮਜ਼ਹਬ ਜੁਧ ਸ਼ਿੰਘਨ ਠਯੋ।੪੬।
ਸਿੰਘਨ ਆਗੈ ਧਾਰੇ ਪਾਇ°। ਗਿਲਜਨ ਦੀਨੇ ਸੋਊ ਹਟਾਇ। ਅਗਾਂਹ ਪੈਰ ਵਧਾਏ
ਤਬ ਨਵਾਬ ਕੈ ਸੋਚੈਂ ਪਰੀ। ਖਾਲਸੇ ਤੇ ਕਿਛ ਅਛੀ ਨ ਸਰੀ°।੪੭। ਚੰਗਾ ਨਹੀਂ ਸਰਿਆ

ਦੋਹਰਾ : ਸ਼ਾਮ ਸਿੰਘ ਕੇ ਡੇਰਿਓਂ ਪੈਜਗੜ੍ਹੀਯੋ ਕਰਮ ਸਿੰਘ।
ਤਿਨ ਸ਼ਸਤ੍ਰ ਔ ਬਸਤ੍ਰ ਸੌਂ ਕੀਓ ਸ਼ਨਾਨ ਨਿਸੰਗ।੪੮।

ਚੌਪਈ : ਤਬਹਿ ਕਰਮ ਸਿੰਘ ਭਯੋ ਅਸਵਾਰ। ਦੀਨ ਮਜ਼ਹਬ ਜੁਧ ਰਿਦੈ ਸੁਧਾਰ°। ਦਿਲ ਵਿੱਚ ਧਾਰ ਕੇ
ਔ ਗੁਰ ਗ੍ਰਿਹ° ਕੇ ਬਦਲੇ° ਜਾਣ। ਪਿੱਛੇ ਮੁੜਨ ਨ ਕੀਨੋ ਧਯਾਨ।੪੯। ਗੁਰ ਸਥਾਨ / ਬਦਲਾ
ਸੰਜੋਇ ਧਾਰ ਸਿਰ ਮੁਕਟ° ਬੰਧਾਯੋ। ਢਾਲ ਹਾਥ ਗਲ ਤੇਗੋ ਪਾਯੋ। ਖਾਲਸਈ ਚਿੰਨ੍ਹ
ਯੌ ਕਰਤੇ° ਤਿਨ ਘੋੜੇ ਚਲਾਏ। ਜੋ ਉਸ ਪਯਾਰੇ ਸੋ ਸੰਗ ਧਾਏ।੫੦। ਕਰਕੇ

ਦੋਹਰਾ : ਜਹਿਂ ਗਿਲਜਨ ਕੋ ਜ਼ੋਰ ਥੋ ਤਹਿਂ ਪਹੁੰਚੇ ਸਿੰਘ ਧਾਇ।
ਉਨ ਕੇ ਮੁਹਰੇ ਹਰੌਲਾ° ਥੋ ਸਿੰਘ ਪਰਯੋ ਉਸੀ ਪੈ ਜਾਇ।੫੧। ਹਰਾਵਲ, ਅਗਲਾ ਦਸਤਾ

ਚੌਪਈ : ਹਰੌਲ ਸਿੰਘ ਜਬ ਆਵਤਾ ਦੇਖਾ। ਪਰਯੋ ਸਿੰਘ ਪੈ ਹੋਇ ਸੁਰੇਖਾ°। ਦਿੱਖ ਵੇਲੇ
ਆਇ ਤਲਵਾਰ ਸਿੰਘ ਤਿਨ ਸਿਰ ਲਾਈ। ਮੁਕਟ ਸਹਤ° ਸਿਰੋਂ ਪੱਗ ਗਿਰਾਈ।੫੨। ਸਮੇਤ

ਦੋਹਰਾ : ਸਿੰਘ ਸੁ ਬਿਨ ਹੀ ਪੱਗ ਤੇ ਉਦਿ ਸਿਰ ਤੇਗ ਸੁ ਝਾਰ°। ਮਾਰੀ
ਗਿਰਯੋ ਭੂਮਹਿ° ਝੰਬ° ਸੋ ਤੇਗ ਲਗੀ ਸਿਰ ਪਾਰ।੫੩। ਜ਼ਮੀਨ / ਤੜਫਣ
ਕਰਮ ਸਿੰਘ ਪੱਗ ਬਿਨ ਪਰਯੋ ਜਨ ਬਿਨ ਬਾਜ ਕੁਲਾਹਿ°। ਕੁਲਾਹ, ਟੋਪੀ
ਤਿੱਤਰ ਜਿਮ ਗਿਲਜ਼ੋ° ਪਰਯੋ ਰੱਖਯੋ ਉਸ ਹੀ ਥਾਇ।੫੪। ਪਠਾਣ

ਚੌਪਈ : ਤਬਹਿ ਖਾਲਸੇ ਹੱਲਾ ਕੀਯੋ। ਮਾਰ ਤਲਵਾਰ ਅਗੇ ਧਰ ਲੀਯੋ।
ਲਈ ਓਟ ਉਨ ਤੋਪਨ ਮੁਹਰੇ। ਮਾਰਹਿਂ ਛਲਕ° ਜਿਹ ਗੋਲੇ ਦੁਹਰੇ°।੫੫। ਬੁਛਾੜ / ਦੂਹਰੇ
ਔ ਟਕਿਅਨ ਕੀ ਥੈਲੀ ਚਲਾਵੈਂ। ਸਿੰਘ ਸੂਰ° ਬਹੁ ਗਿਰ ਗਿਰ ਪਾਵਹਿਂ। ਸੂਰਮੇ
ਤਬ ਸਿੰਘਨ ਕਛੁ ਖੰਭਨ° ਲੀਯੋ। ਬੰਦੂਕਨ ਕੋ ਬਹੁ ਰਾਬ° ਕੀਯੋ।੫੬। ਸਾਹ / ਗੋਲੀਆਂ ਦੀ ਵਰਖਾ
ਬੰਦੂਕਨ ਸੋਂ ਬਹੁ ਦੁਰਾਨੀ ਗਿਰੇ। ਨੱਠਨ ਓਟ ਲੁਕਾਵੈਂ ਸਿਰੇ°। ਸਿਰ
ਸੁਤਰ ਨਾਲ° ਲੈ ਸ਼ੁਤਰ° ਸੁ ਚੁਰੇ। ਨੱਠ ਦੁਰਾਨੀ ਡੇਰਨ ਕੋ ਮੁੜੇ।੫੭। ਊਠ ਵਾਲੀ ਤੋਪ / ਊਠ

ਦੋਹਰਾ : ਤਬ ਨਵਾਬ ਸੋ ਦੇਖਿਓ ਫਤੇ ਖਾਲਸੋਂ ਪਾਇ।
ਨਠੇ ਦੁਰਾਨੀ ਦੇਖ ਤਿਨ ਝੰਡਾ° ਦੀਓ ਖੜਾਇ।੫੮। ਨਿਸ਼ਾਨ

ਚੌਪਈ : ਨਵਾਬ ਸਿੰਘਨ ਪੈ ਵਕੀਲ ਦੁੜਾਏ। ਸਿੰਘ ਜੀ ਫਤੇ ਲਈ ਤੁਮ ਪਾਇ।
ਆਗੇ ਕਦਮ ਨ ਕੀਓ ਜਾਏ। ਈਹਾਂ ਕੀਜੋ ਡੇਰਾ ਬਾਏ°।੫੯। ਇੱਥੇ ਡੇਰਾ ਕਰੋ
ਇਮ° ਹਮ ਝੰਡਾ ਦਯੋ ਖੜਾਏ। ਨਠੇ ਕੁੱਤੇ ਨਹਿਂ ਗੈਲ° ਦਬਾਏ। ਇਸ ਕਰਕੇ / ਪਿੱਛਾ
ਫੌਜ ਨਠੇ ਨਹਿਂ ਗੈਲ ਦਬੱਯੇ। ਚਪੇ° ਚੋਰ ਤੇ ਸੱਟ ਨ ਖੱਯੇ।੬੦। ਵਿਰੋਧੀ, ਵੈਰੀ / ਧੋਖੇਬਾਜ਼

ਦੋਹਰਾ : ਨੱਠੀ ਜਾਤੀ ਫੌਜ ਭੀ ਕਰਤ ਜੀਅ ਪੈ ਖੇਲ°। ਜਾਨ ਉੱਤੇ ਖੇਡ ਜਾਂਦੀ ਹੈ
ਜਾਇ ਮਰੈ ਕੋਈ ਸੂਰਮਾ ਫਿਰ ਕਬ ਹੋਵੈ ਮੇਲ।੬੧।

ਚੌਪਈ : ਹਮ ਤੋ ਲੋੜ ਫਤੇ ਕੀ ਅਈ। ਸੋ ਅਬ ਹਮ ਕੋ ਤੁਮ ਗੁਰ ਦਈ।
ਸਿੰਘ ਮਾਨ ਤਹਿਂ ਹੀ ਭਏ ਖੜੇ। ਦੁਰਾਨੀ ਨਠ ਜਾ ਡੇਰਨ ਵੜੇ।੬੨।
ਤੌ ਲਗ° ਪਰ ਗਈ ਥੀ ਤਹਿਂ ਰਾਤ। ਐਸੀ ਭਈ ਤਹਾਂ ਕੀ ਬਾਤ। ਪੂਰ ਕਰ
ਗਏ ਦੁਰਾਨੀ ਅਪਣੇ ਡੇਰੇ। ਸਭ ਨਠ ਚਲੇ ਰਖੇ ਕੋ ਘੇਰੇ।੬੩।

ਦੋਹਰਾ : ਸਿੰਘ ਜੋਊ ਹੁਸ਼ਿਆਰ ਥੇ ਗਏ ਜੁ ਗਿਲਜਨ ਗੈਲ°। ਪਿੱਛੇ
ਨਠਤ ਭਯੋ ਉਨ ਦੇਖ ਕੈ ਲੂਟ ਕਰੀ ਉਨ ਸੈਲ°।੬੪। ਖੂਬ

ਚੌਪਈ : ਅਧੀ ਰਾਤ ਚਾਂਦਨੀ ਭਈ। ਸਿੰਘਨ ਡੇਰੇ ਖਬਰੋ ਅਈ।
ਸਿੰਘਨ ਨਗਾਰੇ ਦਏ ਬਜਾਇ। ਹੁਯੋ ਜੋਊ ਲਯੋ ਸਿੰਘਨ ਲੁਟਾਇ।੬੫।
ਜਿਨੈ ਲਭੀ ਸੋ ਤਿਨ ਹੀ ਲਈ। ਤਿਨ ਕੀ ਭੁਖ ਬਹੁਤ ਭਜ ਗਈ।
ਨਵਾਬ ਡੇਰੇ ਯੌ ਦਏ ਕਹਾਏ°। ਕੋਊ ਤੁਮਾਰੋ ਲੁਟਨ ਨ ਜਾਏ।੬੬। ਕਹਿ ਦਿੱਤਾ
ਸਿੰਘ ਲੇਹਿਂਗੇ ਸਾਥੇ ਲੂਟ। ਔਰ ਦੇਹਿਂਗੇ ਸਿਰ ਭੀ ਕੂਟ।
ਤਿਨ ਕੀ ਚੀਜ਼ ਸਭ ਸਿੰਘਨ ਲਈ। ਡੇਰੇ ਤੋਪ ਸੋ ਫੂਕ ਬੁਝਈ।੬੭।

ਦੋਹਰਾ : ਸਿਰ ਬਲੰਦ° ਜਬ ਨਠ ਤੁਰਯੋ ਰਹਿਤੀ ਅੱਧੀ ਰਾਤ। — ਬੁਲੰਦ ਖਾਨ, ਇਕ ਪਠਾਣ ਸਰਦਾਰ
ਭਾਰ ਬ੍ਰਦਾਰੀ° ਸਭ ਰਹੀ ਭਈ ਜਲੰਧ੍ਰ ਪ੍ਰਭਾਤ°।੬੮। — ਭਾਰ ਚੁੱਕਣ ਵਾਲੇ ਪਸ਼ੂ / ਸਵੇਰ

ਚੌਪਈ : ਜਾਇ ਜਲੰਧਰ ਰਹਯੋ ਨ ਘੜੀ। ਸਿੰਘਨ ਫੌਜ ਤਿਸ ਪਾਛੈ ਚੜ੍ਹੀ।
ਬਹੁਤ ਘੋੜੇ ਉਸ ਨਦੀਅਨ ਗੱਡੇ। ਨੱਠੇ ਪੈਰੀਂ ਘੋੜੇ ਛੱਡੇ।੬੯।
ਉਹਾਂ ਜਲੰਧਰ ਭਾਜੜ ਪੜੀ। ਧੋਗੜੀ[1] ਆਇ ਜਲੰਧਰ ਵੜੀ।
ਤੌ ਲੌ ਸਿੰਘਨ ਫਿਰੀ ਆਇ ਛੂਟ°। ਖੂਬ ਕਰੀ ਭਾਜੜ ਕੀ ਲੂਟ।੭੦। — ਭੱਜ
ਤਬ ਲੌ ਸਭ ਦਲ ਆਇ ਪਹੁਚਾ°। ਪਹਿਲੇ ਲੂਟੇ ਗਿਰਦੇ ਕੂਚਾ°। — ਪਹੁੰਚਿਆ / ਗਲੀਆਂ
ਦੀਨਾ ਬੇਗ ਪੈ ਤੁਰਕ ਪੁਕਾਰੇ°। ਰਖਯੋ ਜਲੰਧਰ ਪੈਸੇ ਦੇਹਿੰ ਭਾਰੇ।੭੧। — ਮੁਸਲਮਾਨਾਂ ਨੇ ਪੁਕਾਰ ਕੀਤੀ
ਕਰੋੜ ਰੁਪੱਯੇ ਜਲੰਧਰ ਮਾਂਹਿ°। ਹਥੀਂ ਦੇਹਿੰ ਤਾਂ ਲੁਟਾਓਂ ਸੁ ਨਾਂਹਿ। — ਵਿੱਚ
ਦੀਨਾ ਬੇਗ ਜੱਸਾ ਸਿੰਘ ਪਾਸ। ਖਾਲਸਯੋਂ ਗੁਪਤੀ° ਭੇਜੀ ਅਰਦਾਸ।੭੨। — ਚੋਰੀਓਂ

ਦੋਹਰਾ : ਮੇਰੋ ਮੂੰਹ ਨ ਕਹਿ ਸਕੇ ਬਡਭਾਗ ਸਿੰਘ ਕੇ ਪਾਹਿ°। — ਪਾਸ
ਜਲੰਧਰ ਬਚੇ ਬਚਾਇ ਜਿਮ° ਲੇ ਟਕੇ ਸੁ ਬੇਪਰਵਾਹਿ°।੭੩। — ਜਿਵੇਂ ਵੀ / ਬੇ-ਸ਼ੁਮਾਰ, ਅਣਗਿਣਤ

ਚੌਪਈ : ਤਬ ਜੱਸਾ ਸਿੰਘ ਨਗਾਰਾ ਬਜਵਾਯਾ। ਬਡਭਾਗ ਸਿੰਘ ਨੇ ਸੋ ਸੁਣ ਪਾਯਾ।
ਸਰਬੱਤ ਖਾਲਸੇ ਸੱਦ ਬੁਲਾਯਾ। ਇਕ ਥਾਂ ਤਿਨਕਾ ਦਿਵਾਨ ਲਗਾਯਾ।੭੪।
ਬਡਭਾਗ ਸਿੰਘ ਤਬ ਬੋਲਯੋ ਗੱਜ। ਹੈ ਕੋ ਜਲੰਧਰ ਰਖੈ ਜੁ ਅੱਜ।
ਧੂਹ ਕਟਾਰ ਤਿਨ ਹੱਥ ਚਮਕਾਯਾ। ਉਸੇ ਮਾਰ ਮੈ ਮਰਹੋਂ ਘਾਯਾ°।੭੫। — ਮਾਰ ਕੇ ਮਰ ਜਾਵਾਂਗਾ
ਉਠਯੋ ਖਾਲਸੋ ਹੱਥ ਸਭ ਜੋੜ। ਕੌਣ ਸਕੇ ਤਵ ਬਚਨ ਸੁ ਮੋੜ।
ਦਏ ਨਗਾਰੇ ਸਭਨ ਬਜਾਈ। ਦੀਨਾ° ਰਖੈ ਤੋ ਉਸੈ ਲੁਟਾਈ।੭੬। — ਅਦੀਨਾ ਬੇਗ
ਦੀਨਾ ਬੇਗ ਨੇ ਯੋ ਸੁਨ ਪਾਈ। ਮਤ ਮੈਂ ਪਹਿਲੋਂ ਜਾਉਂ ਲੁਟਾਈ।
ਨਗਾਰਾ ਤੁਰਤ ਸੁ ਦਯੋ ਬਜਾਈ। ਤੁਰਤ ਖਾਲਸੇ ਮੈਂ ਪਹੁੰਚਯੋ ਆਈ।੭੭।

ਦੋਹਰਾ : ਬਡਭਾਗ ਸਿੰਘ ਪੈ ਹੋ ਖੜੇ ਕਹਯੋ ਮੁਰਚੋ ਹਮੈ ਬਤਾਉ।
ਅਬ ਪਿਛਲੇ ਪੈਸੇ ਤਾਰੀਏ ਔ ਅਗੇ ਲਿਯੋ ਕੜਾਹੁ।੭੮।

ਚੌਪਈ : ਬਡਭਾਗ ਸਿੰਘ ਨੇ ਯੌਂ ਤਬ ਕਹੀ। ਕਤਲ ਪਠਾਨਨ ਕਰਕੇ ਸਹੀ।
ਨਾਸਰ ਅਲੀ ਫੂਕ ਕੇ ਆਗ। ਔਰ ਕੰਮ ਹਮ ਪਿਛਲੇ ਲਾਗ।੭੯।

ਦੋਹਰਾ : ਬਡਭਾਗ ਸਿੰਘ ਖਾਲਸੇ ਕਹੈ ਹੈ ਜੋ ਸਿੱਖ ਮੁਰੀਦ।
ਤੁਰਕਨ ਕੀ ਲੇ ਤੁਰਕਨੀ ਹਮਰੀ ਯਹੀ ਤਗੀਦ°।੮੦। — ਤਾਕੀਦ

ਚੌਪਈ : ਦੀਨਾ ਬੇਗ ਨੂੰ ਯੋ ਕਹਿ ਦੀਯੋ। ਤੁਮ ਅਪਨੇ ਡੇਰੇ ਤੇ ਨਿਕਲਨ ਨ ਦੀਯੋ।
ਕਿਆ ਜਾਣੋਂ ਕੋਈ ਹ੍ਵੈ ਜੇ ਬਾਤ। ਵਿਚੋਂ ਹੋਵੈ ਤੁਮਰੋ ਘਾਤ।੮੧।

---

੧. ਜ਼ਿਲ੍ਹਾ ਜਲੰਧਰ ਦਾ ਇਕ ਪਿੰਡ ਜੋ ਜਲੰਧਰ ਹੁਸ਼ਿਆਰਪੁਰ ਸੜਕ ਉੱਪਰ ਅਲਾਵਲਪੁਰ ਦੇ ਨਜ਼ਦੀਕ ਹੈ।

 

ਦੀਨਾ ਬੇਗ ਤਬ ਯੌ ਕਹਿ ਦੀਯੋ। ਮੈਂ ਅਬ ਤੁਮਰੋ ਸਿੱਖ ਹ੍ਵੈ ਰਹਯੋ।
ਭੋਂਡਾ° ਸਿੱਖ ਮੈਂ ਤੁਮਰੋ ਭਯੋ। ਜਿਮ ਚਾਹੋ ਤਿਮ ਹੀ ਰਖ ਲਯੋ।੮੨। *ਮਿਲਾ*
ਤਬੈ ਖਾਲਸੈ ਹੱਲਾ ਕੀਯੋ। ਵੜੇ ਸੁ ਸ਼ਹਰ ਕਤਲ ਯੌ ਕੀਯੋ।
ਬੋਦੀ ਵਾਲੇ ਦੇਵੈਂ ਛਾੜ। ਬਿਨ ਬੋਦੀ ਤਿਸ ਦੇਵੈਂ ਕਾਟ।੮੩।

ਦੋਹਰਾ : ਬਡਭਾਗ ਸਿੰਘ ਥੀ ਜਿਮ ਕਹੀ° ਸੋਈ ਖਾਲਸੇ ਕੀਨ°। *ਜਿਵੇਂ ਕਿਹਾ / ਕੀਤਾ*
ਗੋਰੋਂ° ਕਢ ਨਾਸਰ ਅਲੀ ਤਿਮੈਂ ਸੂਰ ਮੁਖ ਦੀਨ।੮੪। *ਕਬਰ ਵਿੱਚੋਂ*

ਚੌਪਈ : ਮੁਗਲ ਪਠਾਣੀ ਸ਼ੇਖ ਸੈਦਾਣੀ। ਫੜ ਰੰਘਰੇਟਨ ਸੋਊ ਆਣੀ°। *ਰੰਘਰੇਟੇ ਸਿੱਖਾਂ ਨੇ*
ਸਰੂਪ ਸਿੰਘ ਇਕ ਬਾਹਮਨ ਸਿੱਖ। ਚਿਨਾਲਥਲੇ[1] ਮੈ ਜਨਮਯੋਂ ਦਿੱਖ°।੮੫। *ਸੁਹਣਾ, ਸੁਨੱਖਾ*
ਬਡਭਾਗ ਸਿੰਘ ਜੀ ਥੀ ਯੌ ਕਹੀ। ਜਲੰਧਰੋਂ ਤੁਰਕਨੀ ਰਖੇ ਸਿਖ ਸਹੀ।
ਜਲੰਧ੍ਰੋਂ ਤੁਰਕਨੀ ਸਿੱਖ ਰਖੇ ਜੋਊ। ਐਥੇ ਓਥੇ ਮੈਂ ਵਾਲੀ° ਹੋਊਂ।੮੬। *ਦੋਹਾਂ ਜਹਾਨਾਂ ਵਿੱਚ*

ਦੋਹਰਾ : ਡੇਰਾ ਲਾਯੋ ਭਾਦਸੋਂ[2] ਸਭ ਸਿਖ ਮੈਂ ਤਿਸ ਆਣ°। *ਆ ਕੇ*
ਬਚਨ ਮੰਨਯੋ ਉਨ ਗੁਰੂ ਕੋ ਧੰਨ ਸਿੱਖ ਸੋਊ ਜਾਣ।੮੭।
ਦੀਨਾ ਬੇਗਾ ਤਬ ਆਇਓ ਲੇਇ ਰੁਪੱਯੇ ਲਾਖ°। *ਲੱਖ ਰੁਪਏ*
ਕੜਾਹ ਲਿਆਯੋ ਹਜ਼ਾਰ ਕੋ ਦੀਓ ਅਗੈ ਖਾਲਸੈ ਰਾਖ°।੮੮। *ਰੱਖ ਦਿੱਤਾ*

ਚੌਪਈ : ਪੈਸੇ ਸੌਂਪੇ ਸ਼ਾਮ ਸਿੰਘ ਪਾਸ। ਕੜਾਹ ਵਰਤਾਯੋ ਕਰ ਅਰਦਾਸ।
ਨਵਾਬ ਕੜਾਹ ਜਬ ਮੁਖ ਮੈਂ ਪਾਯੋ। ਧੰਨ ਨਾਨਕ ਗੁਰ ਉਨ੍ਹੈ ਅਲਾਯੋ°।੮੯। *ਬੋਲਿਆ, ਉਚਰਿਆ*
ਹਮ ਸੇ ਬੁੱਢਣ° ਕੋ ਯਹ ਖਾਣਾ। ਹੈ ਯਹ ਬਹਿਸ਼ਤੋਂ ਨਾਨਕ ਜੀ ਆਣਾ°। *ਬੁੱਢੇ ਲਈ / ਲਿਆਂਦਾ*
ਪਚੀ ਹਜ਼ਾਰ ਔਰ ਕਰ° ਲੀਓ। ਦੁਆਬੇ ਟਕਾ ਸਵਾ ਲਾਖ ਥੀਓ।੯੦। *ਟੈਕਸ, ਮਸੂਲ*
ਨਵਾਬ ਦੁਵਾਬਾ ਲੁਟਣੋ ਹਟਾਯਾ। ਸਾਂਝਾ ਖਾਲਸੇ ਸਾਥ ਬਣਾਯਾ।
ਅਠਾਰਾਂ ਸੈ ਤੇਰ੍ਹਵੇਂ ਸਾਲ°। ਐਸੋ ਭਯੋ ਖਾਲਸੇ ਚਾਲ।੯੧। *੧੮੧੩ ਬਿ. ਭਾਵ ੧੭੫੬ ਈ.*

## ੧੨੧. ਸਾਖੀ ਮਰਹੱਟਨ ਔ ਪੰਥ ਖਾਲਸੇ ਸ਼ਹਿਰ ਲੁੱਟਯੋ ਔ ਅਹਮਦ ਸ਼ਾਹ ਕੰਧਾਰੀ ਕੋ ਸੂਬਾ ਅਸਮੁੰਦ ਖਾਂ ਪਕੜਾਯੋ

ਦੋਹਰਾ : ਮੁਗਲ ਜੁ ਦਿੱਲੀ ਪਤਿ° ਹੁਤੇ ਸੁ ਕਿਤ ਰਹੇ ਦਿੱਲੀਏ ਮੱਧ ਦੜਾਇ°। *ਮੁਗਲ ਬਾਦਸ਼ਾਹ / ਦਲ ਵੰਡ ਦਿਤਾ*
ਪਠਾਣ ਕੰਧਾਰੀ° ਹ੍ਵੈ ਰਹਯੋ ਦਿੱਲੀ ਗਿਰਦ ਪਤਿਸ਼ਾਹਿ।੧। *ਅਹਿਮਦ ਸ਼ਾਹ*
ਦਿੱਲੀ ਮੈਂ ਜਬ ਯੌਂ ਸੁਨਯੋ ਗਯੋ ਬੁਲੰਦਾ ਖਾਂ[3] ਭਾਜ°। *ਭੱਜ*
ਲਏ ਮਰਹੱਟੇ ਸੰਗ ਉਨ ਉਠਯੋ ਗਾਜਦੀਂ° ਗਾਜ°।੨। *ਗ਼ਾਜ਼ੀਉਦੀਨ / ਗੱਜ ਕੇ*

---

੧. ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ ਦਾ ਇਕ ਪਿੰਡ ਜੋ ਪਟਿਆਲਾ ਸਰਹੰਦ ਸੜਕ ਲਾਗੇ ਸਰਹੰਦ ਤੋਂ ੧੪ ਕੁ ਕਿਲੋਮੀਟਰ ਹੈ।
੨. ਜ਼ਿਲ੍ਹਾ ਪਟਿਆਲਾ ਦਾ ਇਕ ਪਿੰਡ ਜੋ ਨਾਭਾ-ਸਰਹੰਦ ਸੜਕ ਉੱਪਰ ਸਥਿਤ ਹੈ।
੩. **ਬੁਲੰਦ ਖਾਂ** : ਸਰ ਬੁਲੰਦ ਖ਼ਾਨ, ਇਕ ਅਫ਼ਗਾਨ ਸਰਦਾਰ ਜਿਸ ਨੂੰ ਅਹਿਮਦ ਸ਼ਾਹ ਨੇ ੧੭੬੦ ਈ. ਵਿੱਚ ਆਪਣੇ ਵੱਲੋਂ ਲਾਹੌਰ ਦਾ ਸੂਬੇਦਾਰ ਥਾਪਿਆ ਸੀ।

ਚੌਪਈ : ਲਾਖ ਟਕਾ ਤਿਸ ਤੇ ਸੁ ਰਲਾਯਾ। ਤੌ ਮਰਹੱਟਨ ਅਗੈ ਚਲਾਯਾ°। *ਇਹ ਘਟਨਾ ਅਦੀਨਾ ਬੇਗ ਨਾਲ ਸੰਬੰਧਿਤ ਹੈ*
ਸ੍ਰਿਹੰਦ ਸਮੁੰਦ[1] ਖਾਂ ਆਕੀ° ਭਯੋ। ਮ੍ਰਹੱਟਨ ਭੇੜਾ° ਆਨ ਸੁ ਕਯੋ।੩। *ਬਾਗੀ / ਲੜਾਈ*
ਸੋ ਉਨ ਸ਼ਹਰ ਵੜਨ ਨ ਦਏ। ਬਹੁ ਦਿਨ ਲੜੇ ਸੁ ਫਿੱਕੋ° ਭਏ। *ਨਿਰਾਸ, ਕਮਜ਼ੋਰ*
ਦੀਨ ਬੇਗ ਯੋ ਬਜੀਰਹਿ ਕਹਯੋ। ਬਿਨਾ ਸਿੰਘਨ ਮਰਤੋ ਨਹਿ ਅਹਯੋ°।੪। *ਅਬਦੁ-ਸਮਦ ਖਾਨ*
ਬਜੀਰ ਕਹੀ ਦੇ ਟਕੇ ਲੈ ਆਓ। ਸਿੰਘਨ ਸੇਤੀ° ਬਾਤ ਬਨਾਓ। *ਨਾਲ*
ਦੀਨਾ ਬੇਗ ਸਦੀਕੋ° ਭਿਜਾਯੋ°। ਸੋ ਸਿੰਘਨ ਕੋ ਲੈ ਕੇ ਆਯੋ।੫। *ਸਦੀਕ ਬੇਗ / ਭਿਜਵਾਇਆ*
ਸਿੰਘਨ ਕਹਯੋ ਹਮ ਟਕੇ ਨ ਲੇਵੈ। ਗਿਲਜਨ ਕੋ ਹਮ ਮਾਰ ਗਿਰੇਵੇਂ°। *ਡੇਗ ਦਿਆਂਗੇ*
ਜੌਂ° ਸਿੰਘਨ ਸੋਂ ਸ਼ਹਰ ਲੁਟਾਵੇ। ਤੌ ਸਿੰਘਨ ਕੋ ਤੁਰਤ ਕਢਾਵੇਂ°।੬। *ਜੇਕਰ / ਤਿਆਰ ਕਰੋ*

ਦੋਹਰਾ : ਸ਼ੇਰ ਤਬੈ ਤੁਰਤ ਮਾਰੀਏ ਜੋ ਦਏ ਬੇਲੇ° ਕੋ ਫੂਕ। *ਜੰਗਲ*
ਕਿਲ੍ਹਾ ਤੁਟਤ ਹੈ ਜਬ ਭਬੈ° ਸ਼ਹਰ ਪਰਤ ਹੈ ਲੂਟ°।੭। *ਤੁਰਤ / ਲੁੱਟੋ*

ਚੌਪਈ : ਸਿੰਘਨ ਲੂਟ ਸੁ ਮਾਫ਼ ਕਰਾਈ। ਕੁਰਾਨ ਕਸਮ ਉਨ ਬਹੁਤੀ ਖਾਈ।
ਸਿੰਘਨ ਡੇਰਾ ਪੰਜਾਬੀ ਪਾਯਾ। ਸਿਰਹੰਦ ਸ਼ਹਿਰ ਨੂੰ ਹੱਲਾ ਕਰਾਯਾ।੮।

ਦੋਹਰਾ : ਸਤਿਗੁਰ ਕੌ ਥੋ ਹੁਕਮੁ ਜੋ ਬਨੀ ਬਿਧੀ° ਅਬ ਆਇ। *ਅਵਸਰ, ਮੌਕਾ*
ਸਿੰਘਨ ਉਜਾੜਨ ਲੂਟਨੋ ਕੀਨੋ ਚਿਤ ਬਹੁ ਲਾਇ।੯।
ਸਿੰਘਨ ਯੌਂ ਹੱਲਾ ਕੀਯੋ ਜਿਮ ਲੰਕਾ ਪਰ ਕਪਿ ਸੂਰ°। *ਬਹਾਦਰ ਬਾਂਦਰ, ਹਨੂੰਮਾਨ*
ਦੌੜ ਜਾਇ ਕੰਧਨ ਚੜ੍ਹੇ ਸਿੰਘ ਦਿਸੈਂ ਕੰਗੂਰੇ ਕੰਗੂਰ°।੧੦। *ਹਰ ਕਿੰਗਰੇ ਉੱਤੇ*

ਚੌਪਈ : ਜਬ ਸਿੰਘ ਟਪ ਕਰ ਅੰਦਰ ਵੜੇ। ਗਿਲਜੇ ਰਹੇ ਨੇ ਅਗੇ ਖੜੇ।
ਜੋ ਕੋ ਅੜਯੋ ਸੁ ਲੀਨੋ ਮਾਰ। ਇਹ ਬਿਧ ਦੁਰਾਨੀ ਗਏ ਸੁ ਹਾਰ।੧੧।
ਤਬ ਸਿੰਘਨ ਬਹੁ ਲੂਟ ਮਚਾਈ। ਚੰਗੀ ਵਸਤ ਸਿੰਘ ਡੇਰਨ ਆਈ।
ਦੂਏ ਦਿਨ° ਮ੍ਰਹਟੇ ਲੁਟ ਪਾਏ। ਫੇਰ ਚੁਤਰਫੋਂ ਸਭ ਵੜ ਆਏ।੧੨। *ਦੂਜੇ ਦਿਨ*
ਸਿੰਘ ਮ੍ਰਹੱਟਨ ਦੰਗਾ° ਭਯੋ। ਮ੍ਰਹੱਟਨ ਕੌ ਭੀ ਲੂਟਨ ਠਯੋ°। *ਲੜਾਈ / ਨਿਸ਼ਚਾ ਕੀਤਾ*
ਤਬਹਿ ਮਰਹਟੋਂ ਯੌ ਚਿਤ ਠਈ। ਡੇਰਾ ਸਿੰਘਨ ਲੁੱਟਨ ਚਿਤਈ°।੧੩। *ਚਿੱਤ ਧਾਰਿਆ*
ਜਬ ਸਿੰਘ ਲੁੱਟਨ ਸ਼ਹਿਰ ਵੜਾਹਿਂ°। ਥੋੜੈ ਰਹੈਂ ਸੁ ਡੇਰਨ ਮਾਂਹਿਂ°। *ਅੰਦਰ ਜਾਣ / ਵਿੱਚ*
ਤਬ ਉਨ ਡੇਰਾ ਹੋਏ ਮਾਰ। ਨਹੀਂ ਤੌ ਹਮ ਕੋ ਕਰੈਂ ਖੁਆਰ।੧੪।

ਦੋਹਰਾ : ਦੀਨਾ ਬੇਗ ਨੇ ਸੋ ਸੁਨੀ ਤਿਨ ਸਿੰਘਨ ਕਹਿ ਦੀਨ।
ਹਮਰੀ ਤੁਮਰੀ ਕਸਮ ਜੋ ਅਬ ਲੌ ਪੂਰੀ ਥੀਨ°।੧੫। *ਹੁਣ ਪੂਰੀ ਹੋ ਗਈ*

ਚੌਪਈ : ਅਬ ਡੇਰਾ ਕਰ ਜਾਓ ਕੂਚ। ਸ਼ਹਰ ਨ ਵੜਿਓ ਰਹਿਓ ਸੂਚ°। *ਸੁਚੇਤ, ਸਾਵਧਾਨ*
ਸਿੰਘਨ ਸੋਈ ਬਾਤ ਬਨਾਈ। ਤੀਏ ਪਹਿਰ ਤਿਨ ਕੂਚ ਕਰਾਈ।੧੬।

---

੧. **ਸਮੁੰਦ ਖਾਂ** : ਅਬਦੂ-ਸਮੱਦ ਖ਼ਾਨ ਮੁਹੰਮਦਜ਼ਈ, ਸਰਹੰਦ ਦਾ ਫ਼ੌਜਦਾਰ ਜਿਸ ਨੂੰ ਅਹਿਮਦ ਸ਼ਾਹ ਨੇ ੧੭੫੭ ਈ. ਵਿੱਚ ਨਿਯੁਕਤ ਕੀਤਾ ਸੀ। ਅਦੀਨਾ ਬੇਗ ਦੀ ਸਹਾਇਤਾ ਉਤੇ ਆਏ ਮਰਹੱਟਿਆਂ ਤੇ ਸਿੰਘਾਂ ਦੇ ਹਮਲੇ ਨਾਲ ਸਰਹੰਦ ਦੀ ਕਿਲ੍ਹਾਬੰਦੀ ਟੁੱਟਣ ਉਪਰੰਤ ਇਸ ਨੂੰ ਫੜ ਲਿਆ ਗਿਆ ਸੀ।

 

ਮਰਹਟੇ ਤਕਾਵੈਂ ਹੁਇ ਹੁਇ ਖੜੇ। ਸਿੰਘ ਤੁਰੇ ਤੇ ਤੁਰਤ ਆ ਪੜੇ।
ਹੁਤੋ ਸਿੰਘਨ ਥੋ ਥੰਨਾ° ਬਨਾਯਾ। ਦੇ ਕੇ ਪਿਠ ਮਰਹਟਨ ਚਲਾਯਾ।੧੭। *ਜਥਾ, ਦਲ*
ਕੋਸ ਦੋਇ ਕੁ ਮਰਹੱਟੇ ਆਏ। ਸਿੰਘਨ ਘੋੜੇ ਮੋੜ ਪਲਟਾਏ।
ਦਈ ਬੰਦੂਕਨ ਕੀ ਤਬ ਝਾਰ°। ਲਏ ਮ੍ਰਹਟੇ ਬਹੁਤੇ ਮਾਰ।੧੮। *ਬੁਛਾੜ, ਬਲਕ*
ਹੰਨਾ ਹੰਨਾ° ਕਰ ਪਿੱਛੇ ਮੁੜੈ। ਸਿੰਘ ਤਿਨ੍ਹਾਂ ਕੀ ਮੋਢੀਂ ਚੜ੍ਹੇ। *ਹਰ ਘੋੜ ਸਵਾਰ*
ਨੇਜੇ ਵਾਲਾ ਜੋਊ ਤਕਾਵੈਂ। ਮਾਰ ਬੰਦੂਕ ਉਸ ਸਿੰਘ ਗਿਰਾਵੈਂ।੧੯।

ਦੋਹਰਾ : ਜੋ ਸਿੰਘਨ ਆਗੇ ਟਿਕਯੋ ਸੋ ਤੋ ਲੀਨੋ ਮਾਰ।
ਰਾਤ ਨਹੇਰੀ ਆ ਗਈ ਮੁੜ ਡੇਰਨ ਗਏ ਖ੍ਵਾਰ°।੨੦। *ਖੁਆਰ ਹੋ ਕੇ*

ਚੌਪਈ : ਬੰਦੂਕੀਅਨ ਬਹੁ ਲਭਯੋ ਸ਼ਿਕਾਰ। ਪਾਜ ਬਟੇਰ੍ਨ ਮਾਰੇ ਕਰ ਖੁਆਰ।
ਫਿਰ ਮਾਝੈ ਜਾ ਕਾਜ ਸਵਾਰੇ। ਪਹੁੰਚ ਲਹੌਰ ਢਿਗ ਘੋੜੇ ਖਲ੍ਹਾਰੇ°।੨੧। *ਰੁਕੇ*
ਲੁਟ ਸਿੰਘ ਗਏ ਸ਼ਹਿਰ ਉਜਾਰੇ°। ਸਮੁੰਦ ਖਾਨ° ਥੋ ਗਯੋ ਹਾਰੇ। *ਉਜਾੜੇ / ਅਬਦੁ-ਸਮੱਦ ਖਾਨ*
ਨਠਨ ਨ ਦੀਨੇ ਮਰਹਟਨ ਘੋੜੀ। ਸੋ ਫੜ ਲਯੋ ਸੋ ਵਾਟੇ ਥੋੜੀ°।੨੨। *ਥੋੜੀ ਦੂਰ*
ਮਰਹਟਨ ਲਹੌਰੇ ਦਯੋ ਜ਼ੋਰਾ। ਸਿੰਘਨ ਜਾਇ ਮਚਾਯੋ ਰੌਰਾ°। *ਰੌਲਾ, ਫ਼ਸਾਦ*
ਤਮੂਰ ਸ਼ਾਹਿ° ਤਬ ਲਹੌਰੈ ਗਯੋ। ਸੋ ਨਠ ਰਾਹਿ ਕਾਬਲ ਕੇ ਪਯੋ।੨੩। *ਅਹਿਮਦਸ਼ਾਹ ਦਾ ਪੁੱਤਰ*
ਲਹੌਰ ਮੁਲਤਾਨ ਤਬ ਖਾਲੀ ਹੋਯੋ। ਅਟਕੋਂ ਉਰੇ° ਨ ਗਿਲਜਾ ਖਲੋਯੋ। *ਅਟਕ ਦਰਿਆ ਤੋਂ ਉਰੇ*
ਸਿੰਘ ਰਹੈਂ ਯਾ ਮੁਗਲ ਸੁ ਦੂਈ°। ਤੀਜੋ ਮਰਹਟਾ ਚਾਕਰ ਥੋਈ।੨੪। *ਦੂਜਾ*
ਝੁਨਕਰ[੧] ਤਿਨ ਮੈਂ ਥੋਊ ਸ੍ਰਦਾਰ। ਤੂੱਕੋ ਹੁਲਕਰ ਰਾਘੋ ਮਲ੍ਹਾਰ°। *ਤਿੰਨ ਮਰਾਠਾ ਸਰਦਾਰਾਂ ਦੇ ਨਾਮ*
ਸਿੰਘ ਮਰਹਟੇ ਰਹੈਂ ਘੂਰਮਘੂਰੀ°। ਚੜ੍ਹੇ ਸਿੰਘ ਰਹੈਂ ਤੁਰਕਨ ਮੌਰੀਂ°।੨੫। *ਡਾਟ ਡਪਟ / ਮੋਢਿਆਂ ਉੱਤੇ*
ਸਿੰਘਨ ਲੀਨੇ ਕਿਲ੍ਹੇ ਚਿਣਾਇ। ਸਿੰਘ ਲਗੇ ਲੈਨ ਮੁਲਕ ਉਗਰਾਹਿ।
ਮੁਗ਼ਲ ਸਿੰਘਨ ਤੇ ਬੋਚ ਗਏ ਕੰਨ°। ਦੇਖ ਕਲਾ° ਯਹਿ ਸਤਿਗੁਰ ਧੰਨ।੨੬। *ਲਾਂਭੇ ਹੋ ਗਏ / ਸ਼ਕਤੀ*
ਚਿੜੀਅਨ ਤੇ ਤਿਨ ਬਾਜ ਤੁੜਾਏ। ਸਸਿਅਨ° ਤੇ ਜਿਨ ਸ਼ੇਰ ਮ੍ਰਵਾਏ। *ਸਹਿਆਂ ਤੋਂ*
ਮੁਗਲਨ ਸਮਝੇ ਸਿੰਘ ਅਤਿ ਸੂਰ। ਪਠਾਣ ਮਾਰ ਕੀਯੋ ਸਿੰਘਨ ਦੂਰ।੨੭।
ਮੁਗਲਨ ਕੀ ਇਨ ਮਦਤ ਕਈ°। ਹਮ ਇਨਕੇ ਇਹ ਹਮਰੇ ਭਈ°। *ਮੱਦਦ ਕੀਤੀ / ਭਾਈ*
ਮਰਹਟਨ ਕੋ ਘੂਰ ਸਿੰਘਨ ਦਿਖਾਵੈਂ। ਸਿੰਘਨ ਉਹਲੇ ਸੋ ਲੁਕ ਜਾਵੈਂ।੨੮।

ਦੋਹਰਾ : ਦੀਨਾ ਬੇਗ[੨] ਕੋ ਘੇਰਿ ਕੈ ਮਰਹਟਨ ਲੀਨੋ ਘੂਟ°। *ਘੁਟ ਲਿਆ, ਕੈਦ ਕਰ ਲਿਆ*
ਹੁਤੋ ਪਟੈਲ ਜੋ ਸਾਹਿਬਾ[੩] ਲਯੋ ਡੇਰੋ ਉਨ ਲੂਟ।੨੯।

---

੧. **ਝੁਨਕਰ :** ਝੁਨਕਰ ਨਾਮ ਦਾ ਕੋਈ ਮਰਾਠਾ ਸਰਦਾਰ ਨਹੀਂ ਸੀ। ਸ਼ਾਇਦ ਲੇਖਕ ਦੀ ਮੁਰਾਦ ਜਨਕੋ ਜੀ ਤੋਂ ਹੈ ਜੋ ਇਨ੍ਹੀਂ ਦਿਨੀਂ ਉੱਤਰੀ ਭਾਰਤ ਵਿੱਚ ਵਿਚਰ ਰਹੀ ਮਰਾਠਾ ਫ਼ੌਜ ਦਾ ਇਕ ਨਾਮੀ ਗਿਰਾਮੀ ਸਰਦਾਰ ਸੀ।

੨. ਅਸਲ ਵਿੱਚ ਇਹ ਘਟਨਾ ਅਦੀਨਾ ਬੇਗ ਦੀ ਬਜਾਇ ਖ਼ੁਆਜਾ ਮਿਰਜ਼ਾ ਜਾਨ ਨਾਲ ਸੰਬੰਧਿਤ ਹੈ। ਇਹ ਅਦੀਨਾ ਬੇਗ ਦੇ ਨਾਇਬ ਵਜੋਂ ਲਾਹੌਰ ਵਿੱਚ ਨਿਯੁਕਤ ਸੀ। ਸਤੰਬਰ ੧੭੫੮ ਈ. ਅਦੀਨਾ ਬੇਗ ਦੇ ਦੇਹਾਂਤ ਮਗਰੋਂ ਇਹ ਲਾਹੌਰ ਦਾ ਸੂਬੇਦਾਰ ਬਣਿਆ ਸੀ।

੩. **ਸਾਬਾ ਜੀ ਪਾਟਿਲ :** ਅਦੀਨਾ ਬੇਗ ਦੇ ਸੱਦੇ ਉੱਪਰ ਆਈ ਮਰਾਠਾ ਫ਼ੌਜ ਦਾ ਇਕ ਸਰਦਾਰ। ਲਾਹੌਰ ਤੇ ਮੁਲਤਾਨ ਦੀ ਵਾਗਡੋਰ ਕੁੱਝ ਦੇਰ ਲਈ ਇਸ ਪਾਸ ਰਹੀ। ਅਹਿਮਦ ਸ਼ਾਹ ਅਬਦਾਲੀ ਦੇ ਪੰਜਵੇਂ ਹਮਲੇ (ਨਵੰਬਰ ੧੭੫੯) ਸਮੇਂ ਇਹ ਪੰਜਾਬ ਛੱਡ ਗਿਆ ਸੀ।

## ੧੨੨. ਸਾਖੀ ਮੁਗਲ ਸਦੀਕ ਬੇਗ ਕੀ ਯਾਰੀ ਮੈਂ ਖੁਆਰੀ ਕੀ

ਦੋਹਰਾ : ਅਠਾਰਾਂ ਸੈ ਔ ਪੰਧ੍ਰਮੋਂ ਬਿਕ੍ਰਮ ਰਾਇ ਕੋ ਸਾਲ°। *੧੮੧੫ ਬਿ. ਬਾਦ ੧੭੫੮ ਈ.*
ਸਰਾਂਈਂ° ਡੇਰਾ ਥੋ ਖਾਲਸੈ ਢਿਗ ਰਾਇਪੁਰ ਗੁੱਜਰਵਾਲ[੧] ।੧। *ਸਰਾਇ ਦੌਰਾਹਾ*

ਚੌਪਈ : ਤੌ ਹੋਲੇ ਕੋ ਮੇਲਾ° ਆਯਾ। ਸਿੰਘਨ ਅਨੰਦਪੁਰ ਚਹਿਓ ਜਾਯਾ। *ਹੋਲੇ ਮਹੱਲੇ ਦਾ ਤਿਉਹਾਰ*
ਬੀਸ ਹਜ਼ਾਰ ਸਿੰਘ ਭਯੋ ਤਿਆਰ। ਤਾਰਾ ਸਿੰਘ[੨] ਭਯੋ ਮੁਹਰੇ ਵਾਰ° ।੨। *ਆਗੂ*
ਸੰਦੀਕ ਬੇਗ° ਥੋ ਸਿਰਹੰਦਿ ਮਾਂਹਿ। ਟਕੈ ਸਿੰਘਨ ਦੀਓ ਦੇਣ ਬੁਲਾਇ। *ਸਦੀਕ ਬੇਗ*
ਖਾਲੀ ਵਕੀਲ ਆਏ ਖਾਲਸੇ ਪਾਹਿ। ਸੋ ਗਲ ਥੀ ਦਿਲ ਸਿੰਘਨ ਮਾਂਹਿ ।੩।

ਦੋਹਰਾ : ਸਿੰਘ ਅਨੰਦਪੁਰ ਜਾਤ ਥੇ ਸਿਰਹੰਦੈ ਕੈ ਢਿਗ ਰਾਹੁ।
ਕਹੀ[੩] ਸੰਦੀਕੇ° ਕੀ ਚੜ੍ਹੀ ਸਿੰਘਨ ਗਰਦ° ਦਿਖਾਹਿ ।੪। *ਸਦੀਕ ਬੇਗ / ਘੱਟਾ*

ਚੌਪਈ : ਸਿੰਘਨ ਮੋੜਾ ਉਸੀ ਵਲ ਲਾਯਾ। ਕਹੀਵਾਰਨ° ਭੀ ਦਲ ਦੇਖ ਪਾਯਾ। *ਕਹੀ ਵਾਲਿਆਂ*
ਉਨ ਭੀ ਪਿੱਛੈ ਮੂੰਹ ਫਿਰਾਯਾ°। ਉਨ ਕੋ ਸਮੋਂ ਉਹੀ ਬਨ ਆਯਾ।੫। *ਫੇਰ ਲਿਆ*
ਫਿਰਯੋ ਜਾਤ ਸਿੰਘਨ ਲਖ ਲਯੋਂ°। ਅਕਾਲੀ ਹੱਲਾ ਖਾਲਸੈ ਭਯੋ। *ਦੇਖ ਲਿਆ*
ਲੂਟ ਕੂਟ ਸਿੰਘ ਅਗੇ ਸਿਧਾਰੇ°। ਹੋਲਾ ਖੇਡਯੋ ਜਾਇ ਅਨੰਦਪੁਰ ਦ੍ਵਾਰੇ. ।੬। *ਤੁਰ ਗਏ*

ਦੋਹਰਾ : ਸੁਨੀ ਸਦੀਕੇ ਬੇਗ ਯੌਂ ਤੁਰਤ ਕੀਨੀ ਫੌਜ ਤਿਆਰ।
ਜਾਇ ਪਰਯੋ ਡੇਰੇ ਉਤੇ ਅਚਾਨਕ ਸ੍ਰਾਂਈਵਾਰ° ।੭। *ਸਰਾਇ ਵਾਲੇ ਸਿੰਘਾਂ ਉੱਪਰ*

ਚੌਪਈ : ਤੋਪ ਜੰਬੂਰਨ ਛਲਕ ਚਲਈ। ਸਿੰਘਨ ਭੂਲ ਸਭੋ ਸੁਧ° ਗਈ। *ਹੋਸ਼*
ਚੰਗੀ ਫੌਜ ਸੋ ਹੋਲੈ° ਗਈ। ਔਰ ਪਿੰਡੀ ਥੀ ਖ੍ਰੀਦ° ਜੁ ਲਈ।੮। *ਹੋਲਾ ਮਹੱਲਾ / ਪਿੰਡਾਂ ਵਿੱਚ ਸਮਾਨ ਖ਼ਰੀਦਣ*
ਕੋਊ ਘਾਸ ਕੋਊ ਲਕਰੀ° ਕਾਰ। ਖਿੰਡੀ ਫੌਜਿ ਇਮ ਸਿੰਘਨਵਾਰ°। *ਲਕੜਾਂ ਲਈ / ਸਿੰਘਾਂ ਦੀ*
ਸਕਯੋ ਨ ਕੋਊ ਸੰਭਾਲ ਲੜਾਈ। ਸਭ ਨਠ ਤੁਰੇ ਪਗ ਜੁਤੀ ਨਾ ਪਾਈ।੯।
ਕਿਛ ਵੜ ਅੜੇ ਸੁ ਪਿੰਡ ਮਝਾਰ°। ਹੁਤੇ ਜੁ ਮਿਸਲਨ ਮੈਂ ਸਰਦਾਰ। *ਵਿੱਚ*
ਸਿੰਘ ਪੁਰੀਦੇ ਆਹਲੂਵਾਲ ਸੁ ਇਕ। ਡੱਲੇਵਾਲੀਓ ਸਭ ਖੜੇ ਮਿਕ°।੧੦। *ਫੈਸਲਾ ਕਰਕੇ*
ਸੰਗਤ ਸਿੰਘ ਨਿਸ਼ਾਨੋ ਵਾਲੇ। ਨਿਹੰਗ ਸ਼ਹੀਦ ਔ ਸੋਢੀ ਅਕਾਲੋ।
ਸ਼ਯਾਮ ਸਿੰਘ ਪਾਸ ਕਰੋੜਾ ਸਿੰਘ ਖੜਾ। ਬਹੁਤ ਸ੍ਰਦਾਰ ਲੈ ਉਹਾਂ ਅੜਾ°।੧੧। *ਉਥੇ ਡਟਿਆ*
ਪੰਜ ਮਿਸਲ ਥੀ ਮਾਝੇ ਵਲ। ਬਹੀਰ° ਉਤਰਯੋ ਥੋ ਇਨ ਸੋਂ ਚੱਲ। *ਜਥਾ, ਦਲ*
[੪]ਆਪੋ ਆਪਨੀ ਕਰ ਤਕਰਾਈ°। ਬੈਠੇ ਸਿੰਘ ਚੌਫੇਰਾ° ਬਨਾਈ।੧੨। *ਤਕੜਾਈ / ਗੋਲਾਕਾਰ*

---

੧. **ਰਾਇਪੁਰ ਗੁਜਰਵਾਲ :** ਕਿਲ੍ਹਾ ਰਾਇਪੁਰ ਤੇ ਗੁਜਰਵਾਲ, ਲੁਧਿਆਣਾ ਜ਼ਿਲ੍ਹੇ ਦੇ ਦੋ ਪ੍ਰਸਿੱਧ ਪਿੰਡ ਹਨ। ਇਕ ਦੂਸਰੇ ਦੇ ਨਜ਼ਦੀਕ ਹੋਣ ਕਰਕੇ ਇਹ ਰਾਇਪੁਰ ਗੁਜਰਵਾਲ ਕਰਕੇ ਵੀ ਜਾਣੇ ਜਾਂਦੇ ਹਨ।

੨. **ਤਾਰਾ ਸਿੰਘ :** ਤਾਰਾ ਸਿੰਘ ਗੈਬਾ, ਕੰਗ ਗੋਤ ਦਾ ਜੱਟ ਸਿੱਖ ਸਰਦਾਰ ਜੋ ਸਰਦਾਰ ਗੁਲਾਬ ਸਿੰਘ ਤੋਂ ਬਾਅਦ ਡੱਲੇਵਾਲੀਆ ਮਿਸਲ ਦਾ ਮੁਖੀ ਹੋਇਆ। ਇਸ ਨੇ ਆਪਣੀ ਰਾਜਧਾਨੀ ਰਾਹੋਂ ਵਿੱਚ ਕਾਇਮ ਕੀਤੀ ਸੀ। ਇਸ ਦਾ ਦੇਹਾਂਤ ਨਾਰਾਇਣਗੜ੍ਹ ਦੀ ਲੜਾਈ ਵਿੱਚ ੧੮੦੭ ਈ. ਵਿੱਚ ਹੋਇਆ ਸੀ।

੩. **ਕਹੀ :** ਮਾਮਲਾ ਉਗਰਾਹੁਣ ਦੀ ਇਕ ਰੀਤ ਜਿਸ ਅਨੁਸਾਰ ਖੇਤਾਂ ਵਿੱਚ ਉਪਜ ਦੇਖ ਕੇ ਕਾਬੂ ਲੋਕ ਵੱਟਾਂ ਪਾ ਦਿੰਦੇ ਸਨ। ਫ਼ੌਜ ਦੇ ਅੱਗੇ ਰਸਤਾ ਸਾਫ਼ ਕਰਨ ਲਈ ਜੋ ਟੋਲੀ ਕਹੀ ਆਦਿ ਸੰਦ ਲੈ ਕੇ ਚੱਲਦੀ ਸੀ, ਉਸ ਨੂੰ ਵੀ ਕਹੀ ਕਹਿੰਦੇ ਸਨ।

੪. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਅੜੈ ਖੜੈ ਊਹਾਂ ਸਰਦਾਰ। ਝਲੀ ਲੜਾਈ ਘੜੀ ਇਕ ਬਾਰ।
ਤੈਂ ਤੋਪਨ ਆਇ ਨੇੜੈ ਧਰੀ। ਭਰ ਭਰ ਟਕਿਅਨ° ਮਾਰ ਤਿਨ ਕਰੀ।੧੩। *ਟਕਿਆਂ ਦੇ ਗੋਲੇ*
ਸਿੰਘਨ ਕੇ ਤਹਿੰ° ਲਗੇ ਨ ਪੈਰ। ਨਠੇ ਸਿੰਘ ਉਨ ਤੇ ਮਨ ਡੈਰ°। *ਉੱਥੇ / ਡਰ ਕੇ*
ਭਾਰ ਬ੍ਰਦਾਰੀ° ਊਹਾਂ ਹੀ ਰਹੀ। ਕੌਣ ਚੁਕੈ ਊਹਾਂ ਜਿੰਦ ਕੀ ਪਈ।੧੪। *ਭਾਰ ਚੋਣ ਵਾਲੇ ਡੰਗਰ*

ਦੋਹਰਾ : ਕੋਸ ਸੁ ਦੁਇ ਤਿਨ° ਜਾਇਕੈ ਊਹਾਂ ਸਿੰਘਨ ਆਯੋ ਰੋਸ°। *ਦੋ ਤਿੰਨ ਕੋਹ / ਗੁੱਸਾ*
ਖੜੇ ਅੜੇ ਮੁੜ ਮੁੜ ਲੜੈਂ ਮਰੈਂ ਮਾਰੈਂ ਭੀ ਓਸ।੧੫।

ਚੌਪਈ : ਤੋਪ ਜੰਬੂਰੇ ਉਨ ਦੂਰ ਰਹੇ। ਸਿੰਘ ਬੰਦੂਕਨ ਮਾਰਨ ਡਹੇ।
ਮਾਰ ਮੁਗਲਨ ਕੇ ਘੋੜੇ ਗੇਰੇ°। ਮਾਰ ਮੁਗਲਨ ਕੇ ਸੀਸ ਸੁ ਫੇਰੇ।੧੬। *ਡੇਗੇ*
ਸ੍ਰਦਾਰਨ ਤਹਿਂ ਮਿਲ ਅੜਨਾ° ਕੀਓ। ਸੂਰਨ ਨੈ ਮੁੜ ਹੱਲਾ ਥੀਓ°। *ਮੁਕਾਬਲਾ / ਕੀਤਾ*
ਬੰਦੂਕ ਤੀਰ ਔ ਨੇਜੇ ਕਮਾਨ। ਮਾਰ ਮੁਗਲ ਕੀਨੇ ਪਸ਼ੇਮਾਨ°।੧੭। *ਪਰੇਸ਼ਾਨ*

ਦੋਹਰਾ : ਮਾਰ ਮੁਗਲ ਪਾਛੈ ਕੀਏ° ਵੜੇ ਤੋਪਨ ਮੈਂ ਜਾਇ। *ਪਿੱਛੇ ਹਟਾ ਦਿੱਤੇ*
ਸਿੰਘ ਭੀ ਊਹਾਂ ਖੜ ਭਏ ਤੂਟੇ ਫੂਟੇ° ਲਏ ਮਿਲਾਇ।੧੮। *ਜ਼ਖ਼ਮੀ ਸਿੰਘ*

ਚੌਪਈ : ਕਈ ਸਿੱਖ ਥੇ ਪਿੰਡ ਹੀ ਰਹੇ। ਰਹੇ ਭੂਲੇ ਤਹਿਂ ਆਵਤ ਭਏ।
ਜੌ ਜੋ ਜ਼ਖਮੀ ਸਿੰਘਨ ਲਭ ਲਏ। ਸਿੰਘਨ ਚੱਕ ਸੁ ਮੁਹਰੇ ਕਏ।੧੯।
ਬਹੁਤ ਜ਼ਖ਼ਮ ਸਿਰਦਾਰਨ° ਖਾਏ। ਕਿਸ ਇਕ ਕਿਸ ਦੁਇ ਜ਼ਖ਼ਮ ਗਿਨਾਏ। *ਸਿੱਖ ਸਰਦਾਰਾਂ ਨੇ*
ਖੜ ਖੜ ਲਗੇ ਬਧਾਵਨ° ਸੋਊ। ਐਸੀ ਪ੍ਰੀਤਿ ਭਈ ਵਲ ਦੋਊ।੨੦। *ਮਰ੍ਹਮ ਪੱਟੀ*

ਦੋਹਰਾ : ਜੱਸਾ ਸਿੰਘ ਨਿਜ ਤਹ ਫਟਯੋ° ਲਗੇ ਜ਼ਖਮ ਉਸ ਦੋਇ। *ਫੱਟ ਲੱਗਾ, ਜ਼ਖ਼ਮੀ ਹੋਇਆ*
ਪਹੁੰਚ ਡਰੋਲੀ[1] ਕਰ ਡੇਰੋ ਭਯੋ ਚੰਗੋ ਤਿਹ ਸੋਇ।੨੧।
ਸਦੀਕੇ ਨੇ ਮਗਰੋਂ ਤਹਾਂ ਜਖਮਾਨਾ° ਦਯੋ ਘਲਾਇ। *ਜ਼ਖ਼ਮਾਂ ਦਾ ਨਜ਼ਰਾਨਾ*
ਉਧਾਰ ਉਤਾਰਯੋ ਤੁਰਤ ਅਬ ਹਮ ਤੁਮ ਵਹੀ ਭਰਾਇ°।੨੨। *ਭਾਈ, (ਭਰ ਦਿੱਤਾ)*

ਚੌਪਈ : ਯਾ ਕੋ ਗੁੱਸੋ ਤੁਸੀਂ ਨ ਕਰਿਓ। ਕਹੀ ਲੂਟੀ ਹਮ ਨਹਿਂ ਚਿਤ ਧਰਿਓ।
ਸਿੰਘਨ ਕਹਯੋ ਹਮ ਨਿਤ ਯਹ ਕਾਰ। ਲੜੈਂ ਮਰੈਂ ਨਿਤ ਤੁਰਕਨ ਨਾਰ°।੨੩। *ਨਾਲ*
ਤੈਂ ਨਜ਼ਰਾਨਯੋ ਦੇਰ ਲਗਾਈ। ਤਊ ਖਾਲਸੇ ਨੇ ਕਹੀ ਲੁਟਾਈ।
ਅਰੀ ਖਾਲਸੇ ਸੌਂ ਖੋਟੀ° ਕਰੈਂ। ਸਿੰਘ ਲੁੱਟਨ ਤੇ ਫਿਰ ਕਬਿ ਟਰੈਂ°।੨੪। *ਬੁਰਾਈ / ਟਲਣਾ*
ਘਲ ਵਕੀਲ ਉਨ ਸੁਲ੍ਹਾ ਠਹਿਰਾਈ। ਦਯੋ ਨਜ਼ਰਾਨੇ ਓਦੂੰ ਸਵਾਈ°। *ਉਸ ਤੋਂ ਸਵਾਇਆ*
ਐਸੋ ਭਯੋ ਥੋ ਪੰਦ੍ਹਾਂ ਸਾਲ[2]। ਨਿਤ ਪ੍ਰਤਿ ਵਧੇ ਯੌਂ ਸਿੰਘਨ ਇਕਬਾਲ°।੨੫। *ਤੇਜ ਪ੍ਰਤਾਪ, ਜ਼ੋਰ*

---

੧. **ਡਰੋਲੀ** : ਡਰੌਲੀ ਨਾਮ ਦੇ ਕਈ ਪਿੰਡ ਹਨ। ਮੋਗਾ ਤਹਿਸੀਲ ਵਿੱਚ ਇਕ ਪਿੰਡ ਡਰੋਲੀ ਭਾਈ ਹੈ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਗੁਰਧਾਮ ਹੈ। ਫਗਵਾੜਾ ਤੋਂ ਹੁਸ਼ਿਆਰਪੁਰ ਜਾਣ ਵਾਲੀ ਸੜਕ ਉੱਪਰ ਵੀ ਇਕ ਪਿੰਡ ਡਰੋਲੀ ਕਲਾਂ ਹੈ। ਲੇਖਕ ਦਾ ਇਸ਼ਾਰਾ ਇਨ੍ਹਾਂ ਵਿੱਚੋਂ ਕਿਸ ਪਿੰਡ ਵੱਲ ਹੈ, ਸਪੱਸ਼ਟ ਨਹੀਂ।

੨. ਹੱਥ ਲਿਖਤਾਂ ਵਿੱਚ ਏਥੇ 'ਐਸੋ ਭਯੋ ਥੋ ਪੰਦਮਿਸਾਲ' ਪਾਠ ਵੀ ਹੈ।

## ੧੨੩. ਸਾਖੀ ਮੁਗਲ ਗਾਜਦੀਂ ਵਜ਼ੀਰ ਕੀ

ਦੋਹਰਾ : ਸ਼ਾਹਿ ਕਾਬਲੀ ਕੱਢ ਦਯੋ ਸਿੰਘਨ ਮਰਹੱਟਨ ਰੱਲ°। *ਰਲ ਕੇ*
ਮਰਹਟੇ ਫੈਲ ਸਭ ਥਾਂ ਗਏ ਦਿਲੀ ਲਹੌਰ ਸੁ ਮੱਲ।੧।
ਸੁਨੀ ਨਵਾਬ ਲਹੌਰੀਅਨ ਚਹੈ ਸੁ ਗਾਜਦੀਂ° ਆਇ। *ਗ਼ਾਜ਼ੀਉਦੀਨ*
ਦੈ ਡੋਲੋਂ° ਉਨ ਮੋੜਿਓ ਸੋ ਦਿੱਲੀ ਕੇ ਰਾਹੁ।੨। *ਧੀ ਦੀ ਡੋਲੀ*

ਚੌਪਈ : ਸ਼ਾਹੁ ਦਿੱਲੀ ਕੋ ਸੁਸਤ° ਸੁ ਭਯੋ। ਵਜ਼ੀਰ ਗਾਜਦੀਂ ਗਾਜਤ ਭਯੋ। *ਐਸ਼-ਆਰਾਮ ਵਿੱਚ*
ਮਨ ਮੈਂ ਗਾਜਦੀਂ ਕੀਓ ਅਭਿਮਾਨ। ਬੁਲਾਇ ਰੰਗ ਭਟ° ਕਹਯੋ ਬਖਾਨ।੩। *ਰੰਗਾ ਭੱਟ ਨਾਮੀ ਭਾਟੀ*
ਅਬ ਤੁਮ ਹਮਰੋ ਜੱਸ ਬਨਾਯੋ। ਹਮ ਕੋ ਤੁਮ ਬਡ ਬਜੀਰ ਅਖਾਯੋਂ°। *ਅਖਵਾਓ*
ਗਾਜਦੀਂ ਬਨਰੋਂ° ਹਮਰੋ ਖਿਤਾਬ। ਦਯੋ ਪਤਿਸ਼ਾਹਿ ਸੁ ਮੋ ਕੋ ਆਬ°।੪। *ਲਾੜਾ / ਆਪ*
ਤਬੈ ਰੰਗ ਨੇ ਐਸੇ ਕਹਯੋ। ਹਮ ਤੇ ਝੂਠ ਨ ਆਖਤ ਜਯੋਂ°। *ਆਖਿਆ ਜਾਂਦਾ*
ਸੋ ਸੱਚ ਸੁ ਕਹੌਂ ਬਖਾਨ°। ਕਰੌਂ ਸੱਚ ਪੈ ਜਾਨ ਕੁਰਬਾਨ।੫। *ਬਿਆਨ*
ਪਿਛਲੇ ਭੱਟ ਕਚਹਿਰੀ ਮਾਂਹਿ। ਝੂਠ ਨ ਬੋਲ ਗਏ ਜਾਨ ਗਵਾਇ।
ਅਬ ਮੈਂ ਆਖੌਂ ਸਾਚ ਪਛਾਣ। ਮੈਂ ਬੀ ਕਰੋ ਅਬ ਜਾਨ ਕੁਰਬਾਨ।੬।

ਰੰਗ ਵਾਚ

ਦੋਹਰਾ : ਬਨਰੋ° ਤੇ ਬਨਰੀ° ਭਈ ਖਸਮ ਸੁ ਕੀਯੋ ਮਲ੍ਹਾਰ°। *ਲਾੜਾ / ਲਾੜੀ / ਪਿਆਰ*
ਝਾਂਟ° ਨ ਖੁੱਸੀ ਜਾਟ ਕੀ ਇਮ° ਲੂਟ ਖਾਯੋ ਸੰਸਾਰ।੭। *ਕੁੱਝ ਵੀ ਨਾ ਖਟਿਆ / ਖਿੜੀ*
ਯੌਂ ਸੁਨ ਤਿਸਕੋ ਅਗ ਲਗੀ ਅਗੈ ਰਾਖੰਦ° ਦਯੋ ਡਾਰ। *ਰਾਖੀ*
ਮਰਤਾ ਹੂਆ ਕਹਿ ਮੁਯੌਂ° ਸੋ ਫੈਲ ਗਯੋ ਸੰਸਾਰ।੮। *ਮਰ ਗਿਆ*
ਕਦੇ ਨ ਗਾਂਡੂ° ਰਣ ਚੜ੍ਹੈ ਕਦੇ ਨ ਬਾਜੇ ਬੰਬ।°। *ਨਾਮਰਦ / ਡੰਕਾ*
ਸਗਲ ਸਭਾ ਕੋ ਰਾਮ ਰਾਮ ਬਿਦਾ ਹੋਤ ਹੈ ਰੰਗ।੯।

ਚੌਪਈ : ਯਹੀ ਗਜਬ° ਗਾਜਦੀਂ ਪੈ ਪੜਾ। ਗਾਜਦੀਂ ਮਰਹਟਨ ਕੋ ਲੈ ਹੜਾ°। *ਕਹਿਰ / ਡੁੱਬ ਗਿਆ*
ਸੋਊ ਸੁਨੀਓ ਅਗੈ ਕਹਾਣੀ। ਬਿਸਵਾਸ ਰਾਇ[1] ਸਿਰ ਭਾਊ[2] ਬਿਹਾਣੀ°।੧੦। *ਬੀਤੀ*

## ੧੨੪. ਸਾਖੀ ਤੁਰਕ ਸਰਬਤ ਹਿੰਦੁਸਤਾਨੀ ਔ ਗਿਲਜ਼ੋਂ ਕੀ

ਦੋਹਰਾ : ਗਿਲਜਨ ਤੇ ਹਿੰਦ ਛੁਟ ਗਈ ਰਹਯੋ ਅਟਕ ਕਸ਼ਮੀਰ।
ਹਿੰਦ ਪਤਿਸ਼ਾਹਿ ਲੈਨ ਫਿਰ ਕਰੀ ਸ਼ਾਹਿ° ਤਤਬੀਰ°।੧। *ਅਹਿਮਦਸ਼ਾਹ/ ਵਿਉਂਤ, ਸਕੀਮ*

ਚੌਪਈ : ਲਹੌਰਹਿ ਛੋਡ ਗਯੋ ਉਸ ਬੇਟਾ°। ਲਗੀ ਅੱਗ ਤਬ ਤੇ ਉਸ ਪੇਟਾ°। *ਤੈਮੂਰ ਸ਼ਾਹ / ਪੇਟ, ਵਿੱਚ*
ਤਿੰਨ ਲਖ ਫੌਜ ਫੇਰ ਕਰ ਲਯਾਯੋ। ਅਠਾਰਾਂ ਸੈ ਪੰਦਰੈ° ਚੜਿ ਆਯੋ।੨। *੯੧੫ ਬਿ. ਭਾਵ ੧੭੫੮ ਈ.*
ਮਾਰ ਮਰਹੱਟੇ ਅੱਗੋ ਧਰੇ। ਮਾਰ ਭਜਾਏ ਜਹਿਂ ਜਹਿਂ ਲਰੇ°। *ਜਿੱਥੇ ਜਿੱਥੇ ਲੜੇ*
ਦਿੱਲੀ ਬਿਨਾਂ ਰਹਯੋ ਨਹਿਂ ਠਾਣਾ। ਝੁਨਕੂ ਜੱਟ° ਕੇ ਪਾਸ ਲਕਾਣਾ।੩। *ਭਰਤਪੁਰੀਆ*

---

੧. **ਬਿਸਵਾਸ ਰਾਇ :** ਬਿਸਵਾਸ ਰਾਓ, ਮਰਾਠਾ ਪੇਸ਼ਵਾ ਬਾਲਾ ਜੀ ਬਾਜੀ ਰਾਓ ਦਾ ਪੁੱਤਰ, ਜੋ ੧੭੬੧ ਈ. ਵਿੱਚ ਅਹਿਮਦ ਸ਼ਾਹ ਨਾਲ ਪਾਨੀਪਤ ਦੇ ਮੈਦਾਨ ਵਿੱਚ ਹੋਈ ਜੰਗ ਵਿੱਚ ਮਾਰਿਆ ਗਿਆ ਸੀ।

੨. **ਭਾਊ :** ਸਦਾ ਸ਼ਿਵ ਰਾਉ ਭਾਉ, ਮਰਾਠਾ ਸਰਦਾਰ ਜੋ ਪੇਸ਼ਵਾ ਬਾਲਾ ਜੀ ਬਾਜੀ ਰਾਉ ਦਾ ਚਚੇਰਾ ਭਾਈ ਸੀ। ਇਹ ੧੭੬੧ ਈ. ਵਿੱਚ ਪਾਨੀਪਤ ਦੇ ਜੰਗ ਵਿੱਚ ਅਹਿਮਦ ਸ਼ਾਹ ਦੀ ਸੈਨਾ ਨਾਲ ਲੜਦਾ ਹੋਇਆ ਮਾਰਿਆ ਗਿਆ ਸੀ।

ਸਭ ਮੁਸਲਮਾਨੀ ਇਕਠੀ ਭਈ। ਮੁਗਲ ਪਠਾਣਨ ਇਮ ਮਤ ਠਈ°। *ਮਤਾ ਪਕਾਇਆ*
ਦਯੈ ਮ੍ਰਹਟਨ ਦੇਸੋਂ ਕਢਾਇ। ਹੈਂ ਮੁਸਲਮਾਨਨ ਏ ਦੁਖਦਾਇ° ।੪। *ਦੁਖੀ ਕੀਤੇ, ਸਤਾਏ*

ਦੋਹਰਾ : ਸਭ ਮੁਸਲਮਾਨਨ ਕਸਮ ਕਰ ਇੱਕੋ ਕਰੀ ਸਲਾਹਿ।
ਹਿੰਦੁਸਤਾਨ ਬਜੀਰ ਤਿੰਨ ਔ ਕੰਧਾਰੀ ਪਤਿਸ਼ਾਹਿ ।੫।

ਚੌਪਈ : ਮਤੇ ਪਕਾਇ ਜੱਟਾ[1] ਪੈ ਚੜ੍ਹੇ। ਮਥਰੋ[2] ਮਾਰ ਹਿੰਦੂ ਬਹੁ ਫੜੇ।
ਕੋਇਲ° ਕੋ ਗੜ ਲਯੋ ਛੁਡਾਇ। ਮ੍ਰਹੱਟਨ ਕੀ ਦਈ ਪੱਤਿ ਗਵਾਇ ।੬। *ਅਲੀਗੜ੍ਹ ਦਾ ਪੁਰਾਤਨ ਨਾਮ*

## ੧੨੫. ਸਾਖੀ ਖਾਲਸੇ ਔ ਗਿਲਜੇ ਕੇ ਦਾਯੈ ਕੀ

ਚੌਪਈ : ਤਬ ਵਹਿ ਆਇ ਲਹੌਰੇ ਰਹਯੋ। ਪੰਜ ਸੂਬਨ ਸਿਰਤੰਤਹ ਲਯੋ°। *ਪੰਜ ਸੂਬਿਆਂ ਦਾ ਬੰਦੋਬਸਤ*
ਕਸ਼ਮੀਰ ਮੁਲਤਾਨ ਔ ਭੱਖਰ ਅਟਕ। ਲਹੌਰ ਰਹਨ ਕਰ ਲੈ ਲੈ ਸਟਕ° ।੧। *ਕੰਧ ਹੋਣਾ, ਭੱਜਣਾ*
ਤਬ ਵਹਿ ਸਿਘਨ ਮਾਰਯ° ਚਹੇ। ਜਹਾਨ ਖਾਨ[3] ਸੁ ਗੈਲੈਂ° ਰਹੇ। *ਮਾਰਨ / ਪਿੱਛੇ*
ਸੋ ਮਾਰੇ ਜੋਈ ਹਥ ਆਵੈ। ਵਹਿ ਬਹੁ ਸਿਘਨ ਹੱਥ ਨ ਲਗਾਵੈ ।੨।

ਦੋਹਰਾ : ਸਿੰਘ ਭੀ ਤਿਸਕੋ ਬਹੁ ਲੁਟੈਂ ਆਗੈ ਪਾਛੈ ਦੌੜ।
ਉਇ ਮਾਰੇ ਬਹੁ ਤੁੰਮਨ° ਕਰ ਸਿੰਘ ਮਾਰੈਂ ਬਿਧ ਸਯੋਂ ਬੌੜ ।੩। *ਢੱਡਾ ਜਥਾ ਬਣਾ ਕੇ*

ਚੌਪਈ : ਕਛੂ ਸਿੰਘ ਲੁਕ ਦੇਸਹਿਂ° ਰਹੇ। ਕਛੂ ਸਿੰਘ ਝਲ ਮਧ ਲੁਕ ਰਹੇ। *ਵਿਦੇਸ਼, ਪੰਜਾਬੋਂ ਬਾਹਰ*
ਔਰ ਸਿੰਘ ਜਾ ਮਾਲਵੇ° ਵੜੇ। ਇਕਠੇ ਦਲ ਹੁਇ ਰਹੇ ਸੁ ਖੜੇ ।੪। *ਮਾਲਵਾ, ਲੱਖੀ ਜੰਗਲ*

## ੧੨੬. ਸਾਖੀ ਹਾਠੂ ਸਿੰਘ ਮਝੈਲ ਕੀ

ਦੋਹਰਾ : ਮਾਝੇ ਮੈਂ ਥੋ ਸਿੰਘ ਰਹਯੋ ਹਾਠੂ ਸਿੰਘ[4] ਤਿਸ ਨਾਮ।
ਸੂਰਾ ਪੂਰਾ ਹਠੀ ਤਪੀ ਕਾਨ੍ਹਾ ਕਾਛਾ° ਗ੍ਰਾਮ ।੧। *ਲਾਹੌਰ ਜ਼ਿਲ੍ਹੇ ਦਾ ਪਿੰਡ*

ਚੌਪਈ : ਗਿਲਜਨ ਫਿਰ ਨਿਸ° ਲਾਗਯੋ ਆਇ। ਸੋ ਫਿਰ ਗਯੋ ਨ ਲਾਗਯੋ ਦਾਇ°। *ਰਾਤ ਵੇਲੇ / ਮੌਕਾ*
ਫਿਰ ਕੋ° ਜਾਤ ਗਿਲਜਨ ਲਖ ਲਯੋ°। ਘੋੜੇ ਜਾਤ ਤਿਲਕ ਤਹਿਂ ਪਰਯੋ ।੨। *ਮੁੜਦਿਆਂ / ਦੇਖ ਲਿਆ*

---

੧. **ਜੱਟ** : ਭਰਤਪੁਰੀਆ ਜਾਟ ਰਾਜਾ ਸੂਰਜ ਮੱਲ, ਅਹਿਮਦ ਸ਼ਾਹ ਨੇ ਆਪਣੇ ਚੌਥੇ ਹਮਲੇ ਦੌਰਾਨ ਦਿੱਲੀ ਨੂੰ ਲੁੱਟਣ ਤੋਂ ਬਾਅਦ ਮਾਰਚ ੧੭੫੭ ਈ. ਵਿੱਚ ਭਰਤਪੁਰ ਦੇ ਇਲਾਕੇ ਵਿੱਚ ਜਾ ਕੇ ਮਥੁਰਾ, ਗੋਕੁਲ ਤੇ ਬਿੰਦ੍ਰਾਬਨ ਵਿੱਚ ਕਤਲਾਮ ਕਰਵਾਈ ਸੀ। ਸੂਰਜ ਮੱਲ ਦਾ ਦੇਹਾਂਤ ਦਸੰਬਰ ੧੭੬੩ ਈ. ਵਿੱਚ ਹੋਇਆ ਸੀ।

੨. **ਮਥੁਰਾ** : ਯੂ.ਪੀ. ਦਾ ਪ੍ਰਸਿੱਧ ਨਗਰ ਜੋ ਕ੍ਰਿਸ਼ਨ ਦੀ ਜਨਮ ਭੂਮੀ ਵਜੋਂ ਪ੍ਰਸਿੱਧ ਹੈ। ਮਾਰਚ ੧੭੫੭ ਈ. ਵਿੱਚ ਅਹਿਮਦ ਸ਼ਾਹ ਦੇ ਸੈਨਾਪਤੀ ਜਹਾਨ ਖ਼ਾਨ ਨੇ ਏਥੇ ਕਤਲਾਮ ਮਚਾਈ ਸੀ।

੩. **ਜਹਾਨ ਖਾਨ** : ਬਖਸ਼ੀ ਜਹਾਨ ਖ਼ਾਨ, ਇਕ ਅਫ਼ਗਾਨ ਸਰਦਾਰ ਜੋ ਅਹਿਮਦ ਸ਼ਾਹ ਦੇ ਬੇਟੇ ਤੈਮੂਰ ਸ਼ਾਹ ਦਾ ਨਾਇਬ ਸੀ। ਇਹ ਲਾਹੌਰ ਦਾ ਸੂਬੇਦਾਰ ਵੀ ਰਿਹਾ। ਇਸ ਨੇ ਸਿੰਘਾਂ ਵਿਰੁੱਧ ਕਈ ਜੰਗਾਂ ਵਿੱਚ ਹਿੱਸਾ ਲਿਆ ਸੀ।

੪. **ਹਾਠੂ ਸਿੰਘ** : ਭਾਈ ਹਾਠੂ ਸਿੰਘ ਦਾ ਜਨਮ ਜੱਟ ਵੰਸ਼ ਵਿੱਚ ਲਾਹੌਰ ਦੇ ਕਾਨ੍ਹਾ ਕਾਛਾ ਪਿੰਡ ਵਿੱਚ ਹੋਇਆ। ੧੭੫੯ ਈ. ਵਿੱਚ ਦੁਰਾਨੀਆਂ ਨਾਲ ਲੜਦਾ ਹੋਇਆ ਘੋੜੇ ਤੋਂ ਡਿੱਗ ਪਿਆ ਤਾਂ ਕੈਦ ਕਰ ਲਿਆ ਗਿਆ। ਅਹਿਮਦ ਸ਼ਾਹ ਸਾਹਮਣੇ ਜਦ ਇਸ ਨੂੰ ਪੇਸ਼ ਕੀਤਾ ਗਿਆ ਤਾਂ ਉਸ ਨੇ ਭਾਈ ਹਾਠੂ ਸਿੰਘ ਦੀਆਂ ਦੋਵੇਂ ਲੱਤਾਂ ਦੋ ਹਾਥੀਆਂ ਨਾਲ ਬੰਨ੍ਹ ਕੇ ਦੋ ਫਾੜ ਕਰਕੇ ਸ਼ਹੀਦ ਕਰ ਦਿੱਤਾ ਸੀ।

ਉਠਨ ਨ ਦਯੋ ਘੋੜੇ ਤਲ° ਆਯੋ। ਉਠਨ ਨ ਭਯੋ ਗਿਲਜਨ ਫੜ ਲਯੋ। *ਥੱਲੇ*
ਅਹਮਦ ਸ਼ਾਹ ਪੈ ਸੋ ਪਹੁੰਚਾਯੋ। ਖੂੰਨੀ ਗਜ° ਕੇ ਆਗੇ ਪਾਯੋ।੩। *ਹਾਥੀ*
ਸੋ ਗਜ ਖੂੰਨੀ ਤਿਸੈ ਨ ਮਾਰੈ। ਸ਼ਾਹ ਮੁਹਾਵਤ° ਦੇ ਰਹਯੋ ਗਾਰੈ°। *ਮਹਾਵਤ / ਗਾਲ੍ਹਾਂ*
ਫੇਰ ਹਾਥੀ ਸੰਗ ਪੈਰ ਬੰਧਾਯਾ। ਤੌ ਪੀ ਹਾਥੀ ਨਾਂਹਿ ਮਰਾਯਾ।੪।
ਤਬਹਿ ਸ਼ਾਹਿ ਗਜ ਔਰ ਮੰਗਾਯਾ। ਸੋ ਭੀ ਵਾਂਕੋਂ° ਮਾਰਨ ਨ ਧਾਯਾ। *ਉਸ ਨੂੰ*
ਤਬੈ ਸ਼ਾਹਿ ਬਹੁ ਗੁੱਸਾ ਖਾਈ। ਦੂਏ ਹਾਥੀ ਟੰਗ ਦੂਈ ਬਧਾਈ°।੫। *ਦੂਜੀ ਲੱਤ ਦੂਜੇ ਹਾਥੀ ਨਾਲ ਬੰਨ੍ਹੀ*

ਦੋਹਰਾ : ਦੋਊ ਵਲ ਦੋਊ ਗਜ ਲਗੇ ਸਿੰਘ ਮਧ ਦੀਓ ਬੰਧਾਇ।
ਦਯੋ ਚਿਰਾਇ ਇਮ ਰੋਬਰੋ° ਸ਼ਾਹਿ ਸੁ ਗੁੱਸਾ ਖਾਇ।੬। *ਸਾਹਮਣੇ*

## ੧੨੭. ਸਾਖੀ ਬੀਕਾਨੇਰ ਕੀ

ਦੋਹਰਾ : ਏਕ ਬਰਸ ਗਿਲਜੋ ਰਹਯੋ ਲਹੌਰ ਮਾਂਹਿ° ਸੋ ਬੈਠ। *ਵਿੱਚ*
ਬਹੁਤ ਫੌਜ ਤਿਨ ਰਖ ਲਈ ਚਾਰ ਸੂਬੇ ਦੇ ਹੇਠ।੧।

ਚੌਪਈ : ਸਿੰਘ ਮਾਲਵੇ ਇਕਠੇ ਹੋਇ। ਰਹੈਂ ਭੂਖੇ ਕੁਛ ਗੁਜ਼ਰ° ਨ ਹੋਇ। *ਗੁਜ਼ਾਰਾ*
ਤਬ ਬੀਕਾਨੇਰੀਏ° ਸਿੰਘ ਬੁਲਾਏ। ਕਈ ਹਜ਼ਾਰ ਉਹਾਂ° ਪਹੁੰਚੇ ਜਾਏ।੨। *ਬੀਕਾਨੇਰ ਦੇ ਰਾਜੇ ਨੇ / ਉੱਥੇ*
ਜੈਸਿਲਮੇਰ ਪਰ ਦਏ° ਚੜ੍ਹਾਇ। ਤਿਸ ਕੋ ਕੰਮ ਤਿਨ ਦਯੋ ਬਨਾਇ। *ਜੈਸਲਮੇਰ ਦੀ ਰਿਆਸਤ ਉੱਪਰ*
ਤਬ ਤਿਨ ਦੀਨੋ ਸਿੰਘ ਹਟਾਇ। ਸੋ ਨ ਦਯੋ° ਜੋ ਆਖਯ ਥਾਇ।੩। *ਆਖੇ ਮੁਤਾਬਕ ਪੈਸੇ ਨਾ ਦਿੱਤੇ*
ਕਛੁ ਸਿੰਘਨ ਕੋ ਪੈਸਾ ਰਹਯੋ। ਸੋ ਭਿ ਨ ਦਯੋ ਜੋਊ ਥੋ ਕਹਯੋ।
ਫਿਰ ਤਿਸ ਮੁਲਕ ਦਲ ਹੋਕੇ ਮਾਰਯੋ। ਖਾਲਸੇ ਨੇ ਅਸ° ਕਸ਼ਟ ਸਹਾਰਯੋ[1]।੪। *ਐਸਾ, ਇਸ ਤਰ੍ਹਾਂ*

## ੧੨੮. ਸਾਖੀ ਬਾਂਗਰ ਦੇਸ ਕੀ

ਦੋਹਰਾ : ਸਿੰਘਨ ਖਰਚ ਸੁ ਨਹਿੰ ਤੁਰੇ ਤੌ ਖਾਲਸੇ ਕਰੀ ਸਲਾਹਿ।
ਮਾਰੋ ਮੁਲਕ ਕੋਈ ਦੌੜ ਕਰ ਫਿਰ ਬੈਠ ਮਾਲਵੇ ਖਾਂਹਿ।੧।

ਚੌਪਈ : ਤਬ ਖਾਲਸੈ ਮਲਵਈ ਬੁਲਾਏ। ਹੁਇ ਆਗੈ ਕੋ ਮੁਲਕ ਬਤਾਏ।
ਆਲੋ ਸਿੰਘ[2] ਔ ਬੁੱਢੋ[3] ਸਿੰਘ ਭਾਈ। ਗੁਰਬਖਸ਼ ਸਿੰਘ[4] ਲਯੋ ਬੁਲਾਈ।੨।

---

੧. ਹੱਥ ਲਿਖਤਾਂ ਵਿੱਚ ਇਹ ਪੰਕਤੀ ਪ੍ਰਾਪਤ ਨਹੀਂ।

੨. **ਆਲੋ ਸਿੰਘ :** ਬਾਬਾ ਆਲਾ ਸਿੰਘ, ਪਟਿਆਲਾ ਦੇ ਰਾਜ ਘਰਾਣੇ ਦਾ ਸੰਸਥਾਪਕ। ਇਸ ਦਾ ਜਨਮ ਫੂਲ ਵੰਸ਼ ਵਿੱਚ ਭਾਈ ਰਾਮ ਸਿੰਘ ਦੇ ਘਰ ੧੬੯੧ ਈ. ਵਿਚ ਹੋਇਆ। ਆਪਣੀ ਅਕਲ ਤੇ ਸ਼ਕਤੀ ਨਾਲ ਇਸ ਨੇ ਫੂਲਕੀਆਂ ਮਿਸਲ ਦੀ ਅਗਵਾਈ ਸੰਭਾਲੀ ਤੇ ਪਟਿਆਲੇ ਦੀ ਰਿਆਸਤ ਕਾਇਮ ਕੀਤੀ। ਇਸ ਦਾ ਦੇਹਾਂਤ ਅਗਸਤ ੧੭੬੫ ਈ. ਵਿੱਚ ਪਟਿਆਲੇ ਵਿੱਚ ਹੋਇਆ ਸੀ।

੩. **ਬੁੱਢੋ ਸਿੰਘ :** ਭਾਈ ਬੁੱਢਾ ਸਿੰਘ, ਬਰਾੜ ਵੰਸ਼ ਵਿੱਚੋਂ ਭਾਈ ਬੁੱਢਾ ਸਿੰਘ ਨੇ ੧੭੬੪ ਈ. ਵਿੱਚ ਸਰਹਿੰਦ ਨੂੰ ਫ਼ਤਹਿ ਕਰਨ ਵਾਲੀ ਖ਼ਾਲਸਾ ਫ਼ੌਜ ਵਿੱਚ ਹਿੱਸਾ ਲਿਆ। ਫ਼ਤਹਿ ਉਪਰੰਤ ਸਰਹੰਦ ਦਾ ਪ੍ਰਬੰਧ ਇਸ ਨੂੰ ਸੌਂਪਿਆ ਗਿਆ। ਬਾਅਦ ਵਿੱਚ ਸਰਹੰਦ ਨੂੰ ਇਸ ਤੋਂ ਬਾਬਾ ਆਲਾ ਸਿੰਘ ਨੇ ਖ਼ਰੀਦ ਲਿਆ ਸੀ। ਇਸ ਉਪਰੰਤ ਭਾਈ ਬੁੱਢਾ ਸਿੰਘ ਬਠਿੰਡਾ ਦੇ ਦੱਖਣ ਵਿੱਚ ਆਪਣੇ ਪਿੰਡ ਝੁੰਬਾ ਆ ਰਿਹਾ। ਏਥੇ ਇਸ ਨੇ ੨੯ ਪਿੰਡਾਂ ਉੱਪਰ ਆਪਣਾ ਕਬਜ਼ਾ ਜਮਾਇਆ ਤੇ ਇਸ ਦਾ ਦੇਹਾਂਤ ਕੈਥਲ ਵਿਖੇ ੧੭੬੭ ਈ. ਵਿੱਚ ਹੋਇਆ ਸੀ।

੪. **ਗੁਰਬਖਸ਼ ਸਿੰਘ :** ਭਾਈ ਗੁਰਬਖਸ਼ ਸਿੰਘ, ਗੁਰੂ ਅਰਜਨ ਦੇਵ ਜੀ ਦੇ ਸਿੱਖ ਭਾਈ ਭਗਤੂ ਦੀ ਵੰਸ਼ ਵਿੱਚੋਂ ਸੀ। ਇਸ ਦੇ ਪੁੱਤਰ ਭਾਈ ਦੇਸੂ ਸਿੰਘ ਨੇ ਕੈਥਲ ਦੀ ਸਿੱਖ ਰਿਆਸਤ ਕਾਇਮ ਕੀਤੀ ਸੀ। ਬੁੱਢਾ ਸਿੰਘ ਤੇ ਦੇਸੂ ਸਿੰਘ ਦੋਨੋਂ ਭਾਈ ਸਨ।

ਦੋਹਰਾ : ਆਗੈ ਕਰੇ ਵਕੀਲ ਇਨ ਜੋ ਉਨ ਕੋ ਮਿਲ ਪਾਇ।
ਸਿੰਘਨ ਦੇਹਿਂ ਮਿਲਾਇ ਓਇ ਕਰ° ਅਪਨੇ ਲੇਹਿਂ ਬਚਾਇ।੩। *ਟੈਕਸ, ਰਾਖੀ ਦੀ ਰਕਮ*

ਚੌਪਈ : ਕੈਥਲੀਏ° ਹਥ ਭਾਈ ਮਿਲਾਏ। ਆਲੇ ਸਿੰਘ ਅਠ ਖੇੜੇ ਬਚਾਏ। *ਕੈਥਲ ਦੇ ਸਿੱਖ ਸਰਦਾਰ ਨੇ*
ਮਾਰ ਸਫੀਦੋਂ[1] ਜੀਂਦ ਮਿਲਾਈ। ਮਲਵਈਅਨ ਹਥ ਕਢ੍ਹ ਪੈਸੋ ਚੁਕਾਈ।੪।

ਦੋਹਰਾ : ਦੌੜ ਸੁ ਹਾਂਸੀ ਜਾ ਲੁਟੀ ਨਾਰਨੌਲ ਹਿਸਾਰੈ° ਮਾਰ। *ਹਿਸਾਰ, ਹਰਿਆਣੇ ਦਾ ਪ੍ਰਸਿੱਧ ਨਗਰ*
ਫਿਰ ਕਾਮਾ[2] ਪਹਾੜੀ ਲੁਟਿ ਕੇ ਢਿਗ ਜੈਪੁਰ ਦੀਨੋ ਸਾਰ।੫।

ਚੌਪਈ : ਤੌ ਜੈਪੁਰੀਏ° ਵਕੀਲ ਭਿਜਵਾਏ। ਹਮ ਤੁਮ ਗੁਰ ਕੇ ਸਿੱਖ ਕਹਾਏ। *ਜੈਪੁਰ ਦੇ ਰਾਜੇ ਨੇ*
ਤੇਗ ਬਹਾਦਰ ਦਖਨ ਜਿਤਈ। ਤਬ ਰਾਜੇ ਹਮ ਸਰਣਹਿ° ਲਈ।੬। *ਸ਼ਰਣ ਵਿੱਚ*
ਹਮ ਤੁਮ ਹੈਂ ਯੌਹੀ ਗੁਰਭਾਈ। ਮੁਲਕ ਹਮਾਰ ਉਜਾੜੋ ਨਾਂਹੀਂ।
ਤੌ ਸਿੰਘਾਂ ਨੇ ਮੋੜਾ ਲਾਯਾ। ਜਮਨਾ ਢਿਗ ਆਇ ਡੇਰਾ ਪਾਯਾ।੭।

## ੧੨੯. ਸਾਖੀ ਮਿਤ ਸਿੰਘ ਸ਼ਹੀਦ ਕੀ

ਦੋਹਰਾ : ਡੱਲੇ ਵਾਲੀਏ ਮਿਸਲ ਮੈਂ ਇਕ ਤਾਰਾ ਸਿੰਘ° ਅਖਾਇ। *ਤਾਰਾ ਸਿੰਘ ਗੈਬਾ*
ਤਿਸ ਡੇਰੇ ਮਿਤ ਸਿੰਘ ਰਹੇ ਤਿਨ ਯੌਂ ਮਤੇ ਪਕਾਇ।੧।

ਚੌਪਈ : ਦਸ ਹਜ਼ਾਰ ਤਨ° ਸਿੰਘ ਉਛੇਰੇ°। ਜਮਨਾ ਟਪ ਲੰਘ ਪਈਏ ਸਵੇਰੇ। *ਸਰੀਰ, ਸਿੰਘ / ਆਜ਼ਾਦ ਫਿਰਨ ਵਾਲੇ*
ਤਾਰਾ ਸਿੰਘ ਤਬੈ ਸੁਨ ਕਹੀ। ਤੂੰ ਬੇਫਤੂ° ਖਾਲਸੇ ਕੇ ਮਹੀਂ°।੨। *ਫ਼ਾਲਤੂ / ਵਿੱਚ*
ਥੋੜੇ ਦਲ ਸਿਉਂ ਪਾਰ ਨ ਜੈਯੋ°। ਕਟਾਇ ਸਿੰਘਨ ਫਿਰ ਨੱਠ ਨ ਐਯੋ°। *ਜਾਇਓ / ਆਇਓ*
ਛਪਯੋ ਆਇ ਜੁ ਲਹੌਰੈ ਮਾਂਹਿ। ਉਸ ਦੂਰ ਨ ਜਾਣੀ ਅਹਮਦ ਸ਼ਾਹ।੩।
ਉਨ ਨਹਿਂ ਮਾਨੀ ਪਾਰ ਸਿਧਾਯਾ। ਮੁਲਕ ਰੋਹੇਲੇ° ਕਾ ਸੁ ਲਟਾਯਾ। *ਨਜੀਬੁੱਦੌਲਾ ਦਾ ਇਲਾਕਾ*
ਰੁਹੇਲੇ ਕੋ ਅਹਿਮਦ ਸ਼ਾਹਿ ਹੋਤ ਸੁ ਸਾਥੀ। ਡਾਕ ਦੁੜਾਈ ਸ਼ਾਹਿ ਜਹਾਂ ਥੀ।੪।
ਆਗੈ ਥੌਂ ਹੈ ਤਕਤੋ° ਰਹੈ। ਸ਼ਾਹਿ ਦੁੜਾਈ ਫੌਜ ਤਿਸ ਕਹੇ। *ਮੌਕੇ ਦੀ ਤਾਕ ਵਿੱਚ*
ਲਹੌਰੋਂ ਸਿਰਹੰਦੋਂ ਪਹੁੰਚੀ ਦੌੜ। ਅਗੈ ਰੁਹੇਲੇ ਥੀ ਪੜੀ ਸੌੜ°।੫। *ਭੀੜ*
ਦਸ ਦਿਨ ਲਗ ਰਹੇ ਲੂਟਤ ਦੇਸ਼। ਮੇਰਠ ਲੂਟਯੋ ਸ਼ਹਿਰ ਸੁ ਬੇਸ਼°। *ਬਹੁਤ ਕਰਕੇ*
ਨਹਿਂ ਤਿਨ ਚਿੰਤਾ ਨਹਿਂ ਹੰਦੇਸਾ°। ਭਈ ਨ ਖਬਰ ਜੁ ਅਏ ਮਲੇਛਾ°।੬। *ਅੰਦੇਸ਼ਾ, ਫ਼ਿਕਰ / ਅਫ਼ਗਾਨ*

---

੧. **ਸਫੀਦੋਂ** : ਹਰਿਆਣੇ ਵਿੱਚ ਪਾਨੀਪਤ ਤੇ ਅਸੰਧ ਦੇ ਵਿਚਕਾਰ ਸਥਿਤ ਇਕ ਪੁਰਾਤਨ ਨਗਰ ਜੋ ਪਹਿਲੇ ਜੀਂਦ ਰਿਆਸਤ ਦੇ ਪ੍ਰਧਾਨ ਨਗਰਾਂ ਵਿੱਚੋਂ ਸੀ।

੨. **ਕਾਮਾ** : ਜੈਪੁਰ ਤੇ ਭਰਤਪੁਰ ਦੀ ਹੱਦ ਉੱਪਰ ਇਕ ਪਹਾੜੀ ਉੱਪਰ ਸਥਿਤ ਜੈਪੁਰ ਰਿਆਸਤ ਦਾ ਇਕ ਕਿਲ੍ਹਾ ਜੋ ਜੈਪੁਰ ਦੇ ਰਾਜੇ ਨੂੰ ਸ਼ਾਹ ਜਹਾਨ ਨੇ ਜਾਗੀਰ ਵਿੱਚ ਦਿੱਤਾ ਸੀ। ਖ਼ਾਲਸਾ ਫ਼ੌਜਾਂ ਭਰਤਪੁਰੀਏ ਜਵਾਹਰ ਸਿੰਘ ਦੀ ਸਹਾਇਤਾ ਲਈ ਫ਼ਰਵਰੀ ੧੭੬੯ ਈ. ਵਿੱਚ ਇਸ ਕਿਲ੍ਹੇ ਨੂੰ ਜਿੱਤਣ ਲਈ ਗਈਆਂ ਸਨ।

ਦੋਹਰਾ : ਰਾਤ ਦਿਵਸ ਕੱਠੀ° ਭਈ ਰੁਹੇਲੀ ਗਿਲਜੀ° ਫ਼ੌਜ। *ਇਕੱਠੀ / ਰੁਹੇਲੇ ਤੇ ਅਫ਼ਗਾਨ*
ਸੂਰ° ਚੜੇ ਤੇ ਆਇ ਪਈ ਜਿਮ ਦਰਿਆਏ ਮੌਜ°।੮। *ਸੂਰਜ / ਹੜ੍ਹ ਦਾ ਪਾਣੀ*

ਚੌਪਈ : ਸਿੰਘਨ ਪੈ ਲਦੇ ਘੋੜੇ ਭਾਰ। ਆਪ ਬੰਨ੍ਹੈ ਰੀਢ ਮਗਰੈਂ° ਨਾਲ। *ਪਿੱਠ ਪਿੱਛੇ ਢੁੱਕੀ ਪੌੜ*
ਇਸ ਬਿਧ ਸਿੰਘ ਸੁ ਭਏ ਖੁਆਰ। ਸਕੈਂ ਨ ਸੋ ਹਥਿਆਰ ਸੰਭਾਰ°।੮। *ਸੰਭਾਲ*
ਸਿੰਘ ਭਏ ਤਬ ਭੱਜਨ ਵਾਰ। ਇਮ ਕਰ ਭਈ ਨ ਲਰਨੋਂ° ਕਾਰ। *ਲੜਨ ਦਾ ਕੰਮ*
ਜੋ ਜੋ ਹੁਤੇ ਜੁ ਸਿੰਘ ਅੜਿਯਾਰੇ°। ਜੋ ਨ ਨਠੈ ਤਹੀਂ ਸੋ ਮਾਰੇ।੯। *ਅੜੀਅਲ, ਹਠੀ*
ਮਿੱਤ ਸਿੰਘ ਕੈ ਚਿਤ ਤੌ ਆਈ। ਭਈ ਸੋਊ ਜੋ ਸਿੰਘਨ ਬਤਾਈ।
ਸੋ ਮੁੜ ਮੁੜ ਕੇ ਲੜਤੋ ਜਾਵੈ। ਬਹੁਤਨ ਕੇ ਕਬਿ ਵਾਰੇ ਆਵੈਂ°। *ਜਿਵੇਂ ਪੂਰਾ ਆਉਂਦਾ*
ਲਗ ਗੋਲੀ ਘੋੜਾ ਗਿਰ ਪਯੋ। ਮੱਧ ਰਕਾਬੈ ਪਗ° ਫਸ ਰਹਯੋ।੧੦। *ਪੈਰ*

ਦੋਹਰਾ : ਜਿਨ ਕੇ ਘੋੜੇ ਥੇ ਬਡੇ ਤੇ ਆਏ ਮੁਹ ਮਾਰ°। *ਮੂੰਹ ਦੀ ਖਾ ਕੇ*
ਲਰਤ ਭਜਤ ਫਿਰ ਫਿਰ ਲਰਤ ਪੰਜ ਛੇ ਮੁਏ ਹਜ਼ਾਰ।੧੧।

ਚੌਪਈ : ਮੁਖਤ° ਫਤੇ ਯੌ ਕਾਬਲੀ ਆਈ। ਜਹਾਂ ਖ਼ਾਨ° ਫੌਜਦਾਰ ਕਹਾਈ। *ਮੁਕਤ / ਜਹਾਨ ਖ਼ਾਨ*
ਉਨ ਸਿਰ ਸਿੰਘਨ ਕੇ ਜੁ ਕਟਾਏ। ਅਠਾਰਾਂ ਗੱਡੇ ਨਜੀਬੈਂ° ਲਦਵਾਏ।੧੨। *ਨਜੀਬਉੱਦੌਲਾ*



ਦੋਹਰਾ : ਜਬ ਸਿਰ ਗੱਡੇ ਲੰਘ ਤੁਰੇ ਘੱਗਰ° ਹੁਤੀ ਸਰਾਇ। *ਘੱਗਰ ਦਰਿਆ*
ਤਬ ਸਿੰਘਨ ਕੇ ਦਲ ਬਡੇ ਸੁਨੀ ਅਵਾਈ° ਆਇ।੧੩। *ਖ਼ਬਰ, ਅਫ਼ਵਾਹ*

ਚੌਪਈ : ਉਨ ਸਿਰ ਦੀਨੇ ਉਹਾਂ ਗਿਰਾਇ। ਗੱਡੇ ਲੈ ਗਏ ਨੱਠ ਪਿਛਾਂਹਿ।
ਹੁਤੇ ਭਤੀਜੇ ਮਿਤ ਸਿੰਘ ਦੋਇ। ਭਾਗ ਸਿੰਘ ਭੰਗਾ ਸਿੰਘ[1] ਸੋਇ।੧੪।
ਲਈ ਥਨੇਸਰ° ਥੀ ਜਿਨ ਮੱਲ। ਸੀਸ ਫੂਕੇ ਉਨ ਦੌੜ ਸੁ ਚੱਲ। *ਕੁਰੂਕਸ਼ੇਤਰ*
ਸ਼ਹੀਦ ਗੰਜ ਇਮ ਉਹਾਂ ਕਹਾਵੈ। ਚਾੜ੍ਹੈ ਚੜ੍ਹਾਵਾ ਸੁਖ ਸੋ ਪਾਵੈ।੧੫।

ਦੋਹਰਾ : ਸਾਲ ਅਠਾਰਾਂ ਸੈ ਬਿਤੇ ਉੱਪਰ ਤੇਈਏ ਸਾਲ°। *੧੮੨੩ ਬਿ. ਭਾਵ ੧੭੬੬ ਈ.*
ਮਿਤ ਸਿੰਘ ਸ਼ਹੀਦੀ ਇਮ ਲਈ ਸੋ ਲੜਯੋ ਜਹਾਨ ਖਾਂ ਨਾਲ।੧੬।

## ੧੩੦. ਸਾਖੀ ਮੀਰ ਮੰਨੂ ਕੀ

ਦੋਹਰਾ : ਸਾਖੀ ਮੀਰ ਸੁ ਮੰਨੂਐਂ° ਸੁਨਯੋ ਮੁਯੋ ਜਿਸ ਦਾਇ°। *ਮੀਰ ਮੁਈਨੁਲ-ਮੁਲਕ / ਜਿਸ ਤਰ੍ਹਾਂ*
ਮਾਰਨ ਚੜਯੋ ਖਾਲਸੈ ਮੁਯੋ ਆਪ ਦੁਖ ਪਾਇ।੧।

ਚੌਪਈ : ਕੌੜਾ ਮੱਲ° ਜਬੈ ਮਰਿ ਗਯੋ। ਸਿੰਘਨ ਹੁਤੋ ਵਸੀਲੌਂ° ਵਹਯੋ। *ਦੀਵਾਨ ਕੌੜਾ ਮੱਲ / ਸਾਧਨ*
ਟਕੇ ਦੇਨ ਤੇ ਤੁਰਕ ਮਿਟ ਗਏ। ਸਿੰਘਨ ਨੈ ਫਿਰ ਤੁਰਕ ਸੰਤਏ°।੨। *ਸਤਾਏ, ਤੰਗ ਕੀਤੇ*

---

੧. **ਭੰਗਾ ਸਿੰਘ :** ਡੱਲੇਵਾਲੀਆ ਮਿਸਲ ਦੇ ਸਰਦਾਰ ਮਿੱਤ ਸਿੰਘ ਦਾ ਭਤੀਜਾ। ਇਸ ਨੇ ੧੭੬੩ ਈ. ਵਿੱਚ ਥਨੇਸਰ ਨੂੰ ਆਪਣੀ ਰਾਜਧਾਨੀ ਬਣਾਇਆ ਸੀ।

ਲਹੌਰ ਢਿਗ ਘੋੜੇ ਜਾਇ ਦੁੜਾਏ। ਗੈਲ° ਪੜੈਂ ਰਲੈਂ ਝਾੜਨ ਜਾਏ°। ਪਿੜ / ਝਾੜਾਂ ਵਿੱਚ
ਥੋੜਨ ਕੋ ਸਿੰਘ ਮੁੜ ਭੀ ਮਾਰੈਂ। ਬਹੁਤਨ ਕੋ ਕਿਤ ਅਗਾੜੈ ਪਛਾੜੈਂ°।੩। ਅੱਗੇ ਪਿੱਛੇ
ਤੌ ਬਜੀਰ ਕੇ ਦਿਲ ਇਮ° ਆਈ। ਦੇਈਏ ਖਾਲਸਾ ਸਭ ਮਰਵਈ°। ਇਉਂ / ਮਰਵਾਈਏ
ਚਾਰ ਓਰ ਦਈ ਫੌਜ ਦੁੜਾਏ। ਦੀਏ ਸਿੰਘ ਤਿਨ ਮਾਰ ਕਢਾਏ।੪।
ਸ਼ਜ਼ਾਦੈ° ਰਹੇ ਕਿਤ ਲੁਕ ਛੁਪ ਦਾਏ। ਸੋ ਭੀ ਲੁਟ ਮਾਰਤ ਤਿਵ ਹੀ ਘਾਏ। ਪੈਦਲ ਸਿੰਘ
ਸੁਨ ਬਜੀਰ ਮਨ ਕੋਪੀ° ਆਈ। ਆਪ ਬਜੀਰ ਚੜ੍ਹਯੋ ਕਰ ਧਾਈ।੫। ਗੁੱਸਾ

ਦੋਹਰਾ : ਦਏ ਹਲਕਾਰੇ° ਬਜੀਰ ਘਲ ਆਈ ਖਬਰ ਜਾ ਪਾਇ। ਹਰਕਾਰੇ
ਸੁਨੈ ਕਬੀਲੇ° ਸਿੰਘਨ ਜਹਿਂ ਤਹਿਂ ਪੁੱਜ ਘੇਰ ਕਢਵਾਇ।੬। ਪਰਵਾਰ, ਟੱਬਰ

ਚੌਪਈ : ਨਿਤ ਬਜੀਰ ਚੜ੍ਹ ਸਿੰਘਨ ਸ਼ਿਕਾਰ। ਝਾੜੋਂ ਕਮਾਦੋਂ ਕਢ ਲਏ ਮਾਰ।
ਜੋ ਸਿੰਘ ਖੇੜੀ ਕਰਨੇ ਵਾਰੇ°। ਸੋ ਭੀ ਟੋਲ ਸਿੰਘ ਉਨਿ ਮਾਰੇ।੭। ਖੇਤੀ ਕਰਨ ਵਾਲੇ
ਹਾਹਾਕਾਰ ਭਯੋ ਮਾਝੇ ਮਾਂਹਿ। ਲੁਕਨੇ ਜਗਾ ਕਬੀਲਨ ਨਾਂਹਿ।
ਇਕ ਨਾਮ ਪੰਡੋਰੀ[1] ਹੁਤੋ ਗਰਾਮ। ਤਹਿ ਹੁਤੋ ਪ੍ਰਸਿਧ ਜਗ ਦਾਦੂ ਰਾਮ°।੮। ਮਹੰਤ ਦਾ ਨਾਮ
ਤਹਾਂ ਮਾਤ ਦਾਦੀ ਹਮਰੀ ਛਪ ਰਹੀ। ਹਲਕਾਰਨ° ਜਾਇ ਬਜੀਰੈ ਕਹੀ। ਹਰਕਾਰਿਆਂ ਨੇ
ਤਹਿਂ ਹੀ ਉਤਰਯੋ ਆਇ ਬਜੀਰ। ਘੇਰਯੋ ਪਿੰਡ ਉਨ ਕਰ ਤਤਬੀਰ।੯।



ਦੋਹਰਾ : ਦਾਦੂ ਰਾਮ ਕੋ ਪੋਤਰੋ ਫੜ ਉਨ ਲਯੋ ਮੰਗਾਇ।
ਕਹਯੋ ਪਾਸ ਤੁਝ ਦੁਜ਼° ਘਣੇ ਸੋ ਹਮ ਦੇਹੁ ਫੜਾਇ।੧੦। ਚੋਰ

ਚੌਪਈ : ਬਾਲਕ ਮਹੰਤ ਮੁਕਰਤ° ਤਹਿਂ ਭਯੋ। ਉਸਕੋ ਘਰ ਬਜੀਰ ਟੋਲਨ° ਕਰਯੋ। ਮੁੱਕਰ ਗਿਆ / ਤਲਾਸ਼ੀ
ਮਾਤੈ ਹਮਰੀ ਔਰ ਜੁ ਸਿਖਨੀ। ਕਪੜੈ ਰੰਗ ਕੀਓ ਸਭ ਬਿਸਨੀ°।੧੧। ਵੈਸ਼ਨਵੀ ਰੰਗ
ਕੋਊ ਬਹਿਨਿ° ਕਿਸੇ ਬੇਟੀ ਕਹੀ। ਗੋਲੀ ਸੇਵਕ ਕੇਤੀ ਯੌ ਕਹੀ। ਭੈਣ
ਇਮ ਉਨ ਪੜਦੋ° ਸਭ ਪਰ ਪਾਯੋ। ਅਪਨੇ ਊਪਰ ਦੂਖੈ ਸਹਾਯੋ°।੧੨। ਪਰਦਾ / ਸਹਾਰਿਆ
ਬਜੀਰ ਕਹੀ ਇਨ ਦੁਜ਼ਦ ਲੁਕੋਯੋ। ਦੈ ਮੁਸ਼ਕੈਂ ਅਗੈ ਹਾਥੀ ਸੁਟੋਯੋ°। ਸੁੱਟਵਾਇਆ
ਹਾਥੀ ਖੂੰਨੀ ਸੁੰਡ ਪੈਰੀ ਲਾਯੋ। ਪੈਰ ਛੁਹੇ ਔ ਸੀਸ ਹਿਲਾਯੋ।੧੩।
ਬਹੁ ਮਹਾਵਤ ਉਸ ਰਹਯੋ ਦਬਾਇ। ਹਾਥੀ ਖੂਨੀ ਹਟ ਪਿਛੈ ਜਾਇ।
ਸੁਨ ਬਜੀਰ ਬਹੁ ਗੁੱਸੇ ਕੀਓ। ਇਨ੍ਹੈਂ ਮਹਾਵਤ ਲਬ° ਲੈ ਲੀਓ।੧੪। ਲਾਲਚ, ਰਿਸ਼ਵਤ

ਦੋਹਰਾ : ਮੀਰ ਮੰਨੂੰ ਨੈ ਭੇਜਿਓ ਮਹਾਵਤ ਔਰ ਖਿਝਾਇ°। ਸਿੱਖ ਕੇ
ਤੌ ਭੀ ਬਾਲਕ ਨਹਿਂ ਮਰਯੋ ਸਤਿਗੁਰ ਭਈ ਰਜਾਇ।੧੫।

ਚੌਪਈ : ਉਨ ਫੀਲਦਾਰ° ਬਜੀਰਹਿ ਕਹੀ। ਬਾਲਕ ਖਾਲੀ ਬਰਕਤੋਂ ਨਹੀਂ। ਮਹਾਵਤ ਨੇ
ਤਊ ਬਜੀਰਹਿ ਹਾਥੀ ਹਟਵਾਯੋ। ਉਸ ਬਾਲਕ ਕੋ ਕੈਦ ਕਰਾਯੋ।੧੬।

੧. **ਪੰਡੋਰੀ :** ਪੰਡੋਰੀ ਮਹੰਤਾਂ, ਗੁਰਦਾਸਪੁਰ ਜ਼ਿਲ੍ਹੇ ਦਾ ਇਕ ਪਿੰਡ ਜਿੱਥੇ ਬੈਰਾਗੀਆਂ ਦੀ ਬਹੁਤ ਵੱਡੀ ਗੱਦੀ ਹੈ।

ਸਿੱਖ ਆਣੇ° ਸੇ ਫੌਜ ਫੜ ਚਾਰ। ਕਹਯੋ ਬਜੀਰ ਇਨ ਦੇਵੋ ਮਾਰ। *ਲਿਆਂਦੇ ਸਨ*
ਉਸ ਬੇਗਮ ਆਣੀ° ਥੀ ਸਾਥ। ਕਰੀ ਅਰਜ਼ ਉਨ ਜੋੜੇ ਹਾਥ।੧੭। *ਲਿਆਂਦੀ*
ਮੈਂ ਦੇਖਯੋ ਕਬ ਕੋ ਸਿਖ ਨਾਂਹਿ। ਇਮ ਕਹਿ ਲੀਨੇ ਸਿਖ ਮੰਗਾਇ।
ਦੇਖ ਬੇਗਮ ਤੇ ਦਏ ਛੁਡਾਇ। ਬਨਯੋ ਸਬੱਬ ਉਨ੍ਹੈਂ ਜਿੰਦ ਆਇ।੧੮।
ਤੌ ਲੌ ਆਇ ਹਲਕਾਰੇ ਬੋਲੇ। ਚੜ੍ਹ ਮਾਰੋ ਸ਼ਿਕਾਰ ਹਮ ਦੇਖ ਆਏ ਕੋਲੇ°। *ਨੇੜੇ, ਨਜ਼ਦੀਕ*
ਤਊ ਬਜੀਰ ਨ ਘੋੜੇ ਮੰਗਾਯੋ। ਲੈ ਹਲਕਾਰਨ ਮੁਹਰੇ ਧਾਯੋ।੧੯।

ਦੋਹਰਾ : ਫਿਰੀ ਕਮਾਦ ਵਡ ਖੇਤ ਥੇ ਸਿੰਘ ਹੁਤੇ ਉਸੈ ਬਹੁ ਮਾਂਹਿ।
ਇਆਣੇ ਸਯਾਣੇ ਬਾਲ ਬ੍ਰਿਧ ਘੇਰ ਲਏ ਗਿਰਦ ਤਾਂਹਿ।੨੦।

ਚੌਪਈ : ਉਨ ਕੀ ਮਾਵੇਂ ਭੈਣ ਬ੍ਰਿਲਾਹਿਂ°। ਕਹਿ ਨ ਸਕੈਂ ਵਹਿ ਕਿਸੇ ਸੁਨਾਹਿਂ°। *ਵਿਰਲਾਪ / ਕਿਸ ਨੂੰ ਸੁਣਾਉਣ*
ਲੋਕ ਖੜੇ ਦੇਖ ਗਿਰਦ ਕੰਪਾਹਿਂ°। ਇਹ ਅਬ ਬਚਤੇ ਦਿਸਤੇ ਨਾਂਹਿ।੨੧। *ਕੰਬਦੇ*
ਕਯਾ ਜਾਣੀਐ ਇਨ ਪਿਛੈ ਕਯਾ ਹੋਇ। ਕਹੈ ਪਿੰਡ ਤੁਮ ਰਖੇ ਲੁਕੋਇ।
ਹਾਹਾਕਾਰ ਬਹੁ ਲੋਕਨ ਕਯੋ। ਤੌ ਸਤਿਗੁਰ ਇਮ ਭਾਣੋ° ਭਯੋ।੨੨। *ਭੈੜਾ*
ਸੀਖ ਪਾਉਂ° ਘੋੜਾ ਭਯੋ ਬਜੀਰ। ਗਿਰਯੋ ਭੂਮ ਮਧ ਭੂਮ ਸੁ ਗੀਰ°। *ਸਿੱਧਾ ਖੜਾ ਹੋ ਗਿਆ / ਗਿਰਿਆ*
ਏਕ ਪੈਰ ਮਧ ਫਸਯੋ ਰਕਾਬ। ਗਈ ਜਾਨ ਬਹੁ ਪਾਇ ਅਜ਼ਾਬ°।੨੩। *ਦੁੱਖ*
ਸਿੰਘਨ ਸ਼ਿਕਾਰ ਤੁਰਕਨ ਭੁਲ ਗਯੋ। ਫੜਯੋ ਹੁਤੋ ਸੋ ਭੀ ਛਡ ਦਯੋ।
ਐਸੋ ਭਯੋ ਮੰਨੂ ਹਵਾਲ। ਅਠਾਰਾਂ ਸੈ ਪਰ ਤੇਈਏ ਸਾਲ[1]।੨੪।

## ੧੩੧. ਸਾਖੀ ਮਥਰਾ ਔ ਕੋਇਲ ਕਤਲ ਕੀ

ਦੋਹਰਾ : ਏਕ ਬਰਸ ਕਾਬਲੀ° ਰਹਯੋ ਮੱਧ ਰੁਹੇਲੇ ਦੇਸ਼°। *ਅਹਿਮਦ ਸ਼ਾਹ / ਰੁਹੇਲ ਖੰਡ*
ਨਵਾਬ ਸਭਨ ਪੈਸੇ ਦਏ ਔ ਲਹੌਰ ਮੱਲੀ ਉਨ ਬੇਸ਼°।੧। *ਬਹੁਤ ਕਰਕੇ*

ਚੌਪਈ : ਜੇ ਸਭ ਉਸ ਕੀ ਕਥਾ ਕਥੱਯੈ। ਗ੍ਰੰਥ ਵਧੇ ਕੁਛ ਸੁਖ ਨਹਿੰ ਪੱਯੈ।
ਜੁੱਧ° ਭਯੋ ਬਡ ਭਾਊ° ਸਾਥ। ਉਸ ਮੈਂ ਬਹੁਤ ਬਧਤ ਹੈ ਬਾਤ।੨। *ਪਾਨੀਪਤ ਦੀ ਜੰਗ / ਸਦਾਸ਼ਿਵ ਰਾਓ ਭਾਊ*
ਤਾਂਤੇ ਸੂਛਮ° ਬਾਤ ਸੁਨਾਊਂ। ਗ੍ਰੰਥ ਬਢਨ ਤੇ ਅਧਿਕ ਡਰਾਊਂ। *ਸੰਖੇਪ*
ਸਭ ਤੁਰਕਨ ਯੌ ਬਾਤ ਬਨਾਈ। ਹਿੰਦੂ ਮਰਹਟੇ ਸਭ ਦਏ ਗਵਾਈ।੩।
ਨਬਾਬ ਬਜੀਰਨ ਫੌਜ ਮੰਗਾਈ। ਹਿੰਦੂਅਨ ਊਪਰ ਦੌੜ ਕਰਾਈ।
ਮਥਰਾ ਮਾਰ ਬੰਦੀ° ਬਹੁ ਕਰੀ। ਬਚਯੋ ਸੋਊ ਜੋ ਰਹਯੋ ਨ ਘਰੀ°।੪। *ਕੈਦੀ / ਘਰਾਂ ਵਿੱਚ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਏਥੇ 'ਅਠਾਰਾਂ ਸੈਈਐ ਬਿਕ੍ਰਮ ਪਰ ਸਾਲ' ਪਾਠ ਹੈ। ਪੰਜਾਬ ਯੂਨੀਵਰਸਿਟੀ ਵਾਲੇ ਖਰੜੇ ਵਿੱਚ 'ਅਠਾਰਾਂ ਸੈਈਯੇ ਊੱਪਰ ਤੈਯੇ ਸਾਲ' ਪਾਠ ਹੈ। ਇਸ ਤਰ੍ਹਾਂ ਮੀਰ ਮੰਨੂੰ ਦਾ ਦੇਹਾਂਤ ੧੮੨੩ ਬਿ. ਭਾਵ ੧੭੬੬ ਈ. ਵਿੱਚ ਦੱਸਿਆ ਹੈ। ਭਾਵੇਂ ਬਿਰਤਾਂਤ ਤਾਂ ਇਤਿਹਾਸਕ ਤੱਥਾਂ ਨਾਲ ਮੇਲ ਖਾਂਦਾ ਹੈ ਪਰ ਤਾਰੀਖ਼ ਠੀਕ ਨਹੀਂ। ਮੀਰ ਮੰਨੂੰ ਦੀ ਮੌਤ ਅਸਲ ਵਿੱਚ ਨਵੰਬਰ ੧੭੫੩ ਈ. ਵਿੱਚ ਹੋਈ ਸੀ।

ਦੋਹਰਾ : ਸੋ ਬਚਿਓ ਜੋ ਭਜ ਗਯੋ ਭਰਤਪੁਰੇ ਕੇ ਪਾਹਿ°। *ਭਰਤਪੁਰ ਵਾਲੇ ਪਾਸੇ*
ਮਗਰ ਗਈ ਫੌਜ ਤੁਰਕ ਕੀ ਮਾਰ ਤੋਪਨ ਦਈ ਹਟਾਇ।੫।

ਚੌਪਈ : ਮਥਰਾ ਡੇਰਾ ਗਿਲਜਨ ਪਾਯਾ। ਭਰਤਪੁਰੇ° ਤੇ ਮਾਰ ਹਟਾਯਾ। *ਭਰਤਪੁਰ ਤੋਂ*
ਤੋਪਖਾਨੇ ਕੀ ਸ਼ਲਕ ਸੁਨਈ। ਮੁਗਲ ਪਠਾਣ ਸੁ ਅਕਲ ਗਵਈ°।੬। *ਹੋਸ਼ ਜਾਂਦੇ ਰਹੇ*
ਡੀਕ[1] ਮਾਂਹਿ ਬਹੁਤੇ ਜਟ ਵਰੇ°। ਮਰਹਟੇ ਭੁਨਕੂ° ਘੁਮੇਰਹਿ[2] ਅੜੇ। *ਵੜੇ / ਮਰਾਠਾ ਸਰਦਾਰ*
ਔਰ ਹੁਤੋ ਇਕ ਗੜ੍ਹ ਵਡ ਭਾਰੀ। ਜਿਸ ਪਰ ਜਟ ਉਮੈਦਾ° ਬਹੁ ਸਾਰੀ।੭। *ਉਮੀਦ, ਆਸ*
ਜੱਟ ਫੌਜ ਨਿਜ ਖਾਸੀ ਭਰੀ। ਤੋਪ ਜੰਬੂਰੇ ਬਹੁ ਜੰਜਾਇਲਾ° ਵਰੀ°। *ਜੰਜੈਲ, ਭਾਰੀ ਤੇ ਲੰਮੀ ਬੰਦੂਕ / ਅੰਦਰ*
ਖਾਈ ਕੰਧ ਥੀ ਬੇਸ਼° ਬਨਾਈ। ਸੁਰੰਗ ਹੱਲੇ ਕੀ ਭੈ ਨਹਿੰ ਕਾਈ।੮। *ਬਹੁਤ*

ਦੋਹਰਾ : ਤੋਪਨ ਕੰਧ ਸੁ ਨਹਿੰ ਢਹੈ ਨਹਿੰ ਸੁਰੰਗਹਿ ਹੋਇ ਲਗਾਇ।
ਹੱਲੇ ਕਿਛੁ ਤਿਸ ਨਾ ਕਰੈ ਖਰਚਾ° ਬਹੁਤ ਦਯੋ ਪਾਇ।੯। *ਰਸਦ, ਦਾਰੂ ਸਿੱਕਾ*

ਚੌਪਈ : ਕੋਇਲ[3] ਕੋ ਉਹ ਗੜ੍ਹਾ ਕਹਾਵੈਂ। ਹਿੰਦੂ ਰਾਮਗੜ੍ਹ ਉਸੇ ਸੁਨਾਵੈਂ°। *ਕਹਿੰਦੇ ਹਨ*
ਮੁਸਲੋ ਨਾਮ ਅਲੀਗੜ੍ਹ ਕਹਿਹੀਂ। ਬਰਸ ਬਾਰਾਂ ਕੋ ਖਰਚਾ° ਤਿਹ ਮਾਂਹੀ।੧੦। *ਰਸਦ*
ਬਹੁ ਗੁਮਰਾਹੀ° ਜਟਨ ਮਨ ਰਹੈ। ਜਾਤ ਬਨਜਾਰੋ° ਫੌਜਨ ਕਹੈਂ। *ਭੁਲੇਖੇ, ਰਾਹੋਂ ਭਟਕੇ / ਵਣਜਾਰੇ*
ਮਧ ਧੌਂਸਾ° ਉਨ ਦਈ ਬਜਾਈ। ਅਹਮਦ ਸਾਹਿ ਸੋਊ ਸੁਨ ਪਾਈ।੧੧। *ਧੌਂਸਾ*
ਰਹਯੋ ਰੁਹੇਲੇ° ਉਸੈ ਟਲਾਈ°। ਮਤ ਈਹਾਂ ਰਹੈ ਸੁ ਸ਼ਾਹੁ ਫਸਾਈ। *ਨਜੀਬਉਦੌਲਾ / ਟਾਲਣਾ*
ਕਿਲ੍ਹਾ ਤੁਟੈ ਨਹਿੰ ਬਾਰੈ ਬਰਸ ਤਾਈਂ। ਔਰ ਕਾਮ ਹਮ ਪਿਛੈ ਸਭ ਪਾਈ।੧੨।
ਔਰ ਕਾਮ ਜਾਹਿੰ ਹਮਰੇ ਡੂਬ°। ਕਿਲੈ ਪਿਲਚਨ° ਨਹੀਂ ਸ਼ਾਹੈ ਖੂਬ°। *ਰਹਿ ਜਾਵਗੇ / ਫਸਣਾ / ਚੰਗਾ*
ਨਜੀਬਾ ਕਹੈ ਇਹ ਫਕੀਰ ਬਜਾਯਾ°। ਇਕ ਦਿਨ ਇਮ ਕਰ ਸ਼ਾਹੁ ਟਲਾਯਾ।੧੩। *ਜਾਣਿਆ*
ਮੌਤ ਜਟਨ ਕੀ ਨੇੜੈ ਆਈ। ਜੱਟ ਨ ਟਲੈਂ ਸੁ ਜਾਂਹਿ ਬਜਾਈ।
ਫਿਰ ਸੁਨਯੋ ਸ਼ਾਹਿ ਮਨ ਕਰਯੋ ਕ੍ਰੋਧ। ਅਗੈ ਨ ਜਾਵੈਂ ਇਨ ਬਿਨ ਸੋਧ°।੧੪। *ਸੋਧੇ ਬਗੈਰ*
ਨ੍ਵਾਬ ਕਹੈ ਇਹੁ ਕਰਤ ਬਧਾਈ°। ਤੁਮਰੋ ਹੁਕਮ ਭਯੋ ਈਹਾਂ° ਆਈ। *ਵਧਾਈ, ਖੁਸ਼ੀ / ਏਥੇ*
ਸ਼ਾਹੁ ਕਹੈ ਮੈਂ ਮੰਨੋਂ ਨ ਬਾਤ। ਬਿਨ ਮਾਰੇ ਮੈਂ ਅਗੈ ਨ ਜਾਤ।੧੫।
ਹਮ ਕੋ ਤੋ ਇਹ ਮਜਾਖਨ° ਕਰੈਂ। ਹਮ ਦੇਵੈਂ ਉਸ ਬਦਲੈ ਸਰੈ°। *ਮਜ਼ਾਕ, ਮਖੌਲ / ਪੂਰੀ ਪੈਣਾ*
ਤਬੈ ਰੁਹੇਲੇ ਘੌਲ ਸੁਨਾਈ। ਹਮ ਤੇ ਇਹੁ ਗੜ੍ਹ ਮਾਰਯੋ ਨਾ ਜਾਈ।੧੬।

ਦੋਹਰਾ : ਬਹੁਤ ਖਰਚ ਯਾ ਮਾਂਹਿ ਹੈ ਸਿਪਾਹਿ ਸੁ ਕਈ ਹਜ਼ਾਰ।
ਬਰਸ ਬਾਰਾਂ ਲੌਂ° ਫਸ ਰਹੈਂ ਤੌ ਫਿਰ ਹੋ ਹੈ ਮਾਰ।੧੭। *ਬਾਰਾਂ ਵਰ੍ਹਿਆਂ ਤਕ*

---

੧. **ਡੀਕ** : ਡੀਗ, ਰਿਆਸਤ ਭਰਤਪੁਰ ਦਾ ਇਕ ਪੁਰਾਣਾ ਨਗਰ ਜੋ ਭਰਤਪੁਰ ਦੇ ਉੱਤਰ ਵਿੱਚ ਮਥੁਰਾ ਤੋਂ ਅਲਵਰ ਜਾਣ ਵਾਲੀ ਸੜਕ ਉੱਪਰ ਸਥਿਤ ਹੈ। ਏਥੇ ਬੜੀਆਂ ਸੁੰਦਰ ਇਮਾਰਤਾਂ ਹਨ ਤੇ ਇਕ ਪੁਰਾਣਾ ਕਿਲ੍ਹਾ ਵੀ ਹੈ।
੨. **ਘੁਮੇਰ** : ਕੁੰਭੀਰ, ਭਰਤਪੁਰ ਦੇ ਨਜ਼ਦੀਕ ਉੱਤਰ-ਪੱਛਮ ਵਿੱਚ ਇਕ ਪੁਰਾਤਨ ਨਗਰ ਜਿੱਥੇ ਭਰਤਪੁਰੀਏ ਜੱਟਾਂ ਨੇ ਮਜ਼ਬੂਤ ਕਿਲ੍ਹਾ ਵੀ ਉਸਾਰਿਆ ਸੀ।
੩. **ਕੋਇਲ** : ਉੱਤਰ ਪ੍ਰਦੇਸ਼ ਦਾ ਇਕ ਪ੍ਰਸਿੱਧ ਨਗਰ ਜੋ ਅੱਜਕੱਲ ਅਲੀਗੜ੍ਹ ਕਰਕੇ ਜਾਣਿਆ ਜਾਂਦਾ ਹੈ।

ਚੌਪਈ : ਯੌ ਸੁਨ° ਸ਼ਾਹਿ ਸੁ ਗੁੱਸੋ ਖਾਯੋ। ਹਿੰਦੁਸਤਾਨ ਮੈਂ ਕਾਹੇ ਆਯੋ। ਇਹ ਸੁਣ ਕੇ
ਜੌ ਹਮ ਪੈ ਨਹੀਂ ਏਤੀ ਸ਼ਕਤ। ਹੁਇ ਪਤਿਸ਼ਾਹੀ ਹਮ ਤੇ ਕਦ ਤਕ।੧੮।
ਗੜ੍ਹ ਮਾਰਨ ਗਤ ਬਿਦਯਾ° ਨ ਜਾਨੈਂ। ਕਿਮ ਹਮ ਰਾਖੈਂ ਬ੍ਰਿਧ ਸਯਾਨੇ। ਕਿਲ੍ਹਾ ਫਤਹਿ ਕਰਨ ਦੀ ਜੁਗਤ
ਗੜ੍ਹ ਮਾਰਨ ਸ਼ਕਤਿ ਕਿਤਾਬ ਮੰਗਾਈ। ਗੜ੍ਹ ਕੀ ਨਕਲ ਸਭ ਲਈ ਲਿਖਾਈ।੧੯।
ਦੋਨੋਂ ਕੀ ਉਨ ਜੁਗਤ ਰਲਾਇ। ਸੋ ਗੜ੍ਹ ਮਾਰਨ ਗਤਿ ਲਈ ਪਾਇ°। ਸਮਝ ਲਈ
ਮੂਛਨ° ਪਰ ਤਿਨ ਦੀਨੋ ਤਾਉ°। ਕਹਯੋ ਨਗਾਰਾ ਦੇਹੁ ਬਜਾਉ।੨੦। ਮੁੱਛਾਂ / ਵੱਟ
ਔਰ ਤੁਰਕਨ ਘਰ ਪਰ ਗਯੋ ਸੋਗ। ਕੀਓ ਸਾਹਿ ਨੈ ਬਡੋ ਅਜੋਗ°। ਅਯੋਗ
ਸ਼ਾਹਿ ਮਥੀ ਗੜ੍ਹ ਸੋਊ ਲੜਾਈ। ਸ਼ਾਹਿ ਜੰਤ੍ਰ ਮੈਂ ਥੀ ਬਿਧਿ ਆਈ।੨੧।
ਆਠ ਦਿਨਨ ਮੈਂ ਮਰਤ ਜਿਮ ਸੋਇ। ਹੁਇ ਅਸ੍ਰਧਾਤੀ° ਕੰਧਹਿ° ਜੋਇ। ਅੱਠ ਧਾਤਾਂ / ਕੰਧਾਂ
ਕਰੈ ਨ ਗੋਲਾ ਖਤ° ਤਿਹ ਤਾਂਈ। ਸੁਰੰਗ ਲਗੈ ਨਹਿੰ ਕਿਤੇ ਸੁ ਦਾਈ।੨੨। ਛੇਦ, ਛੇਕ

ਦੋਹਰਾ : ਫੇਰ ਜੋੜ ਕੇ ਤੁਰਕ ਹਥ ਸ਼ਾਹੁ ਸੁ ਰਹੇ ਟਲਾਇ।
ਅਗਯੋਂ ਆਗਰੋ° ਮਾਰਿ ਕੇ ਫੇਰ ਘੇਰੈਂਗੇ ਆਇ।੨੩। ਪਹਿਲੇ ਆਗਰੇ ਨੂੰ ਫਤਹਿ ਕਰੀਏ

ਚੌਪਈ : ਸ਼ਾਹਿ ਤਿਨੈ ਕੀ ਏਕ ਨ ਮਾਨੀ। ਸ਼ਾਹ ਹੁਤੋ ਥੋ ਜੰਤਰ ਗਯਾਨੀ।
ਇਸ ਮਾਰੈਂ ਤੇ ਆਗਰੋ ਛੂੱਟੈ। ਇਸ ਛੱਡੇ ਹਮ ਅਗਰੋ° ਨ ਤੁੱਟੈ।੨੪। ਅਗਲਾ, ਆਗਰਾ



ਦੋਹਰਾ : ਸ਼ਾਹੁ ਜੰਤ੍ਰ ਕੇ ਜ਼ੋਰ ਤੇ ਦਿਲ ਸਾਹਿ ਹੁਤੋ ਹੁਲਾਸ°। ਖੁਸ਼ੀ
ਚੌਤਰਫੇ ਮੁਰਚੇ ਵੰਡ ਦਏ ਲਾਯੋ ਡੇਰਾ ਇਕ ਪਾਸ।੨੫।

ਚੌਪਈ : ਮੱਧ ਕਿਲ੍ਹੇ ਥੋ ਰਾਜੇ ਮਾਮਾ। ਰਾਇ ਮੱਲ ਥੋ ਉਸ ਜੱਟ ਕੋ ਨਾਮਾ।
ਮੱਧ ਕਿਲੇ ਬੇਗਮ° ਹੁਇ ਸੋਵੈ। ਚਾਰੋਂ ਤਰਫ਼ ਲੜਾਈ ਹੋਵੈ।੨੬। ਬੇ-ਫ਼ਿਕਰ
ਅੰਦਰੋਂ ਤੋਪਨ ਕੀ ਸ਼ਲਕ ਚਲਾਵੈਂ। ਬਾਹਰੋਂ ਤੋਪ ਸੁ ਢੁਕਨ ਨ ਪਾਵੈਂ।
ਸੁਰੰਗ ਪਟੋਂ ਜਲ ਨਿਕਸ ਸੁ ਆਵੈ। ਇਸ ਕਰ ਜੰਤ੍ਰਨ ਲਗੈ ਨ ਦਾਵੈ।੨੭।
ਬਹੁ ਨਬਾਬ ਕੋ ਚਿੰਤਾ ਪਰੀ। ਕਰੀ ਪਤਿਸ਼ਾਹਿ ਕਿਮ ਅਪਨੀ ਅਰੀ°। ਅੜੀ, ਜ਼ਿਦ
ਫੇਰ ਕਹੈਂ ਅਕ ਥਕ ਉਠ ਜਾਉਗੁ। ਈਹਾਂ ਨਹੀਂ ਇਹ ਫਤੇ ਸੁ ਪਾਉਗੁ।੨੮।

ਦੋਹਰਾ : ਇਸੀ ਭਾਂਤ ਦਿਨ ਸਾਤ ਕੁ ਲੌ ਹੋਇ ਨਬਾਬ ਇਕਤ੍ਰ ਆਇ।
ਪੂਛਤ ਭਏ ਸੁ ਸ਼ਾਹਿ ਕੋ ਹਮ ਕੋ ਇਤੀ° ਬਤਾਇ।੨੯। ਜ਼ਿਦ

ਚੌਪਈ : ਕੌਨ ਭਾਂਤਿ° ਤੇ ਇਹ ਗੜ੍ਹ ਤੋੜੈਂ। ਕਿਤ ਉਮੈਦ° ਇਹ ਮੁਰਚੇ ਜੋੜੈਂ। ਕਿਸ ਤਰੀਕੇ ਨਾਲ / ਉਮੀਦ
ਸ਼ਾਹਿ ਕਹੀ ਭਲ ਕਹਨ ਨ ਬਾਤ। ਬਾਤ ਬਤਾਈਐ ਲਗੈ ਨ ਘਾਤ°।੩੦। ਸੱਟ
ਮਾਰ ਦਿਖਾਲੋਂ ਮਧ ਦਿਨ° ਰਾਤ। ਮੁਖੋਂ ਕਹਿਨ ਨਹਿੰ ਆਛੀ ਬਾਤ। ਇਕ ਅੱਧ ਦਿਨ ਵਿੱਚ
ਮੂਰਖ ਲੋਕਨ ਮਨ ਨਹੀਂ ਆਵੈ। ਕਹੈਂ ਸ਼ਾਹ ਹਮ ਇਮ° ਪਰਚਾਵੈ।੩੧। ਐਵੇਂ
ਯੌ ਕਹਿ ਸ਼ਾਹ ਸੁ ਕਰੀ ਸਵਾਰੀ। ਸਾਥ ਲਏ ਨਹਿੰ ਸ੍ਵਾਰ ਦੁਇ ਚਾਰੀ°। ਦੋ ਚਾਰ ਘੋੜ ਸਵਾਰ
ਛਤ੍ਰੀ ਪਖੋ ਛਾਰਯੋ ਜਾਨ°। ਫਿਰ ਚੌਤਰਫੇ ਹੁਇ ਅਨਜਾਨ।੩੨। ਛਤਰ ਤੇ ਪੱਖਾ ਲੱਗਾ ਦੇਖ

ਦੇਖੀ ਜਗਾ ਉਨ ਉੱਚੀ ਨੀਚ। ਬਿਧਿ° ਰਾਖੀ ਸਭ ਦਿਲ ਕੇ ਬੀਚ। — ਜੁਗਤ, ਸਕੀਮ
ਆਇ ਲਏ ਸਰਦਾਰ ਬੁਲਾਇ। ਦਏ ਮੋਰਚੇ ਨੇੜੈ ਕਰਾਇ।੩੩।
ਦਿਨੈ ਦੇਵੈ ਫਿਰ ਪਿਛੈ ਹਟਾਇ। ਰਾਤ ਦੂਰ ਕਦ ਨੇੜੇ ਕਰਾਇ।
ਇਸ ਬਿਧ ਉਨ ਕੋ ਬਹੁ ਭਰਮਾਵੇ। ਉਨ ਕੇ ਦਿਲ ਕਛੁ ਗਮ ਨਹਿਂ ਆਵੈ।੩੪।

ਦੋਹਰਾ : ਇਹੀ ਬਿਧੀ ਤਿਹ ਕਰਤ ਹੀ ਆਈ ਰਾਤ ਹਨੇਰ।
ਬੁਲਾਏ ਆਪਨੇ ਸਰਦਾਰ ਸਭ ਦਯੋ ਹੁਕਮ ਯੌਂ ਫੇਰ।੩੫।

ਚੌਪਈ : ਕਿਲੋਂ ਉਚੇ ਥੋ ਹਾਥ ਸੁ ਤੀਸ°। ਕੰਧ ਬਨਾਵੋਂ ਹਾਥ ਚਲੀਸ°। — ੩੦ ਹੱਥ ਉੱਚਾ / ੪੦ ਹੱਥ ਉੱਚੀ
ਊਚੀ ਦੇਖ ਆਯੋ ਥੋ ਜਗਾ ਜੋਈ°। ਤਬਹਿ ਬਤਾਈ ਉਨ ਕੋ ਸੋਈ।੩੬। — ਜਿਹੜੀ
ਏਕ ਰਾਤ ਮੇਂ ਸੋ ਕਰ ਲਈ। ਉਸ ਕੀ ਬਿਧ ਨਹਿਂ ਈਹਾਂ ਬਤਈ°। — ਬਤਾਈ, ਦੱਸੀ
ਚਹੀਯਤ ਹੈ ਯਹਿ ਗੋਪ° ਰਖਾਈ। ਨਿਫਲ° ਹੋਤ ਹੈ ਬਹੁਤ ਸੁਨਾਈ।੩੭। — ਗੁਪਤ / ਨਿਸਫਲ, ਫ਼ੇਲ੍ਹ

ਦੋਹਰਾ : ਸਭੀ ਜਗਤ ਮੈਂ ਕਹੋਂਗਾ ਦੁਰਗਸਤ ਕੇ ਮਾਂਹਿ।
ਸ਼ਾਹ ਜੰਤ੍ਰ ਜਿਹ ਬਿਧ ਰਚਯੋ ਕੋਦਿਲ ਗੜ੍ਹ ਜਿਮ ਸ਼ਾਹਿ।੩੮।
ਪ੍ਰਾਤ ਹੋਤ ਉਨ ਦੇਖਿਓ ਭਯੋ ਅਚੰਭੋ° ਬਾਤ। — ਹੈਰਾਨੀ
ਪਰਬਤ ਕੋ ਇਹਾਂ ਧਰ ਗਯੋ ਹੈ ਹਨੂਮਾਨ ਇਨ ਸਾਥ।੩੯।



ਚੌਪਈ : ਅਧੀ ਲੜਾਈ ਦੇਖਤ ਹਾਰੇ। ਉਪਰ ਚੜ੍ਹਾਏ ਭਾਂਡੇ ਸਾਰੇ।
ਸਾਠ ਤੋਪ ਤਿਸ ਉਪਰ ਚੜ੍ਹਾਈ। ਆਠ ਗੁਬਾਰੇ[1] ਦਏ ਲਗਾਈ।੪੦।
ਜੰਬੂਰੇ ਪੰਜ ਸੈ ਦਏ ਚੜ੍ਹਾਇ। ਕਈ ਹਜ਼ਾਰ ਬੰਦੂਕ ਦਈ ਲਾਇ।
ਦਈ ਛਲਕ ਬਹੁ ਬਾਨਨ° ਕੇਰੀ। ਹੁਇ ਗਈ ਦਿਨ ਤੇ ਰਾਤ ਹਨ੍ਹੇਰੀ।੪੧। — ਤੀਰਾਂ ਦੀ

ਦੋਹਰਾ : ਗੋਲੇ ਬਾਨ ਔ ਤੀਰ ਸੋਂ ਮਧ° ਅਗਨ ਦਈ ਬਹੁ ਫੂਕ। — ਕਿਲ੍ਹੇ ਅੰਦਰ
ਛੁਰੀਆਂ ਬੁਰੀਆਂ ਤਿੱਖੀਆਂ ਮਾਰੈਂ ਹਥ ਸੋਂ ਚੂਕ।੪੨।

ਚੌਪਈ : ਅਸਮਾਨੋਂ ਬਿਜਲੀ ਜਨੁ ਪਰੈ। ਅੰਦਰ ਲੋਕ ਸਭ ਸਹਮੇਂ° ਡਰੈ। — ਡਰ ਸਹਿਮ
ਜ਼ਹਰ ਬਾਨਨ° ਕੀ ਜੁਗਤ ਲਗਾਈ। ਆਂਖਨ ਤੇ ਕੀਏ ਅੰਧੇ ਬਨਾਈ।੪੩। — ਤੀਰਾਂ ਦੀ
ਕੁਹਕ° ਬਾਨਨ ਸਯੋਂ ਅਗਨ ਲਗ ਗਈ। ਅੰਦ੍ਰਨ ਕੋ ਬਹੁ ਚਿੰਤਾ ਭਈ। — ਜਾਨ ਲੇਵਾ
ਉਪਰ ਤੋਪ ਥੀ ਉਨ ਜੋ ਚੜ੍ਹਈ। ਸੋ ਹੀ ਬੰਦੂਕਨ° ਠਹਿਰ ਨ ਦਈ।੪੪। — ਬੰਦੂਕਾਂ ਦੀ ਮਾਰ ਨੇ
ਤਰਫ਼ ਚੌਥੀਓਂ° ਮੁਰਚੇ ਚੁਕਾਏ। ਕਹਯੋ ਨ ਮਾਰੋ ਜੋ ਨਠ ਜਾਏ। — ਚਾਰੇ ਪਾਸਿਓਂ
ਬਹੁਤ ਗਏ ਭਜ ਜਾਨ ਤਰਾਸ°। ਸਭ ਨੇ ਭੱਜਨ ਕੀਨੀ ਆਸ।੪੫। — ਮੌਤ ਦੇ ਡਰ ਤੋਂ

ਦੋਹਰਾ : ਸਾਬਤ ਥੋੜੇ ਰਹਿ ਗਏ ਫਟੇ° ਜਲੀ° ਬਹੁ ਦੇਹ। — ਜ਼ਖ਼ਮੀ / ਸੜ ਗਏ
ਲਰਨ ਭਿਰਨ ਸਭ ਭੁਲ ਗਯੋ ਭਯੋ ਅਚੰਭੋ ਏਹ।੪੬।

---

੧. ਗੁਬਾਰਾ : ਲੰਬਾਈ ਵਿੱਚ ਛੋਟੀ ਤੇ ਚੌੜੇ ਮੂੰਹ ਵਾਲੀ ਤੋਪ, ਇਹ ਫਟਵੇਂ ਗੋਲੇ ਸੁੱਟਣ ਲਈ ਵਰਤੀ ਜਾਂਦੀ ਸੀ।

ਚੌਪਈ : ਤਬ ਬਿਚਲਨ° ਨੇ ਬਾਤਾਂ ਪਾਈ। ਜਾਨ ਦਿਹੁ ਹਮਕੋ ਇਕ ਦਾਈ°। *ਕਿਲ੍ਹੇ ਅੰਦਰਲਿਆਂ ਨੇ / ਇਕ ਪਾਸੇ*
ਸ਼ਾਹੁ ਕਹਯੋ ਤੁਮ ਦੀਨੋ ਰਾਹੁ। ਨਿਕਲ ਜਾਹੁ ਤੁਮ ਹੁਇ ਇਕ ਦਾਹਿ° ।੪੭। *ਇਕ ਪਾਸੇ*
ਅੱਧੀ ਰਾਤ ਕਿਲਾ ਛਡ ਗਏ। ਜਾ ਜਮਨਾ ਢਿਗ° ਠਾਂਢੇ ਭਏ। *ਜਮਨਾ ਕਿਨਾਰੇ*
ਆਗੇ ਰਾਜੇ ਘਲੇ ਹਲਕਾਰੇ°। ਮਾਮੋ ਲਰੈ ਨ ਮੂੰਹ ਹਮਾਰੇ ।੪੮। *ਹਰਕਾਰੇ*
ਸੋ ਜਮਨਾ ਮਧ ਮਰ ਗਯੋ ਕੂਦ। ਬਡੀ ਧਾਰ ਮਹਿਂ ਬਹਿ ਗਯੋ ਬੂਡ°। *ਡੁੱਬ ਗਿਆ*
ਰਾਇ ਮਲ ਥੋ ਤਿਸ ਕੋ ਨਾਮ। ਸੂਰਜ ਮਲ ਕੋ ਸਾਲੋ ਥਾਮ ।੪੯।

ਦੋਹਰਾ : ਤਬੈ ਆਗਰੋ ਛੁਟ ਗਯੋ ਜੱਟ° ਭਯੋ ਬਹੁ ਥਰਥੱਲ°। *ਜੱਟਾਂ ਵਿੱਚ / ਤਰਥੱਲੀ*
ਕਾਬਲੀ° ਹਿੰਦ ਸੁ ਆ ਵੜਯੋ ਦੱਖਨ ਗਈ ਸੁ ਗੱਲ ।੫੦।[1] *ਅਹਿਮਦ ਸ਼ਾਹ ਅਬਦਾਲੀ*

ਚੌਪਈ : ਦਖਣੋਂ ਤਿੰਨ ਲਖ ਘੋੜੀ ਆਈ। ਆਇ ਪਾਨੀਪਤ ਕਰੀ ਲੜਾਈ।
ਛੇ ਲਖ ਤੁਰਕ ਇਕੱਠੇ ਹੋਯੋ। ਮਰਹਟੇ ਕੁ ਕਛੁ ਸਕੈ ਨ ਖੋਯੋ° ।੫੧। *ਨੁਕਸਾਨ*
ਤਬ ਮਨਸੂਬਾ ਤੁਰਕਨ ਕੀਆ। ਕਸਮ ਧਰਮ ਕਰ ਜਟ° ਪਾੜ ਲੀਆ। *ਭਰਤਪੁਰੀਏ ਸੂਰਜ ਮੱਲ ਨੂੰ*
ਜੱਟ ਫਟਯੋ ਜਦ ਮਰਹਟੇ ਮਾਰੇ। ਇਸ ਬਿਧ ਸਭਨ ਸੁ ਮਰਹਟੇ ਮਾਰੇ ।੫੨।
ਦਿੱਲੀ ਲੀਨੀ ਸ਼ਾਹਿ ਛੁਡਾਈ। ਨਜੀਬ ਖਾਨ ਰੁਹੇਲੋ[2] ਦੀਓ ਵੜਾਈ।
ਸ੍ਰਹੰਦ ਮੈਂ ਦੀਨੋ ਜੈਨਾ[3] ਵਾੜ। ਵੜਿਓ ਸ਼ਾਹਿ ਲਹੌਰਹਿ ਤਾੜ° ।੫੩। *ਸਭ ਨੂੰ ਤਾੜਨਾ ਦੇ ਕੇ*
ਮੁਲਤਾਨ ਭਖਰ ਕੇ ਟਕੇ ਚਲ ਆਵੈਂ। ਕਸ਼ਮੀਰ ਪਹਾੜਨ ਨਾਂਹਿ ਅੜਾਵੈਂ°। *ਅੜਨਾ, ਵਿਰੋਧ ਕਰਨਾ*
ਬਹੁਤ ਸ਼ਾਹੁ ਮਨ ਗਰਬ° ਆਯਾ। ਆਇ ਡੇਰਾ ਤਿਨ ਅੰਮ੍ਰਿਤਸਰ ਪਾਯਾ ।੫੪। *ਹੰਕਾਰ*
ਬਾਤ ਅਬੈ ਸਿੰਘਨ ਪਰ ਆਈ। ਸੋਈ ਸੁਨੋ ਤੁਮ ਚਿੱਤ ਲਗਾਈ।
ਬਾਤ ਪੁਰਾਤਨ° ਜਿਮ ਸੁਨ ਲਈ। ਰਤਨ ਸਿੰਘ ਲਿਖ ਸਾਖਨਿ ਠਈ° ।੫੫। *ਪੁਰਾਣੀ ਕਥਾ / ਠਹਿਰਾਈ*

ਦੋਹਰਾ : ਸਾਲ ਅਠਾਰਾਂ ਸੈ ਬਿਤੇ ਪੁਨਹਿ° ਅਠਾਰੈ ਲਾਇ°। *ਫਿਰ, ਉੱਪਰ*
ਐਸੀ ਬਿਧਿ ਪਾਛੈ ਭਈ ਸੁਨੋ ਸੁ ਆਗੈ ਆਇ ।੫੬।

## ੧੩੨. ਸਾਖੀ ਘੱਲੂਘਾਰੇ ਔ ਮਲੇਰਹਿ ਔ ਕੁਪਰਹੀੜੈ ਕੀ

ਕੁੰਡਲੀਆ :

ਸੁਨੋ ਬਾਤ ਅਬ ਸਿੰਘਨ ਕੀ ਕਰੀ ਸ਼ਾਹਿ ਜਿਮ ਕੂਟ°। *ਕੁਟਾਈ*
ਕੂਟਤ ਮਾਰਤ ਸੋ ਥਕਯੋ ਖਾਲਸੋ ਭਯੋ ਅਖੂਟ°। *ਅਖੁੱਟ, ਨਾ ਖ਼ਤਮ ਹੋਣ ਵਾਲਾ*

---

੧. ਭਰਤਪੁਰੀਏ ਜਾਟਾਂ ਵਿਰੁੱਧ ਅਹਿਮਦ ਸ਼ਾਹ ਅਬਦਾਲੀ ਨੇ ਇਹ ਕਾਰਵਾਈ ਪਾਨੀਪਤ ਦੀ ਲੜਾਈ (ਜਨਵਰੀ ੧੭੬੧) ਤੋਂ ਪਹਿਲੇ (ਮਾਰਚ ੧੭੬੦) ਕੀਤੀ ਸੀ।

੨. **ਨਜੀਬ ਖਾਨ ਰੁਹੇਲਾ :** ਨਜੀਬੁੱਦੌਲਾ, ਇਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਪਾਨੀਪਤ ਦੇ ਜੰਗ ਤੋਂ ਬਾਅਦ ਮਾਰਚ ੧੭੬੧ ਈ. ਵਿੱਚ ਕਾਬੁਲ ਨੂੰ ਵਾਪਿਸ ਮੁੜਨ ਤੋਂ ਪਹਿਲੇ ਆਪਣੇ ਵੱਲੋਂ ਦਿੱਲੀ ਦਾ ਡਿਕਟੇਟਰ ਥਾਪਿਆ ਸੀ।

੩. **ਜੈਨਾ :** ਜੈਨ ਖ਼ਾਨ, ਇਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਮਾਰਚ ੧੭੬੧ ਈ. ਵਿੱਚ ਸਰਹੰਦ ਦਾ ਸੂਬੇਦਾਰ ਨਿਯੁਕਤ ਕੀਤਾ ਸੀ। ਇਹ ਜਨਵਰੀ ੧੭੬੪ ਈ. ਵਿੱਚ ਖ਼ਾਲਸਾ ਦਲ ਨਾਲ ਸਰਹੰਦ ਦੇ ਬਾਹਰਵਾਰ ਹੋਈ ਮੁੱਠ-ਭੇੜ ਵਿੱਚ ਮਾਰਿਆ ਗਿਆ ਸੀ।

੪. ਭਾਵ ੧੮੧੮ ਬਿ., ਵਿਚਾਰਾਧੀਨ ਘਟਨਾ (ਵੱਡਾ ਘੱਲੂਘਾਰਾ) ੧੧ ਰਜਬ ੧੧੭੫ ਹਿਜਰੀ ਨੂੰ ਵਾਪਰਿਆ ਸੀ ਤੇ ਇਸ ਦਿਨ ਬਿਕ੍ਰਮੀ ਸਾਲ ੧੮੧੮ ਦੀ ੨੮ ਮਾਘ ਤੇ ਈਸਵੀ ੧੭੬੨ ਦੀ ਤਾਰੀਖ਼ ੬ ਫ਼ਰਵਰੀ ਸੀ।

ਖਾਲਸਾ ਭਯੋ ਅਖੁਟ ਨਦੀ ਜਿਮ ਸੁਮੇਵਾਣੀ°। — *ਨਦੀ ਦੇ ਸੋਮੇ ਵਾਂਗ*
ਅਗਲੇ ਆਗੈ ਤੁਰੇ ਔਰ ਝਬ° ਆਵੈ ਪਾਣੀ। — *ਤੁਰਤ*
[1]ਸਤਿਗੁਰ ਵਧਾਯਾ ਖਾਲਸਾ ਸਭ ਆਖ ਉਚਾਰੇ।
ਜੋ ਦੁਸ਼ਮਨ ਥੇ ਖਾਲਸੈ ਸੋ ਥੋਹਰ ਜਿਉਂ ਗਾਰੇ°।੧। — *ਥੋਹਰ ਵਾਂਗ ਨਾਸ਼ ਕਰ ਦਿੱਤੇ*

ਦੋਹਰਾ : ਟਬਰ ਬਹਾਲੇ ਮਾਲਵੇ ਚੜ੍ਹ ਲੂਟਤ ਫੌਜ ਸੁ ਖਾਹਿ।
ਆਗੇ ਪਾਛੇ ਰਾਤ ਦਿਨ ਦੌੜ ਸੁ ਸ਼ਾਹਿ ਅਕਾਂਹਿ°।੨। — *ਅਕਾਉਣਾ, ਤੰਗ ਕਰਨਾ*
ਕਿਲਾ ਹੁਤੋ ਜੋ ਥੇ ਕੀਓ° ਤਿਹ ਮੱਧ ਉਤਰਿਓ ਸ਼ਾਹਿ। — *ਰਾਮ ਰੌਣੀ*
ਅੰਮ੍ਰਿਤਸਰ ਭਲ ਜੋ ਜਗਾ ਲਾਗੇ ਦੇਨ ਗਿਰਾਇ°।੩। — *ਡੇਗਣ, ਗਿਰਾਉਣ ਲੱਗੇ*

ਚੋਪਈ : ਤਾਲ ਮੱਧ ਦਈ ਲਿੱਦ ਗਿਰਾਇ। ਜੌਂ ਬੀਜੇ ਜਾਉ ਖੂਦ° ਚਰਾਇ। — *ਜੌਂ ਜਾਂ ਕਣਕ ਦਾ ਬੂਟਾ*
ਮੱਧ ਹਰਿਮੰਦਰ ਢਾਹ[2] ਤਿਨ ਦਯੋ। ਤਿਹ ਦਾਰੂ ਕੁਪੇ° ਚਿਣਾਵਤ ਭਯੋ।੪। — *ਬਰੂਦ ਨਾਲ ਭਰੇ ਬਨਸਤਰ*
ਦੀਨੀ ਤਿਨਕੋ ਅਗਨ ਲਗਾਇ। ਉਡੀ ਇੱਟ ਉਹਾਂ ਪਹੁੰਚੀ ਜਾਇ।
ਲਗੀ ਨੱਕ ਕੇ ਉਪਰ ਸਾਇ°। ਹੋਇ ਨ ਚੰਗਾ ਰੋਗੀ ਕਹਾਇ।੫। — *ਉਹੀ ਇੱਟ*
ਤੌ ਲਹੌਰ ਕੇ ਤੁਰ ਪਯੋ ਰਾਹਿ। ਲਹੌਰ ਤਖਤ ਪੈ ਬੈਠਯੋ ਜਾਇ।
ਲਗੋ ਸਿੰਘਨ ਕੋ ਚੁਨ ਚੁਨ ਮਾਰਨ। ਬਹੁਤ ਖੋਟੇ ਉਨ ਕੀਨੇ ਕਾਰਨ°।੬। — *ਕੰਮ*



ਦੋਹਰਾ : ਬਹੁਤ ਸਿੰਘ ਮਾਲਵੇ ਵੜੇ ਕਿਤਕੁ ਰਹੇ ਵੜ ਝੱਲ।
ਲੁਟੈਂ ਸੁ ਕਾਬਲ ਰਾਹਿ ਕੋ ਲਹੌਰ ਸੁ ਗਿਲਜਨ ਚੱਲ।੭।

ਚੌਪਈ : ਸ਼ਾਹਿ ਸਿੰਘਨ ਨੇ ਬਹੁਤ ਅਕਾਯਾ°। ਢੂੰਡਨ ਸਿੰਘਨ ਦਸਤਾ° ਚੜ੍ਹਾਯਾ। — *ਤੰਗ ਕੀਤਾ / ਫ਼ੌਜੀ ਟੁਕੜੀ*
ਸੋ ਦਸਤੇ ਸਿੰਘਨ ਲਯੋ ਲੂਟ। ਰਾਤ ਦਿਵਸ ਮਹਿਂ ਕਰਤੇ ਛੂਟ°।੮। — *ਧਾਵਾ, ਹਮਲਾ*
ਗਿਲਜੇ ਮੂਧੇ ਹੋਕੈ° ਪਾਵੈਂ। ਸਿੰਘ ਘੋੜੇ ਚੜ੍ਹ ਲੈ ਨਠ ਜਾਵੈਂ। — *ਸੌਣ ਲਈ ਪਾਸਾ ਪਰਤਦੇ*
ਸ਼ਾਹਿ ਸੁਨੀ ਯੌਂ ਬਹੁਤ ਰਿਸਾਯਾ°। ਸਿੰਘਨ ਊਪਰ ਕਰਨ ਚਹੇ ਧਾਯਾ°।੯। — *ਗੁੱਸੇ ਵਿੱਚ / ਧਾਵਾ*
ਸ਼ਾਹੁ ਕਹੇ ਚੜ੍ਹ ਜੰਗਲ ਦੌੜੈਂ। ਬਜੀਰ ਕਹੀ ਹਮ ਦੌੜ ਹੋਹਿਂ ਹੌਰੇ°। — *ਹੌਲੇ, ਥੁੱਕ*
ਮਝੈਲ ਸਿੰਘ ਉਹਾਂ ਕਈ ਹਜ਼ਾਰ। ਚੰਗੇ ਘੋੜੇ ਔ ਬੰਦੂਖਨ ਵਾਰ°।੧੦। — *ਬੰਦੂਕਾਂ ਵਾਲੇ*
ਬਿਨ ਪਾਨੀ ਹਮ ਮਰੈਂ ਪਿਆਸੇ। ਹਮ ਕੋ ਮਾਰੈਂ ਦੇ ਕੈ ਤ੍ਰਾਸੇ°। — *ਡਰ, ਤਰਾਸ*
ਉਹ ਹੈਂ ਭੂਮੀਏਂ° ਹਮ ਪਰਦੇਸੀ। ਰਲ ਮਾਰੈਂ ਹਮ ਉਨ ਕੌ ਖੇਸੀ°।੧੧। — *ਏਸੇ ਦੇਸ ਦੇ / ਖ਼ੁਦ, ਆਪੇ*

ਦੋਹਰਾ : ਕੁੜ੍ਹੈਂ ਰੁੜ੍ਹੈਂ ਚਿੰਤਾ ਜੁੜੈਂ ਸੋਚੈਂ ਯੌਂ ਪਛੁਤਾਇਂ।
ਦੱਖਣ ਪੂਰਬ ਮੈਂ ਲੁਟੀ ਸੁਧਾ° ਸਿੰਘਨ ਦਈ ਗਵਾਇ।੧੨। — *ਹੋਸ਼*

ਚੌਪਈ : ਵਹਿ ਮੂਰਖ ਯੌ ਲਖੈਂ ਨ ਬਾਤ। ਪੰਥ ਬਲੀ ਕੋ ਹੋ ਕਿਮ ਘਾਤ°। — *ਕਿਵੇਂ ਨਾਸ਼ ਹੋਵੇ*
ਦਸ ਪਤਿਸ਼ਾਹੀ ਲਗ਼ਤ ਬਿਤਾਈ। ਇਨਕੀ° ਜੜ੍ਹ ਨਿਤ ਹੋਵੈ ਸ੍ਵਾਈ।੧੩। — *ਸਿੰਘਾਂ ਦੀ*

---

੧. ਹੱਥ ਲਿਖਤਾਂ ਵਿੱਚ ਇਹ ਦੋ ਪੰਕਤੀਆਂ ਨਹੀਂ ਮਿਲਦੀਆਂ।
੨. ਅਹਿਮਦ ਸ਼ਾਹ ਅਬਦਾਲੀ ਹੱਥੋਂ ੬ ਫ਼ਰਵਰੀ ੧੭੬੨ ਈ. ਵਿੱਚ ਹੋਏ ਵੱਡੇ ਘੱਲੂਘਾਰੇ ਤੇ ਉਸ ਦੁਆਰਾ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਅਪ੍ਰੈਲ ੧੭੬੨ ਈ. ਵਿੱਚ ਕੀਤੀ ਬੇ-ਅਦਬੀ ਨੂੰ ਰਤਨ ਸਿੰਘ ਭੰਗੂ ਜੀ ਨੇ ਏਥੇ ਰਲਗੱਡ ਕਰ ਦਿੱਤਾ ਹੈ।

ਲੜਤੇ ਮਰਤੇ ਵਧਤੇ ਜਾਂਹਿਂ। ਮੂਲੋਂ° ਕਿਸ ਤੇ ਨਾਂਹਿ ਖਪਾਹਿਂ°। ਜੜ੍ਹ ਤੋਂ / ਖ਼ਤਮ
ਜਿਮ ਕਾਟੇਂ° ਤੇ ਫਲੇ ਗੁਲਾਬ। ਤਿਮ ਇਹ ਵਾਧੈਂ ਪਾਇ ਅਜ਼ਾਬ°।੧੪। ਕੰਢਿਆਂ ਨਾਲ / ਦੁਖ, ਕਸ਼ਟ

ਦੋਹਰਾ : ਸਿੰਘ ਮਾਲਵੇ ਵੜ ਰਹੈਂ ਲੈ ਪੱਲਯੋਂ ਖਰੀਦ ਸੁ ਖਾਹਿਂ।
ਬਿਨ ਲੂਟੇ ਹਮ ਕਿਉਂ ਬਚੈਂ ਯੌਂ ਮਿਲ ਕਰੈਂ ਸਲਾਹਿ।੧੫।

ਚੌਪਈ : ਤੌ ਮਿਲ ਖਾਲਸੇ ਦੀਵਾਨ ਲਗਾਯਾ। ਚੜ੍ਹਨੇ ਕੋ ਸਭ ਉਦਮ ਕਰਾਯਾ।
ਲੂਟਣ ਖਾਨ ਕੋ ਡੇਰਾ° ਤੁਰਾਯਾ। ਸਰਹੰਦ ਗਿਰਦ ਚੜ੍ਹ ਸ਼ੋਰ ਮਚਾਯਾ।੧੬। ਜਥਾ, ਦਲ
ਜੈਨਾਂ° ਘੇਰ ਵਿਚ ਸ਼ਹਿਰ ਵੜਾਯੋ। ਡੇਰਾ ਮੋੜ ਮਲੇਰ° ਢਿਗ ਲਾਯੋ। ਜੈਨ ਖ਼ਾਨ / ਮਲੇਰਕੋਟਲਾ
ਕੋਈ ਕਹੇ ਲਿਹੋ ਮਲੇਰ ਸੁ ਮਾਰ। ਨਿਤ ਨਿਤ ਕੀ ਹੁਇ ਅਲਖ ਬਿਡਾਰ°।੧੭। ਝੇੜਾ ਖ਼ਤਮ ਕਰੋ
ਕੋਈ ਕਹੈ ਯਿਹ ਮਰਗ ਅਥਾਹੀ°। ਕੋਊ ਕਹੈ ਯਿਹ ਮਰਤੀ ਅਬ ਨਾਹੀਂ। ਮੁਏ, ਅਣੀ
ਗੁਰ ਬਚਨੀ ਭਈ ਰੱਛਯਾ° ਯਾਹੀ। ਸੋਊ ਬਾਤ ਊਹਾਂ ਬਨ ਆਈ।੧੮। ਰੱਖਿਆ, ਰਾਖੀ

ਦੋਹਰਾ : ਜਬੈ ਪਠਾਣਨ ਇਮ ਸੁਨੀ ਯੌਂ ਸਿੰਘਨ ਕੀਨ ਸਲਾਹਿ।
ਲਯਾਏ ਜੈਨੇ° ਸ੍ਰਹੰਦ ਤੇ ਰਾਤੋ ਰਾਤ ਦੁੜਾਇ।੧੯। ਜੈਨ ਖ਼ਾਨ ਨੂੰ



ਚੌਪਈ : ਔਰ ਸ਼ਾਹ ਪੈ ਗਏ ਹਲਕਾਰੇ। ਸਿੰਘ ਆਏ ਹੈਂ ਦਾਇਿ° ਅਬ ਸਾਰੇ। ਕਾਬੂ
ਹਮ ਇਤ ਵਲ ਤਿਹਾਂ ਰਾਖੈਂ ਘੇਰ। ਤੁਮ ਇਨ ਮਾਰੋ ਹੋਤ ਸਵੇਰ।੨੦।
ਹਮ ਤੁਮ ਮਿਲ ਇਨ ਜਾਨ ਨ ਦੇਹਿਂ। ਏ ਕਾਗਜ ਹਮ ਬਰਸੈਂ ਮੇਹਿਂ।
ਯੌ ਸੁਨ ਸ਼ਾਹਿ° ਲਹੌਰੋਂ ਚੜ੍ਹਿਓ। ਡੇਰਾ ਆਨ ਜੰਡਯਾਲੇ ਕਰਿਓ।੨੧। ਅਹਿਮਦ ਸ਼ਾਹ ਅਬਦਾਲੀ
ਦੂਜੋ ਕਰਾ ਤਲਵਨ[1] ਕੈ ਪਾਹਿ°। ਸਿੰਘਨ ਕੋ ਕਛੁ ਖਬਰ ਨ ਆਹਿ। ਪਾਸ
ਸਿੰਘਨ ਡੇਰਾ ਕੂਚ ਕਰਾਯਾ। ਰਾਇ ਪੁਰੋਂ ਗੁੱਜਰਵਾਲ ਤਕਾਯਾ।੨੨।

ਦੋਹਰਾ : ਸ਼ਾਹ ਹਲਕਾਰੇ ਘਲ ਸੱਦੇ ਜੈਨਾਂ° ਔਰ ਪਠਾਨ°। ਜੈਨ ਖ਼ਾਨ / ਮਲੇਰੀਏ ਪਠਾਣ
ਸਵੇਰੇ ਹਮ ਤੁਮ ਰਲ ਪਵੈਂ ਮਾਰੈਂ ਸਿੰਘਨ ਪਛਾਨ।੨੩।

ਚੌਪਈ : ਸੋਊ ਬਾਤ ਤਿਨ ਪ੍ਰਾਤੇਂ° ਕਰੀ। ਆਈ ਖਾਲਸੇ ਖੋਟੀ ਘਰੀ°। ਸਵੇਰ ਸਾਰ / ਸਮਾਂ
ਸਿੰਘ ਤੁਰੇ ਵਲ ਸੋਈ ਦਰਿਆਇ। ਅਗਿਓਂ ਆਇਓ ਅਹਮਦ ਸ਼ਾਹਿ।੨੪।
ਲਾਲ ਲਾਲ ਉਸ ਦਿਸੈ ਬਾਣਾ°। ਸਿੰਘਨ ਕੇਸੂ ਫੂਲੇ° ਜਾਣਾ। ਪਹਿਰਾਵਾ / ਪਲਾਸ ਦੇ ਲਾਲ ਸੂਹੇ ਫੁੱਲ
ਜੇ ਹੋਤੇ ਥੇ ਸਿੰਘ ਸਿਆਨੇ। ਗਿਲਜੇ ਆਵਤ ਉਨੈਂ ਪਛਾਨੇ।੨੫।
ਠਠਕ° ਸਿੰਘ ਤਹਿਂ ਗਏ ਖਲੋਇ। ਤੌ ਲੌ ਆਯੋ ਚਾਨਨ ਹੋਇ। ਠੁਠਕ ਕੇ
ਆਇ ਗਿਲਜਨ ਨੇ ਘੋੜੇ ਰਲਾਏ। ਸਿੰਘਨ ਨਹਿਂ ਥੇ ਤੋੜੇ ਲਾਏ°।੨੬। ਬੰਦੂਕਾਂ ਹਾਲੇ ਭਰੀਆਂ ਨਹੀਂ ਸਨ
ਤੀਰ ਤਲਵਾਰਨ ਭਈ ਲੜਾਈ। ਪਰੇ° ਅਚਾਨਕ ਉਹ ਥੇ ਆਈ। ਆ ਪਏ
ਤੌ ਭੀ ਸਿੰਘ ਸੁ ਖੜ ਖੜ ਲੜੈਂ। ਦੀਨ ਮਜ਼ਹਬ ਕਰ ਜੁੱਧਹਿ ਅੜੈਂ।੨੭।

੧. ਫਿਲੌਰ ਤੋਂ ਥੱਲੇ ਦਰਿਆ ਸਤਲੁਜ ਦੇ ਸੱਜੇ ਕੰਢੇ ਸਥਿਤ ਇਕ ਪੁਰਾਣਾ ਕਸਬਾ ਜੋ ਤਲਵਨ ਦੇ ਪੱਤਣ ਨਾਮ ਨਾਲ ਪ੍ਰਸਿੱਧ ਹੈ।

ਦੋਹਰਾ : ਲੁੱਟਨ ਖੋਸਨ ਜੋ ਗਏ ਰਲੇ ਸੁ ਗਿਲਜਨ ਜਾਇ।
ਤਿਨ ਕੀ ਸ਼ਾਮਤ° ਆ ਪਈ ਤੇ ਉਨ ਦਏ ਖਪਾਇ।੨੮। *ਦੁਰਦਸ਼ਾ*

ਚੌਪਈ : ਲਗੋ ਖਾਲਸੋ ਕਰਨ ਲਰਾਈ°। ਮੂਹਰਯੋਂ ਦੀਨੋਂ ਬਹੀਰ° ਮੁੜਾਈ। *ਲੜਾਈ / ਵਹੀਰ, ਦਲ*
ਸਿਰ ਮੁਹਰੀਅਨ° ਕੈ ਪਰੀ ਲੜਾਈ। ਬਹੁਤ ਮਾਰ ਉਨ ਸਿੰਘਨ ਖਾਈ।੨੯। *ਮੁਹਰਲਿਆਂ*
ਮੁੜ ਮੁੜ ਸਿੰਘ ਇਕੱਤਰ ਭਏ। ਗਿਲਜਨ ਸੋਂ ਸਿੰਘ ਲੜਨੇ ਲਗੇ।
ਬੰਦੂਕ ਕਮਾਨ ਨੇਜੇ ਤਲਵਾਰ। ਲਗੀ ਦੁਤਰਫ਼ੀਂ ਹੋਵਨ ਮਾਰ।੩੦।
ਹਰੌਲ° ਸਿੰਘਨ ਤੇ ਲਭਯੋ ਸੰਭਾਰ। ਸ੍ਰਦਾਰਨ ਮਿਲ ਤਬ ਕੀਓ ਬਿਚਾਰ। *ਮੂਹਰਲਾ ਦਸਤਾ*
ਕਰੋ ਬਹੀਰ ਅਬ ਮਾਲਵੇ ਵੱਲ। ਵਕੀਲ ਮਲਵੱਯਨ ਕਹੀ ਸੱਦ ਗੱਲ।੩੧।
ਚਲੋ ਮੁਹਰੇ ਲਗ ਅਪਨੇ ਦੇਸ਼। ਵਹੀਰ ਚਲੋ ਲੈ ਮੁਹਰੇ ਬੇਸ਼°। *ਵਧੇਰੇ, ਜ਼ਿਆਦਾ*
ਵਕੀਲ ਭਾਈਕਾ ਦਰਾਜ ਸੁ ਵਾਰਾ°। ਨਾਮ ਸੰਗੂ ਸਿੰਘ[1] ਗੁਰੂ ਪਿਆਰਾ।੩੨। *ਭਾਈਕੇ ਦਰਾਜ ਵਾਲਾ*
ਦੂਜੋ ਆਲਾ ਸਿੰਘ ਕੋ ਕੁਤਵਾਲ। ਨਾਮ ਸੇਖੂ ਸਿੰਘ[2] ਹੰਬਲਵਾਰ।
ਬੁੱਢੇ ਸਿੰਘ ਭਾਈ ਕੋ ਤੀਓ°। ਗਿਣ ਖਾਲਸੇ ਸੈ ਮੁਹਰੇ ਕੀਓ।੩੩। *ਤੀਜਾ*

ਦੋਹਰਾ : ਤਿਨ ਨੇਜਨ ਕਪੜੇ ਬੰਧੇ ਬੈਰਕ° ਜਿਵ ਕਰ ਲੀਨ। *ਨਿਸ਼ਾਨੀ ਲਈ ਛੋਟਾ ਝੰਡਾ*
ਵਹੀਰ ਮਗਰ ਤਿਨ ਹੁਇ ਤੁਰਯੋ ਮਾਲਵੇ ਵੱਲ ਜ਼ਮੀਨ।੩੪।



ਚੌਪਈ : ਕਹੈਂ ਮਲਵਈ ਹਮ ਮਗਰੇ ਆਯੋ। ਉਚੇ ਕਹਿ ਕਹਿ ਬੋਲ ਸੁਨਾਯੋ।
ਬਹੀਰ ਮਲਵੱਯਨ ਮਗਰ ਲਗ ਤੁਰਾ। ਗਿਲਜੇ ਹਰੌਲ ਸਿੰਘਨ ਕੀਓ ਖਰਾ°।੩੫। *ਰੋਕ ਲਿਆ*

ਦੋਹਰਾ : ਬਹੀਰ ਕੋਸ ਦੁਇ ਤਿੰਨ ਗਯੋ ਤੌ ਆਗੇ° ਪਰੇ ਰਿਪੁ° ਔਰ। *ਅੱਗਿਓਂ / ਵੈਰੀ*
ਜੈਨਾ° ਅਤੇ ਮਲੇਰੀਏ° ਮਾਰੇ ਉਨ੍ਹੈਂ ਬਹੁ ਦੌਰ°।੩੬। *ਜੈਨ ਖ਼ਾਨ / ਮਲੇਰੀਏ ਪਠਾਣ / ਦੌੜ ਕੇ*

ਚੌਪਈ : ਬਹੀਰ ਗਯੋ ਥੋ ਸੁੰਞੋ° ਤੋਊ। ਹੁਤੋ ਸ੍ਰਦਾਰ ਨ ਉਨ ਸੰਗ ਕੋਊ। *ਆਪੂ ਦੇ ਵਹੀਰ*
ਅਗਯੋਂ ਬਹੀਰ ਉਨ ਲੀਨੋ ਘੇਰ। ਜਿਮ ਅੱਯੜ° ਮੈਂ ਵੜ ਗਯੋ ਸ਼ੇਰ।੩੭। *ਇੱਜੜ*
ਬਹੁਤ ਲੋਕ ਉਨ ਕਤਲੈ ਕਰੇ°। ਬਚੇ ਬਹੀਰੀਏ ਮੁੜ ਦਲ ਰਲੇ। *ਕਤਲ ਕਰ ਦਿੱਤੇ*
ਤਬਹਿ ਖਾਲਸੈ ਕਹਯੋ ਬਿਚਾਰ। ਚਲੋ ਵਹੀਰ ਸੰਗ ਕੋਊ ਸਰਦਾਰ।੩੮।

ਦੋਹਰਾ : ਜੱਸਾ ਸਿੰਘ ਸ਼ਾਮ ਸਿੰਘ ਏਹ ਹੋਤ ਥੇ ਥੰਨੇਵਾਲ°। *ਜਥੇਦਾਰ*
ਤਿਨਕੋ ਸਭ ਸਿੰਘਨ ਕਹਯੋ ਇਕ ਰਲੋ ਬਹੀਰੇ ਨਾਲ।੩੯।

ਚੌਪਈ : ਸਭ ਖਾਲਸੇ ਸਿਉਂ ਸ਼ਾਮ ਸਿੰਘ ਕਹਯੋ। ਜੈਨੈ ਮਲੇਰੀ° ਵੱਲ ਮੈਂ ਰਹਯੋ। *ਜੈਨ ਖ਼ਾਨ ਤੇ ਮਲੇਰੀਏ ਪਠਾਣ*
ਤੀਨ ਤਰਫ ਤੁਮ ਸਭੇ ਨਿਬਹਯੋ। ਦੀਨ ਮਜ਼ਬ ਕੋ ਜੁੱਧ ਸੰਬਹਯੋ°।੪੦। *ਸਾਂਭਣਾ*
ਸੋਊ ਖਾਲਸੇ ਨੇ ਮੰਨ ਲਯੋ। ਤੁਰਤ ਉਨ੍ਹੈਂ ਵਲ ਸ਼ਾਮ ਸਿੰਘ ਗਯੋ।
ਰਹੀ ਮਿਸਲ ਨੌ ਸ਼ਾਹਿ ਸੁ ਵੱਲ। ਤੁਰਯੋ ਸ਼ਾਮ ਸਿੰਘ ਯੌਂ ਕਹਿ ਗੱਲ।੪੧।

---

੧. **ਸੰਗੂ ਸਿੰਘ :** ਇਹ ਪਿੰਡ ਭਾਈ ਕੇ ਦਰਾਜ ਵਾਲਾ ਦਾ ਰਹਿਣ ਵਾਲਾ, ਕੈਥਲ ਦੀ ਸਿੱਖ ਰਿਆਸਤ ਦਾ ਵਕੀਲ ਸੀ।
੨. **ਸੇਖੂ ਸਿੰਘ :** ਇਹ ਹੰਬਲਵਾਲ ਦਾ ਰਹਿਣ ਵਾਲਾ ਤੇ ਪਟਿਆਲੇ ਦੇ ਬਾਬਾ ਆਲਾ ਸਿੰਘ ਦਾ ਵਕੀਲ ਸੀ।

ਆਪੋ ਅਪਣੋਂ ਧੌਂਸ ਬਜਾਯੋ। ਨਿਸ਼ਾਨ ਬੈਰਕੀ ਸਾਥ ਰਖਾਯੋ।
ਪਰੈ ਜੋਰ ਫੌਜਨ ਕੋ ਜਹਾਂ। ਰਲ ਮਿਲ ਮਿਸਲ ਪਰਯੋ ਸਭ ਤਹਾਂ।੪੨।

ਦੋਹਰਾ : ਯੌ ਕਹਿਕੈ ਸੋ ਜਾ ਲਰਯੋ ਮਲੇਰੀਅਨ ਜੈਨੇ ਸਾਥ।
ਬਹੀਰ ਤੁਰਾਯੋ ਫੇਰ ਉਨ ਗਿਲਜਨ ਦਿਖਾ ਕੇ ਹਾਥ।੪੩।
[੧]ਬੰਦੂਕ ਕਮਾਨਨ ਬਰਛੀ ਫੜ ਤੇਗ ਸੰਭਾਰ ਚਲਾਇ।
ਮਾਰ੍ਹੇ ਸਿੰਘ ਬਡ ਸੂਰਮੇਂ ਘੋੜੇ ਵਿਚ ਰਲਾਇ।੪੪।

ਚੌਪਈ : ਬਹੀਰੋਂ ਜੈਨਾ ਦੂਰ ਹਟਾਯਾ। ਬਹੁ ਗਿਲਜਨ ਸੋਂ ਜੰਗ ਮਚਾਯਾ।
ਲਛਮੀ ਨਰਾਇਣ[੨] ਔਰ ਪਠਾਨ। ਮਾਰ ਹਟਾਏ ਕਰ ਪਿਸ਼ੇਮਾਨ°।੪੫। *ਪਰੇਸ਼ਾਨ*
ਮਿਸਲ ਸ਼ਾਮ ਸਿੰਘ[੩] ਬਹੁ ਸਰਦਾਰ। ਮਾਰ ਰਾਮ ਜੰਗੋ° ਗਿਲਜੇ ਦਏ ਟਾਰ°। *ਬੰਦੂਕ / ਦੂਰ*
ਕਰਮ ਸਿੰਘ[੪] ਔ ਕ੍ਰੋੜਾ ਸਿੰਘ[੫]। ਨਾਹਰ ਸਿੰਘ ਔ ਬਿੰਡਾ ਸਿੰਘ।੪੬।
ਐਸੇ ਥੇ ਤਹਿਂ ਬਹੁ ਸਰਦਾਰ। ਬਹੀਰੋਂ ਦੀਨੇ ਤੁਰਕ ਨਿਕਾਰ°। *ਨਿਕਾਲ, ਕੱਢ ਦਿਤੇ*
ਦੂਰੋਂ ਜੈਨਾਂ° ਲਰਤਾ° ਜਾਵੈ। ਕਦੇ ਦੂਰ ਕਦੇ ਢੁਕ° ਭੀ ਆਵੈ।੪੭। *ਜੈਨ ਖ਼ਾਨ / ਲੜਦਾ / ਨੇੜੇ*
ਫੇਰ ਸ਼ਾਮ ਸਿੰਘ ਮਲਵੱਈ ਬੁਲਾਏ। ਉਸੀ ਤੌਰ ਵਹਿ ਮੁਹਰੇ ਲਾਏ।
ਅਗੇ ਸੁਨੋ ਬਡ ਦਲ° ਕੀ ਗੱਲ। ਨਠੇ ਭਜੇ ਕਿਤ ਰਹੇ ਅਚੱਲ।੪੮। *ਵੱਡਾ ਦਲ*



ਦੋਹਰਾ : ਤੌ ਚੜ੍ਹ ਸਿੰਘ[੬] ਨੇ ਯੌਂ ਕਹਯੋ ਮੇਰੀ ਸੁਨੋਂ ਸਲਾਹਿ।
ਜਿਮੇਂ ਸ਼ਾਹਿ ਤੁੰਮਨ° ਰਚੋ ਤਿਮ° ਲੜੋ ਤੁਮ ਮਿਸਲ° ਬਨਾਇ।੪੯। *ਵੱਡਾ ਦਲ / ਤਿਵੇਂ / ਜਥਾ, ਦਲ*

ਚੌਪਈ : ਚਾਰ ਮਿਸਲ ਕੋ ਥਨੋ° ਬਨਾਵੋ। ਦੁਇ ਦੁਇ ਮਿਸਲ ਦੁਤਰਫੀਂ ਲਾਵੋ। *ਜਥਾ, ਦਲ*
ਜੋਰ ਪਰੈ ਜਿਸ ਬਹੁਤੋ ਆਇ। ਮੈਂ ਜਾ ਕਰੂੰ ਸੁ ਉਸੈ ਸਹਾਇ°।੫੦। *ਮੱਦਦ, ਸਹਾਇਤਾ*
ਕਰੋ ਲਰਾਈ ਯੋ ਬੰਨ੍ਹ ਥੰਨ੍ਹੇਂ°। ਬਚੈਂ ਨਹੀਂ ਇਨ ਆਗੋ ਭੰਨੇ°। *ਜਥੇ ਬਣਾ ਕੇ / ਭੱਜ ਕੇ*
ਇਨ ਕੇ ਘੋੜੇ ਸੋ ਕੋਹੁ ਦੌੜੈਂ। ਪੁਜੈਂ ਨ ਜੰਗਲ ਲੌ ਹਮ ਘੋੜੈ।੫੧।
ਜਸੈ ਸਿੰਘ° ਤੇ ਆਦ° ਸਿਆਣੇ। ਤਿਨ ਸੁਣ ਐਸੇ ਬਚਨ ਬਖਾਣੇ। *ਜੱਸਾ ਸਿੰਘ ਆਹਲੂਵਾਲੀਆ / ਹੋਰ*
ਮਿਸਲ ਵੰਡ ਅਬ ਕਬਹੁੰ ਨ ਪਾਵੋ। ਰਲ ਮਿਲ ਖੜ ਤੁਰ ਪੰਥ ਬਚਾਵੋ।੫੨।

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।
੨. **ਲਛਮੀ ਨਰਾਇਣ :** ਇਹ ਸਰਹੰਦ ਦੇ ਸੂਬੇਦਾਰ ਜੈਨ ਖ਼ਾਨ ਦਾ ਦੀਵਾਨ ਸੀ।
੩. **ਸ਼ਾਮ ਸਿੰਘ :** ਨਾਰਲੀ ਪਿੰਡ ਦਾ ਸੰਧੂ ਜੱਟ, ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੱਖ ਮਸਤਾਨ ਸਿੰਘ ਦੇ ਡੇਰੇ ਵਿੱਚ ਸ਼ਾਮਿਲ ਹੋ ਕੇ ਖੰਡੇ ਦੀ ਪਾਹੁਲ ਲਈ। ਬਾਅਦ ਵਿੱਚ ਇਹ ਨਵਾਬ ਕਪੂਰ ਸਿੰਘ ਦੇ ਜਥੇ ਵਿੱਚ ਰਲ ਗਿਆ। ਇਹ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚੋਂ ਕਰੋੜ ਸਿੰਘੀਆ ਮਿਸਲ ਦਾ ਮੋਹਰੀ ਸਰਦਾਰ ਸੀ। *ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਲੇਖਕ ਰਤਨ ਸਿੰਘ ਭੰਗੂ ਇਸ ਦਾ ਦੋਹਤਰਾ ਸੀ।
੪. **ਕਰਮ ਸਿੰਘ :** ਇਹ ਸ਼ਾਮ ਸਿੰਘ ਕਰੋੜ ਸਿੰਘੀਆ ਦਾ ਭਤੀਜਾ ਸੀ ਜੋ ਉਸ ਦੇ ਦੇਹਾਂਤ ਉਪਰੰਤ ਮਿਸਲ ਦਾ ਆਗੂ ਬਣਿਆ।
੫. **ਕ੍ਰੋੜਾ ਸਿੰਘ :** ਲਾਹੌਰ ਜ਼ਿਲ੍ਹੇ ਦੇ ਬਰਕੀ ਪਿੰਡ ਦਾ ਵਿਰਕ ਜੱਟ ਜੋ ਕਰਮ ਸਿੰਘ ਤੋਂ ਬਾਅਦ ਕਰੋੜ ਸਿੰਘੀਆ ਮਿਸਲ ਦਾ ਸਰਦਾਰ ਬਣਿਆ।
੬. **ਚੜ੍ਹ ਸਿੰਘ :** ਚੜ੍ਹਤ ਸਿੰਘ, ਇਹ ਸ਼ੁੱਕਰਚੱਕੀਆ ਮਿਸਲ ਦਾ ਮੋਢੀ ਤੇ ਮਹਾਰਾਜਾ ਰਣਜੀਤ ਸਿੰਘ ਦਾ ਦਾਦਾ ਸੀ। ਇਸ ਦਾ ਜਨਮ ੧੭੨੨ ਈ. ਤੇ ਦੇਹਾਂਤ ੧੭੭੫ ਈ. ਵਿੱਚ ਹੋਇਆ ਸੀ।

 

[1]ਤੁਰਕ ਆਟਾ ਹਮ ਲੂਣ ਸਿਵਾਪੈਂ°। ਵਹਿ ਅੰਧੇਰੀ ਹਮ ਬਰੋਲੋਂ° ਸਿਵਾਪੈਂ। ((ਵਾਂਗ, ਸਮਾਨ / ਵਾ ਵਰੋਲੇ))
ਤੁਰ ਤੁਰ ਲਰੋਂ ਔ ਲਰ ਲਰ ਤੁਰੋ। ਬਹੀਰ ਬਚਾਵਨ ਖਾਤਰ ਅੜੋ।੫੩।

ਦੋਹਰਾ : ਚੜ੍ਹ ਸਿੰਘ ਭੀ ਸੋ ਮੰਨ ਲਈ ਕਹੀ ਸਿਆਨਨ ਜੋਇ।
ਖੜ ਸਿੰਘ ਅੜੇ ਸ਼ੇਰ ਜਿਮ° ਗਿਲਜਨ ਆਗੈ ਤੋਇ°।੫੪। ((ਜਿਵੇਂ / ਤਾਂ, ਤਦ))

ਚੌਪਈ : ਲੜੈਂ ਸਿੰਘ ਪਰਸ੍ਵਾਰਥ° ਜਾਨ। ਟਲੈਂ ਨ ਮਰਨੌਂ ਸਿੰਘ ਸੁਜਾਨ। ((ਖੁਦਗਰਜ਼ੀ ਤੋਂ ਉੱਪਰ ਉਠ ਕੇ))
ਪੰਥ ਗੁਰੂ ਕੀ ਸਮਝੈਂ ਲਾਜ°। ਦੀਨ ਮਜ਼ਹਬ ਕੇ ਜੁੱਧੇ ਕਾਜ।੫੫। ((ਇੱਜ਼ਤ))
ਘੜੀ ਦੋ ਤਿੰਨ ਕੁ ਤਹਿਂ ਸਿੰਘ ਅੜੇ। ਹਰੌਲ° ਥੰਮ੍ਹਯੋਂ ਹੁਏ ਥੰਮ੍ਹ ਜਿਮ ਖੜੇ। ((ਮੁਹਰਲਾ ਦਸਤਾ))
ਔਰ ਤੁੰਮਣ° ਦੁਇ ਮਗਰੋਂ ਆਏ। ਬਿਲੰਦ[2] ਜਹਾਨਾ[3] ਸੂਬੇਦਾਰ ਜੋ ਤਾਏ°।੫੬। ((ਵੈਰੀ ਦਲ / ਮਨ))
ਤਿਨ੍ਹੈਂ ਦਏ ਸੋ ਸਿੰਘ ਹਲਾਇ। ਜਿਮ° ਪਤ ਪਿਪਲ° ਪੌਣ ਉਡਾਇ। ((ਜਿਵੇਂ / ਪਿੱਪਲ ਦਾ ਪੱਤਾ))
ਲੜੈਂ ਨਠੈਂ ਖੜ ਮੁੜ ਲੜੈਂ। ਬਹੁਤੇ ਗਿਲਜੇ ਕਯਾ ਸਿੰਘ ਕਰੈਂ।੫੭।[4]
ਚੜ੍ਹ ਸਿੰਘ ਮੁੜ ਮੁੜ ਕਚੀਚੀ ਲੇਵੈ। ਬਹੁਤ ਫੌਜ ਬਲ ਨਾਂਹਿ ਬਸੇਵੈਂ°। ((ਵੱਸ ਨਹੀਂ ਸੀ ਚੱਲਦਾ))
ਨਠ ਲੜ ਸਿੰਘ ਬਹੀਰੇ ਰਲੇ। ਬਹੀਰ ਸਾਥ ਰਲ ਫਿਰ ਭਏ ਖਲੇ।
ਬਹੀਰ ਉਤੈ ਬਲ ਪੈਨਾ° ਨ ਦਯੋ। ਅਪਨੋ ਤਨ ਤਿਨ ਆਗੈ ਕਯੋ।੫੮। ((ਪੈਦ))

ਦੋਹਰਾ : ਘੜੀ ਏਕ ਸਿੰਘ ਖੜ ਲੜੇ ਰਖਯੋ ਬਹੀਰ ਚਲਾਇ।
ਤੌ ਫਿਰ ਮਗਰੋਂ ਕਰ ਹਲੋ ਆਇ ਪਰਯੋ ਸੁ ਅਹਮਦ ਸ਼ਾਹਿ।੫੯।

ਚੌਪਈ : ਕੋਸ ਚਾਰ ਕੁ ਥੇ ਗਯੋ ਬਹੀਰ। ਪਿਛੈ ਲੜਤ ਥੇ ਸਿੰਘ ਧਰ ਧੀਰ°। ((ਧੀਰਜ ਨਾਲ))
ਸ਼ਾਹ ਤਿਨੈ ਪੈ ਆਪ ਆਇ ਪੜਿਓ। ਉਠੀ ਧੂੜ ਰਵ° ਨਦਰ ਨ ਪੜਿਓ।੬੦। ((ਸੂਰਜ))
ਸਿੰਘ ਗਰਦ ਸੋਂ ਦਏ ਦਬਾਇ। ਨਠਯੋ ਥੰਨੋ ਅਰ ਬੜ੍ਹਤੋ ਜਾਇ।
ਅਹਿਮਦ ਸ਼ਾਹ ਸੰਗ ਤੁੰਮਨ ਚਾਰ। ਦੁਰਾਨੀ ਦੁਅਸਪੇ° ਬਾਰਾਂ ਬਾਰਾਂ ਹਜ਼ਾਰ।੬੧। ((ਦੋ ਦੋ ਘੋੜਿਆਂ ਵਾਲੇ))
ਕਰੀ ਥੰਨੇ ਪੈ ਉਨ ਬਡ ਮਾਰ। ਦਯੋ ਖਾਲਸੋ ਬਹੀਰੋਂ ਟਾਰ°। ((ਵੱਖਰਾ ਕਰ ਦਿੱਤਾ))
ਬਹੀਰ ਰਹਯੋ ਜਬ ਥੰਨੈ ਬਗੇਰ°। ਬਹੁਤ ਗਿਲਜਨ ਲਯੋ ਵਿਚ ਤੇ ਘੇਰ।੬੨। ((ਬਗ਼ੈਰ, ਬਿਨਾਂ))
ਮੁੜ ਫਿਰ ਕੀਓ ਖਾਲਸੈ ਉਪਰਾਲਾ। ਕਿਛਕੁ ਬਹੀਰ ਕੋ ਛੁਟਯੋ ਖਿਆਲਾ°। ((ਖ਼ਿਆਲ ਆਇਆ))
ਨੱਠ ਰਲਯੋ ਸੋ ਅਗਲਨ ਨਾਲ। ਆਗੇ ਰਲੇ ਲਏ ਸਿੰਘਨ ਸੰਭਾਲ।੬੩।

ਦੋਹਰਾ : ਤੌ ਭੀ ਸਿੰਘ ਲੜਤੇ ਤੁਰੈਂ ਰਖਨ ਬਹੀਰੇ ਕਾਜ।
ਕਿਤੈ ਲੜੈਂ ਕਿਤ ਖੜ ਤੁਰੈਂ ਕਿਤੇ ਗਏ ਕਰ ਭਾਜ।੬੪।

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ।

੨. **ਸਰਬੁਲੰਦ ਖ਼ਾਨ** : ਇਹ ਅਹਿਮਦ ਸ਼ਾਹ ਅਬਦਾਲੀ ਦਾ ਚਾਚਾ ਸੀ। ਇਸ ਨੂੰ ਉਸ ਨੇ ੧੭੬੦ ਵਿੱਚ ਲਾਹੌਰ ਦਾ ਸੂਬੇਦਾਰ ਥਾਪਿਆ ਤੇ ਇਹ ਜਲੰਧਰ ਵਿੱਚ ਰਹਿ ਕੇ ਹਕੂਮਤ ਕਰਦਾ ਰਿਹਾ। ਇਸ ਨੂੰ ੧੭੬੪ ਈ. ਵਿੱਚ ਸਰਦਾਰ ਚੜ੍ਹਤ ਸਿੰਘ ਨੇ ਰੁਹਤਾਸ ਉਪਰ ਹਮਲੇ ਸਮੇਂ ਕੈਦ ਕਰ ਲਿਆ ਸੀ ਤੇ ਫੇਰ ਇੱਜ਼ਤ-ਸਨਮਾਨ ਨਾਲ ਅਫ਼ਗਾਨਿਸਤਾਨ ਨੂੰ ਤੋਰ ਦਿੱਤਾ ਸੀ।

੩. **ਜਹਾਨ ਖ਼ਾਨ** : ਦੁਰਾਨੀ ਸੈਨਾਪਤੀ ਜਿਸ ਨੂੰ ੧੭੫੭ ਈ. ਵਿਚ ਤੈਮੂਰ ਸ਼ਾਹ ਨੇ ਆਪਣੇ ਵਲੋਂ ਲਾਹੌਰ ਦਾ ਨਾਇਬ ਸੂਬੇਦਾਰ ਥਾਪਿਆ ਸੀ। ਇਸ ਨੇ ਸਿੰਘਾਂ ਦਾ ਸਰਬਨਾਸ਼ ਕਰਨ ਲਈ ਕਈ ਜੰਗਾਂ ਕੀਤੀਆਂ।

੪. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ।

ਚੌਪਈ : ਸ਼ਾਹੂ ਕਰਤ ਗੈਲ॰ ਹੱਲੋ ਆਵੈ। ਕੱਢ ਬਹੀਰੋਂ ਪੰਥ ਚਲਾਵੈ। *ਪਿਛੇ*
ਬਿਨਾ ਫੌਜ ਕਰ ਲਯੋ ਬਹੀਰ। ਬਹੀਰ ਬਿਚੌਂ ਕਰ ਸ਼ਾਹਿ ਦਯੋ ਚੀਰ॰।੬੫। *ਦੋ ਹਿੱਸੇ ਹੋ ਗਏ*
ਕਿਛਕੁ ਹਿੰਮਤ ਕਰ ਬਹੀਰ ਭੀ ਮਰਯੋ। ਕਿਛਕੁ ਬੇਲ॰ ਇਮ ਬਹੀਰਹ ਪਰਯੋ। *ਵਿਹਲ*
ਕਿਛਕੁ ਸਿੰਘ ਮੁੜ ਕਰੈਂ ਉਪਰਾਲਾ। ਛੁਟਯੋ ਬਹੀਰ ਕੋ ਕਿਛੁ ਇਮ ਖਯਾਲਾ।੬੬।
ਫੇਰ ਸ਼ਾਹਿ ਨੇ ਕੀਨੀ ਦੌੜ। ਔਰ ਬਹੀਰ ਉਨ ਲੀਨੋ ਤੋੜ।
ਪੜੈ ਬਹੀਰ ਸਿਰ ਪੈਨੰ॰ ਤੇਗ। ਜਾਟ ਕਟਤ ਜਿਮ ਪੱਤੈ ਬੇਗ॰।੬੭। *ਤਿੱਖੀ / ਤੇਜ਼ੀ ਨਾਲ*
ਜਿਮ ਕ੍ਰਿਸਾਨ ਇਕ ਖੇਤ ਕਟਾਵੈ। ਉਪਰ ਦੂਏ ਕੈ ਘੋਰੋ ਪਾਵੈ।
ਤਿਮ ਵੜ ਵਿਚ ਗਿਲਜੇ ਲੇਵੈਂ ਚੀਰ। ਕੋਈ ਨੱਠ ਮਿਲ ਬਚੈ ਬਹੀਰ।੬੮।

ਦੋਹਰਾ : ਤਬੈ ਸ਼ਾਹਿ ਮਨ ਮੇਂ ਲਖਯੋ॰ ਬਿਨ ਘਿਰੇ ਨ ਸਿੰਘ ਮਰਾਂਹਿ। *ਸੋਚਿਆ*
ਜਿਮ ਕਿਮ ਇਨ ਕੋ ਘੇਰੀਐ ਤੌ ਇਹ ਮਾਰਹਿ ਖਾਂਹਿ।੬੯।

ਚੌਪਈ : ਤਬੈ ਸ਼ਾਹਿ ਨੈ ਨਿਕਸਚੀ॰ ਦੁੜਾਏ। ਉਪਰ ਜੈਨੇ॰ ਕੇ ਗਿਲਾ॰ ਠਹਰਾਏ। *ਹਰਕਾਰੇ / ਜੈਨ ਖ਼ਾਨ / ਦੋਸ਼*
ਜੋ ਤੈਂ ਕਹੀ ਕਰੀ ਨਹਿਂ ਬਾਤ। ਮੁਹਰਯੋਂ ਸਿੰਘ ਨ ਘੇਰੇ ਜਾਤ॰।੭੦। *ਸਿੰਘਾਂ ਨੂੰ ਅੱਗੋਂ ਕਿਉਂ ਨਹੀਂ ਘੇਰਿਆ*
ਬੀਸ ਹਜ਼ਾਰ ਥੋ ਤੁਹਿ ਪਹਿ॰ ਘੋੜਾ। ਕਯਾ ਸਿੰਘਨ ਲੁਟ ਕਰ ਦਯੋ ਥੋੜਾ। *ਤੇਰੇ ਪਾਸ*
ਲਛਮੀ ਨਰਾਇਣ ਪਠਾਣ ਮਲੇਰੀ। ਤੂੰ ਘੇਰ ਨ ਸਕਯੋ ਥੀ ਫੌਜ ਬਹੁਤੇਰੀ।੭੧।
ਜੇ ਤੂੰ ਇਨ ਕੋ ਲੇਵੈਂ ਘੇਰ। ਚਾਰ ਘੜੀ ਸਬ ਦਿਓਂ ਨਿਬੇਰ॰। *ਨਿਬੇੜ, ਮੁਕਾ ਦਿਆਂ*
ਬਿਨ ਘੇਰੇ ਸਿੰਘ ਮਰੈਂ ਸੁ ਨਾਂਹੀ। ਖੂਬ ਬਿਚਾਰੀ ਮੈਂ ਮਨ ਮਾਂਹੀ।੭੨।
ਸੁਨ ਜੈਨੇ ਕੋ ਲਾਗੀ ਆਗ। ਸੂਤੋ॰ ਸ਼ੇਰ ਜਨ ਉੱਠਯੋ ਜਾਗ। *ਸੁੱਤਾ ਹੋਇਆ*
ਸੋ ਸਿੰਘਨ ਕੋ ਘੇਰਨ ਪਰਯੋ। ਫਿਰ ਸ਼ਾਮ ਸਿੰਘੀਅਨ ਮਾਰਹ ਟਰਯੋ॰।੭੩। *ਮਾਰ ਕੇ ਟੋਰ ਦਿੱਤਾ*

ਦੋਹਰਾ : ਤਬ ਜੈਨੇ ਸ਼ਾਹ ਆ ਕਹਯੋ ਅਗਯੋਂ ਨ ਘੇਰੇ ਜਾਹਿ।
ਦੇਖਨ ਮੈਂ ਥੋਰੇ ਦਿਸੈਂ ਲੜਤੇ ਘਣੇ॰ ਦਿਸਾਂਹਿ॰।੭੪। *ਬਹੁਤ ਜ਼ਿਆਦਾ / ਦਿਸਦੇ ਹਨ*

ਚੌਪਈ : ਤੌ ਜੈਨੇ ਸ਼ਾਹਿ ਆਇ ਸੁਨਾਈ। ਘੇਰ ਨ ਭਏ ਸਿੰਘ ਸੂਰ ਬੁਲਾਈ॰। *ਬੁਰੀ ਬਲਾ*
ਬਹੀਰ ਛੱਡ ਆਪ ਇਸ ਪਰ ਪਰੋ। ਅੱਵਲ॰ ਕਤਲ ਇਸ ਫੌਜੈ ਕਰੋ।੭੫। *ਪਹਿਲੋਂ*
ਸੁਨਤ ਸ਼ਾਹਿ ਸੋਈ ਮੰਨ ਲਈ। ਦੌੜ ਫੌਜ ਕੈ ਉਪਰ ਕਈ॰। *ਚੜ੍ਹਾਈ ਕੀਤੀ*
ਕਿਛਕੁ ਸਿੰਘਨ ਖੜ ਸ਼ਲਕ॰ ਚਲਾਈ। ਦਏ ਗੇਰ ਜੋਊ ਆਵਤ ਧਾਈ।੭੬। *ਗੋਲੀਆਂ ਦੀ ਬੁਛਾੜ*
ਤਬ ਸਿੰਘਨ ਸ਼ਾਹਿ ਆਵਤ ਜਾਨਾ। ਸਰਕ॰ ਤੁਰੇ ਤਿਨ ਖੜਨ ਤਜਾਣਾ॰। *ਹੌਲੀ ਹੌਲੀ / ਖੜਨਾ ਛੱਡ ਕੇ*
ਮੁੜ ਖੜ ਸਿੰਘ ਰਮਜੰਗੇ॰ ਚਲਾਵੈਂ। ਨੇੜ ਢੁਕੈ ਉਸ ਮਾਰ ਗਿਰਾਵੈਂ।੭੭। *ਬੰਦੂਕਾਂ*
ਕਬ ਮੁਕੈ ਨਿਜ ਸ਼ਾਹਿ ਬਹੁ ਫੌਜ। ਉਛਲ ਸਮੁੰਦ ਜਨੁ ਆਵਤ ਮੌਜ॰। *ਸਮੁੰਦਰ ਦੀ ਲਹਿਰ ਵਾਂਗ*
ਨੱਠ ਸਿੰਘ ਕੋਹ ਡੇਢ ਕੁ ਚੱਲੇ। ਫੇਰ ਸਿੰਘ ਤਹਿਂ॰ ਹੋ ਰਹੇ ਖੱਲੇ॰।੭੮। *ਉੱਥੇ / ਖੜੇ ਗਏ*

ਦੋਹਰਾ : ਚੜ੍ਹਤ ਸਿੰਘ ਉਹੀ ਹੱਲੈ ਰਹਯੋ ਬਿਹੀਰੈ ਮਾਂਹਿ॰। *ਬਹੀਰ ਦੇ ਵਿਚਕਾਰ*
ਲੜਤ ਭਿੜਤ ਪਾਛੈ ਅਗੈ ਬਿਹੀਰੈ ਕਰੈ ਅਗਾਹਿ।੭੯।

 

ਚੌਪਈ : ਜੱਸਾ ਸਿੰਘ ਤਹਿਂ ਖੜ ਕੀਓ ਅਰੜਾ°। ਨਿਜ ਫੌਜ ਖੜਾਈ ਕਰ ਬਡ ਝਗੜਾ। ਜ਼ਿਦ
ਫੌਜ ਕਹੈ ਹਮ ਖੜੇ ਬਚੈਂ ਨਾਹੀਂ। ਕਿਛੁਕ ਹੋਣ ਹਮ ਦਿਹੋ ਅਗਾਹੀਂ।੮੦।
ਜ਼ਖਮ ਬਹੁਤ ਜੱਸਾ ਸਿੰਘ ਖਾਏ। ਤੀਰ ਗੋਲੀ ਔਰ ਤੇਗ ਘਾਇ° ਆਏ। ਜ਼ਖਮ
ਆਪ ਮਾਰੈ ਔ ਉਨਕੇ ਝੇਲੈ। ਸੌਹੇ° ਮੱਥੇ ਰੱਖ ਘੋੜੇ ਮੇਲੈ।੮੧। ਸਾਹਮਣੇ
ਜਸੈ ਸਿੰਘ ਕੋ ਥਕ ਰਹਯੋ ਘੋੜੋ। ਕਰਤ ਜੰਗ ਥੋ ਸੋ ਬਹੁ ਦੌੜੋ।
ਜਬੈ ਸਿੰਘ ਉਸ ਅੱਡੀ ਲਗਾਵੈ। ਨਹਿਂ ਮਾਨੈਂ ਕਛੁ ਅਗੈ ਨ ਧਾਵੈ।੮੨।

ਦੋਹਰਾ : ਜੱਸਾ ਸਿੰਘ ਕੋ ਪਾਲਕੋਂ° ਗੁਰਮੁਖ ਸਿੰਘ ਜਿਹ ਨਾਮ। ਗੋਦ ਲਿਆ, ਪਾਲਿਆ ਹੋਇਆ
ਤਿਨ ਸਿੰਘ ਜੀ ਕੋ ਆਖਿਓ ਅਬ ਈਹਾਂ° ਖੜਨ ਨਹਿਂ ਕਾਮ°।੮੩। ਇੱਥੇ / ਕੰਮ

ਚੌਪਈ : ਈਹਾਂ ਖੜੇ ਹਮ ਬਚਤੇ ਨਾਹੀਂ। ਤੁਮ ਹਮਰੀ ਇਮ ਜਾਨ ਗਵਾਹੀਂ।
ਤੌ ਸਿੰਘ ਜੀ ਫਿਰ ਇਮ ਫੁਰਮਾਵੈ। ਹਮਰੋ ਘੋੜੋ ਅਗੈ ਨ ਧਾਵੈ।੮੪।
ਤਬ ਗੁਰਮੁਖ ਸਿੰਘ ਚਾਬਕ ਉਠਾਯਾ। ਚਾਹਤ ਘੋੜੇ ਤਨ ਕੋ ਲਾਯਾ।
ਤਬ ਸਿੰਘ ਜੀ ਨਿਜ ਦੇਖ ਹਟਾਯੋ। ਚਹੈਂ ਹਮਕੋ ਤੂੰ ਚਟਕ° ਲਗਾਯੋ।੮੫। ਹਮਕ, ਛੇੜ, ਉਂਜ
ਪੰਥ ਸੁਨੈ ਹਮ ਕੋ ਕਰੈ ਠੱਠਾ°। ਘੋੜਾ ਕੁਟਾਇ ਜੱਸਾ ਸਿੰਘ ਨੱਠਾ। ਮਖੌਲ
ਕਯਾ ਮੁਖ ਲੈ ਮੈਂ ਬਹੋਂ ਦਿਵਾਨ। ਕਰੈਂ ਮਸਕਰੀ° ਹਮ ਕੋ ਆਨ।੮੬। ਮਸ਼ਕਰੀ, ਮਖੌਲ
ਮੈਂ ਖਾਲਸੈ ਪਤਿਸ਼ਾਹੁ ਕਹਾਯੋ। ਤੁਮ ਚਾਹਤ ਹਮ ਗੀਦੀ° ਬਨਾਯੋ। ਗਿੱਦੜ, ਡਰਪੋਕ
ਇਸ ਜੀਵਣ ਤੇ ਮਰਨੋ ਬੇਸ਼°। ਰਹੇ ਜੱਸ ਜਿਸ ਜਗ ਮੈਂ ਲੇਸ਼°।੮੭। ਮਰਨਾ ਵਧੇਰੇ ਚੰਗਾ / ਥੋੜ੍ਹਾ

ਦੋਹਰਾ : ਗੁਰਮੁਖ ਸਿੰਘ ਨਿਜ ਛਡ ਤੁਰਾ° ਸਿੰਘ ਜੀ ਲਯੋ ਚੜ੍ਹਾਇ। ਘੋੜਾ ਛੱਡ ਪੈਦਲ ਹੋ ਗਿਆ
ਲੜਤ ਭਿੜਤ ਖੜਤੋ ਤੁਰਤ ਜੋਖੋਂ° ਸਿਰ ਨਿਜ ਖਾਇ।੮੮। ਜ਼ਖਮ, ਫੱਟ

ਚੌਪਈ : ਜੱਸਾ ਸਿੰਘ ਖਾਏ ਬਾਈ ਘਾਇ°। ਤੌ ਭੀ ਸਿੰਘ ਜੀ ਲੜਤੋ ਜਾਇ। ਜ਼ਖਮ
ਜੱਸਾ ਸਿੰਘ ਜ਼ਖ਼ਮੀ ਸੁਨਯੋ। ਸਭ ਸਿਰਦਾਰਨ ਸੁਨ ਸਿਰ ਧੁਨਯੋ°।੮੯। ਸੋਚਣ ਲੱਗੇ
ਵਿਚ ਥੈਨੇ° ਸਭ ਆਣ ਖਲੋਏ। ਭੰਗੀ ਘਨੀਏ ਰਾਮਗੜ੍ਹੀਏ ਜੋਏ। ਖ਼ਾਲਸਾ ਦਲ
ਨਕੱਈ ਨਿਸ਼ਾਨਚੀ ਡੱਲੇ ਵਾਰ। ਕਪੂਰ ਸਿੰਘੀ ਔ ਆਲੂ ਜੁ ਵਾਲ।੯੦।
ਸੁਕ੍ਰ ਚੱਕੀਏ ਸ਼ਾਮ ਸਿੰਘੀਏ ਸਾਰੇ। ਸ਼ਹੀਦ ਨਿਹੰਗ ਔ ਗੁਰੂ ਪਿਆਰੇ।
ਅੰਮ੍ਰਿਤਸਰੀਏ ਔ ਪੁਰੀਯੋ ਅਨੰਦਾ°। ਰਮਦਾਸੀਏ ਰੰਘਰੇਟੇ ਔਰ ਮਸੰਦ।੯੧। ਅਨੰਦਪੁਰੀਏ
ਬੇਦੀ ਸੋਢੀ ਟਿਹਨ° ਔ ਭੱਲੇ। ਰਹਤ ਹੁਤੇ ਜੋ ਖਾਲਸੇ ਰਲੇ। ਤ੍ਰੇਹਨ
ਸ਼ਹੀਦ ਹੋਹਿਂ ਔ ਜ਼ਖਮੀ ਹੋਹਿਂ। ਕਦੈ ਖੜੈਂ ਕਦ ਲੜੈਂ ਤੁਰੋਹਿ।੯੨।

ਦੋਹਰਾ : ਨਿੱਕੇ ਵੱਡੇ ਜੋ ਹੁੱਤੇ ਸਭ ਫੜ ਖੜੇ ਹਥਿਆਰ।
ਅਗੈ ਊਹਾਂ ਤੇ ਤੌ ਤੁਰੈਂ ਇਕ ਇਕ ਦੁਇ ਦੁਇ ਮਾਰ।੯੩।
ਤਬਹਿ ਕਿਸੇ ਨੇ ਕਹਿ ਦਯੋ ਚੜ੍ਹ ਸਿੰਘ ਬੀਰ ਸੁਨਾਇ।
ਤੂੰ ਜੁ ਕਹਿਤ ਥੋ ਮੈਂ ਲੜੌਂ ਜਹਿਂ ਹੋਵੈ ਅਹਿਮਦ ਸ਼ਾਹਿ।੯੪।

ਚੌਪਈ : ਸੋ ਸੁਨ ਚੜ ਸਿੰਘ ਗੁੱਸਾ ਖਾਯਾ। ਅਹਿਮਦ ਸ਼ਾਹ ਵਲ ਘੋੜੋ ਚਲਾਯਾ।
ਲਭਯੋ ਨ ਟੋਲਤ ਸੋ ਰਹਯੋ ਦੂਰ। ਦਿਸੈ ਨ ਦੂਰੋਂ ਉਡ ਰਹੀ ਧੂਰ।੯੫।
ਫਿਰ ਸਿੰਘ ਟੋਲ ਮੁੜ ਵੜਯੋ ਬਹੀਰ। ਤੇਗ ਮਾਰ ਕਢੈ ਗਿਲਜੇ ਚੀਰ।
ਮਾਰਤ ਤੇਗ ਗਯੋ ਹਥ ਥਾਕ^। ਤੌ ਸਿੰਘ ਜੀ ਲਯੋ ਨੇਜੋ ਚਾਕ^।੯੬। *ਥੱਕ / ਚੱਕ, ਉਠਾ ਲਿਆ*
ਮਾਰਤ ਨੇਜਨ ਫਲ^ ਟੂਟ ਗਯੋ। ਫਿਰ ਸਿੰਘ ਹਾਥ ਰਾਮ ਜੰਗੋ^ ਲਯੋ। *ਲੋਹੇ ਵਾਲਾ ਹਿੱਸਾ / ਬੰਦੂਕ*
ਥਕਯੋ ਘੋੜੋ ਤਬ ਔਰ ਬਦਲਾਯੋ। ਲਗਯੋ ਜ਼ਖਮ ਖੜ ਸਿੰਘ ਬੰਧਾਯੋ।੯੭।
ਲਈ ਫੌਜ ਸਭ ਅਪਨੀ ਸਾਥ। ਬਹੁਤ ਗਿਲਜਨ ਸਿਰ ਮਾਰੈ ਹਾਥ।
ਜਹਾਂ ਬਹੀਰ ਬਹੁ ਪਰੇ ਭੀੜ^। ਆਪ ਭਹੈ ਤਹਿੰ ਸਿੰਘ ਸਰੀਰ।੯੮। *ਭੀੜ*

ਦੋਹਰਾ : ਬਹੁ ਗਿਲਜਨ ਕੋ ਮਾਰ ਕੈ ਬਹੁ ਸਿੰਘਨ ਲਏ ਬਚਾਇ।
ਗਿਲਜਨ ਕੇ ਘੋੜੋ ਲਭੈ ਪਯਾਦਨ^ ਤੁਰੈ^ ਚੜ੍ਹਾਇ।੯੯। *ਪੈਦਲ ਸਿੰਘਾਂ ਨੂੰ / ਤੁਰੇ, ਘੋੜੇ*

ਚੌਪਈ : ਚੜ੍ਹ ਸਿੰਘ ਸਾਥ^ ਨ ਕਿਸ ਤੇ ਹੋਇ। ਜੋਊ ਲਲਕਾਰੈ ਤਹਿੰ ਜਾਇ ਸੋਇ। *ਵਰਗਾ*
ਬਹੀਰੈ ਨ ਛੋਡੈ ਖੜ ਤੁਰ ਲੜੈ। ਤੁਰੈ ਅਗੈ ਕਬ ਪਿੱਛੈ ਮੁੜੈ।੧੦੦।
ਫੌਜ ਛੱਡ ਕਬ ਏਕਲ^ ਧਾਵੈ। ਮਾਰ ਗਿਲਜਨ ਫਿਰ ਫੌਜੇ ਆਵੈ। *ਇਕੱਲਾ*
ਨਿਜੈ ਫੌਜ ਬਹੁ ਜੋਧੋਂ^ ਖਾਵੈ। ਫਟੇ ਗਿਰੇ^ ਕਿਸੇ ਬੇਲੇ ਪਾਵੈ।੧੦੧। *ਖ਼ਤਰਾ / ਜ਼ਖਮੀਆਂ ਨੂੰ*
ਕਈਅਨ ਕੋ ਗਹਿ^ ਅਗੈ ਚਲਾਵੈ। ਕਈਅਨੁ ਕੋ ਨਿਜ ਕੋਤਲ^ ਚਲਾਵੈ। *ਫੜ ਕੇ / ਖ਼ਾਸ ਘੋੜਾ*
ਇਮ ਬਹੀਰੀਅਨ ਕਰੈ ਨਿਬਾਹਿ। ਬਹੁਤ ਲੋਕ ਇਮ ਦਏ ਬਚਾਇ।੧੦੨।
ਦੌੜ ਗਿਲਜਨ ਪਰ ਯੌਂ ਸਿੰਘ ਕਰੈ। ਜਨੁ ਕੂੰਜਨ^ ਪੈ ਬਹਰੀ^ ਪਰੈ। *ਕੂੰਜਾਂ ਉੱਪਰ / ਸਮੁੰਦਰੀ ਬਾਜ*
ਕਿਸੈ ਇਕ ਕਿਸ ਦੁਇ ਸੱਟ ਲਾਵੈ। ਇਤ ਤੇ ਉਤ^ ਉਤ ਤੇ ਇਤ ਧਾਵੈ।੧੦੩। *ਇਧਰੋਂ ਉਧਰ*

ਦੋਹਰਾ : [1]ਗੰਗੋਰੀ ਜਿਮ ਘੋੜੇ ਘੁੰਮੈਂ ਵੜ ਬਿਜੁਲ ਜਿਮ^ ਦਲ ਆਪ। *ਬਿਜਲੀ ਵਾਂਗ*
ਚੜ੍ਹ ਸਿੰਘ ਗਿਲਜਨ ਇਮ ਕਟੈ ਪੁੰਨ ਕਟੈ ਜਿਮ ਪਾਪ।੧੦੪।

ਚੌਪਈ : ਬਹੀਰ ਛਡ ਸਿੰਘ ਦੂਰ ਨ ਜਾਵੈ। ਆਪ ਫਟੈ^ ਔਰ ਬਹੀਰ ਬਚਾਵੈ। *ਫੱਟ, ਜ਼ਖਮ ਖਾ ਕੇ*
ਲੋਹੂ ਰੰਗ ਸਭ ਕਪੜੇ ਭਏ। ਖੇਲ ਫਾਗ^ ਜਨੁ ਰੰਗ ਰੰਗਏ।੧੦੫। *ਹੋਲੀ ਦੀ ਖੇਡ*
ਪੰਜ ਘੋੜੇ ਨਿਜ ਕੋਤਲ^ ਰਖਾਏ। ਛੋਡ ਏਕ ਕੋ ਔਰ ਚੜ੍ਹ ਧਾਏ। *ਖ਼ਾਸ ਸਵਾਰੀ ਵਾਲੇ ਘੋੜੇ*
ਸ਼ਸਤਰ ਚੜ੍ਹ ਸਿੰਘ ਬਹੁਤੇ ਖਾਏ। ਦੇਖ ਨ ਓਦਰੇ^ ਫੇਰ ਲੜਾਏ।੧੦੬। *ਉਦਾਸ*
ਆਗੈ ਹੁਇ ਹੁਇ ਬੰਦੂਖ ਚਲਾਏ। ਇਕ ਕੋ ਮਾਰ ਦੂਏ ਤਨ ਲਾਏ।
ਵਹੁ ਬੰਦੂਖ ਜਬ ਖਾਲੀ ਹੋਇ। ਲਏ ਔਰ ਕੇ ਹਥ ਤੇ ਖੋਹਿ।੧੦੭।
ਬੰਦੂਖੀ^ ਦਲ ਮੈਂ ਅਢਾਈ ਬਤਾਵੈ। ਇਕ ਚੜ੍ਹ ਸਿੰਘ ਦੂਯੋ^ ਸਭ ਦਲ ਲਗਾਵੈ। *ਬੰਦੂਕਚੀ / ਦੂਜਾ*
ਔਰ ਬੰਦੂਖੀ ਬਡੋ ਕਹਾਵੈ। ਚੜ੍ਹ ਸਿੰਘ ਆਗੇ ਅਧੋ ਬਤਾਵੈ।੧੦੮।

---

੧. ਜਲ ਜੁਲਾਹਾ : ਪਾਣੀ ਵਿੱਚ ਰਹਿਣ ਵਾਲਾ ਮੱਕੜੀ ਵਰਗਾ ਇਕ ਜੀਵ ਜੋ ਪਾਣੀ ਉੱਤੇ ਬੜੀ ਤੇਜ਼ੀ ਨਾਲ ਫਿਰਦਾ ਹੈ।

ਦੋਹਰਾ : ਬੰਦੂਖ ਸਰਦਾਰ ਚੜ੍ਹ ਸਿੰਘ ਕੀ ਕੀਓ ਜਗ ਮੈਂ ਮਸ਼ਹੂਰ।
ਜੈਸੇ ਮਾਰੇ ਨੇੜਿਓਂ ਤੈਸੇ ਮਾਰੈ ਦੂਰ।੧੦੯।
ਤੂਰਤ ਫੁਰਤ ਲਰਤੇ ਮਰਤੇ ਬਹੀਰ ਗਯੋ ਕੋਹ ਔਰ।
ਤੌ ਫਿਰ ਅਹਮਦਸ਼ਾਹੁ ਨਿਜ ਕਰ ਧਰਯੋ ਸਿੰਘਨ ਪਰ ਧੌਰ°।੧੧੦। ਹੱਲਾ, ਧਾਵਾ

ਚੌਪਈ : ਜ਼ੋਰ ਪਾਇ ਸਿੰਘ ਫੌਜ ਨਿਕਾਰੀ°। ਘੇਰਯੋ ਬਹੀਰ ਬਹੁ ਤੁੰਮਨ ਭਾਰੀ। ਨਿਕਾਲੀ, ਕੱਢੀ
ਤਿਨ ਮੈਂ ਗ੍ਰੰਥ ਤੁਰਤ ਥੇ ਦੋਇ[1]। ਇਕ ਅੰਮ੍ਰਿਤਸਰੀਏ ਦਮਦਮੀਏਂ ਜੋਇ।੧੧੧।
ਘੇਰ ਲਯੋ ਤਿਨ ਅਗਯੋਂ ਆਇ। ਜੁਦੈ ਜੁਦੈਂ° ਤੇ ਦਏ ਕਰਾਇ। ਵੱਖ ਵੱਖਰੇ
ਧਰ ਗਰੰਥ ਤਹਿੰ ਲੜੇ ਮਝੈਲ। ਰਖਤ ਹੁਤੇ ਥੇ ਸ਼ਸਤਰ ਗੈਲ°।੧੧੨। ਸਾਥ
ਘੜੀ ਕੁ ਲੜੇ ਫਿਰ ਲੀਨੇ ਮਾਰ। ਫਿਰ ਦਮਦਮੀਅਨੁ ਪਰ ਧਰੀ ਤਲਵਾਰ।
ਪਾਊ ਘੜੀ° ਤਹਿੰ ਤੇਊ° ਲੜੇ। ਬਿਨ ਹਥਿਆਰ ਹੁਤੇ ਕਯਾ ਕਰੇ।੧੧੩। ਘੜੀ ਦਾ ਚੌਥਾ ਹਿੱਸਾ / ਉਹ
ਦੀਨ ਮਜ਼ਹਬ ਕਾ ਜੁੱਧ ਪਛਾਣ। ਢੀਮ ਸੋਟੇ ਕਰ ਮਾਰਨ ਤਾਣ।
ਢੀਮ ਸੋਟਨ ਤੇ ਕਬ ਵੇ ਮਰੈਂ। ਮਾਰ ਤੇਗ ਇਨ ਦੁਇ ਧੜ ਕਰੈਂ।੧੧੪।

ਦੋਹਰਾ : ਗਹਲ[2] ਪਿੰਡ ਢਿਗ° ਆ ਪੁਜਯੋ ਮਾਰਤ ਮਰਤ ਬਹੀਰ। ਨੇੜੇ
ਕਦੇ ਸਿੰਘ ਵਿਚ ਆ ਲੜੈਂ ਕਦੇ ਜਾਹਿੰ ਹੁਇ ਤੀਰ°।੧੧੫। ਭੱਜ ਜਾਣ

ਚੌਪਈ : ਤਬ ਬਹੀਰ ਨੇ ਪਿੰਡ ਤਕਾਯੋ। ਪਿੰਡ ਲੋਕਨ ਨੇ ਬੂਹੇ ਅੜਾਯੋ°। ਬੂਹੇ ਬੰਦ ਕਰ ਲਏ
ਪਿੰਡ ਮੈਂ ਵੜਨ ਨ ਦੀਨੋ ਕੋਊ। ਔਖੀ ਬਨੀ ਬਹੀਰ ਸੁ ਤੋਊ।੧੧੬।
ਕਿਛੁ ਲੁਕ ਪੜੇ ਗੁਹਾਰਨ° ਮਾਂਹਿ। ਸੋ ਗਿਲਜਨ ਨੇ ਛੋਡੇ ਨਾਂਹਿ। ਪਾਥੀਆਂ ਦੇ ਢੇਰ
ਚਮਿਆਰਨ ਚੂਹੜਨ ਕੈ ਜੁੜ ਵੜੇ°। ਕਾਢ ਲੋਕਨ ਤੇ ਬਾਹਰ ਕਰੇ।੧੧੭। ਘਰਾਂ ਵਿੱਚ ਵੜੇ
ਲੋਥਨ ਊਪਰ ਲੋਥ ਹੋਇ ਪਈ। ਉਨ ਤਲ° ਗਿਰ ਕੈ ਬਚ ਰਹੇ ਕਈ। ਲੋਥਾਂ ਹੇਠਾਂ
ਉਨ ਕੈ ਚੀਜ ਜੁ ਟੋਲਨ ਵਾਰ। ਕਿਤਨੇ ਵੈ ਫਿਰ ਦੀਨੇ ਮਾਰ।੧੧੮।

ਦੋਹਰਾ : ਊਹਾਂ ਸੁ ਛੋਰੀ° ਥੀ ਘਣੀ ਚਰ੍ਹੀ ਬਾਜਰੇ ਵਾਰ°। ਫੈਲੀ, ਫੈਲਾ / ਵਾਲੀ
ਬਹੁ ਲੋਕ ਤਿਨ ਮੈਂ ਛਪੇ ਸੋ ਉਸ ਦੀਨੇ ਜਾਰ°।੧੧੯। ਜਲਾ, ਸਾੜ ਦਿੱਤੇ

ਚੌਪਈ : ਊਹਾਂ ਚੜ੍ਹ ਸਿੰਘ ਗੁੱਸਾ ਖਾਯਾ। ਮੁੜ ਕਰ ਘੋੜਾ ਬਹੀਰ ਰਲਾਯਾ।
ਪੰਜ ਬੰਦੂਕੀਏ ਭਰ ਦੇਹਿੰ ਬੰਦੂਖ। ਮਾਰੈ ਚੜ੍ਹ ਸਿੰਘ ਗਿਲਜਨ ਅਚੂਕ°।੧੨੦। ਬਿਨਾਂ ਖੁੰਝੇ

ਦੋਹਰਾ : ਭਯੋ ਪਿਆਸੋ ਸ਼ਾਹੁ ਥੋ ਖੜ੍ਹ ਤਿਨ ਪੀਤੋ ਨੀਰ°। ਪਾਣੀ ਪੀਤਾ
ਧੀਰੇ ਧੀਰੇ ਹੁਇ ਅਈ ਤੌ ਪਰ ਗਯੋ ਫਰਕ° ਬਹੀਰ।੧੨੧। ਵਿੱਥ, ਦੂਰੀ

---

੧. ਲੇਖਕ ਨੇ ਇਥੇ ਖ਼ਾਲਸਾ ਦਲ ਪਾਸ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਬੀੜਾਂ ਵੱਲ ਸੰਕੇਤ ਕੀਤਾ ਹੈ। ਇਨ੍ਹਾਂ ਵਿੱਚੋਂ ਇਕ ਅੰਮ੍ਰਿਤਸਰ ਵਾਲੀ ਤੇ ਦੂਜੀ ਦਮਦਮਾ ਸਾਹਿਬ ਵਾਲੀ ਦੇ ਨਾਮ ਨਾਲ ਜਾਣੀ ਜਾਂਦੀ ਸੀ।
੨. ਜ਼ਿਲ੍ਹਾ ਸੰਗਰੂਰ ਦੇ ਮਹਿਲ ਕਲਾਂ ਬਲਾਕ ਵਿੱਚ ਇਕ ਪਿੰਡ।

ਚੌਪਈ : ਸ਼ਾਹੁ ਹੁਤੇ ਕਛੁ ਧੂਪ ਸੰਤਾਯੋ°। ਧੁਪੇ ਖਾਲਸੇ ਹੌਤ ਸਵਾਯੋ। ਦੁਖੀ, ਤੰਗ ਕੀਤਾ
ਜਹਾਂਨ ਖਾਂਨ ਉਠ ਲਾਗਯੋ ਗੈਲ°। ਸੋ ਸਿੰਘਨ ਕਰ ਦੀਨੋ ਘੈਲ°।੧੨੨। ਪਿੱਛੇ / ਘਾਇਲ, ਜ਼ਖਮੀ
ਗਹਲ ਗਾਮ ਲੰਘ ਫਿਰ ਸਿੰਘ ਲੜੇ। ਜੋਰ ਰਹਯੋ ਲਾਇ ਅਗਯੋਂ ਨ ਟਲੇ।
ਬਹੀਰ ਬਚਯੋ ਸੋ ਲੀਨੋ ਸਾਂਭ। ਲੱਗ ਤੁਰੇ ਸਿੰਘ ਦੋਨੋਂ ਲਾਂਭ°।੧੨੩। ਦੋਨੋਂ ਪਾਸੀਂ
ਜਿਮ ਕਰ ਕੁਕੜੀ ਬਚਿਅਨ ਛੁਪਾਵੈ। ਫਿਲਾਇ° ਪੰਖ ਦੁਇ ਤਰਫ਼ ਰਖਾਵੈ। ਫੈਲਾ ਕੇ, ਖਿੰਡਾ ਕੇ
ਇਮ ਖਾਲਸੇ ਨੈ ਬਹੀਰ ਛਪਾਯੋ। ਜੋ ਬਚ ਰਹਯੋ ਸੁ ਆਗੇ ਲਗਾਯੋ।੧੨੪।

ਦੋਹਰਾ : ਕੁਤਬੇ ਬਾਹਮਣੀ[1] ਬੇ ਕਹਤ ਊਹਾਂ° ਪਿੰਡ ਕੇ ਨਾਮ। ਓਥੇ
ਬਹੁਤ ਬਹੀਰੀਏ ਤਹਿਂ ਵੜੇ ਦੇਖ ਸੁ ਵਸਤੇ ਗਾਮ°।੧੨੫। ਪਿੰਡ

ਚੌਪਈ : ਰੱਯਤ° ਹੁਤੀ ਪਠਾਣਨ ਕੇਰੀ। ਲੀਏ ਮਲੇਰੀਅਨ ਤਹਿਂ ਵੈ ਘੇਰੀ। ਪਰਜਾ
ਤਿਨ੍ਹੈ ਗ੍ਰਾਮ ਲੋਕਨ ਕਹਿ ਦੀਯੋ। ਮਾਰ ਲੂਟ ਉਨ ਸਿੰਘਨ ਲੀਯੋ।੧੨੬।
ਬਜਾਇ ਢੋਲ ਫਿਰ ਬਾਹਰ ਧਏ। ਗੈਲ ਬਹੀਰੈ ਤੇ ਭੀ ਪਏ।
ਤੌ ਬਹੀਰ ਭਯੋ ਹਾਹਾਕਾਰ। ਸੋ ਚੜ੍ਹ ਸਿੰਘ° ਨੇ ਸੁਨੀ ਪੁਕਾਰ।੧੨੭। ਚੜ੍ਹਤ ਸਿੰਘ
ਕਰੀ ਦੌੜ ਪਰ ਪਿੰਡਨਵਾਰ°। ਮਾਰ ਰੰਘੜ ਵਿਚ ਕਢੇ ਤਲਵਾਰ। ਪਿੰਡ ਵਾਲਿਆਂ ਉੱਪਰ
ਮਰਤ ਸਿੰਘ ਤਿਨ ਲਏ ਬਚਾਇ। ਮਾਰੇ ਰੰਘੜ ਖੂਬ ਬਣਾਇ।੧੨੮।
ਜੋ ਪਿੰਡ ਤੇ ਬਾਹਰ ਹਥ ਆਯੋ। ਮਾਰ ਕੂਟ ਤਿਸ ਸੀਸ ਕਟਾਯੋ।
ਉਨ੍ਹੈਂ ਮਾਰ ਮੁੜ ਦਲ ਮੈਂ ਰਲਾ। ਕਰਨ ਲਗੇ ਪਰ° ਗਿਲਜਨ ਹਲਾ। ਉੱਪਰ
ਸਯਾਨਨ ਨੇ ਸੋ ਲੀਓ ਹਟਾਇ। ਇਹਾਂ° ਲੜਨ ਮੁੜ ਨਾਂਹਿ ਭਲਾਇ°।੧੨੯। ਏਥੇ / ਚੰਗਾ

ਦੋਹਰਾ : ਗਿਲਜੇ ਭੀ ਲੜ ਥਕ ਪਰੇ ਖੜੇ ਰਹੇ ਤਹਿਂ ਹੋਇ।
ਸਿੰਘ ਭੀ ਅਗਯੋਂ ਨਹਿਂ ਟਲੈਂ ਪੀਯ ਜਲ ਸਮ ਤੇ ਸੋਇ।੧੩੦।

ਚੌਪਈ : ਸਭ ਸਿੰਘ ਊਹਾਂ ਰਹੇ ਖਲੋਇ। ਆਏ ਲੜਤੇ ਬਾਰਾਂ ਕੋਹਿ।
ਦੌੜ ਕਰੀ ਉਨ ਸੈ ਕੋਹ ਸਾਰੀ। ਇਸ ਕਰ ਭਏ ਸੁ ਗਿਲਜੇ ਹਾਰੀ।੧੩੧।

ਦੋਹਰਾ : ਸਿਖਰ ਦੁਪਹਿਰੋ ਹੁਇ ਗਯੋ ਪਰੈ ਧੂਪ ਕੀ ਤਾੜ°। ਸਖ਼ਤੀ, ਗਰਮੀ
ਨਠ ਨਠ ਖੜ ਖੜ ਮੁੜ ਲੜਤ ਤਰਸ ਹੋਤ ਚਿਰ ਸਾੜ।੧੩੨।

ਚੌਪਈ : ਘੋੜੇ ਮਰਦ ਪਿਆਸੇ ਭਏ। ਸਬਹਨ ਕੇ ਮੁਖ ਸੂਕ ਸੁ ਗਏ।
ਰਸਤੇ ਮੈਂ ਜਲ ਹੱਥ ਨ ਆਯੋ। ਜੌ ਆਯੌ ਤੌ ਪੀਅਨ ਕਬ ਪਾਯੋ°।੧੩੩। ਪਾਣੀ ਪੀਣ ਦਾ ਮੌਕਾ
ਕੋਸ ਬਾਰਾਂ ਮੇਂ ਨਹਿਂ ਜਲ ਲੱਭਾ। ਪੀਤੇ ਦੁਤਰਫ਼ੀ° ਚਾਹੈ ਸੱਭਾ°। ਦੋਵੇਂ ਪੈਂਡਾ / ਸਾਰੇ
ਸਭ ਕੋ ਜਲ ਤਹਿਂ ਨਦਰੀ° ਆਯਾ। ਜਨ° ਮਰਤੇ ਕਿਨ ਜੀਵਨ ਪਾਯਾ।੧੩੪। ਨਜ਼ਰ / ਜਿਵੇਂ

---

੧. ਕੁਤਬਾ ਬਾਹਮਣੀ : ਸੰਗਰੂਰ ਜ਼ਿਲ੍ਹੇ ਦੇ ਮਹਿਲ ਕਲਾਂ ਬਲਾਕ ਵਿਚਲੇ ਦੋ ਪਿੰਡ ਕੁਤਬਾ ਤੇ ਬਾਹਮਣੀਆਂ। ਇਹ ਦੋਨੋਂ ਰਾਏਕੋਟ-ਬਰਨਾਲਾ ਸੜਕ ਉੱਪਰ ਦੱਸੀਦੇ ਹਨ।

 

ਭਰੀ ਢਾਬ ਬਡਾ° ਦੋਵੈ ਨੱਠ। ਪਯਾਸੇ ਪਰੇ ਦੁਤਰਫੋਂ ਨੱਠ। *ਵਧ ਗਏ*
ਬਹੀਰੀਏ ਭੀ ਚਹੈਂ ਪੀਓ ਪਾਨੀ। ਪਰਤ ਤਲਵਾਰ° ਨ ਤਿਨ ਨੇ ਮਾਨੀ।੧੩੫। *ਤਲਵਾਰ ਦੀ ਮਾਰ*
ਗਿਲਜੇ ਭੀ ਲੜਨੋ ਭੁਲ ਗਏ। ਪੀਵਨ ਪਾਨੀ ਢਾਬ ਸੁ ਪਏ।
ਪਯਾਸੇ ਵਿਚਦੋਂ ਨਠ ਜਲ ਪੀਵੈਂ। ਭਾਵੈਂ ਮਰ ਡੁਬ ਭਾਵੇਂ ਜੀਵੈਂ।੧੩੬।

ਦੋਹਰਾ : ਮਲਵਈਅਨ ਖਾਲਸੈ ਕਹਯੋ ਆਗੈ ਪਾਨੀ ਦੂਰ।
ਇਹਾਂ° ਪਿਆਸੋ ਜੋ ਤੁਰੈ ਆਗੈ ਮਰੂ ਜਰੂਰ।੧੩੭। *ਇਥੋਂ*

ਚੌਪਈ : ਤਬ ਖਾਲਸੇ ਖੜ ਕਰੀ ਸਲਾਹਿ। ਲੇਹੋ ਸਭ ਕੋ ਜਲ ਪਿਲਵਾਇ।
ਪਰਸ੍ਵਾਰਥ° ਪਰ ਲਾਵੋ ਸਰੀਰ। ਆਪ ਮਰੋ ਔ ਬਚਾਓ ਬਹੀਰ।੧੩੮। *ਪਰਉਪਕਾਰ*
ਯੌਂ ਕਰ ਖੜਯੋ ਖਾਲਸੋ ਸਲਾਹਿ। ਅਗੈ ਨ ਮਿਲਯੋ ਗਿਲਜਨ ਧਰਨ ਪਾਇ°। *ਪੈਰ ਧਰਨ ਲਈ ਥਾਂ*
ਦੋਊ ਤਰਫ ਦਲ ਹੁਇ ਰਹੇ ਖਲੇ। ਪੀ ਪੀ ਜਲ ਦਲ ਅਪਨੇ ਰਲੇ।੧੩੯।

ਦੋਹਰਾ : ਤਬੈ ਖਾਲਸੈ ਮੁੜ ਲੜਯੋ ਬਹੀਰ ਗਰੀਬਨ ਕਾਜ।
ਸਿੰਘਨ ਮੁੜ ਸ਼ਸਤਰ ਕਰੇ ਅਏ ਜੁ ਪਹਿਲੇ ਭਾਜ।੧੪੦।

ਚੌਪਈ : ਜਲ ਪਰ ਉਨ ਭੀ ਅਰੜੋ° ਕੀਓ। ਜਲ ਦੋਇਨ ਰਲ ਇਕ ਥਾਂ ਪੀਓ। *ਝਗੜਾ, ਜ਼ਿਦ*
ਪੀ ਪੀ ਜਲ ਮੁੜ ਅਪਨੇ ਜਾਂਹਿ। ਰਹੀ ਨ ਹੋਸ਼ ਲੜਨ ਕੀ ਕਾਹਿ°।੧੪੧। *ਕੋਈ*
ਸਿੰਘਨ ਨੈ ਕਰੀ ਅਪਨ ਸੰਭਾਲ। ਫਟੇ° ਥਕੇ ਕਰ ਲੀਨੇ ਨਾਲ। *ਜ਼ਖਮੀ*
ਡੇਰਾ ਨਠ ਕੋਹ ਦਸ ਔਰ ਗਯੋ। ਖਿੰਡਯੋ ਫੁਟਯੋ ਆਇ ਉਹਾਂ ਰਲਯੋ।੧੪੨।
ਬੀਸ ਹਜ਼ਾਰ ਉਹਾਂ ਪਹੁੰਚਏ। ਔਰ ਮੁਯੋ ਔ ਖਿੰਡ ਭੀ ਗਏ।
ਲੋਕ ਕਹੈਂ ਸਿੰਘ ਇਕ ਲਖ ਸਾਰਾ। ਪਚਾਸ° ਬਚਯੋ ਔਰ ਸਭ ਗਯੋ ਮਾਰਾ।੧੪੩। *ਪੰਜਾਹ ਹਜ਼ਾਰ*
ਪਿਤਾ ਹਮਾਰੇ ਤੀਸ ਬਤਾਏ। ਰਹੇ ਸੁ ਮਰ ਔਰ ਬਚ ਕਰ ਆਏ।
ਪਿਤਾ ਚਾਚੇ ਦੁਇ ਹਮ ਥੇ ਸਾਥ। ਉਨ ਤੇ ਸੁਨ ਹਮ ਆਖੀ ਬਾਤ।੧੪੪।
ਘੋੜੇ ਊਠ ਕੀ ਗਿਣਤੀ ਨਾਂਹਿ। ਘੱਲੂਘਾਰੇ[1] ਇਸਕੈ ਮਾਂਹਿ।
ਕੋਊ ਕਮ ਕੋਊ ਆਖੈ ਜਾਦਾ°। ਇਤਨਕ ਹਮ ਪਿਤ ਕਹੀ ਮਿਰਯਾਦਾ।੧੪੫। *ਜ਼ਿਆਦਾ*

ਦੋਹਰਾ : ਇਕ ਨਿਹੰਗ ਬੁਕ° ਤਹਿਂ ਕਹਯੋ ਊਚੋ ਬਚਨ ਸੁਨਾਇ। *ਗਰਜ ਕੇ, ਲਲਕਾਰ ਕੇ*
ਤੱਤ ਖਾਲਸੋ ਸੋ ਰਹਯੋ ਗਯੋ ਸੁ ਖੋਟ° ਗਵਾਇ।੧੪੬। *ਕੱਚਾ ਪਿੱਲਾ*
ਸਰਦਾਰ ਸਬੈ° ਜ਼ਖਮੀ ਭਏ ਸਾਬਤ ਰਹਯੋ ਨ ਕੋਇ। *ਸਾਰੇ*
ਲਈ ਸ਼ਹੀਦੀ ਥੀ ਘਨਨ° ਗਿਣਤੀ ਸਭਨ ਨ ਹੋਇ।੧੪੭। *ਬਹੁਤਿਆਂ ਨੇ*

---

੧. **ਘੱਲੂਘਾਰਾ :** ਸਿੱਖ ਇਤਿਹਾਸ ਵਿੱਚ ਇਹ ਖ਼ੂਨੀ ਸਾਕਾ ਵੱਡਾ ਘੱਲੂਘਾਰਾ ਕਰਕੇ ਜਾਣਿਆ ਜਾਂਦਾ ਹੈ ਤੇ ਇਹ ੬ ਫ਼ਰਵਰੀ ੧੭੬੨ ਈ. ਨੂੰ ਵਾਪਰਿਆ ਸੀ। ਅਬਦਾਲੀ ਤੇ ਸਿੱਖ ਦਲ ਵਿਚਕਾਰ ਇਹ ਜੰਗ ਮਲੇਰਕੋਟਲੇ ਦੇ ਉੱਤਰ ਵੱਲ ਕੁੱਪ ਤੇ ਰਹੀੜਾ ਪਿੰਡਾਂ ਦੀ ਜੂਹ ਵਿੱਚ ਲੜਿਆ ਗਿਆ ਸੀ। ਭਾਰਤੀ ਰੇਲਵੇ ਦੀ ਲੁਧਿਆਣਾ-ਧੂਰੀ ਬ੍ਰਾਂਚ ਉੱਪਰ ਰਹੀੜਾ ਘੱਲੂਘਾਰਾ ਨਾਮ ਦਾ ਸਟੇਸ਼ਨ ਏਸੇ ਖ਼ੂਨੀ-ਸਾਕੇ ਦੀ ਯਾਦ ਨੂੰ ਸਮਰਪਿਤ ਹੈ।

ਚੌਪਈ : [1]ਚੜ੍ਹ ਸਿੰਘ ਜ਼ਖਮ ਗਿਣੇ ਨ ਜਾਏ। ਤੀਰ ਤਲਵਾਰਨ ਜੋ ਨੇਜੇ ਖਾਏ।
ਭੀਮ ਸੈਨ° ਜਿਮ ਜਿਤ ਵਲ ਜੁੜੇ। ਬਿਨ ਲਾਏ ਸ਼ਸਤਰ ਖਾਲੀ ਨ ਮੁੜੇ।੧੪੮। *ਪਾਂਡਵ ਭਾਈ*

ਦੋਹਰਾ : ਤਿਸ ਦਿਨ ਤੈ ਚੜ੍ਹ ਸਿੰਘ ਕੀ ਭਈ ਸਿੰਘਉਂ° ਮਸ਼ਹੂਰ। *ਸਿੰਘਾਂ ਵਿੱਚ*
ਬਚਾਏ ਬਹੁਤ ਬਹੀਰੀਏ ਚਕ ਜੋਖੋਂ° ਸੀਸ ਜਰੂਰ।੧੪੯। *ਜੋਖਮ*

ਚੌਪਈ : ਸਭ ਬਹੀਰੀਏ ਧੰਨ ਧੰਨ ਆਖੈਂ। ਹਮ ਜਿਵਾਏ ਚੜ੍ਹਤ ਸਿੰਘ ਭਾਖੈਂ°। *ਬੋਲਣ, ਕਹਿਣ*
ਜੋ ਜੀਵੈ ਚੜ੍ਹ ਸਿੰਘ ਜਿਵਾਏ। ਯੌ ਬਹੀਰ ਸਬ ਆਖਤ ਜਾਏ।੧੫੦।
ਰਲ ਬਹੀਰ ਯੌਂ ਦਏ ਅਸੀਸ। ਹੁਇ ਸੁਦਾਰ ਯਹ ਬਿਸ੍ਵੈ ਬੀਸ°। *ਵੀਹ ਵਿਸਵੇ, ਨਿਰਸੰਦੇਹ*
ਸਰਬ ਪੰਥ ਯਹ ਹੁਇ ਸਰਦਾਰ। ਸਭ ਇਸ ਦੇਵੇ ਅਸੀਸ ਹਜ਼ਾਰ।੧੫੧।
ਕੋਊ ਕਹੈ ਯਹ ਹੁਇ ਪਤਿਸ਼ਾਹਿ। ਕੋਊ ਕਹੈ ਯਹ ਲਹੌਰੈ ਪਾਇ। *ਲਾਹੌਰ ਲੈ ਲਵੇਗਾ*
ਕੋਊ ਕਹੈ ਯਹ ਲਏ ਮੁਲਤਾਨ। ਕਹੇ ਕਸ਼ਮੀਰ ਔ ਕਾਬਲ ਤਾਨ°।੧੫੨। *ਤਕ*
ਦਿਲੀ ਦੱਖਣ ਪੂਰਬ ਪਹਾਰ°। ਇਹੀ ਲਵੈ ਸਭ ਕੂੰਟਾਂ ਚਾਰ°। *ਪਹਾੜ ਦਾ ਇਲਾਕਾ / ਚਾਰੇ ਤਰਫ*
ਇਮ ਕਰ ਕਰੈ ਬਹੀਰ ਅਰਦਾਸ। ਲਗੇ ਗੈਲ° ਸਭ ਚੜ੍ਹ ਸਿੰਘ ਖਾਸ।੧੫੩। *ਪਿੱਛੇ*

ਦੋਹਰਾ : ਜਿਧਰ ਚੜ੍ਹ ਸਿੰਘ ਚੜ੍ਹ ਤੁਰੈ ਸਭ ਬਹੀਰ ਸੁ ਤਿੱਧਰ° ਜਾਇ। *ਉਧਰ*
ਆਦਰ ਸਭ ਖਾਲਸੈ ਕਰੈ ਫਤੈ ਜੁਧ ਸਭ ਪਾਇ।੧੫੪।



ਚੌਪਈ : ਸਭ ਖਾਲਸੇ ਮੈਂ ਆਦਰ ਪਾਵੈ। ਲਗੈ ਦਿਵਾਨ ਤਹਿੰ ਪਹਿਲੌ ਬੁਲਾਵੈ।
ਲੈ ਸਲਾਹਿ ਤੌ ਤਿਤ ਵਲ ਧਾਵੈ। ਨਜ਼ਰ ਨਜ਼ਰਾਨਾ ਪਹਿਲੋਂ ਪਹੁੰਚਾਵੈ।੧੫੫।

## ੧੩੩. ਸਾਖੀ ਬਿਰਾੜਨ ਕੀ ਔ ਖਾਲਸੈ ਕੌ ਬਖੇੜੌ

ਦੋਹਰਾ : ਘੱਲੂਘਾਰੋ ਕਰਾਇਕੇ ਸਿੰਘ ਵੜੇ ਬਿਰਾੜਨ° ਜਾਇ। *ਬਰਾੜਾਂ ਦੇ ਦੇਸ*
ਫੱਟੇ ਥੱਕੇ ਬਹਨ ਕੋ ਚਾਹਤ ਗੁਜਰ° ਕਰਾਇ।੧। *ਗੁਜ਼ਰਾਨ, ਦਿਨ ਕਟਾਈ*
ਸਿੰਘਨ ਬਿਰਾੜਨ ਕੀ ਜਿਮੈਂ° ਸੁਨਾਊਂ ਬਿਗਰੀ° ਬਾਤ। *ਜਿਵੇਂ / ਵਿਗੜੀ*
ਜਬ ਸਿੰਘ ਆਵੈਂ ਮਾਲਵੇ ਕਰੈਂ ਸਿੰਘਨ ਕੋ ਘਾਤ°।੨। *ਨਾਸ਼*

ਚੌਪਈ : ਸਿੰਘਨ ਕੋ ਨਿਜ ਮਾਲ ਚੁਰਾਵੈਂ। ਸਿੰਘਨ ਪ੍ਰਦੇਸੀ ਤਕ ਖੋਹ ਖਾਵੈਂ।
ਸਿੰਘ ਸੁ ਉਨਤੇ ਟਲਤੇ ਜਾਂਹਿ। ਦੂਰ ਅੰਦੇਸ਼ੀ° ਸਿੰਘ ਕਰਾਹਿੰ।੩। *ਦੂਰ ਦੀ ਸੋਚ*
ਹਮ ਆਵਤ ਹੈਂ ਇਨਕੇ ਘਰੈਂ। ਇਨ ਸੌਂ ਬਨੈ ਨ ਤਦੀ° ਕਰੈਂ। *ਜ਼ਿਆਦਤੀ, ਜ਼ੁਲਮ*
ਹੈ ਤੁਰਕਨ ਸੌਂ ਹਮਰੋ ਬਾਦ°। ਇਨ ਸੌਂ ਚਹੀਯੈ ਹਮਹਿ ਸਵਾਦ°।੪। *ਝਗੜਾ / ਸੁਲ੍ਹਾ, ਮੇਲ*
ਉਨਕੇ ਭਾਗ ਹੁਤੇ ਨਾ ਭਲੇ। ਨਾਂ ਥੇ ਸਤਿਗੁਰ ਕੇ ਕਹੇ ਚਲੇ।
ਸਤਿਗੁਰ ਫਿਟਕ° ਦਈ ਬੁਧਿ ਮਾਰ। ਆਈ ਹੋਣੀ° ਉਨ ਕਰਨ ਖੁਆਰ।੫। *ਫਿਟਕਾਰ / ਕਿਸਮਤ*

---

੧. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਛੰਦ ਪ੍ਰਾਪਤ ਨਹੀਂ ਜਦੋਂ ਕਿ ਪੰਜਾਬ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਸ ਦੀ ਪਹਿਲੀ ਪੰਕਤੀ ਮਿਲਦੀ ਹੈ।

ਕਿਸੈ ਸਿੰਘ ਕੀ ਤ੍ਰਿਯਾ° ਤਕਾਵੈਂ°। ਕਿਸੈ ਸਿੰਘ ਸੋਂ ਹਾਸੀ° ਮਚਾਵੈਂ। *ਔਰਤ/ ਬੁਰੀ ਨਜ਼ਰ / ਮਖੌਲ*
ਬੁਲਾਵੈਂ ਸਿੰਘ ਲੈ ਅੱਧੇ ਨਾਮ। ਕਹੈਂ ਛਡੋ ਤੁਮ ਹਮਰੋ ਗਾਮ°।੬। *ਗਰਾਮ, ਪਿੰਡ*

ਦੋਹਰਾ : ਸਿੰਘ ਮਝੈਲ ਤੋ ਥੇ ਬੁਰੇ ਪਰ ਕਰੈਂ ਉਨ੍ਹੈਂ ਸੋ ਟਾਰ°। *ਟਾਲ ਦਿੰਦੇ*
ਕੂਟ ਲੂਟ ਉਇ ਜੋ ਕਰੈਂ ਤੌ ਸਿੰਘ ਰਹਿਂ ਕਰ ਟਾਰ।੭।

ਚੌਪਈ : ਜੌ ਸਿੰਘ ਦੇਹਿਂ ਉਨ ਭਲੀ ਸਲਾਹਿ। ਕਰੈਂ ਮਸ਼ਕਰੀ ਉਲਟੈ ਰਾਹਿ।
ਸਿੰਘ ਕਹੈਂ ਲੇਹੁ ਖੰਡੇ ਪਾਹੁਲ। ਬੈਰਾੜ ਕਹੈਂ ਅਗਯੋਂ° ਲੇਹੁ ਅੰਦ੍ਰਾਹੁਲ°। *ਅੰਦਰਹੁ*
ਕਹੈਂ ਪਹੁਲ ਹਮ ਦਾਦੈ ਲਈ। ਹਮ ਤੈ ਨਿਕਲ ਕਹਾਂ ਅਬ ਗਈ।੮।

ਦੋਹਰਾ : ਸੁਨ ਕਰ ਸਿੰਘ ਤਬ ਚੁਪ ਰਹੈ ਕਹੈ ਭਾਗ° ਇਨ੍ਹਾਂ ਕੇ ਨਾਂਹਿ। *ਕਿਸਮਤ ਵਿੱਚ*
ਏ ਫਿਟਕਾਰੇ ਸਤਿਗੁਰੂ ਰਾਜ ਕਹਾਂ ਏਹ ਪਾਂਹਿ।੯।

ਚੌਪਈ : ਬਹੁਤੇ ਸਿੰਘ ਜੈਤੋ[੧] ਕੀ ਰਹੈਂ। ਅਬਲੂ[੨] ਮਹਮੈ[੩] ਭਗਤੂ[੪] ਬਹੈਂ।
ਬਿੱਝੂ[੫] ਕਾਊਣੀ[੬] ਦੋਦ[੭] ਮਤੀ[੮] ਮਾਂਹਿ। ਔਰ ਸੁ ਲਾਂਭੈ ਚਾਂਭ° ਰਹਾਂਹਿ।੧੦। *ਆਸ ਪਾਸ*
ਚੜਿੱਕ[੯] ਚੁਬਾਰੇ ਘੋਲੀਏ[੧੦] ਤਾਕ। ਫਰੀਦਕੋਟ ਔ ਕਾਂਗੜ[੧੧] ਲਾਕ°। *ਤਕ*
ਆਪੋ ਅਪਨੇ ਔਰ ਟਿਕਾਣੇ। ਰਹੇ ਮੁਲਾਹਜੇ° ਨਏ ਪੁਰਾਣੇ।੧੧। *ਲਿਹਾਜ*
ਖਿੰਡ ਖਿੰਡ ਯੋ ਸਿੰਘ ਵਖਤ ਕਟਾਂਹਿ। ਦੁਖ ਬਹੁ ਸਹੈਂ ਸੁ ਗੁਜਰ ਕਰਾਂਹਿ।
ਤੌ ਬਿਰਾੜ ਬਹੁ ਚਾਵੜ° ਕਰੈਂ। ਕਹੈਂ ਸਿੰਘ ਹਮ ਤੇ ਬਹੁ ਡਰੈਂ।੧੨। *ਚਾਪਲੂਸੀ*
ਹਮ ਹੈਂ ਜਗ ਮੈਂ ਬਡੇ ਸਿਪਾਹੀ। ਹਮ ਸਮ ਜਗ ਕੋ ਸੂਰਾ ਨਾਹੀਂ। *ਹਮ*
ਇਕ ਪਲ ਮੈਂ ਲੈਂ ਸਿੰਘਨ ਹਮ ਮਾਰ। ਐਸੇ ਮੂਰਖ ਬਕੈਂ ਬਿਰਾੜ।੧੩।

ਦੋਹਰਾ : ਪੰਜ ਬਾਰ ਭਾਜੜ° ਕਰੀ ਸਿੰਘਨ ਤੇ ਗਿਲਜਾਨ°। *ਭਾਂਜ / ਗਿਲਜ਼ਿਆਂ ਨੇ*
ਕਦੇ ਬਰਸ ਕਦੇ ਦੁਇ ਬਰਸ ਸਿੰਘ ਬਸੈਂ ਮਾਲਵੇ ਆਨ।੧੪।

---

੧. **ਜੈਤੋ** : ਜ਼ਿਲ੍ਹਾ ਫ਼ਰੀਦਕੋਟ ਵਿੱਚ ਇਕ ਪੁਰਾਤਨ ਕਸਬਾ ਜੋ ਫ਼ੀਰੋਜ਼ਪੁਰ ਤੋਂ ਬਠਿੰਡਾ ਜਾਣ ਵਾਲੀ ਰੇਲਵੇ ਲਾਈਨ ਉੱਪਰ ਸਥਿਤ ਹੈ।
੨. **ਅਬਲੂ** : ਜ਼ਿਲ੍ਹਾ ਬਠਿੰਡਾ ਦਾ ਇਕ ਪਿੰਡ ਜੋ ਬਠਿੰਡਾ ਤੋਂ ਮੁਕਤਸਰ ਜਾਣ ਵਾਲੀ ਸੜਕ ਉੱਪਰ ਹੈ।
੩. **ਮਹਮਾ** : ਜ਼ਿਲ੍ਹਾ ਬਠਿੰਡਾ ਵਿੱਚ ਗੋਨਿਆਣੇ ਦੇ ਨਜ਼ਦੀਕ ਇਕ ਪਿੰਡ ਜੋ ਲੱਖੀ ਜੰਗਲ ਦਾ ਹਿੱਸਾ ਸੀ।
੪. **ਭਗਤੂ** : ਭਾਈ ਭਗਤਾ, ਜ਼ਿਲ੍ਹਾ ਬਠਿੰਡਾ ਦਾ ਪੁਰਾਤਨ ਪਿੰਡ ਜੋ ਗੁਰੂ ਅਰਜਨ ਦੇਵ ਜੀ ਦੇ ਸਿੱਖ ਭਾਈ ਭਗਤੂ ਨੇ ਵਸਾਇਆ ਸੀ। ਇਹ-ਬਰਨਾਲਾ ਤੋਂ ਜੈਤੋ ਜਾਣ ਵਾਲੀ ਸੜਕ ਉੱਪਰ ਹੈ।
੫. **ਬਿੱਝੂ** : ਬਿੰਝੂ ਕੀ, ਜ਼ਿਲ੍ਹਾ ਬਠਿੰਡਾ ਦਾ ਇਕ ਪਿੰਡ ਜੋ ਗੋਨਿਆਣੇ ਦੇ ਪਾਸ ਹੈ।
੬. **ਕਾਊਣੀ** : ਜ਼ਿਲ੍ਹਾ ਮੁਕਤਸਰ ਦਾ ਇਕ ਪਿੰਡ ਜੋ ਮੁਕਤਸਰ ਤੋਂ ਬਠਿੰਡਾ ਜਾਣ ਵਾਲੀ ਸੜਕ ਉੱਪਰ ਹੈ।
੭. **ਦੋਦ** : ਦੋਦਾ, ਜ਼ਿਲ੍ਹਾ ਮੁਕਤਸਰ ਦਾ ਇਕ ਪਿੰਡ ਜੋ ਕਾਊਣੀ ਦੇ ਨਜ਼ਦੀਕ ਹੋਣ ਕਰਕੇ ਦੋਦਾ ਕਾਊਣੀ ਕਰਕੇ ਜਾਣਿਆ ਜਾਂਦਾ ਹੈ।
੮. **ਮਤੀ** : ਮੱਤਾ, ਜ਼ਿਲ੍ਹਾ ਫ਼ਰੀਦਕੋਟ ਦਾ ਇਕ ਪਿੰਡ ਜੋ ਕੋਟਕਪੂਰੇ ਤੋਂ ਜੈਤੋ ਜਾਣ ਵਾਲੀ ਸੜਕ ਉੱਪਰ ਸਥਿਤ ਹੈ।
੯. **ਚੜਿੱਕ** : ਜ਼ਿਲ੍ਹਾ ਮੋਗਾ ਦਾ ਇਕ ਪਿੰਡ ਜੋ ਮੋਗਾ ਦੇ ਨਜ਼ਦੀਕ ਕੋਟਕਪੂਰੇ ਨੂੰ ਜਾਣ ਵਾਲੀ ਸੜਕ ਉੱਪਰ ਹੈ।
੧੦. **ਘੋਲੀਏ** : ਘੋਲੀਆ, ਜ਼ਿਲ੍ਹਾ ਮੋਗਾ ਦਾ ਇਕ ਪਿੰਡ ਜੋ ਬਾਘਾ ਪੁਰਾਨਾ ਦੇ ਨਜ਼ਦੀਕ ਹੈ।
੧੧. **ਕਾਂਗੜ** : ਜ਼ਿਲ੍ਹਾ ਬਠਿੰਡਾ ਦਾ ਪੁਰਾਤਨ ਪਿੰਡ ਜਿਥੋਂ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਿਆ ਸੀ।

ਚੌਪਈ : ਪੰਜ ਬਾਰ ਤੌ ਸਣ° ਪਰਵਾਰ। ਭਾਜੜ ਕਟੀ ਬਿਰਾਨੈ° ਬਾਰ। *ਸਮੇਂ / ਦੌਰਾਨ, ਬਿਗਾਨੇ ਘਰ*
ਜਿਮ ਜਿਮ ਸਿੰਘ ਉਨ ਤੇ ਟਲ ਜਾਹਿਂ। ਤਿਮ ਬਿਰਾੜ ਮੂਰਖ ਗਰਬਾਹਿਂ° ।੧੫। *ਹੰਕਾਰਦੇ*
ਸਿੰਘ ਲੱਖ° ਤਿਸ ਵੜ ਜਾਹਿਂ ਦੇਸ਼। ਤੁਰਕ ਨ ਸਕੈਂ ਕਰ ਤਹਿਂ ਪਰਵੇਸ਼। *ਵੇਖ ਕੇ*
ਸਿੰਘਨ ਵਲ ਤੇ ਆਕੀ° ਰਹੈਂ। ਆਗੈ ਭਰਤ ਟਕੋਂ° ਥੇ ਵਹੈ ।੧੬। *ਬਾਗੀ / ਮਾਮਲਾ ਭਰਦੇ*
ਘੱਲੂਘਾਰੈ ਕੇ ਪਿੱਛੈ ਭਏ। ਵੈ ਬੀ ਸਿੰਘਨ ਮਾਰਨ ਡਹੇ।
ਕਹੈਂ ਬਿਰਾੜ ਹਮ ਆਪੇ ਸੂਰੇ। ਹਮ ਸੋਂ ਲਰ ਕਬ ਹੁਇਂ ਸਿੰਘ ਪੂਰੇ ।੧੭।
ਦੇਸ਼ ਹਮਾਰੈ ਤੁਮ ਸੁਖ ਪਾਯੋ। ਦੋ ਮੂੰਡ° ਕੋ ਤੁਮ ਇਹਾਂ ਰਹਾਯੋ। *ਸਿਰ*
ਰਲ ਬੈਰਾੜਨ ਇਮ ਕਰ ਕਹਯੋ। ਸੱਦ ਤੁਰਕਨ ਤੁਮ ਇਹਾਂ ਮ੍ਰਵਯੋ ।੧੮।

ਦੋਹਰਾ : ਗੰਡਾ ਸਿੰਘ ਇਕ ਸਿੰਘ ਥੋ ਢੰਡ ਕਸੇਲਨ[1] ਵਾਲ।
ਤਿਸ ਕੀ ਨਾਰ° ਲੁਕੋ ਰਖੀ ਕਹਿਂ ਲਈ ਮਝੈਲਨ ਨਾਲ ।੧੯। *ਪਤਨੀ*

ਚੌਪਈ : ਤੌ ਖਾਲਸੇ ਨੇ ਦਿਵਾਨ ਲਗਾਯੋ। ਟਲੇ ਬਨੇ ਨ ਯੌ ਠਹਿਰਾਯੋ।
ਭਏ ਬਿਰਾੜ ਅਬ ਬੇਈਮਾਨ। ਲਾਗੇ ਖਾਲਸੇ ਦੇਖਨ ਤਾਨ° ।੨੦। *ਜ਼ੋਰ, ਸ਼ਕਤੀ*
ਉਨ ਤੇ ਲਏ ਕਬੀਲੇ° ਕੱਢ। ਔਰ ਦੇਸ਼ ਮੇਂ ਦੀਨੇ ਛੱਡ। *ਟੱਬਰ*
ਗੁਰੂ ਕੋਠੇ[2] ਮੇਂ ਥੇ ਸੋ ਰਹੇ। ਔਰ ਜਗ੍ਹਾ ਉਨ ਬਹਿਨ ਨ ਦਏ ।੨੧।
ਨਿਕਲ ਬਿਰਾੜ ਗਿੱਲਨ° ਲਏ ਵਾਰ°। ਉਸ ਦਿਨ ਤੇ ਭਏ ਗਿਲ ਸੁਖਕਾਰ। *ਗਿੱਲ ਜੱਟਾਂ ਨੇ / ਵਾਰ ਲਏ*
ਬਿੰਬੂ ਕੀ ਤਿਨ ਟੰਮਕ° ਬਜਾਯਾ। ਬਿਰਾੜਨ ਇਕ ਥਾ ਜਥਾ ਬਨਾਯਾ ।੨੨। *ਛੋਟਾ ਨਗਾਰਾ*
ਦਿਵਸ ਰਾਤ ਪਤ ਸਿੰਘ ਅਕਾਹਿਂ°। ਜੌ ਲਭੈ ਲੁਟ ਮਾਰ ਤਿਸ ਜਾਹਿਂ। *ਤੰਗ ਕਰਦੇ*
ਇਮ ਭਯੋ ਸਿੰਘਨ ਬ੍ਰਾੜਨ ਬਖੇੜਾ°। ਕਰੈਂ ਸਿੰਘਨ ਸਿਉਂ ਨਿਤ ਵੈ ਭੇੜਾ° ।੨੩। *ਝਗੜਾ / ਲੜਾਈ*
ਸਿੰਘ ਹੁਤੇ ਥੇ ਤਿਹ ਥਾਂ ਥੋੜੇ। ਸਿੰਘਨ ਕਿਮ ਕਿਮ° ਰਖੇ ਰਾਤ ਘੋੜੇ। *ਕਿਸੇ ਕਿਸੇ ਨੇ*
ਪ੍ਰਾਤ° ਹੋਤ ਸਿੰਘ ਰਲੈ ਔਰ ਆਇ। ਤਬ ਲੀਨੋ ਕਿਛ ਠਾਠ° ਬਣਾਇ ।੨੪। *ਸਵੇਰ ਵੇਲੇ / ਇਕੱਠ*

ਦੋਹਰਾ : ਤੌ ਬਿਰਾੜ ਫਿਰ ਨਹਿਂ ਟਲੇ ਪੜੇ ਪਹਰ ਤੀਏ° ਸੋਇ। *ਤੀਜੇ ਪਹਿਰ*
ਪੀ ਸੁੱਖਾ ਸਿੰਘ ਥੇ ਖੜੇ° ਭਯੋ ਮੁਠ ਭੇੜੋ° ਹੋਇ ।੨੫। *ਖਲੋਤੇ / ਮੂੰਹ ਭੇੜ*

ਚੌਪਈ : ਕੋਊ ਸਿੰਘ ਥੋ ਚੰਡੀ° ਪੜ੍ਹਤੋ। ਕੋਊ ਸਿੰਘ ਥੋ ਸੁਚੇਤੋਂ° ਕਰਤੋ। *ਚੰਡੀ ਦੀ ਵਾਰ / ਜੰਗਲ ਪਾਣੀ*
ਸੁਨਤ ਲੜਾਈ ਸਭ ਚੜ੍ਹ ਪੜੇ। ਕਰੈਂ ਮਜ਼ਾਖ ਵੈ ਸਿੰਘਨ ਕੋ ਖੜੇ ।੨੬।
ਉਇ ਜਾਨੈ ਸਿੰਘ ਨੇੜ ਨ ਆਵੈਂ। ਹਮ ਬ੍ਰਛੀਅਨ ਤੇ ਦੂਰ ਰਹਾਵੈਂ।
ਹਮ ਵਡਭਾਗ ਜੋ ਹਮ ਪਰ ਆਵੈਂ। ਮਾਰ ਬਰਛੀਅਨ ਘੋੜੇ ਲੈ ਜਾਵੈਂ ।੨੭।
ਸਿੰਘਨ ਜਾਨਯੋ ਹਮ ਲਭਯੋ ਸ਼ਿਕਾਰ। ਲੈ ਹੈਂ ਬੰਦੂਕੇ ਬਰਛੀਅਨ ਮਾਰ।
ਇਮ ਕਰ ਹੱਲੋ ਦੁਵੱਲਨ° ਭਯੋ। ਸਿੰਘਨ ਬਿਰਾੜਨ ਤਿਹ ਭੇੜ ਪਯੋ ।੨੮। *ਦੋਹਾਂ ਪਾਸਿਆਂ ਤੋਂ*

---

੧. **ਢੰਡ-ਕਸੇਲ** : ਜ਼ਿਲ੍ਹਾ ਅੰਮ੍ਰਿਤਸਰ ਦੇ ਦੋ ਪਿੰਡ ਜੋ ਆਪੋ ਵਿੱਚ ਨਜ਼ਦੀਕ ਹੋਣ ਕਰਕੇ ਇੱਕੋ ਨਾਮ ਢੰਡ ਕਸੇਲ ਨਾਲ ਪ੍ਰਸਿੱਧ ਹਨ।

੨. **ਗੁਰੂ ਕੋਠੇ** : ਕੋਠਾ ਗੁਰੂ, ਜ਼ਿਲ੍ਹਾ ਬਠਿੰਡਾ ਵਿੱਚ ਰਾਮਪੁਰਾ ਫੂਲ ਦੇ ਦੱਖਣ ਪੱਛਮ ਵਿੱਚ ਇਕ ਪਿੰਡ ਜੋ ਪ੍ਰਿਥੀ ਚੰਦ ਦੀ ਮਲਕੀਅਤ ਸੀ।

ਉਇ ਚਾਹੈਂ ਹਮ ਬ੍ਰਛੀ ਚਲਾਵੈਂ। ਸਿੰਘ ਗੋਲੀਅਨ ਸੋਂ ਅਰੀ ਗਿਰਾਵੈਂ।
ਵੈ ਬਰਛੀ ਸੁਟ ਖਾਲੀ ਜਾਹਿਂ। ਮਾਰ ਗੋਲਨ ਸਿੰਘ ਘੋੜੀ ਖਹਾਂਹਿਂ°।੨੯। ਖੂਹਾ ਬੈਠਦੇ

ਦੋਹਰਾ: ਉਇ ਸਿੰਘਨ ਕੋ ਇਮ ਲਰੈਂ ਜਿਮ ਲਵੈ ਬਟੇਰੋ ਬਾਜ।
ਰੋਜ ਰੋਜ ਕੈ ਦੁਖਨ ਤੇ ਕਰੁ ਲੇਹੁ ਅਬੈ ਇਨ ਕਾਜ।੩੦।

ਚੌਪਈ: ਉੜੀ ਗਰਦ ਤੌ ਭਯੋ ਅੰਧੇਰੋ। ਤਹਿਂ ਨਹਿਂ ਸਿਵਾਪੈ° ਮੇਰੋ ਤੇਰੋ। ਪਹਿਚਾਨ
ਕਿਛਕ ਛਲਕਨ ਸੌਂ ਪਹਿਲੌਂ ਮਾਰੈਂ। ਕਿਛਕ ਅਵਾਜਨ ਡਰ ਘੋੜੀਅਨ ਡਾਰੈਂ।੩੧।
ਕੌਨ ਸਕੈ ਤਬ ਬ੍ਰਛੀ ਸੰਭਾਰ°। ਪਿੱਛੈ ਸਿੰਘ ਤੇ ਅਰੀ ਬਿਰਾੜ। ਸੰਭਾਲ
ਪੈਰ ਕਾਜ° ਜਿਨ ਨੈ ਬਹੁ ਕੀਯੋ। ਤੇ ਤੋ ਲੈਗੇ ਅਪਨੇ ਜੀਯੋ°।੩੨। ਪੈਰਾਂ ਦਾ ਕੰਮ / ਜਾਨ
ਬਜਾਇ ਢੋਲ ਥੇ ਲੁੱਟਨ ਆਏ। ਲੁਕ ਗਏ ਝਾੜਨ ਢੂੰਡੈਂ ਨ ਪਾਏ।
ਐਸੀ ਭਈ ਬਿਰਾੜਨ ਬਾਤ। ਬਚੇ ਸੁ ਯਾਂ ਤੇ ਆ ਭਈ ਰਾਤ।
ਪੰਦ੍ਹਾਂ ਸੈ ਦਲ ਘੋੜੀ ਆਈ। ਬਹੁਤ ਲਏ ਸੋ ਜੱਟ ਫੜਾਈ।੩੩।

ਦੋਹਰਾ: ਕਿਛੁ ਖੋਹੇ ਕਿਛ ਬਚ ਗਏ ਸਿੰਘ ਮੁੜੇ ਉਨੈ ਘਰ ਵਾਰ। ਘਰ ਵਾੜ ਕੇ
ਮਾਰੋਂ ਸਵੇਰੇ ਆਨ ਤੁਮ ਯੌਂ ਸਿੰਘਨ ਕਹਯੋ ਪੁਕਾਰ।੩੪।



ਚੌਪਈ: ਸੋ ਨੱਠ ਗਏ ਤਹਿਂ ਹੋਤੀ ਸਵੇਰ। ਪ੍ਰਾਤ° ਸਿੰਘ ਚੜ੍ਹ ਜਾ ਪਏ ਫੇਰ। ਸਵੇਰ ਵੇਲੇ
ਦੇਖ ਸਿੰਘਨ ਘਰ ਸੁੰਨੇ ਪਰੇ। ਨਠ ਕਰ ਮਨੁਖ ਕਿਤੈ ਜਾਇ ਵੜੇ।੩੫।
ਰਹੀ ਚੀਜ਼ ਸਿੰਘਨ ਲੁੱਟ ਲਈ। ਐਸੀ ਬਾਤ ਬਿੰਝੂ ਕੀ° ਭਈ। ਪਿੰਡ ਦਾ ਨਾਮ
ਸਿੰਘਨ ਲੁੱਟ ਗੁਜ਼ਰ ਭਲ ਕਰੀ। ਬਹੁਤ ਚੀਜ਼ ਥੀ ਉਹਾਂ ਉਨ ਪਰੀ।੩੬।
ਖਾਲੀ ਘਰਨ ਤਹਿਂ ਸਿੰਘ ਵੜ ਬਹੇ। ਕਿਛਕ ਦਿਵਸ ਸਿੰਘਨ ਕਟ ਲਏ।
ਵਿਰਾੜ° ਵੜੇ ਜਾਇ ਔਰਹਿ ਥਾਇ। ਕੋਟਕਪੂਰੇ ਫਰੀਦੇ ਵਾਇ°।੩੭। ਬਰਾੜ / ਫ਼ਰੀਦਕੋਟ ਵੱਲ
ਔਰ ਜੋਊ ਥੇ ਬਡੇ ਗਿਰਾਇਂ°। ਸੋ ਹੁਇ ਬਹੇ ਫਿਰ ਇਕ ਥਾਇਂ। ਪਿੰਡ
ਰਾਤ ਚੋਰੀ ਕਿਤ ਲਗੈਂ ਸੁ ਆਇ। ਦਿਨੈ ਸਿੰਘ ਤਿਹ ਪਾਸ ਨ ਦੇਹਿਂ ਜਾਇ।੩੮।

ਦੋਹਰਾ: ਰਤਨ ਸਿੰਘ ਨੇ ਜਿਮ ਸੁਨੀ ਤੈਸੇ ਦਈ ਲਿਖਾਇ।
ਆਗੇ ਪਾਛੇ ਜਿਮ ਭਈ ਕ੍ਰਮ° ਸੋਂ ਧਰੀ ਬਨਾਇ।੩੯। ਤਰਤੀਬ, ਸਿਲਸਿਲੇਵਾਰ

## ੧੩੪. ਸਾਖੀ ਦੂਜੀ ਬਿਰਾੜਨ ਕੀ

ਦੋਹਰਾ: ਫੇਰ ਬਿਰਾੜਨ ਸਭਨ ਮਿਲ ਇਮ ਕਹਿ ਕਰੀ ਸਲਾਹਿ।
ਗਿਲਜਨ ਵਜਾ° ਬਨਾਇਕੈ ਪਰੈਂ ਸਿੰਘਨ ਪਰ ਧਾਇ।੧। ਭੇਸ

ਚੌਪਈ: ਸਿੰਘ ਗਿਲਜਨ ਲਖ° ਜਾਵੈਂ ਭਾਜ। ਲੂਟ ਲੇਹਿਂ ਹਮ ਉਨ ਸਭ ਸਾਜ। ਦੇਖ ਕੇ
ਸੋਊ ਵਜਾ° ਤਬ ਬਿਰਾੜਨ ਬਨਾਈ। ਲਾਲ ਰੰਗ ਕਰਨ ਫੌਜ ਠਹਿਰਾਈ।੨। ਭੇਸ

ਚੋਪ[1] ਨਾਰਨ° ਕੇ ਊਪਰੋਂ ਲਾਹੇ। ਜ਼ੀਨ[2] ਪੋਸ਼ ਕਰ ਘੋੜਨ ਪਾਏ। — ਔਰਤਾਂ ਦੇ
ਲਾਲ ਖੇਸ ਨਿਜ ਊਪਰ ਲਏ। ਸਾਥ ਨੇਜਨ ਕੈ ਚੋਪ ਬੰਧਏ°।੩। — ਬੰਨ੍ਹੇ
ਨਿਸ਼ਾਨ ਬੈਰਕ° ਜਿਮ ਊਚ ਕਰਾਏ। ਢੋਲ ਨਿਗਾਰਨ ਜਿਮੇ ਬਜਾਏ। — ਵਡੇ, ਛੋਟੇ ਝੰਡੇ
ਮੁਹਰਖੈ° ਸਿੰਘਨ ਕੇ ਰਹਤ ਥੇ ਖੜੇ। ਨਜਰ ਲਾਲ ਰੰਗ ਆਵਤ ਪੜੇ।੪। — ਮੂਹਰੇ ਰੱਖੇ ਹੋਏ
ਉਨ ਨਠ ਭਜ ਆਇ ਕਰੀ ਪੁਕਾਰ। ਦਲ ਨਠ ਤੁਰਯੋ ਨ ਕਰੀ ਸੰਭਾਰ°। — ਸੰਭਾਲ
ਕਈ ਕੋਸ ਭਜ ਗਯੋ ਬਹੀਰ। ਤੌ ਸਿਰਦਾਰਨ ਖੜ ਕਰੀ ਤਤਬੀਰ°।੫। — ਵਿਉਂਤ, ਜਤਨ

ਦੋਹਰਾ : ਸਿੰਘ ਸਰਦਾਰਨ ਤਬ ਕਹਯੋ ਖੜ ਅਬ ਕਰੋ ਸੰਭਾਰ।
ਧਰਤੀ ਓੜਕ° ਹਮ ਅਏ ਕਹਾਂ ਪੜੈਂ ਕਾਬਲੀ ਪਾਰ।੬। — ਆਖ਼ਿਰ, ਬਹੁਤ ਦੂਰ

ਚੌਪਈ : ਜੋ ਅਬ ਨੱਠੇ ਅਗੇ ਜਾਵੈਂ। ਮਰੈਂ ਪਿਆਸੇ ਨੀਰ ਨ ਪਾਵੈਂ।
ਲੋੜ ਈਹਾਂ ਹੀ ਅਬਹ ਖਲੋਇ। ਸਤਿਗੁਰ ਚਾਹੈ ਸੋ ਕਛੁ ਹੋਇ।੭।
ਖੜ ਸਿੰਘਨ ਨੈਂ ਕਰੇ ਨਿਗਾਰੇ। ਨਿਸ਼ਾਨਨ ਵਾਰਨ ਨਿਸ਼ਾਨ ਸੰਭਾਰੇ।
ਸਿੰਘ ਸੂਰਮੇ ਪਿੱਛੇ ਮੁੜੇ। ਸਰਦਾਰ ਸਭੈ ਖੜ ਪਿਛੇ ਜੁੜੇ।੮।
ਸਰਦਾਰ ਚੜ੍ਹ ਸਿੰਘ ਥੋ ਪਿਛੈ ਰਹਯੋ। ਸੋ ਖੜ ਮੁੜ ਸੰਗ ਬਿਰਾੜਨ ਖਹਯੋ°। — ਲੜਿਆ
ਉਨ ਲਖ ਲੀਨੋ ਭੇਤ ਬਿਰਾਰ°। ਸਭ ਸਿੰਘਨ ਸੋਂ ਕਹਯੋ ਪੁਕਾਰ।੯। — ਬਰਾੜਾਂ ਦਾ ਭੇਤ
ਸੁਨਤ ਸਿੰਘ ਮੁੜ ਕਰ ਦਯੋ ਹੱਲਾ। ਬ੍ਰਾੜਨ ਪੈ ਸੋਊ ਭਯੋ ਨ ਝੱਲਾ°। — ਝੱਲਿਆ ਨਾ ਗਿਆ
ਸੋ ਨਠ ਤੁਰੇ ਸਿੰਘ ਗੈਲ ਲਗਾਇ। ਕਿਛ ਫੜ ਲਏ ਕਿਛ ਗਏ ਵਗਾਇ°।੧੦। — ਭੱਜ ਗਏ

ਦੋਹਰਾ : ਜਿਨਕੈ ਪੁੱਤਰ ਫੜ ਲਏ ਸੁਨਿ ਅਈ ਤਿਨ੍ਹੈਂ ਕੀ ਮਾਇ°। — ਮਾਂ
ਲੀਨੇ ਪੁਤਰ ਛੁਡਾਇ ਉਨ ਸਿੰਘਨ ਬਾਤਾਂ ਲਾਇ।੧੧।

ਚੌਪਈ : ਸਿੰਘਨ ਬਿਰਾੜਨ ਪਰ ਰਹਯੋ ਬੈਰ°। ਸਿੰਘ ਕਰੈਂ ਨਹਿ ਤਿਨ ਸੰਗ ਖੈਰ। — ਵੈਰ ਪੈ ਗਿਆ
ਬਿਰਾੜ ਲਗੇ ਪਿੰਡ ਗੜੀ ਚਿਣਾਵਣ। ਲਗਯੋ ਖਾਲਸੋ ਮੋਰਚੇ ਲਾਵਣ।੧੨।
ਕੱਚੇ ਖੂਹਨ ਜਲ ਝਬ° ਮੁਕ ਜਾਇ। ਬਿਰਾੜ ਨਠੈਂ ਛਡ ਸੋਈ ਥਾਇ। — ਜਲਦੀ
ਸਿੰਘ ਬਿਰਾੜਨ ਨਿਕਲਨ ਤੌ ਦੇਹਿਂ। ਭੈਸ ਘੋੜੀ ਕੱਢ ਚੰਗੀ ਲੇਹਿਂ।੧੩।
ਇਮ ਬਿਰਾੜ ਸਿੰਘਨ ਤੇ ਹਾਰੇ। ਕਰਤੂਤ ਆਪਣੀ ਭਏ ਖੁਆਰੇ।
ਕਿਸੈ ਜ਼ੁੰਮੈ ਸਿੰਘ ਨਜ਼ਰਾਨਾ ਟਿਕਾਵੈਂ। ਕਿਸੈ ਜ਼ੁੰਮੈ ਸਿੰਘ ਸਾਕ° ਠਹਿਰਾਵੈਂ।੧੪। — ਕੁੜੀ ਦਾ ਸਾਕ
ਯੌਂ ਕਰ ਸਿੰਘਨ ਰੱਯਤ ਬਨਾਇ। ਫਿਰ ਉਨ ਹੀ ਘਰ ਡੇਰੇ ਲਾਇ।
ਫਿਰ ਸਿੰਘਨ ਕੇ ਤੇ° ਭਏ ਦਾਸ। ਗੁਜ਼ਰ ਕਰੈ ਖਾਲਸਾ ਯੌਂ ਖਾਸ।੧੫। — ਬਰਾੜ

ਦੋਹਰਾ : ਉਸੀ ਦੇਸ਼ ਸਿੰਘ ਫਿਰ ਵੜੇ ਉਨ ਕੋ ਠੀਕ ਬਣਾਇ।
ਅਗੈ ਆਇ ਸੋਊ ਮਿਲੈਂ ਘਰ ਅਪਨੇ ਲੇਹਿਂ ਉਤਰਾਇ।੧੬।

---

੧. **ਚੋਪ :** ਇਸਤਰੀਆਂ ਦੇ ਉੱਪਰ ਲੈਣ ਵਾਸਤੇ ਇਕ ਖ਼ਾਸ ਕਿਸਮ ਦਾ ਕੱਪੜਾ ਜਿਸ ਉੱਪਰ ਕਸੀਦੇ ਦਾ ਕੰਮ ਕੀਤਾ ਹੁੰਦਾ ਸੀ।

੨. **ਜ਼ੀਨ :** ਘੋੜੇ ਦੀ ਕਾਠੀ ਉੱਪਰ ਪਾਉਣ ਵਾਲਾ ਕੱਪੜਾ।

ਜੋ॰ ਪਾਹੁਲ ਲੈ ਪੰਥ ਰਲੇ ਸੋ ਤਉ ਭਏ ਨਿਹਾਲ। *ਜਿਹੜੇ*
ਰਤਨ ਸਿੰਘ ਸੁਨ ਪਿਤਾ ਤੇ ਤੈਸੋ ਲਿਖੀ ਸੰਭਾਲ।੧੭।

## ੧੩੫. ਸਾਖੀ ਕਪੂਰੇ ਬਿਰਾੜ ਕੀ

ਦੋਹਰਾ : ਜੇ ਕੋ ਆਖੈ ਪ੍ਰਸ਼ਨ ਯਹ ਸਭ ਕਹੀ ਬਿਰਾੜਨ ਬਾਤ।
ਸਤਿਗੁਰ ਬਚਨ ਫਾਹੈਂ॰ ਭਯੋ ਕਿਤੁ ਮੁਯੋ ਕਪੂਰੋ ਭਾਂਤ।੧। *ਫਾਂਸੀ*

ਚੌਪਈ : ਅਬੈ ਕਪੂਰੈ[1] ਮੌਤ ਬਤਾਊਂ। ਜਿਮ ਭਯੋ ਬਚਨ ਸੁ ਪ੍ਰਸੰਗ ਸੁਨਾਊਂ।
ਜਬ ਸਤਿਗੁਰ ਗਏ ਕੋਟਕਪੂਰੇ। ਮਿਲਯੋ ਕਪੂਰੋ ਦਿਲ ਕਰ ਊਰੇ॰।੨। *ਚੰਗਾ, ਚੰਗੇ ਦਿਲ ਨਾਲ*
ਸਤਿਗੁਰ ਕਹਯੋ ਸੁਨ ਸਿੱਖ ਪਿਆਰੇ। ਡੇਰਾ ਦਿਹੋ ਹਮ ਕਿਲੇ ਮਝਾਰੇ॰। *ਵਿੱਚ*
ਤੁਰਕ ਆਵਤ ਹੈਂ ਹਮਰੀ ਗੈਲੇ। ਬਿਨਾਂ ਲੜੇ ਵਹਿ ਰਹੈਂ ਨ ਟੈਲੇ॰।੩। *ਟਲਦੇ ਨਹੀਂ*
ਬਿਨਾ ਗੜ੍ਹੇ ਲੜ ਸਕਿਅਤ ਨਾਹੀਂ। ਲੜੈ ਸ਼ੇਰ ਬੀ ਬੇਲੇ ਮਾਹੀਂ।
ਮੱਧ ਗੜ੍ਹੀ ਹਮ ਕੋ ਤੂੰ ਵਾੜ। ਤੁਰਕ ਲੜੈਂ ਈਹਾਂ ਜਾਵੈਂ ਹਾਰ।੪।
ਸਭ ਰੱਯਤ ਹੁਇ ਤੁਮਰੀ ਆਇ। ਤੁਹਿ ਦੇਊਂ ਮੈਂ ਬਡ ਦੇਸ਼ ਲਾਇ।
ਤਬੈ ਕਪੂਰੇ ਉਤਰ ਦਯੋ। ਉਸੀ ਬਚਨ ਤੇ ਉਸ ਮਰਨ ਭਯੋ।੫।

ਦੋਹਰਾ : ਕਪੂਰੇ ਦਿਨ ਖੋਟੇ ਅਏ ਗਯੋ ਸਿੱਖੀਓਂ ਬੇਮੁਖ ਹੋਇ।
ਬੇਈਮਾਨੀ ਚਿਤ ਠਈ॰ ਮਤ ਗੜ੍ਹੀ ਲਏ ਗੁਰ ਖੋਹਿ।੬। *ਠਹਿਰਾਈ*

ਚੌਪਈ : ਤਬੈ ਕਪੂਰੈ ਐਸੀ ਕਹੀ। ਹਮ ਤੁਰਕਨ ਕੈ ਬੰਦੇ ਅਹੀ।
ਜੌ ਅਬ ਮੱਧ ਹਮ ਤੁਮ ਕੋ ਵਾੜੈਂ। ਹਮ ਕੋ ਫੜ ਤੁਰਕ ਫਾਹੇ ਚਾੜੈਂ।੭।
ਤਬ ਸਤਿਗੁਰ ਸੁਨ ਬਚਨ ਉਚਾਰੇ। ਅਬ ਕਯਾ ਮਰੈਂ ਨ ਫਾਹੇ ਚਾੜੇ।
ਸਿਖੀਓਂ ਭੀ ਬੇਮੁਖ ਹੁਇ ਮਰੈਂ। ਤੌ ਭੀ ਤੂੰ ਫਾਹੇ ਚੜ ਮਰੈਂ।੮।

ਦੋਹਰਾ : ਯੌਂ ਕਹਿੰ ਸਤਿਗੁਰ ਤੁਰ ਗਏ ਦਿਨ ਭਏ ਕਿਤਿਕ ਬਿਤਾਇਂ॰। *ਬੀਤ ਗਏ*
ਜਿਮ ਚੜ੍ਹ ਫਾਹੇ ਸੋ ਮੁਯੋ ਸੋ ਮੈਂ ਦਿਓਂ ਬਤਾਇ।੯।

ਚੌਪਈ : ਹਾਕਮ ਈਸਾ[2] ਅਹੀਯੋ ਖਾਨ ਕਹਾਏ। ਮੰਜ॰ ਰੰਗੜ ਤਿਨ ਕੋਟ ਬਨਾਏ। *ਮੰਝ ਰਾਜਪੂਤ*
ਹੋਨੀ॰ ਨੇੜੇ ਕਪੂਰੇ ਆਈ। ਦੀਏ ਘੋੜੇ ਉਨ ਈਸੇ ਮੁਲਵਾਈ॰।੧੦। *ਮੌਤ / ਮੁੱਲ*
ਈਸੇ ਟੌਂਬ੍ਹ॰ ਉਸ ਦੁਆਬੇ ਕੀਆ। ਲੈਣ ਦਾਮ ਵਹਿ ਪਾਰੈ॰ ਥੀਆ। *ਚੂੰਗੀ / ਦਰਿਆ ਪਾਰ*
ਉਸੇ ਹੋਣੀ ਨੈ ਆਨ ਦਬਾਯਾ। ਉਸੈ ਪਾਪ ਦਿਲ ਅੰਦਰ ਆਯਾ।੧੧।

---

੧. **ਕਪੂਰਾ** : ਕਪੂਰਾ, ਬਰਾੜ ਜੱਟ ਜਿਸ ਨੇ ਜ਼ਿਲ੍ਹਾ ਫ਼ਰੀਦਕੋਟ ਵਿੱਚ ਕੋਟਕਪੂਰਾ ਨਾਮ ਦਾ ਨਗਰ ਆਬਾਦ ਕੀਤਾ ਸੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਵਜ਼ੀਰ ਖ਼ਾਨ ਸੂਬਾ ਸਰਹੰਦ ਦੀ ਫ਼ੌਜ ਨਾਲ ਟੱਕਰ ਲੈਣ ਲਈ ਆਪਣਾ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਇਹ ਕੋਟ ਈਸੇ ਖ਼ਾਨ ਦੇ ਸਰਦਾਰ ਈਸਾ ਖ਼ਾਨ ਮੰਝ ਦੇ ਹੱਥੋਂ ੧੭੦੮ ਵਿੱਚ ਮਾਰਿਆ ਗਿਆ ਸੀ।

੨. **ਈਸਾ ਖਾਨ ਮੰਝ** : ਜਲੰਧਰ ਦੁਆਬ ਵਿਚ ਕੋਟ ਈਸੇ ਖ਼ਾਨ ਦਾ ਸਰਦਾਰ ਜੋ ਕੋਟਕਪੂਰੇ ਦੇ ਉਪਰਲੇ ਇਲਾਕੇ ਦਾ ਮਾਲਕ ਸੀ।

ਸੱਦ ਚੋਰ ਦਏ ਊਹਾਂ ਲਾਇ। ਲਈ ਮਾਰਿ ਸਹਿ° ਦਰਬ° ਕਢਾਇ। *ਸਾਰਾ / ਰਕਮ, ਧਨ*
ਸੋ ਬਹ ਪ੍ਰਗਟੀ ਸਿਰ ਉਸ ਆਈ। ਹੋਣੀ ਹੋਇ ਬੋਲੀ ਮੁਹਰਖਾਈ°।੧੨। *ਐਸੀ ਹੋ ਕੇ*
ਵਾਕ ਸਤਿਗੁਰ ਕੋ ਨਹਿਂ ਜਾਇ ਖਾਲੀ। ਧ੍ਰਵ° ਧਵਲ[1] ਧਰਤੀ ਜਾਇ ਹਾਲੀ°। *ਧ੍ਰੂ ਤਾਰਾ / ਹਿੱਲ ਜਾਵੇ*
ਸੋ ਈਸੈ ਖਾਂ ਪਕੜ ਮੰਗਾਯੋ। ਯੌਂ ਕਹਿਕੇ ਉਸ ਫਾਹੇ ਚੜ੍ਹਵਾਯੋ।੧੩।

ਦੋਹਰਾ : ਇਸੈ ਗੁਰੂ ਕੇ ਵਾਕ ਥੋਂ ਫਾਹੈ ਮੌਤ ਹੋਇ ਯਾਹਿ।
ਔਰ ਕਿਸੂ ਕੋ ਦੋਸ਼ ਨਹਿਂ ਸੋਊ ਫੁਰਿਓ ਆਹਿ।੧੪।
ਪਿੰਡ ਰੋਣੀ° ਮਧ ਉਸ ਟੰਗਯੋ ਭਯੋ ਕਪੂਰੈ ਨਾਸ਼। *ਰੋਣੀ ਗੜ੍ਹੀ*
ਰਤਨ ਸਿੰਘ ਤਿਮ ਹੀ ਲਿਖੀ ਜਿਮ ਸੁਨੀ ਬ੍ਰਿਧਨ ਕੈ ਪਾਸ।੧੫।

## ੧੩੯. ਸਾਖੀ ਮੋਰੰਡੇ ਕਤਲ ਕੀ

ਦੋਹਰਾ : ਅਠਾਰਾਂ ਸੈਅ ਅਠਾਰਵੈਂ° ਘੱਲੂਘਾਰੇ ਸਾਲ। *ਸੰਮਤ ੧੮੧੮ ਬਿ.*
ਲੂਟ ਬਿਰਾੜਨ ਕੋ ਤਬੈ ਚੜ੍ਹਯੋ ਖਾਲਸੋ ਰਾਲ°।੧। *ਰਲ ਕੇ*

ਚੌਪਈ : ਆਲਾ ਸਿੰਘ ਪਹਿ ਸਿੰਘਨ ਆਯੋ। ਸਾਥ ਫੂਲਾਇਣ° ਸੋ ਲੈ ਧਾਯੋ। *ਫੂਲ ਵੰਸ਼ੀ*
ਸਾਥ ਭਾਈਕੇ ਲਏ ਚੜ੍ਹਾਈ। ਬੁਢਾ ਸਿੰਘ ਗੁਰਬਖਸ਼ ਸਿੰਘ ਥਾਈ।੨।
ਮਲੇਰ° ਮਾਰਨ ਉਨ ਦਈ ਸਲਾਹੇ। ਪਠਾਣ ਮਲਵਈਅਨ ਥੈਰ ਸੁ ਥਾਏ। *ਮਲੇਰ ਕੋਟਲਾ*
ਦੌੜ ਚੁਤਰਫੋਂ ਲੂਟ ਮਚਾਹਿਂ। ਮੁਲਕ ਮਾਰ ਉਨ ਤੁਰੇ ਅਗਾਹਿਂ।੩।
ਸਿੰਘ ਤੁਰੇ ਸਰਹੰਦੇ ਦਾਇ°। ਦੇਖ ਬਾਗ਼ ਮੁੜ ਆਏ ਧਾਇ। *ਸਰਹੰਦ ਵੱਲ ਨੂੰ*
ਹੁਤੀ ਫੌਜ ਜੋ ਸ਼ਹਿਰ ਸੁ ਮਾਂਹਿ। ਸਿੰਘਨ ਭੈ° ਤੇ ਨਿਕਸੀ ਨਾਂਹਿ।੪। *ਡਰ*
ਸਿੰਘਨ ਲੀਨੋ ਉਸ ਲਖਿ ਜ਼ੋਰ। ਭਯੋ ਖਾਲਸੋ ਔਰੈ ਤੌਰ।
ਆਖੈ ਖਾਲਸੋ ਸਸੌਂ° ਦੂੜਾਯੋ। ਮਾਰਯੋ ਫਿਰ ਅਬ ਫਰੋਂ° ਪਾਯੋ।੫। *ਸਦਾ, ਖਰਚੀਲ / ਫੜ ਲਵੋ*

ਦੋਹਰਾ : ਸਿੰਘਨ ਮੁਲਖੱਯੇ° ਸਦ ਪੁਛੇ ਜੋ ਸਿੰਘ ਊਹਾਂ ਥੋਇ। *ਸਥਾਨਕ ਲੋਕ*
ਦਸ ਦੁਸ਼ਟ ਮਰਵਾਓ ਖਾਲਸੇ ਆਗੂ ਹੋਇ ਦਸੋਇ°।੬। *ਦੱਸ ਕੇ*

ਚੌਪਈ : ਘੜੂੰਏਂਵਾਲ[2] ਔ ਸਲੌਦੀਵਾਲ[3]। ਹੁਤੇ ਕਦੀਮੀ° ਸਿੰਘਨ ਨਾਲ। *ਪੁਰਾਣੇ ਸਮੇਂ ਤੋਂ*
ਉਨ ਦੋਇਨ° ਮਿਲ ਇਮ ਗਲ ਕਹੀ। ਦੁਸ਼ਟਨ ਸਿਰ ਦੁਸ਼ਟ° ਮੁਰੰਡੋ ਅਹੀ।੭। *ਦੋਹਾਂ / ਵੱਡਾ ਦੁਸ਼ਟ*
ਸਾਹਿਬਜ਼ਾਦੇ ਜਿਨੈਂ ਫੜਾਏ। ਤਊ ਬਜੀਰੇ° ਨੈ ਥੇ ਘਾਏ। *ਵਜ਼ੀਰ ਖਾਨ, ਸੂਬਾ ਸਰਹੰਦ*
ਯਹ ਦੋਨਨ° ਨੈ ਦਈ ਸਲਾਹਿ। ਮਾਰੋ ਯਾਹਿ ਅਬ ਛਾਡੋ ਨਾਂਹਿ।੮। *ਦੋਹਾਂ ਨੇ*

---

੧. **ਧਵਲ :** ਹਿੰਦੂ ਮਿਥਿਹਾਸ ਅਨੁਸਾਰ ਧਰਤੀ ਹੇਠਲਾ ਬਲਦ ਜਿਸ ਦੇ ਸਿੰਙ ਉੱਤੇ ਧਰਤੀ ਟਿਕੀ ਹੋਈ ਹੈ।
੨. **ਘੜੂੰਏਂਵਾਲ :** ਘੜੂੰਏ ਵਾਲੇ ਸਿੰਘਾਂ ਨੇ, ਘੜੂਆਂ ਇਕ ਪੁਰਾਤਨ ਪਿੰਡ ਹੈ ਜੋ ਲੁਧਿਆਣੇ ਤੋਂ ਚੰਡੀਗੜ੍ਹ ਜਾਣ ਵਾਲੀ ਸੜਕ ਉੱਪਰ ਮੋਰਿੰਡੇ ਦੇ ਨਜ਼ਦੀਕ ਸਥਿਤ ਹੈ। ਉਸ ਵੇਲੇ ਖ਼ਾਲਸਾ ਦਲ ਵਿੱਚ ਸ਼ਾਮਿਲ ਸ. ਰਣ ਸਿੰਘ ਏਸੇ ਪਿੰਡ ਦਾ ਹੀ ਸੀ।
੩. **ਸਲੌਦੀਵਾਲ :** ਸਲੌਦੀ ਪਿੰਡ ਵਾਲੇ ਸਿੰਘਾਂ ਨੇ, ਸਲੌਦੀ ਵੀ ਇਕ ਇਤਿਹਾਸਕ ਪਿੰਡ ਹੈ ਜੋ ਸਰਹੰਦ ਤੋਂ ੧੫ ਕੁ ਮੀਲ ਉੱਤਰ ਦਿਸ਼ਾ ਵਿੱਚ ਹੈ। ਬੰਦਾ ਸਿੰਘ ਬਹਾਦਰ ਦੇ ਸਾਥੀ ਆਲੀ ਸਿੰਘ ਤੇ ਮਾਲੀ ਸਿੰਘ ਇਸੇ ਪਿੰਡ ਦੇ ਸਨ। ਖ਼ਾਲਸਾ ਦਲ 'ਚ ਸ਼ਾਮਿਲ ਸ: ਦਲ ਸਿੰਘ ਏਥੋਂ ਦਾ ਹੀ ਵਾਸੀ ਸੀ।

ਜੱਸਾ ਸਿੰਘ ਕਛੂ ਚਹੈ ਟਲਾਯਾ। ਗਿਲਜਨ ਢਿਗ° ਕਰ ਚਹੈ ਸੰਕਾਯਾ°। *ਨੇੜੇ / ਸੰਕੋਚ*
ਜੌਂ ਸੈਝ° ਲੌਂ ਯਹ ਤੁਟੈਂ° ਨ ਗ੍ਰਾਮ। ਗਿਲਜੇ ਰਾਤ ਹੋਇਂ ਵਿਚ ਦ੍ਰਾਮ°।੯। *ਸ਼ਾਮ / ਡਰਹਿ / ਅੰਦਰ*
ਉਨ ਕੀ ਮੌਤ ਆਨ ਭਈ ਨੇਰੇ°। ਕੌਨ ਸਕੇ ਉਨ ਹੋਣੀ ਫੇਰੇ। *ਨੇੜੇ*
ਵਹਿ ਹੋਣੀ ਥੀ ਇਮ ਹੀ ਗੱਲ। ਅਕਾਲੋਂ° ਬਹੀਰ ਭਯੋ ਓਧਰੇ ਚੱਲ।੧੦। *ਰੱਬ ਵਲੋਂ*

ਦੋਹਰਾ : ਜੋ ਹੋਣੀ ਸੋ ਹੋਤ ਹੈ ਜਿਤ ਕਿਤ ਤਿਤ ਤਤਬੀਰ।
ਸਮੋਂ ਪਹੁੰਚਯੋ ਆਨ ਤੌ ਮੋਰੰਡਨ ਰੰਘੜਨ° ਅਖੀਰ।੧੧। *ਮੋਰਿੰਡੇ ਦੇ ਰੰਘੜਾਂ ਦਾ*

ਚੌਪਈ : ਚਲੇ ਚੁੱਪ ਕਰ ਤਿਸਹੀ ਰਾਹਿ। ਨਹਿਂ ਪਿਲਚਨ° ਕੀ ਥੀ ਯੌ ਸਲਾਹਿ। *ਉਲਝਣ*
ਘੜੂਅਨ ਵਾਰਨ° ਫੇਰ ਚਿਤਾਰੀ। ਤੌ ਭੀ ਕਿਸੈ ਨਾ ਗਲ ਚਿਤ ਧਾਰੀ।੧੨। *ਘੜੂੰਏ ਵਾਲਿਆਂ ਨੇ*
ਸੋ ਲਖ° ਗਯੋ ਜੁ ਦਲ ਥੋ ਭਾਰੋ। ਰਹਯੋ ਸੋਊ ਜੋ ਥਨੋ ਵਾਰੋ। *ਦੇਖ*
ਕਰਨਹਾਰ ਨੇ ਸੋਊ ਕਰੀ। ਹੋਨਹਾਰ ਕਬ ਜਾਤ ਸੁ ਟਰੀ।੧੩।
ਰੱਬ ਸਬੱਬ ਜੁ ਕਰਾਯਾ ਲੋਰੇ°। ਸੋ ਸਬੱਬ ਇਕ ਪਲ ਮੈਂ ਜੋਰੈ°। *ਲੋੜੇ / ਜੋੜ ਦਿੰਦਾ ਹੈ*
ਕਿਛਕ ਪਿਆਸੇ ਸਿੰਘ ਤਹਿਂ ਭਏ। ਪਾਨੀ ਪੀਵਨ ਢਿਗ ਪਿੰਡ ਅਏ।੧੪।
ਤਾਰਾ ਸਿੰਘ ਗਡਵਈ ਘਲਾਯੋ। ਜਾਇ ਗਡਵੋ ਉਨ ਖੂਹੇ ਘਤਾਯੋ।
ਰਣ ਸਿੰਘ ਦਯਾ ਸਿੰਘ ਘੜੂਵੈਂ ਵਾਲ°। ਪੀਵਣ ਪਾਣੀ ਗਏ ਉਸ ਨਾਲ।੧੫। *ਘੜੂੰਏ ਵਾਲੇ*



ਦੋਹਰਾ : ਸ਼ਸਤ੍ਰ ਫੜੇ ਰੰਘੜ ਖੜੇ ਉੱਪਰ ਬੁਰਜਨ ਸੋਇ।
ਦੇ ਦੇ ਗਾਲੀ ਬਹੁ ਬਕੈਂ ਮਨ੍ਹੈ ਕਰੈ ਨਹਿਂ ਕੋਇ।੧੬।
ਗਾਰੀ° ਦੇਹਿਂ ਸੁ ਅਤਿ ਬੁਰੀ ਵਿਚ ਗੁਰੂਅਨ ਸਿੰਘਨ ਮਿਲਾਇ। *ਗਾਲ੍ਹੀਆਂ*
ਕਾਲਾ ਰੱਸਾ ਸੀੜ° ਕਾ ਦਿਖਲਾਯੋ ਰੰਘੜ ਘੁਮਾਇ।੧੭। *ਚੰਮ*

ਚੌਪਈ : ਸਿੰਘਨ ਕਹੈਂ ਯਿਹ ਬਾਲਨ ਸੀੜ°। ਭਯੋ ਪੁਰਾਨੋ ਬਹੁਤ ਗਹੀਰ। *ਸਾਹਿਬਜ਼ਾਦਿਆਂ ਦੇ ਚੰਮ ਦਾ*
ਅਬ ਹਮ ਬਾਲ ਨਵੇਂ ਦੇ ਜਾਵੇਂ। ਹਮ ਸੌਂ ਖੜ ਕੈ ਜੰਗ ਮਚਾਵੋ।੧੮।
ਲਾਨਤ ਤੁਮ ਕੋ ਲੜੋ ਜੁ ਨਾਂਹਿ। ਪਿਠ ਦੇ ਦੇ ਅਬ ਨਠੇ ਕਿਮ ਜਾਂਹਿ।
ਤੁਮਰੇ ਗੁਰ ਕੇ ਹਮ ਪੁੱਤ੍ਰ ਮਾਰੇ। ਤੁਮ ਮਾਰਨ ਕੋ ਹਮ ਫਿਰੈਂ ਤਿਆਰੇ।੧੯।
ਤੁਮ ਹੋ ਜੱਟ ਹਮ ਹੈਂ ਰਜਪੂਤ। ਹਮਰੋ ਤੁਮਰੋ ਆਦਿ ਨ ਸੂਤ°। *ਮੁੱਢੋਂ ਹੀ ਮੇਲ ਨਹੀਂ*
ਘੜੂਅਨ ਵਾਲਨ ਯੌ ਸੁਨ ਲਈ। ਅਗਯੋਂ ਉਨੈਂ ਭੀ ਗਾਲੀ ਦਈ।੨੦।

ਦੋਹਰਾ : ਸੋ ਸੁਨ ਰੰਗਘੜਨ ਨੈ ਤਬੈ ਦੀਨੀ ਛਲਕ° ਚਲਾਇ। *ਗੋਲੀਆਂ ਦੀ ਬੁਛਾੜ*
ਤਾਰਾ ਸਿੰਘ[1] ਕੇ ਸਿੰਘ ਕੋ ਲਗੀ ਸੁ ਗੋਲੀ ਆਇ।੨੧।
ਤਾਰੇ ਸਿੰਘ ਸੁਨ ਅਗ ਲਗੀ ਵਖਤ ਪਹੁੰਚਯੋ ਆਇ।
ਘੜੂੰਵੇ ਵਾਲਨ ਸਭ ਕਹੀ ਭਾਂਬੜ ਦੀਓ ਮਚਾਇ।੨੨।

---

੧. **ਤਾਰਾ ਸਿੰਘ** : ਤਾਰਾ ਸਿੰਘ ਗੈਬਾ, ਕੰਗ ਜੱਟ ਸਰਦਾਰ ਜੋ ਸ. ਗੁਲਾਬ ਸਿੰਘ ਤੋਂ ਬਾਅਦ ਡੱਲੇਵਾਲੀਆਂ ਮਿਸਲ ਦਾ ਮੁਖੀ ਬਣਿਆ। ਇਸ ਨੇ ਦੁਆਬੇ ਦੇ ਇਲਾਕੇ 'ਚ ਮੁਲਕ ਮੱਲ ਕੇ ਰਾਹੋਂ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਇਸ ਦਾ ਦੇਹਾਂਤ ੧੭੯੪ ਈ. ਵਿੱਚ ਹੋਇਆ ਸੀ।

ਚੌਪਈ : ਘੜੂੰਵੇ ਵਾਲਨ ਆਖੀ ਵਹੀ। ਸੀਸ਼ ਘੁਮਾਇ ਜੁ ਰੰਘੜਨ ਕਹੀ।
ਗੁਰੂ ਪੂਤਨ ਕੇ ਨਾਮ ਸੁਨਾਏ। ਅਗਨਾ ਉਪਰ ਜਿਮ ਘ੍ਰਿਤਾ ਡੁਲਾਏ।੨੩। ਅੱਗ / ਘੀ
ਸੁਨਤ ਪਾਸ ਤੇ ਸਭ ਸਿੰਘ ਬੋਲੇ। ਜਨ ਬਰੂਦ ਤਹਿੰ ਕੁੱਪੇ ਡੋਲ੍ਹੇ।
ਤਾਰਾ ਸਿੰਘ ਕੋ ਸੋਖਤਾ ਆਈ। ਸੁਤਰੀ ਉਨ ਦਈ ਤੁਰਤ ਬਜਾਈ।੨੪। ਰੋਹ / ਨਗਾਰਾ
ਮਾਰ ਮਾਰ ਕਰ ਅਕਾਲੋ ਬੋਲੈਂ। ਬਜਾਇ ਨਗਾਰੇ ਫਿਰ ਝੰਡੇ ਖੋਲ੍ਹੈਂ।
ਘੜੂੰਵੇ ਵਾਲਨ ਤਬ ਲਗ ਗਯੋ ਦਾਯੋ। ਮਾਰ ਮਾਰ ਕਰ ਰੌਲੋ ਮਚਾਯੋ।੨੫। ਦਾਅ, ਮੌਕਾ
ਜੱਸਾ ਸਿੰਘ ਪੈ ਸਿੰਘ ਘਲਾਯੋ। ਕਰਾਯੋ ਡੇਰਾ ਅਬ ਅਗੇ ਨ ਜਾਯੋ।
ਪਾਸ ਚੜ੍ਹਤ ਸਿੰਘ ਆਪ ਸੁ ਪਹੁੰਚਯੋ। ਮਾਰੋ ਮੋਰੰਡੋ ਅਬ ਬਨੈ ਨ ਸੋਚਯੋ।੨੬।

ਦੋਹਰਾ : ਸ਼ਾਮ ਸਿੰਘ ਪੈ ਆਪ ਜਾ ਤਹਿੰ ਕਰੋੜਾ ਸਿੰਘ ਸਮਝਾਇ।
ਸਭ ਬਿਰਤੰਤਾ ਸੁਨਾਇ ਕੈ ਹੱਲੋ ਦੀਓ ਕਰਾਇ।੨੭। ਬਿਰਤਾਂਤ, ਕਥਾ

ਚੌਪਈ : ਹਰੀ ਸਿੰਘ ਭੰਗੀ ਮੁੜ ਆਯੋ। ਸਾਥ ਨਕਈ ਕਰਮ ਸਿੰਘ ਧਾਯੋ।
ਹੁਤੇ ਥੇ ਮੁਹਰੇ ਸੁ ਰਾਮਗੜ੍ਹੀਏ ਮੁੜੈ। ਮੁੜੇ ਸੁ ਮਜ਼ਬੀ ਜੋ ਰਹੇ ਜੁੜੇ।੨੮। ਸਾਥੀ
ਆਯੋ ਘਨੱਯੋ ਸੁਨ ਸੋ ਵਾਜ। ਸਿੰਘ ਪੁਰੀਏ ਭੀ ਕਰੈਂ ਸੁ ਕਾਜ। ਘਨੱਈਆ ਮਿਸਲ ਦਾ ਸਰਦਾਰ
ਡੱਲੇਵਾਲੀਏ ਥੇਊ ਜੋਊ। ਤਾਰਾ ਸਿੰਘ ਤੇ ਬਾਹਰ ਨ ਕੋਊ।੨੯।
ਸੋਢੀ ਬੇਦੀ ਸ਼ਹੀਦ ਭੁਜੰਗੀ। ਨਿਹੰਗ ਅੰਮ੍ਰਿਤਸਰ ਮਨੀ ਸੁ ਚੰਗੀ।
ਨਿਸ਼ਾਨਨ ਵਾਲਨ ਨਿਸ਼ਾਨ ਦਏ ਖੋਲੇ। ਸ਼ੁਕ੍ਰਚੱਕੀਏ ਭੀ ਮਾਰ ਮਾਰ ਬੋਲੇ।੩੦।

ਦੋਹਰਾ : ਸਾਹਿਬਜ਼ਾਦੇ ਇਨ੍ਹੈਂ ਨੇ ਦੀਨੇ ਥੇਊ ਫੜਾਇ।
ਸਭੈ ਪਛਾਣ ਮੋਰੰਡੋ ਪਰੇ ਚੁਫੇਰਯੋਂ ਧਾਇ।੩੧।

ਚੌਪਈ : ਜਿਮ ਜਲ ਰੁੜ੍ਹਤੋਂ ਨੀਚੇ ਆਵੈ। ਜਹਾਜ ਡੁਬੈ ਥੇ ਜਲ ਮਧ ਪਾਵੈ। ਰੁੜ੍ਹ ਕੇ
ਲਰੈਂ ਮਰੈਂ ਸਿੰਘ ਪਿੰਡ ਕੋ ਆਵੈਂ। ਬਾਹਰ ਲੱਭੈ ਸੋ ਮਾਰ ਗਵਾਵੈਂ।੩੨।
ਆਕੀ ਭਏ ਜੁ ਵੱਡੇ ਗ੍ਰਾਮ। ਬਡੀ ਖਾਈ ਥੀ ਕੰਧ ਵਡ ਥਾਮ। ਬਾਗੀ / ਉਸ ਥਾਂ
ਭੇੜ ਪੱਟਾ ਅੰਦਰ ਹੋ ਖੜੇ। ਊਚੀ ਕੰਧ ਕੋ ਸਕੈ ਨ ਚੜ੍ਹੇ।੩੩। ਦਰਵਾਜ਼ੇ
ਡੂੰਘੀ ਖਾਈ ਬਡੋ ਊਚੋ ਕੋਟ। ਇਤ ਗੁਮਾਨ ਕੀਓ ਰੰਘੜਨ ਜੋਟਾ। ਜੁੜ ਕੇ
ਨਿਕਲਯੋ ਨ ਸਿੰਘ ਜੋ ਖਾਈ ਪਯੋ। ਅਗੇ ਕੋਟ ਬਹੁ ਦਿਸੈ ਉਚਯੋ।੩੪।
ਤਬਹਿ ਸਰਦਾਰਨ ਇਮ ਠਹਿਰਾਈ। ਸਿਰਹੰਦ ਕੋਸ ਹੈ ਅਠ ਨੌ ਭਾਈ।
ਮਤ ਦੁਰਾਨੀ ਈਹਾਂ ਪਰੇ ਆਈ। ਚਹੀਅਤ ਯਾਂ ਕੋ ਰਖਯੋ ਉਪਾਈ।੩੫। ਉਪਾਉ

ਦੋਹਰਾ : ਤਬ ਚੜ੍ਹ ਸਿੰਘ ਨੇ ਉਚ ਕਹਯੋ ਹਸਾਨੋ ਇਧਰ ਖੜਾਹੁ। ਉੱਚਾ ਬੋਲ ਕੇ / ਅਸਾਨੂੰ
ਗਿਲਜਨ ਚਿੰਤਾ ਨਹਿੰ ਕਰੋ ਮੁਰੰਡੋ ਮਾਰ ਖੁਲਾਹੁ।੩੬। ਦਰਵਾਜ਼ੇ ਖੁਲ੍ਹਾ ਦੇਵੋ

ਚੌਪਈ : ਤਬ ਚੜ੍ਹ ਸਿੰਘ ਨੇ ਐਸ ਉਚਾਰਾ। ਇਧਰੋਂ ਜ਼ਿੰਮਾ ਆਹਿ ਹਮਾਰਾ।
ਇਮ ਕਹਿ ਸਿੰਘ ਜੀ ਉਤ ਵਲ ਗਯੋ। ਆਗੈ ਗਿਲਜਨ ਕੋ ਡਰ ਪਯੋ।੩੭।

ਆਈ ਆਈ ਓਧਰ ਹੋਈ। ਹੁਤੇ ਦੁਵੱਲੋਂ ਡਰ ਤਿਹ ਸੋਈ।
ਅਬ ਓਧਰ ਕੀ ਸੁਨੋ ਸੁ ਬਾਤ। ਕਹਯੋ ਮੁਸਲੈ ਸਭ ਕਰੀਏ ਘਾਤ।੩੮।
ਬੋਦੀ ਵਾਲਨ ਦੇਖ ਰਖ ਲਯੋ। ਬਿਨ ਬੋਦੀਓਂ ਸਿਰ ਦੂਰ ਕਰਯੋ।
ਯੋ ਖਾਲਸੈ ਕਰ ਲਈ ਅਰਦਾਸ। ਬਜਾਏ ਨਗਾਰੇ ਹੋਇ ਚੌ ਪਾਸ°।੩੯। ਚਾਰੇ ਪਾਸੇ
ਤਬ ਸਿੰਘਨ ਕੋ ਚੜਯੋ ਚਾਉ। ਗੁਰ ਸੁਤ ਬੈਰੀ° ਛਡਯੋ ਨ ਕਾਊ°। ਵੈਰੀ / ਕੋਈ ਵੀ
ਫਿਰ ਕਰ ਖਾਲਸੇ ਹੱਲਾ ਕੀਓ। ਉਡੀ ਧੂੜ ਬਹੁ ਹਨੇਰੋ ਭਯੋ।੪੦।

ਦੋਹਰਾ : ਸਿੰਘਨ ਯੌ ਹੱਲਾ ਕੀਓ ਜਿਮ ਲੰਕਾ ਊਪਰ ਲੰਗੂਰ।
ਪਹਿਲੋਂ ਸੋਈ ਆ ਚੜ੍ਹੇ ਹੁਤੇ ਜੁ ਪਾਛੈ ਦੂਰ।੪੧।

ਚੌਪਈ : ਆਵਤ ਸਿੰਘਨ ਉਨ ਛਲਕ ਚਲਾਈ। ਲਗੀ ਅਲਗੀ° ਕਿਛ ਜਾਨ ਨ ਪਾਈ। ਲੱਗੀ ਕਿ ਨਾ ਲੱਗੀ
ਢੁਕ ਸਿੰਘਨ ਫਿਰ ਛੱਲਕ ਕਰੀ। ਸੀਸ ਲਗੀ ਉਨਕੇ ਗਏ ਮਰੀ।੪੨।
ਖਾਈ ਦਿਸੈ ਅਤਿ ਛੋਟੀ ਸੋਇ। ਊਚੋ ਕੰਧ ਭਈ ਨੀਚੀ ਤੋਇ°। ਉਚੀ
ਸਿੰਘਨ ਚਕ ਚਕ ਸਿੰਘ ਚੜ੍ਹਾਵੈਂ। ਬਿਨ ਪੌੜਨ ਸਿੰਘ ਚੜ੍ਹਤੇ ਜਾਵੈਂ।੪੩।
ਚੜ੍ਹ ਕਰ ਸਿੰਘਨ ਫੜੀ ਤਲਵਾਰ। ਕਟ ਰੰਘੜ ਬਹੁ ਦੀਨੇ ਮਾਰ।
ਘੜੂੰਵੇਂ ਵਾਲ ਘਰ ਵੜੇ ਲੁਹਾਰ। ਲਏ ਹਥੌੜੇ ਉਨ੍ਹੈਂ ਸੰਭਾਲ।੪੪।
ਮਾਰ ਹਥੌੜ ਦਏ ਸਿਰ ਫੋੜ। ਰੰਘੜ ਮਾਰੇਂ ਸਿਰ ਕਰ ਜੋਰ।
ਰੰਘੜਨ ਕੀ ਉਨ ਹੁਤੀ ਪਛਾਣ। ਪੰਚਾ° ਟੋਲ ਕਰ ਮਾਰਹਿਂ ਤਾਣ।੪੫। ਮੁਖੀਏ

ਦੋਹਰਾ : ਜਾਨੀ ਮਾਨੀ[੧] ਨਾਮ ਉਨ ਬਡੇ ਮੁਕੱਦਮ ਜੋਇ।
ਜਿਨ੍ਹੈਂ ਫੜਾਏ ਆਪ ਥੇ ਸਾਹਿਬਜ਼ਾਦੇ ਦੋਇ।੪੬।

ਚੌਪਈ : ਘੜੂੰਵੇਂ ਵਾਲਨ ਸੋ ਲਭ ਲਏ। ਹਥੌੜਨ ਸੌਂ ਉਨ ਪੁਤ੍ਰ ਮਾਰ ਦਏ।
ਫਿਰ ਉਨਕੇ ਲਏ ਪੋਤ੍ਰੇ ਪਛਾਣ। ਉਲਾਦ ਛੋਡੀ ਨ ਉਸ ਕੀ ਜਾਨ।੪੭।
ਬੰਸ ਘਾਤ ਉਨ ਰੰਘੜਨ ਹੋਈ। ਕਿਮ° ਬਚਨੀ ਥੀ ਉਨ ਕੁਲ° ਜੋਈ। ਕਿਵੇਂ / ਵੰਸ਼
ਸਾਹਬਜ਼ਾਦੇ ਹੁਕਮ ਸਤ ਸੁਨਕੇ। ਜਾਨੀ ਮਾਨੀ ਫੜਾਏ ਗੁਨ ਕੇ°।੪੮। ਸਿੱਟੇ ਵਜੋਂ
ਤੌ ਥੀ ਸਤਿਗੁਰ ਐਸ ਬਖਾਨੀ°। ਜੜ੍ਹ ਰਹੈ ਜਾਨੀ ਨਾ ਰਹਿ ਮਾਨੀ। ਕਿਹਾ ਸੀ
ਉਨਕੀ ਜੜ੍ਹ ਤੌ ਰਹਨ ਨ ਪਾਈ। ਦਈ ਜੜਾਂ ਉਨ ਬਚਨ ਪੁਟਾਈ°।੪੯। ਪੁੱਟ ਦਿੱਤੀ
ਹੋਰ ਜੁ ਉਨ ਕੇ ਭਾਈ ਸੁਦਾਰ। ਮਾਰ ਹਥੌੜੇ ਸੋ ਦਏ ਮਾਰ।
ਲੂਟਨ ਕੋ ਕੋਊ ਪ੍ਰਿਥਮ° ਨ ਪਯੋ। ਰੰਘੜਨ ਮਾਰਨ ਹੀ ਕੋ ਸਭ ਧਯੋ°।੫੦। ਪਹਿਲੇ / ਧਾਇਆ

ਦੋਹਰਾ : ਸਿੰਘਨ ਦਿਲ ਗੁੱਸੋ ਘਣੋ ਲੀਨੀ ਤੇਗ ਉਘਾਰ°। ਚੁੱਕ ਲਈ
ਬੋਦੀ ਵਾਲੋ ਛੋਡਿਕੈ ਔਰ ਦੀਓ ਸਭ ਮਾਰ।੫੧।

---

੧. ਜਾਨੀ ਮਾਨੀ : ਜਾਨੀ ਖ਼ਾਨ ਤੇ ਮਾਨੀ ਖ਼ਾਨ, ਮੋਰਿੰਡੇ ਦੇ ਮੁਸਲਮਾਨ ਰੰਘੜ ਜੋ ਮਾਤਾ ਗੂਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਸਹੇੜੀ ਤੋਂ ਫੜ ਕੇ ਸੂਬਾ ਸਰਹੰਦ ਵਜ਼ੀਰ ਖ਼ਾਨ ਪਾਸ ਲੈ ਗਏ ਸਨ।

ਚੌਪਈ : ਜੋ ਕੋ ਬਚਯੋ ਹਿੰਦੂਅਨ ਵੜ। ਇਮ ਕਰ ਉਨਕੀ ਰਹਿ ਆਈ ਜੜ।
ਕਾਹਿ ਫੜਾਵੈਂ ਬਾਲ° ਬਿਚਾਰੇ। ਸ਼ਰੀਕ ਕਹੀ ਥੀ ਇਮ ਉਨ੍ਹੈਂ ਉਚਾਰੇ।੫੨। *ਛੋਟੇ ਸਾਹਿਬਜ਼ਾਦੇ*
ਜਿਨਨੇ ਕਹਯੋ ਥੋ ਤੂੰ ਨਾ ਕਰ ਜਾਨੀ°। ਸ਼ਰੀਕ ਕਹੀ ਨਹਿ ਮਾਨੀ ਥੀ ਮਾਨੀ°। *ਜਾਨੀ ਖ਼ਾਂ/ਮਾਨੀ ਖ਼ਾਂ*
ਹਾਹ ਨਾਰੈ° ਤੇ ਉਨ ਜੜ ਰਹੀ। ਵਾਂਗ ਮਲੇਰੀਅਨ ਉਨ ਭੀ ਕਹੀ।੫੩। *ਹਾਅ ਦਾ ਨਾਅਰਾ*
ਕੂਟਤ ਲੂਟਤ ਸਾਂਝ° ਹੁਇ ਅਈ। ਇਤਿ ਸਬੱਬ ਬਹੁ ਜਾਨ ਬਚਈ°। *ਸੋਝ / ਬਚ ਗਈ*
ਹਿੰਦੂਅਨ ਘਰ ਜੋ ਵੜ ਥੇ ਰਹੇ। ਰਾਤ ਪਰੀ ਸੋ ਨਿਕਾਰਹਿ° ਦਏ।੫੪। *ਕੱਢ ਦਿੱਤੇ*
ਜਾਨੀ ਮਾਨੀ ਦੁਇ ਥੇ ਭਾਈ। ਸਾਹਿਬਜ਼ਾਦੇ ਜਿਨ ਦਏ ਫੜਾਈ।
ਸੁਨਿ ਸਤਿਗੁਰ ਯੌ ਕਹਯੋ ਬਖਾਨੀ। ਨਹਿ ਰਹਿ ਮਾਨੀ ਨਹਿਂ ਰਹਿ ਜਾਨੀ।੫੫।

ਦੋਹਰਾ : ਮਾਰ ਮੁਰੰਡੋਂ ਖੁਸ਼ ਭਏ ਰਹਯੋ ਰੰਗ ਬਡ ਲਾਗ।
ਜੋਹੀ ਫੌਜੇਂ ਦੁਰਾਨੀਆਂ ਸਿੰਘਨ ਭੌਰਯੋ ਭਾਗ।੫੬।
ਰਤਨ ਸਿੰਘ ਜਿਤਨੀ ਸੁਨੀ ਤਿਤਨੀ ਕਹੀ ਬਖਾਨ।
ਔਰ ਜੁ ਆਗੈ ਭੀ ਸੁਨੀ ਸੋ ਭੀ ਸੁਨੋਂ ਸੁਜਾਨ।੫੭।

## ੧੩੭. ਲਛਮੀ ਨਰਾਇਣ ਖੱਤ੍ਰੀ ਲੁਟਯੋ

ਦੋਹਰਾ : ਤਲਵਨ° ਦੁਆਬਯੋਂ ਖੱਤ੍ਰੀ ਲਛਮੀ ਨਰਾਇਣ ਨਾਮ। *ਇਕ ਪਿੰਡ*
ਸਿਰਹੰਦੀ ਫ਼ੁਜਦਾਰ ਕੋ ਸੋ ਲੇਵਤ ਥੋ ਕਾਮ।੧।



ਚੌਪਈ : ਸੋ ਜੈਨੇ° ਥੋ ਭਯੋ ਦਿਵਾਨ। ਚੜ੍ਹਯੋ ਉਗ੍ਰਾਹਣ ਕਰ ਸੋਊ ਤਾਣ°। *ਜੈਨ ਖ਼ਾਨ / ਜ਼ੋਰ*
ਤਿਸਕੀ ਬਾਤ ਖਾਲਸੇ ਸੁਨ ਲਈ। ਤਿਸ ਪੈ ਦੌੜ ਫਿਰ ਖਾਲਸੇ ਕਈ°।੨। *ਕੀਤੀ*
ਸੋ ਨੱਠਯੋ ਬਹੁ ਫੌਜ ਲੁਟਾਇ। ਬੜਯੋ° ਕੁਰਾਲੀ[1] ਕਿਛਕੁ ਬਚਾਇ। *ਬੜ ਗਿਆ*
ਤਬ ਤੈ ਸਿੰਘਨ ਫਾਕਾ° ਗਯੋ। ਲੂਟ ਕੂਟ ਖਾਲਸੋ ਸੂਦੋ ਭਯੋ।੩। *ਫ਼ੌਕਾ, ਖ਼ਾਲੀ / ਫ਼ਾਇਦਾ*
ਲਾਇ ਸੱਟ ਫਿਰ ਦੂਰ ਹੁਇ ਜਾਇਂ। ਜੋਹਤ° ਜੈਨੇ ਦੂਰੋਂ ਰਹਾਹਿਂ। *ਢੂੰਡਣਾ, ਤੱਕਣਾ*
ਸਿਰਹੰਦੋਂ ਨਿਕਸੈ ਜੈਨਾ ਨਾਂਹਿ। ਮਿਲੇ ਨ ਪੈਸੋ ਮੁਲਕੋਂ ਤਾਂਹਿ।੪।
ਸਿੰਘਨ ਮੁਲਕ ਉਗਰਾਹਿ ਬਹੁ ਲਯੋ। ਉਸ ਫਿਰ ਪੈਸੋ ਕਬ ਕਿਨ ਦਯੋ।
[2]ਬਹੈ ਖਾਲਸਾ ਲਾਇ ਦੀਵਾਨ। ਸਿੰਘ ਭੁਜੰਗੀ ਸਤਿਗੁਰ ਜਾਨ।੫।

ਦੋਹਰਾ : ਤਬ ਆਲੇ ਸਿੰਘ ਸ਼ਾਹੈ° ਕਹਯੋ ਤੂੰ ਖਾਲਸੈ ਹਮੈ ਮਿਲਾਇ। *ਆਲਾ ਸਿੰਘ ਨੂੰ ਅਹਿਮਦ ਸ਼ਾਹ ਨੇ*
ਏ ਦੰਗੋ ਹਮ ਸੋ ਨਹਿਂ ਕਰੈਂ ਮੁਲਖ ਆਪਨੋ ਲੇਹਿ ਲਿਖਾਇ।੬।

ਚੌਪਈ : ਆਲਾ ਸਿੰਘ ਤਬ ਬਕੀਲ° ਘਲਾਯਾ। ਸਭ ਖਾਲਸੈ ਪੈ ਸੋ ਚਲ ਆਯਾ। *ਵਕੀਲ*
ਨਾਨੂੰ ਸਿੰਘ[3] ਥੋ ਗਰੇ ਸੁ ਵਾਲ°। ਜਿਨ ਜਾ ਆਖਯੋ ਸ਼ਾਹਿ ਸਵਾਲ°।੭। *ਗਰੇਵਾਲ / ਸੁਨੇਹਾ*

---

੧. **ਕੁਰਾਲੀ :** ਜ਼ਿਲ੍ਹਾ ਰੋਪੜ ਦਾ ਇਕ ਪੁਰਾਣਾ ਕਸਬਾ ਜੋ ਰੋਪੜ ਤੋਂ ਚੰਡੀਗੜ੍ਹ ਜਾਣ ਵਾਲੀ ਸੜਕ ਉੱਪਰ ਸਥਿਤ ਹੈ।
੨. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।
੩. **ਨਾਨੂੰ ਸਿੰਘ :** ਗਰੇਵਾਲ ਜੱਟ ਜੋ ਪਟਿਆਲੇ ਦੇ ਬਾਬਾ ਆਲਾ ਸਿੰਘ ਦਾ ਵਕੀਲ ਸੀ। ਇਸ ਨੂੰ ਬਾਬਾ ਆਲਾ ਸਿੰਘ ਨੇ ਅਹਿਮਦ ਸ਼ਾਹ ਦਾ ਸੁਲ੍ਹਾ ਸਫ਼ਾਈ ਲਈ ਸੁਨੇਹਾ ਦੇਣ ਲਈ ਖ਼ਾਲਸਾ ਦਲ ਪਾਸ ਭੇਜਿਆ ਸੀ। ਇਹ ਘਟਨਾ ਇਤਿਹਾਸਕਾਰਾਂ ਅਨੁਸਾਰ ਫ਼ਰਵਰੀ ੧੭੬੨ ਈ. ਵਿੱਚ ਅਹਿਮਦ ਸ਼ਾਹ ਦੇ ਸਰਹੰਦ ਤੋਂ ਲਾਹੌਰ ਨੂੰ ਵਾਪਿਸ ਪਰਤਣ ਸਮੇਂ ਵਾਪਰੀ ਸੀ।

ਤਊ ਖਾਲਸੈ ਉੱਤਰ ਦਯੋ। ਰਾਜ ਮੰਗਯੋ ਕਬ ਕਿਸਨੈਂ ਦਯੋ।
ਤੁਰਕਨ ਔ ਸਿੰਘਨ ਕਯਾ ਮੇਲ। ਬਰੂਦ ਅਗਨ ਕੋ ਜਿਮ ਹੈ ਖੇਲ।
ਹਮਕੋ ਸਤਿਗੁਰ ਰਾਜ ਲਿਖ ਦੀਆ। ਖਾਲਸੈ ਦੇਇ ਭੇਟ ਸਿਰ ਕੋ ਲੀਆ।੮।

## ੧੩੮. ਪ੍ਰਿਥਮੈ ਕਸੂਰ ਮਾਰਨ ਕੀ ਸਾਖੀ

ਦੋਹਰਾ : ਅਬ ਸਾਖੀ ਸੁਨੋਂ ਕਸੂਰ ਕੀ ਜਿਮ ਪ੍ਰਿਥਮ° ਸਿੰਘਨ ਲਈ ਮਾਰ। *ਪਹਿਲੀ ਵਾਰ*
ਆਕੀ ਹੋਤ ਲਹੌਰ ਤੇ ਆਈ ਪਠਾਣਨ ਹਾਰ।੧।

ਚੌਪਈ : [1]ਸਈ ਅਠਾਰਾਂ ਸਤਾਹ੍ਰੇ ਸਾਲ। ਡੇਰੇ ਕਰੇ ਗਿਰਦ ਅੰਮ੍ਰਿਤ ਤਾਲ°। *ਸਰੋਵਰ*
ਬਸਾਖੀ ਨ੍ਹਾਇ ਸਿੰਘ ਭਏ ਤਿਆਰ। ਅੱਧਾ ਦਲ ਭਯੋ ਬਿਆਹੋਂ° ਪਾਰ।੨। *ਬਿਆਸ ਦਰਿਆ*
ਪੰਜ ਮਿਸਲ ਥੀ ਊਹਾਂ ਰਹੀ। ਰਾਮਗੜ੍ਹੀਏ ਘਨੱਯੋ ਸਕ੍ਰਚਕੀਏ ਨਕਈ।
ਭੰਗੀ ਹਰੀ ਸਿੰਘ ਥੋ ਊਹਾਂ ਰਹਯੋ। ਕਿਲੈ ਆਪਨੈ ਸੋ ਥੋ ਬਹਯੋ°।੩। *ਬੈਠਾ*
ਅਕਾਲ ਬੁੰਗੈ° ਪਹਰ ਤੀਜੇ ਆਵੈ। ਸੁਨ ਰਹਿਰਾਸ ਫਿਰ ਕਿਲੈ ਸਿਧਾਵੈ। *ਅਕਾਲ ਤਖ਼ਤ*
ਨਿਤਪ੍ਰਤਿ° ਐਸੋ ਕਰਤ ਖਿਆਲ। ਬਰਸੈ ਮੀਂਹ ਭਾਵੈਂ ਵਗੈ ਵਾਲ°।੪। *ਰੋਜ਼ਾਨਾ / ਵਾਯੂ, ਹਵਾ, ਹਨੇਰੀ*
ਇਸੀ ਤੌਰ ਸਭ ਖਾਲਸੋ ਆਵੈ। ਸੁਨ ਅਰਦਾਸ ਸਭ ਡੇਰੈ ਸਿਧਾਵੈ।
ਬੈਰ ਪਾਪ ਤਹਿਂ ਕਰੈ ਨ ਕੋਇ। ਲਾਇ ਦਿਵਾਨ ਸਭ ਗੁਰਮਤੋ ਹੋਇ।੫।



ਦੋਹਰਾ : ਏਕ ਦਿਵਸ ਹਰੀ ਸਿੰਘ ਜੀ ਬੈਠੋ ਹੁਤੋ ਦਰਬਾਰ।
ਦਈ ਦੁਹਾਈ° ਆਨ ਬਿਪ° ਕਸੂਰੀਓ ਊਚ ਪੁਕਾਰ।੬। *ਪੁਕਾਰ / ਬ੍ਰਾਹਮਣ*

ਚੌਪਈ : ਊਚੇ ਬਿਪ ਯੋ ਕਰੀ ਪੁਕਾਰ। ਖੋਹੀ ਕਸੂਰੀਅਨ ਮੋਰੀ ਨਾਰ°। *ਪਤਨੀ*
ਤੁਮ ਖਾਲਸੇ ਹੋ ਹਿੰਦੂ ਧਰਮ। ਪੰਥ ਨਾਨਕ ਕੋ ਛਤ੍ਰੀ ਕਰਮ।੭।
ਤੁਰਕਨ ਕੀਨੀ ਜ਼ੁਲਮੀ ਭਾਰੀ। ਤੁਰਕਨ ਆਈ ਗਲਨੈ° ਵਾਰੀ। *ਨਾਸ, ਮਰਨ*
ਮੈਂ ਆਯੋ ਖਾਲਸੈ ਸ਼ਰਨਾਈ°। ਯੌਂ ਕਹਿ ਕੈ ਫਿਰ ਦਈ ਦੁਹਾਈ।੮। *ਸ਼ਰਨ*
ਯਹ ਦੁਆਰ ਛਡ ਔਰ ਕਤ ਜਾਊਂ। ਦਿਸੈ ਨ ਠੌਰ° ਜਹਿਂ ਅਦਾਲਤ° ਪਾਊਂ। *ਥਾਂ / ਨਿਆਉਂ*
ਦੁਆਰ ਅਗੈ ਸੁਟੀ ਪੱਗ ਉਤਾਰ। ਕਹੈ ਮਰੂੰਗੁ ਮੈਂ ਮਾਰ ਤਲਵਾਰ।੯।

ਦੋਹਰਾ : ਹਰੀ ਸਿੰਘ ਤਿਸ ਕੋ ਕਹਯੋ ਤੂੰ ਕਲ ਆਈਂ ਫੇਰ।
ਲਗੈ ਦੀਵਾਨ ਜਬ ਖਾਲਸੈ ਪੜ੍ਹੀ ਰਹੁਰਾਸੈ ਕੇਰ।੧੦।

ਚੌਪਈ : ਦਿਨ ਅਗਲੈ ਫਿਰ ਖਾਲਸੋ ਆਯੋ। ਕਰ ਸ਼ਨਾਨ ਦਰਬਾਰ ਦਰਸ ਪਾਯੋ।
ਟੇਕ ਮਥੋ° ਸਿੰਘ ਬੈਠੋ ਆਣ। ਸਬਦ ਚੌਕੀ ਸੁਨੀਂ ਲਾਇ ਦੀਵਾਨ।੧੧। *ਮੱਥਾ*
ਪੜ੍ਹ ਰਹਿਰਾਸ ਫਿਰ ਅਰਦਾਸੈ ਭਈ। ਫਿਰ ਆਇ ਬਿੱਪ ਦੁਹਾਈ ਦਈ।
ਕਰੋ ਉਪਰਾਲਾ ਮੋਰਾ ਚੱਲ। ਮਾਰੋ ਕਸੂਰੈ ਬਨੈ ਸਭ ਗੱਲ।੧੨।

---

੧. ੧੮੧੭ ਬਿ. ਭਾਵ ੧੭੬੦ ਈ., ਪਰ ਇਤਿਹਾਸ ਵਿੱਚ ਖ਼ਾਲਸਾ ਦਲ ਦੁਆਰਾ ਕਸੂਰ ਨੂੰ ਫ਼ਤਹਿ ਕਰਨ ਦੀ ਘਟਨਾ ਅਪ੍ਰੈਲ ੧੭੬੩ ਈ. ਵਿੱਚ ਵਾਪਰੀ ਮੰਨੀ ਜਾਂਦੀ ਹੈ।

ਨਹੀਂ ਤੌਂ ਮਰੂੰਗੁ ਮੈਂ ਇਤ ਦਰਬਾਰੇ°। ਹੋਵਗੁ ਤੁਮ ਕੋ ਔਜਸ° ਸਾਰੇ। *ਦਰਬਾਰ ਸਾਹਿਬ / ਬਦਨਾਮੀ*
ਹਰੀ ਸਿੰਘ ਸਭ ਖਾਲਸੋ ਪੁੱਛਾ। ਦਿਓ ਜੁਆਬ ਜੋ ਤੁਮ ਲਗੈ ਹੱਛਾ।੧੩।
ਸੁਬਤ ਖਾਲਸੈ ਐਸ ਵਖਾਨਾ। ਤੂੰ ਸਭਹਿਨ ਮੈਂ ਆਹਿ ਸਿਆਨਾ।
ਅਪਨਾ ਉਨਕਾ ਲਖ ਲਿਹੁ ਤਾਣੁ। ਤਬ ਫਿਰ ਬਿਪ ਨੇ ਕਹੀ ਵਖਾਣ।੧੪।

ਦੋਹਰਾ : ਤੋ ਫਿਰ ਪ੍ਰਾਤੈ° ਹਰੀ ਸਿੰਘ ਸਦ ਪੁਛੇ ਸਿਆਨੈ ਲੋਇ°। *ਸਵੇਰੇ / ਲੋਕ*
ਹਮਰੈ ਉਨਕੈ ਜੋਰ ਕੋਂ ਕਹੋ ਪਰਤਲੋ° ਜੋਇ।੧੫। *ਪਰਤਾ ਲਵੋ*

ਚੌਪਈ : ਤਬ ਸਯਾਨਨ ਨੈ ਕਹਯੋ ਉਚਾਰਿ। ਉਇ ਆਟਾ ਹਮ ਲੂਣ ਬਿਚਾਰ°। *ਵਿਚਾਰ, ਸਮਝ ਲਓ*
ਤੁਮ ਪੈ ਕੁਲ ਸਿੰਘ ਪੰਜ ਹਜ਼ਾਰ। ਔਰ ਗਯੋ ਹੈ ਨਿਜ ਘਰ ਬਾਰ।੧੬।
ਔਰ ਮਿਸਲ ਜੋ ਹੈਂ ਈਹਾਂ° ਚਾਰ। ਨਹੀਂ ਸਭਨ ਸੰਗ ਅੱਠ ਹਜ਼ਾਰ। *ਏਥੇ*
ਕਸੂਰ ਮਾਂਹਿ ਤੁਰਕ ਬਾਰਾਂ ਲਾਖ। ਗੜ੍ਹੀ ਬਾਰਾਂ ਵਸ ਹੈਂ ਵਖ ਵਾਖ°।੧੭। *ਵਖੋ ਵੱਖਰੀਆਂ*
ਕੋਟ ਖਾਈ ਤਿਨ ਖੂਬ ਬਨਾਈ। ਤੋਪ ਜੰਬੂਰਨ ਪਾਂਤਿ° ਚੜ੍ਹਾਈ। *ਕਤਾਰਾਂ*
ਉਇ ਪਤਿਸ਼ਾਹੋਂ ਆਕੀ ਰਹੈਂ। ਕ੍ਰੋੜਪਤੀ ਬਜੀਰ ਦੁਇ ਅਹੈਂ।੧੮।
ਨਠ ਲਹੌਰ ਵਹਿ ਉਹਾਂ ਵੜੀ। ਆਏ ਮਰਹਟੇ ਤੌਂ ਰਹੀ ਤਕੜੀ।
ਅਹਮਦ ਸ਼ਾਹਿ ਇਨ ਕੀਓ ਖੁਆਰ। ਹਮ ਤੇ ਕਬ ਹੁਇ ਹੈ ਸੋ ਮਾਰ।੧੯।

ਦੋਹਰਾ : ਹਰੀ ਸਿੰਘ ਤਬ ਉਚੇ ਕਹੀ ਯਹ ਅਬ ਹੋਗੁ ਜ਼ਰੂਰ।
ਸਿੰਘ ਤੋ ਮਰ ਰਹੂਗੁ ਜੋ ਨਾਹਿ ਮਰੂਗੁ ਕਸੂਰ।੨੦।

ਚੌਪਈ : ਤਬ ਸਬ ਖਾਲਸੈ ਯੌ ਕਹਿ ਦੀਆ। ਤੁਮਰੇ ਸੰਗ ਕਰੈਂ ਹਮ ਜੀਆ°। *ਰਜ਼ਾਮੰਦ*
ਇਕ ਮੰਨ ਲੈ ਤੂੰ ਹਮਰੀ ਬਾਤ। ਦਲ ਬਡੇ ਕੌ ਕਰ ਲਯੋ ਸਾਥ।੨੧।
ਹਰੀ ਸਿੰਘ ਨੇ ਯੌ ਫਿਰ ਕਹਯੋ। ਕਬ ਦਲ ਆਯੋ ਬਡ ਕਬ ਯੌ ਭਯੋ।
ਬੋਲਯੋ ਚੜ੍ਹ ਸਿੰਘ ਹਥ ਰਖ ਸ਼ਮਸ਼ੇਰ। ਮਾਰੋ ਕਸੂਰ ਨ ਲਾਵੋ ਬੇਰ°।੨੨। *ਦੇਰ*
ਸਤਿਗੁਰ ਬਹਾਨਾ ਜਿ ਹੋਗ ਬਨਾਯਾ। ਹਮ ਪੈ ਬਾਹਮਣ ਜੋ ਹੋਗੁ ਪੁਚਾਯਾ।
ਲੇਹੁ ਦਰਬਾਰੇ ਗ੍ਰੰਥ ਅਵਾਜ਼°। ਦੇਉਗ ਬਚਨ ਹੋਣ ਕਾਜ ਅਕਾਜ।੨੩। *ਹੁਕਮ, ਵਾਕ*
ਸਰਬ ਘਨੱਯਨ ਕੈ ਦਿਲ ਆਈ। ਰਾਮਗੜ੍ਹੀਅਨ ਕੈ ਭੀ ਮਨ ਭਾਈ।
ਨਕੱਈਅਨ ਨੈ ਭੀ ਆਛੀ ਮਾਨੀ। ਕਰਨਹਾਰ ਯੌ ਕਰਨੀ ਠਾਨੀ।੨੪।

ਦੋਹਰਾ : ਸਬੈ ਕਹੇ ਖਾਲਸੋ ਰਲ ਤੁਰਯੋ ਲੈਨ ਗ੍ਰੰਥ ਅਵਾਜ।
ਜੋ ਹੋਨੋ ਸੋ ਕਹੈਗੋ ਫਤੈ ਅਫਤੈ° ਜੁ ਕਾਜ।੨੫। *ਫ਼ਤਹਿ ਜਾਂ ਹਾਰ*

ਚੌਪਈ : ਤਬ ਸਬ ਖਾਲਸੋ ਗਯੋ ਦੁਬਾਰ। ਹਾਥ ਜੋੜ ਸਭ ਇਕ ਮਨ ਧਾਰ।
ਦੀਜੈ ਵਾਕ ਜੁ ਕਰਨੋ ਹੋਈ। ਤੂੰ ਸਤਿਗੁਰ ਹਮ ਹੈਂ ਸਿਖ ਤੋਈ°।੨੬। *ਤੇਰੇ*
ਕਸੂਰ ਮਾਰਨ ਕੀ ਦੀਜੈ ਅਵਾਜ। ਹੈ ਜੋ ਕਰਨੇ ਸਿੱਖਨ ਕਾਜ।
ਹਾਥ ਜੋੜ ਸਭ ਸੰਗਤ ਖੜੀ। ਟੇਕ ਮਥੇ ਕਿਛ ਭੁਇ° ਪਰ ਪੜੀ।੨੭। *ਜ਼ਮੀਨ*

ਤੂ ਗੁਰੂ ਗ੍ਰੰਥਿ ਸਚੀ ਹੈਂ ਦੇਹ। ਸਿਖ ਸੰਗਤ ਕੋ ਸਚ ਵਾਕ ਦੇਹੁ।
ਚਕ ਪਤਰੋ ਤਬ ਗ੍ਰੰਥੀ ਦੇਖਾ। ਬਸੰਤ ਵਾਰ ਕੋ ਆਯੋ ਲੇਖਾ° ।੨੮। *ਲਿਖਿਆ ਹੋਇਆ*

ਪਉੜੀ : ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ।
ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ।
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ।
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ।
ਸਚ ਪੂਰੇ ਗੁਰ ਉਪਦੇਸਿਆ ਨਾਨਕ ਸੁਖ ਹੋਆ।[1]

ਦੋਹਰਾ : ਗ੍ਰੰਥਿ ਬਚਨ ਸੁਨ ਖ਼ੁਸ਼ ਭਏ ਲਈ ਕਸੂਰ ਜਨੁ° ਮਾਰ। *ਜਿਵੇਂ*
ਕਰੈਂ ਨਗਾਰੇ ਜੈਤ° ਕੇ ਗੁਰ ਫਤੇ ਸੁ ਊਚ ਉਚਾਰ।੨੯। *ਜਿੱਤ*

ਚੌਪਈ : ਹਰੀ ਸਿੰਘ ਕਿਮ ਰਾਤ ਬਿਤਾਈ ਡੇਰਾ ਦੀਨੋ ਪ੍ਰਾਤ° ਚਲਾਈ। *ਸਵੇਰੇ*
ਮਹੂਰਤ ਵਾਰ ਨ ਪੂਛਯੋ ਕੋਇ। ਗ੍ਰੰਥਿ ਵਾਕ ਉਨ ਸੁਨਿਯੋ ਹੋਇ।੩੦।
ਪਹਿਲੋਂ ਪਿਪਲੀ[2] ਕੀਨੋਂ ਡੇਰਾ। ਪੰਜ ਹਜ਼ਾਰ ਭਲ ਸਿੰਘ ਚੰਗੇਰਾ।
ਆਇ ਰਲੀ ਉਹਾਂ ਮਿਸਲੈਂ ਚਾਰ। ਖਾਸ ਘੋੜਾ ਥਾ ਦਸ ਕੁ ਹਜ਼ਾਰ।੩੧।
ਲਿਖ ਚਿੱਠੇ ਚਾਰ ਤਰਫ਼ ਘਲਾਏ। ਬ੍ਰਹਮ° ਕਾਜ ਕੋ ਹਮ ਚੜ੍ਹ ਧਾਏ। *ਦੈਵੀ, ਬ੍ਰਾਹਮਣ*
ਜਿਸਕੋ ਹੈ ਖਾਲਸੇ ਕੀ ਲਾਜ। ਆਵੈ ਮਰਨੇ ਮਾਰਨ ਕਾਜ।੩੨।
ਯੌਂ ਲਿਖ ਦੀਨੋ ਡੇਰੋ ਤੋਰ। ਗੁਰੂ ਵਡਾਲੀ[3] ਲਾਯੋ ਠੌਰ।
ਉਹਾਂ ਹਜ਼ਾਰ ਆਇ ਪੰਜ ਕੁ ਰਲੇ। ਸਿੰਘ ਸੂਰਮੇਂ ਦਿਲ ਕੇ ਭਲੇ।੩੩।

ਦੋਹਰਾ : ਡੇਰਾ ਤੋਰ ਉਹਾਂ ਤੇ ਫਿਰ ਉਤਰੇ ਰਾਜੇ ਤਾਲ[4]।
ਹਜ਼ਾਰ ਸੁ ਚਾਰ ਕੁ ਆ ਰਲੇ ਭਏ ਸੁ ਖਾਲਸੇ ਨਾਲ।੩੪।

ਚੌਪਈ : ਹਜ਼ਾਰ ਚੌਵੀ ਸਭ ਉਹਾਂ ਗਿਨੇ। ਬਾਰਾਂ ਲਖ ਥੇ ਉਹਾਂ ਮਿਨੇ°। *ਅੰਦਾਜ਼ਨ*
ਇਨ ਮੈਂ ਉਨ ਮੈਂ ਥੋ ਬਡ ਫਰਕ। ਯੌ ਸਯਾਨੇ ਲੋਕਨ ਜੀਯੋ ਧਰਕ°।੩੫। *ਦਿਲ ਧੜਕਦਾ ਸੀ*
ਹਰੀ ਸਿੰਘ ਤੌਂ ਮਿਟੈ ਨ ਕਿਮੈ। ਉਸ ਜੀਵ° ਧਰਾਵੈ ਚੜ੍ਹ ਸਿੰਘ ਤਿਮੈਂ। *ਦਿਲ, ਤਸੱਲੀ*
ਜੌ ਫੌਜਨ ਵਲ ਦੇਖਨ ਕੂਰੇ°। ਕਹੈਂ ਮਾਰ ਕਬ ਹੋਗੁ ਕਸੂਰੇ।੩੬। *ਦਿਲ ਅੰਦਰ ਝੂਠੇ*
ਜੋ ਦੇਖੈਂ ਫੌਜੈਂ ਕੇ ਸੂਰਾ°। ਮਾਰ ਲਹੈਂਗੇ ਕਹੈਂ ਜ਼ਰੂਰਾ। *ਸੂਰਮੇ*
ਕੱਚੇ ਲੋਕ ਤੋ ਕਹੈਂ ਕਚਾਈ°। ਪੱਕੇ ਕਹੈਂ ਅਬ ਮਿਟੇ ਸੁ ਨਾਹੀਂ।੩੭। *ਕੱਚੀ ਗੱਲ*

---

੧. ਗੁਰੂ ਅਰਜਨ ਦੇਵ ਜੀ ਦੀ ਬਸੰਤ ਕੀ ਵਾਰ ਵਿੱਚੋਂ ਏਥੇ ਦਿੱਤੇ ਸ਼ਬਦ ਵਿੱਚ ਕਾਫ਼ੀ ਪਾਠ-ਭੇਦ ਹਨ। ਇਸ ਦੇ ਸਹੀ ਪਾਠ ਲਈ ਦੇਖੋ ਗੁਰੂ ਗ੍ਰੰਥ, ਪੰਨਾ ੧੧੯੩.

੨. **ਪਿਪਲੀ :** ਪਿਪਲੀ ਸਾਹਿਬ, ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਲਾਹੌਰ ਵਾਲੇ ਪਾਸੇ ਡੇਢ ਕੁ ਮੀਲ ਦੀ ਵਿੱਥ ਉੱਪਰ ਇਤਿਹਾਸਕ ਗੁਰਦੁਆਰਾ ਜਿਸ ਦੇ ਆਸੇ ਪਾਸੇ ਦੀ ਆਬਾਦੀ ਨੂੰ ਅੱਜਕੱਲ ਪੁਤਲੀ ਘਰ ਕਰਕੇ ਜਾਣਿਆ ਜਾਂਦਾ ਹੈ।

੩. **ਗੁਰੂ ਵਡਾਲੀ :** ਗੁਰੂ ਕੀ ਵਡਾਲੀ, ਅੰਮ੍ਰਿਤਸਰ ਦੇ ਨਜ਼ਦੀਕ ਪੱਛਮ ਦਿਸ਼ਾ ਵਿੱਚ ਇਕ ਪਿੰਡ ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹੋਇਆ ਸੀ।

੪. **ਰਾਜਾ ਤਾਲ :** ਅੰਮ੍ਰਿਤਸਰ ਦੇ ਦੱਖਣ-ਪੱਛਮ ਵਿੱਚ ਇਕ ਪੁਰਾਤਨ ਪਿੰਡ ਜੋ ਭਿਖੀਵਿੰਡ-ਖਾਲੜਾ ਦੇ ਨਜ਼ਦੀਕ ਹੈ।

ਕੋਈ ਕਹੈ ਲਰ ਹੈਂ ਆਇ ਆਗੋ°। ਨਹਿਂ ਛੋਡੈਂ ਵਹਿ ਹਮ ਕੋ ਭਾਗੋ। *ਅੜਿ ਹੋ ਕੇ ਲੜਾਂਗੇ*
ਕੋਈ ਕਹੈ ਪੰਥ ਭਜ ਨਹ ਜਾਊਗੁ। ਪ੍ਰਸ੍ਵਾਰਥ° ਹਿਤ ਪ੍ਰਾਣ ਤਜਾਊਗੁ।੩੮। *ਪਰਉਪਕਾਰ*

ਦੋਹਰਾ : ਮੂਜ਼ੀ° ਲੋਕ ਤਹਿਂ ਇਮ ਕਹੈਂ ਕੌਨ ਪੁੱਛੁਗੁ ਪੰਥ ਸਲਾਹਿ। *ਕਾਇਰ, ਡਰਪੋਕ*
ਮਾਰ ਪਊਗੁ ਜਬ ਵਲ ਅਗੌਂ° ਨੱਠ ਚਲੂਗੁ ਅਪਨੇ ਰਾਹਿ।੩੯। *ਅੱਗੇ ਵਾਲੇ ਪਾਸਿਓਂ*

ਚੌਪਈ : ਭੁਜੰਗੀ ਕਹੈਂ ਦਈ ਗ੍ਰੰਥ ਅਵਾਜ਼। ਸੋਊ ਕਰੈਗੋ ਹਮਰੈ ਕਾਜ।
ਖਾਲਸੈ ਦਿਵਾਨ ਜਾਇ ਅਗਾਹਾਂ ਲਾਯਾ। ਤੁਰਯੋ ਕਸੂਰੋਂ ਸਿਖ ਇਕ ਆਯਾ।੪੦।
ਖਾਲਸੇ ਸੋਊ ਲਯੋ ਬੁਲਾਇ। ਪੁਛੀ ਹਕੀਕਤ ਮੱਧ ਬਹਾਇ°। *ਵਿਚਕਾਰ ਬਿਠਾ ਕੇ*
ਤੂੰ ਹੈਂ ਸਿੱਖ ਖਾਲਸੋ ਭਾਈ। ਦਿਹੋ ਸੱਚ ਸਭ ਬਾਤ ਬਤਾਈ।੪੧।
ਕਸੂਰ ਵਿਚ ਕਯਾ ਕਰਤ ਅਵਾਈ°। ਕਯਾ ਕੁਛ ਕੀਨੀ ਉਨ ਤਕੜਾਈ। *ਅਫ਼ਵਾਹ*
ਕਹਾਂ ਲੜੈਂ ਵਹਿ ਹਮਰੇ ਸਾਥ। ਹੋਗ ਸ਼ਹਰ ਮੈਂ ਸਭ ਚਲੀ ਬਾਤ।੪੨।
ਤਬ ਉਨ ਸਿੱਖ ਕਹੀ ਯੌਂ ਬਾਤ। ਉਹਾਂ ਤੁਮਰੀ ਚਲੀ ਨ ਬਾਤ।
ਖੁਲ੍ਹੇ ਦਰਵੱਜੇ ਦਿਨ ਰਹਿਂ ਰਾਤ। ਝੂਠੀ ਕਹੌਂ ਨ ਪਹਿ ਸਿਖ ਭ੍ਰਾਤ°।੪੩। *ਸਿੱਖ ਭਰਾਵਾਂ ਪਾਸ*

ਦੋਹਰਾ : ਸ਼ਿਖਰ ਦੁਪਹਿਰੀ ਵੜ ਸਵੈਂ ਭੋਹਰੀਂ° ਤਹਾਂ ਪਠਾਨ। *ਭੋਰਾ, ਤਹਿਖ਼ਾਨਾ*
ਓਇ ਗਮ ਨਹਿਂ ਕਰੈਂ ਖੁਦਾਇ ਕੋ ਸੁ ਨਿਕਸੈਂ ਸੰਝ ਪਛਾਨ।੪੪।

ਚੌਪਈ : ਰੌਜਨ[1] ਕੇ ਦਿਨ ਉਨ ਕੇ ਆਹੀਂ°। ਪੀਏਂ ਨ ਪਾਨੀ ਧੂਪ ਨ ਖਾਹੀ। *ਆਏ ਹੋਏ ਹਨ*
ਔ ਮਨ ਮੈਂ ਵਹਿ ਰਹਿਂ ਮਗਰੂਰ°। ਕੋ ਢੁਕ ਸਕੈ ਇਤਿ ਜੂਹ° ਕਸੂਰ।੪੫। *ਹੰਕਾਰ / ਹੱਦ*
ਸੁਨਤ ਸਿੰਘਨ ਤਬ ਯੌ ਕਹਿ ਲਈ। ਗੁਰੂ ਗ੍ਰੰਥਿ ਅਬ ਬਿਧੀ ਬਨਈ°। *ਵਿਧੀ ਬਣਾ ਦਿੱਤੀ*
ਰਖ ਰੋਜੇ ਵਹਿ ਨਿਰਬਲ ਭਏ। ਮਰਨੇ ਦਿਨ ਉਨ ਆਪੇ ਕਏ°।੪੬। *ਕੀਤੇ*
ਸ਼ਿਖਰ ਦੁਪਹਿਰੇ ਤਹਿਂ ਚਲ ਵੜੋ। ਚੁਪ ਕਰ ਤੁਰੋ ਨ ਖੜਕੋ ਕਰੋ।
ਨਿਸ਼ਾਨ ਨ ਖੁਲ੍ਹਾਵੋ ਨ ਬਜਾਵੋ ਨਗਾਰੋ। ਰਾਹ ਨ ਛੇੜਯੋ ਮਤਿ ਹੁਇ ਪੁਕਾਰੋ।੪੭।
ਗੁਰਮਤੋ ਖਾਲਸੈ ਥੋ ਯੌ ਕਰ ਲਯੋ। ਪਠਾਣ ਕਟੇ ਬਿਨ° ਲੁਟਨ ਨ ਡਹਯੋ। *ਮਾਰੇ ਬਿਨਾਂ*
ਮੁਹਰੇ ਤੁਰੈਂ ਸੁ ਆਪ ਸ੍ਰਦਾਰ। ਜਿਮ ਕਰ ਵਪਾਰੀਏ ਆਏ ਵਪਾਰ।੪੮।

ਦੋਹਰਾ : ਇਕ ਇਕ ਦੁਇ ਦੁਇ ਹੁਇ ਖੜੇ ਕਈ ਅਗਾੜੇ° ਜਾਹਿਂ। *ਅਗਾਂਹ*
ਕਈ ਉਤਰੈਂ ਕਈ ਹਟ° ਬਹੈਂ ਸੌਦੇ ਉਨਹਿ ਪੁਛਾਹਿਂ।੪੯। *ਦੁਕਾਨ, ਹੱਟੀ*

ਚੌਪਈ : ਇਕ ਗੜ੍ਹੀ ਵੜ ਪਹਿਲੇ ਖੜੇ। ਦੁਇ ਗੜ੍ਹੀਂ ਆਇ ਪਿਛਲੇ ਵੜੇ।
ਇਮ ਕਰ ਗੜ੍ਹੀ ਕਈ ਮਲ ਲਈ। ਤੌ ਪਛਾਣ ਤੁਰਕਨ ਨੈ ਕਈ।੫੦।
ਤੌ ਕਿਵਾੜ° ਵਹਿ ਭੇੜਨ° ਡਹੇ। ਸਿੰਘਨ ਮਾਰ ਤੇਊ ਤਬ ਦਏ। *ਦਰਵਾਜ਼ੇ / ਬੰਦ*
ਪਰੀ ਸ਼ਹਿਰ ਮੈਂ ਬਡੀ ਹਕਾਹਿ°। ਤੌ ਲੌ ਪਹੁੰਚਯੋ ਸਭ ਦਲ ਆਇ।੫੧। *ਹਾਹਾਕਾਰ, ਸ਼ੋਰ*

---

੧. ਰੌਜਨ : ਰੋਜ਼ਿਆਂ ਦੇ ਦਿਨ, ਮੁਸਲਮਾਨ ਰਮਜ਼ਾਨ ਦੇ ਮਹੀਨੇ ਨੂੰ ਪਵਿੱਤਰ ਸਮਝ ਕੇ ਦਿਨ ਵੇਲੇ ਵ੍ਰਤ ਰੱਖਦੇ ਹਨ।

ਤੁਰਕਨ ਉਪਰ ਉਠੀ ਸ਼ਮਸ਼ੇਰ। ਕਿਤਕ ਬੰਦੂਖਨਾ° ਸਯੋਂ ਦਏ ਗੇਰ। *ਬੰਦੂਕਾਂ ਨਾਲ*
ਜਿਮ ਜਿਮ ਬੰਦੂਖਨ ਖੜਕੋ ਹੋਇ। ਉਠੇ ਭੌਰਨ ਤੇ ਸੁੱਤੇ ਜੋਇ।੫੨।
ਕਿਸ ਪਹਿ ਸ਼ਸਤਰ ਕਿਸ ਪਹਿ ਨਾਂਹਿ। ਬਿਨ ਸ਼ਸਤ੍ਰਨ ਕਈ ਉਠੇ ਉਘਾਹਿ°। *ਉਘਾੜੇ*
ਕਿਸ ਪੈ ਛੁਰੀ ਕਿਸ ਪੈ ਕਟਾਰੀ। ਦੂਰ ਗੋਲੀ ਸਿਉਂ ਸਿੰਘ ਦੇਹਿੰ ਮਾਰੀ।੫੩।

ਦੋਹਰਾ : ਜਿਨ ਪਹਿ ਸ਼ਸਤਰ ਨਹਿੰ ਹੁਤੇ ਤੇ ਮੁੜ ਭੋਹਰੇ ਪਾਹਿੰ।
ਜਿਨ ਪੈ ਤੀਰ ਬੰਦੂਖ ਥੀ ਤੇ ਆਇ ਜੁੱਧ ਮਚਾਹਿੰ।੫੪।

ਚੌਪਈ : ਬੰਦੂਕਨ ਕੇ ਸਿੰਘ ਬਡੇ ਖਿਡਾਰੀ। ਤੀਰਨਦਾਜ ਕੌਂ ਵਹਿ ਲੇਂ ਮਾਰੀ।
ਪਠਾਣ ਬੰਦੂਖ ਕਰਤ ਸ਼ਿਸਤੋ° ਰਹੈਂ। ਤੌ ਹੀ ਸਿੰਘ ਉਸ ਮਾਰ ਗਿਰਹੈਂ°।੫੫। *ਨਿਸ਼ਾਨਾ ਬੰਨ੍ਹਣਾ / ਗਿਰਾ ਦੇਣ*
ਜੋ ਪਠਾਣ ਫੜ ਆਇ ਤਲਵਾਰ। ਲੇ ਨੇਜਨ ਸਿਊਂ ਉਸ ਕੋ ਮਾਰ।
ਇਕ ਥਾਂਇ ਮਾਰ ਸਿੰਘ ਦੂਯੇ ਥਾਂ ਅੜੈਂ। ਦੁਯੇ° ਛੁਡਾਇ ਤੀਏ° ਥਾਂ ਵੜੈਂ।੫੬। *ਦੂਜਾ / ਤੀਜਾ*
ਤਬ ਹਟ ਸਿੰਘਨ ਫੜੀ ਤਲਵਾਰ। ਕਰੀ ਕਤਲ ਉਹਾਂ ਪਠਾਣ ਬਿਚਾਰ।
ਕਿਛ ਨੱਠੇ ਕਿਛ ਲਏ ਸੁ ਮਾਰੇ। ਇਮ ਸਤਿਗੁਰ ਕੰਮ ਸਿੰਘਨ ਸੁਵਾਰੇ।੫੭।

ਦੋਹਰਾ : ਪਠਾਣ ਮਾਰ ਜਬ ਸਭ ਲਏ ਕਰੀ ਖਾਲਸੈ ਛੂਟ।
ਪਰੇ ਚੁਤਰਫੋਂ ਸਿੰਘ ਕੁਦ ਲਗੇ ਕਰਨ ਤਬ ਲੂਟ।੫੮।

ਚੌਪਈ : ਸਰਦਾਰਨ ਲਏ ਮਹੱਲੇ ਘੇਰ। ਵਿਚ ਹਵੇਲੀ ਕਰ ਲਈ ਜ਼ੇਰ°। *ਅਧੀਨ, ਤਾਬੇ*
ਔਰ ਸਿੰਘਨ ਲਏ ਹਟ ਬਡ ਮੱਲ। ਜਿਨ ਮੈਂ ਦੇਖੀ ਦੌਲਤ ਭੱਲਾ°।੫੯। *ਵਧੇਰੇ*
ਤੂੰਮਨਦਾਰਨਾ° ਮਲ ਲਏ ਬਜ਼ਾਰ। ਭਰੇ ਭਕੁੰਨੇ° ਘਰ ਬਿਸੁਮਾਰ। *ਜਗੀਰਦਾਰਾਂ ਨੇ / ਭਰੇ ਭਰਾਏ*
ਚੂਹੜੇ ਚੁਮਾਰ ਜਿ ਰਲ ਆਏ ਜੱਟ। ਲੈ ਗਏ ਵੈ ਪੁਰਸਾਰਨਾ° ਪੱਟ।੬੦। *ਉੱਦਮ, ਜਤਨ*
ਅਕੈ° ਸੁਇਨੋਂ ਅਕੈ ਚਾਂਦੀ ਚੱਕੈਂ। ਮੋਤੀ ਚੁਨੀ° ਡਾਰੈਂ ਕਚ ਸ਼ੱਕੈਂ°। *ਕੋਈ / ਜੜਾਊ ਗਹਿਣੇ / ਸ਼ੱਕ ਵਿੱਚ*
ਕਾਂਸੀ ਪਿਤਲ ਕੋਈ ਨ ਲੇਹਿ। ਕਢ ਕਢ ਸਿਟੈਂ ਫਿਰ ਸ਼ਹਿਰ ਹੀ ਲੇਹਿ।੬੧।
ਲਏ ਤਬੇਲੇ ਸਰਦਾਰਨ ਘੇਰ। ਭੈਂਸਾਂ ਬੈਲ ਜੱਟ ਲੈ ਗਏ ਚੁਫੇਰ।
ਜਿਸਕੈ ਹਾਥ ਔਰ ਕੰਮ ਪਇਆ। ਪਕੜ ਘੋੜਾ ਕਪੜੇ ਲਦ ਲਇਆ।੬੨।

ਦੋਹਰਾ : ਭਿੱਛਕ° ਭੂਪ ਸੁ ਤਹਿੰ ਭਏ ਗਏ ਭੂਪ ਸੁ ਭਿੱਛਕ ਹੋਇ। *ਭਿਖਾਰੀ*
ਕਈ ਹਵੇਲੀ ਭਰ ਲਈ ਦਲ ਲੁਟ ਰੱਜਯੋ ਥੋਇ।੬੩।

ਚੌਪਈ : ਤੀਨ ਦਿਵਸ ਦਲ ਲੁਟਤੋ ਰਹਯੋ। ਚੌਥੇ ਦਿਨ ਆਇ ਮੁਲਕ ਬਹੁ ਪਯੋ।
ਉਇ ਬੀ ਲੁਟ ਲੁਟ ਭਏ ਨਿਹਾਲ। ਲੈ ਗਏ ਕੱਪੜ ਬਹੁ ਭਾਂਤ ਸੰਭਾਲ।੬੪।
ਫੇਰ ਸੁਨੋ ਅਬ ਬਾਮ੍ਹਣ ਬਾਤ। ਫਰਯਾਦ ਕਰੀ ਉਨ ਆਇ ਪਰਾਤ°। *ਸਵੇਰ ਸਾਰ*
ਅਪਨੋ ਕਾਮ ਤੁਮ ਖਾਲਸੋ ਕੀਓ। ਮੇਰੋ ਕਾਮ ਤੁਮ ਚਿਤ ਨ ਧਰੀਓ।੬੫।
ਹਰੀ ਸਿੰਘ ਕਹਯੋ ਵਖਤ ਲੌਢੇ° ਆਵੀਂ। ਲਗੈ ਦਿਵਾਨ ਵਿਚ ਆਖ ਸੁਣਾਵੀਂ। *ਦੁਪਹਿਰ ਤੋਂ ਬਾਅਦ*
ਸੋਈ ਬਾਤ ਆ ਬਿਪ° ਨੇ ਕਰੀ। ਮੇਰੀ ਬਾਮ੍ਹਣੀ ਰਹੀ ਤੁਰਕ ਪੈ ਫਰੀ°।੬੬। *ਬ੍ਰਾਹਮਣ / ਫੜੀ ਹੋਈ*

ਕਹਯੋ ਖਾਲਸੈ ਅਬ ਹੁਇ ਚਲ ਆਗੈ। ਮਗਰੇ ਤੁਰੇ ਸਰਦਾਰ ਸੁ ਲਾਗੈ।
ਗਿਲਜਨ ਕੋਟ ਉਨ ਦਯੋ ਬਤਾਇ। ਬਾਰ ਦੂਈ° ਦਯੋ ਕਤਲ ਕਰਾਇ।੬੭। *ਦੂਜੀ ਵਾਰ*

ਦੋਹਰਾ : ਪਠਾਨ ਸੁ ਤਬ ਹੀ ਮਾਰਕੈ ਬਿਪਨੀ° ਦਈ ਛੁੜਾਇ। *ਬ੍ਰਾਹਮਣੀ*
ਜੈ ਜੈ ਕਰਤੋ ਸੋ ਗਯੋ ਅਪਨੋ ਬਦਲੋ ਪਾਇ।੬੮।

## ੧੩੯. ਸਾਖੀ ਦਿਲੇਰਾਮੀਆਂ ਕੀ

ਦੋਹਰਾ : ਇਸੈ ਮਾਂਹਿ° ਇਕ ਔਰ ਹੀ ਸੁਨੋਂ ਜ਼ੁਲਮ ਕੀ ਗੱਲ। *ਇਸੇ ਸਾਖੀ ਵਿੱਚ*
ਰਾਮਗੜ੍ਹੀਏ ਜਿਮ ਵਧ ਘਣੇ ਗਏ ਖੇਹ° ਮੈਂ ਰੱਲ।੧। *ਖਾਕ, ਸੁਆਹ*

ਚੌਪਈ : ਔਰ ਸੁਨੋ ਇਕ ਜ਼ੁਲਮ ਕਹਾਨੀ। ਰਾਮਗੜ੍ਹੀਅਨ ਜਿਮ ਜੜ੍ਹ ਉਖੜਾਨੀ।
ਚਾਰੇ ਭਾਈ ਅਤਿ ਬਡ ਸੂਰੇ। ਜਿਨ ਸੋਂ ਲਰ ਕੋਊ ਉਕ੍ਰਯੋ ਨ ਪੂਰੇ।੨।
ਉਨਕੀ ਪਿਠ ਦੇਖੀ ਕਿਨ ਨਾਂਹਿਂ। ਮੱਲਯੋ ਕਾਂਗੜੋ[1] ਇਕ ਦਿਨ ਮਾਂਹਿਂ।
ਸਤ ਧਾਰਨ° ਕੇ ਭੀ ਪਤਿਸ਼ਾਹ। ਲਾਕਰ ਕਸੂਰ° ਥੋ ਮੁਲਕ ਉਨ ਪਾਹਿ।੩। *ਸੱਤਾਧਾਰੀਆਂ / ਕਸੂਰ ਤਕ*
ਅੰਮ੍ਰਿਤਸਰ ਮੇਂ ਹਿੱਸੇ ਚੁਹਾਰਾਮ°। ਹਾਂਸੀ ਹਿਸਾਰ ਮੱਲ ਕਰੀ ਗੁਜ਼ਾਰਮ°। *ਚੌਥਾ ਹਿੱਸਾ / ਗੁਜ਼ਾਰਾ*
ਜੱਸਾ ਸਿੰਘ ਆਹਲੂ° ਇਨ ਫੜਯੋ। ਨਹਿਂ ਪਿਠ ਦੀਨੀ ਜਹਿਂ ਵਹਿ ਲੜਯੋ।੪। *ਆਹਲੂਵਾਲੀਆ*
ਯਹੀ ਗਜਬ° ਥੋ ਉਨ ਪਰ ਪਰਯੋ। ਉਨਕੋ ਪੁਰਸ਼ ਨ ਢੂੰਡਤ ਲਭਯੋ। *ਕਹਿਰ*
ਤਿਨਕੀ ਬਾਤ ਸਭੋ ਜੋ ਕਹੀਐ। ਗ੍ਰਿਥ ਬਧਨ ਤੇ ਅਤਿ ਡਰ ਪਈਐ।੫।

## ੧੪੦. ਪ੍ਰਸੰਗ ਦਿਲੇਰਾਮੀਆਂ ਕਾ

ਦੋਹਰਾ : ਬੇਗਮ ਹੋਤੀ ਸ਼ਾਹ° ਕੀ ਸੋ ਤਿਨ ਹੋਤ ਦਿਵਾਨ। *ਬਾਦਸ਼ਾਹ ਜਹਾਂਗੀਰ*
ਦਿਲੇ ਰਾਮ[2] ਤਿਸ ਨਾਮ ਥੋ ਵਿਚ ਲਹੌਰ ਬਡ ਥਾਮ°।੧। *ਸਥਾਨ*

ਚੌਪਈ : ਉਸ ਥੀ ਬਹੁਤੀ ਦਰਬ° ਕਮਾਈ। ਇਕ ਥਾਂ ਰੋਕੜ° ਕ੍ਰੋੜ ਦਬਾਈ। *ਧਨ ਦੌਲਤ / ਨਕਦੀ*
ਔਰ ਉਪਰ ਥੀ ਗਿਣਤ ਨ ਕਾਈ। ਬਹੁਤ ਲੱਖਨ° ਕੇ ਗਹਿਣੇ ਥਾਈ।੨। *ਲੱਖਾਂ ਦੇ*
ਹਜ਼ਾਰ ਸੈਂਕੜਨ ਕੀ ਗਿਣਤ ਨ ਕਾਈ। ਸੁਨੋ ਸੁ ਉਨ ਸੋਂ ਕੈਸ ਬਿਹਾਈ°। *ਕਿਵੇਂ ਬੀਤੀ*
ਕਾਬਲ ਤੇ ਸ਼ਾਹ ਅਹਿਮਦ ਆਵੈ। ਦਿੱਲੀ ਪਤਿ ਤਿਸ ਮੋੜਯੋ ਚਾਹਵੈ।੩।
ਕਈ ਬਾਰ ਇਮ ਭਯੋ ਹਕਾਮ°। ਲਹੌਰ ਸ੍ਰਹੰਦ ਕੀਓ ਦੋਰੌ ਮੁਕਾਮ°। *ਹੁਕਮ / ਥਾਂ*
ਤੁਰਕਨ ਕੀਓ ਤਿਹ ਸਿੰਘਨ ਬੁਰਾ। ਸੋਊ ਬੁਰਾ ਸਿਰ ਸ਼ਹਿਰਨ ਪਰਾ°।੪। *ਸ਼ਹਿਰ ਉੱਪਰ*

---

੧. **ਕਾਂਗੜਾ :** ਹਿਮਾਚਲ ਪ੍ਰਦੇਸ਼ ਦਾ ਕਾਂਗੜਾ ਵਾਦੀ ਵਿਚਲਾ ਪ੍ਰਧਾਨ ਨਗਰ ਜੋ ਕਿਸੇ ਸਮੇਂ ਕਟੋਚ ਰਾਜਪੂਤਾਂ ਦੀ ਰਾਜਧਾਨੀ ਹੋਇਆ ਕਰਦਾ ਸੀ।

੨. **ਦਿਲੇ ਰਾਮ :** ਦੱਸਿਆ ਜਾਂਦਾ ਹੈ ਕਿ ਇਹ ਬਾਦਸ਼ਾਹ ਜਹਾਂਗੀਰ ਦੀ ਬੇਗਮ ਨੂਰਜਹਾਂ ਦਾ ਦੀਵਾਨ ਸੀ ਤੇ ਲਾਹੌਰ ਨਿਵਾਸ ਕਰਦਾ ਸੀ। ਬੇਗਮ ਦੇ ਮਰਨ ਉਪਰੰਤ ਕਰੋੜਾਂ ਰੁਪਏ ਦੇ ਜੇਵਰ ਤੇ ਹੋਰ ਮਾਲ ਇਸ ਦੇ ਹੱਥ ਆ ਗਿਆ ਸੀ। ਲਾਹੌਰ ਦੇ ਰਾਜਨੀਤਿਕ ਮਹੌਲ ਤੇ ਰੋਜ਼ਾਨਾ ਲੁੱਟ ਮਾਰ ਤੋਂ ਬਚਣ ਲਈ ਦਿਲੇ ਰਾਮ ਦਾ ਪੜਪੋਤਰਾ ਲਾਹੌਰ ਛੱਡ ਕੇ ਕਸੂਰ ਵਿੱਚ ਆ ਵਸਿਆ ਸੀ।

ਦੋਹਰਾ : ਦੱਖਣ ਤੈ ਮਰਹੱਟੇ ਆਏ ਕਰਨ ਸ਼ਾਹਿ ਸੋਂ ਜੰਗ।
ਪਰਦੇਸੀ ਮਿਤ ਦਰਬ° ਕੇ ਭਏ ਲਹੌਰੀਏ ਤੰਗ।੫। *ਮਰਾਠੇ ਧਨ ਦੇ ਲੋਭੀ ਸਨ*

ਚੌਪਈ : ਮਰਹੱਟੇ ਤਲਬ° ਨਿਬਾਬੋਂ ਲੇਹਿਂ। ਨਿਬਾਬ ਕਹੇ ਲੈ ਲਹੌਰੋਂ ਦੇਹਿਂ। *ਤਨਖਾਹ*
ਇਸ ਡਰ ਲਹੌਰੋਂ ਟਕਾ ਨਿਕਾਰਾ°। ਸ਼ਾਹਨ° ਕਸੂਰ ਮੇਂ ਬਹੁਤੋ ਡਾਰਾ।੬। *ਕੱਢ ਦਿੱਤਾ / ਸਾਹੂਕਾਰਾਂ*
ਦਿਲੇਰਾਮ ਕੇ ਪੁਤ ਥੇ ਜੋਇ। ਤਿਨ ਭੀ ਟਕਾ ਕਸੂਰ ਦਯੋ ਢੋਇ।
ਕੋਟ° ਟਕਾ ਊਹਾਂ ਪੁਜਯੋ ਨ ਪੂਰਨ। ਪੰਜ ਲੱਖ ਤੇ ਤਿਹ ਗਏ ਊਰਨ°।੭। *ਕ੍ਰੋੜ / ਥੋੜੇ*
ਗਹਿਣੋਂ ਕਈ ਲੱਖ ਕੋ ਗਯੋ। ਥੋ ਅਣਗਿਣਤ ਨ ਲਿਖਣੋਂ ਅਯੋ।
ਕਬੀਲੈਂ° ਭੀ ਊਹਾਂ ਦਏ ਘਲਾਇ। ਕਸੂਰ ਆਕੀ ਲਖ ਤਹਿਂ ਬਹੇ ਜਾਇ।੮। *ਟੱਬਰ, ਬਾਲ-ਬੱਚੇ*
[1]ਸਾਥ ਲਿਜਾਣੇ ਥੇ ਉਸ ਕੇ ਪ੍ਰਾਣ। ਊਨ ਪਰ ਐ ਬਿਧ ਪਹੁੰਚੀ ਆਣ।੯।

ਦੋਹਰਾ : ਹਵੇਲੀ ਦਿਲੇ ਸੁ ਰਾਮ ਕੀ ਲਈ ਸੁ ਪਹਿਲੇ ਲੂਟ।
ਖਬਰ ਸ੍ਰਦਾਰਨ ਜਬ ਭਈ ਰਖੀ ਆਮ ਤੈ ਹੂਟ°।੧੦। *ਆਮ ਲੋਕ ਹਟਾ ਦਿੱਤੇ, ਰੋਕੇ*

ਚੌਪਈ : ਪਹਿਲੋਂ ਲੁਟੇਰੇ ਵੜੇ ਸੁ ਜਾਇ। ਤਿਨ ਤਹਿਂ ਲੀਨੇ ਹੱਥ ਰੰਗਾਇ।
ਕਿਨ ਝੋਲੀ ਕਿਨ ਮਗਰੀ° ਭਰੀ। ਕਿਨ ਮੋਢੇ ਕਿਨ ਸਿਰ ਪਰ ਧਰੀ।੧੧। *ਪਿੱਠ ਪਿੱਛੇ ਚੁੱਕੀ ਗੰਢ*
ਕਿਨ ਚਾਂਦੀ ਕਿਨ ਸੁਇਨੋ ਪਾਇਓ। ਜੋ ਪਹੁੰਚਯੋ ਸੋ ਅਯੋ ਅਘਾਯੋ°। *ਰੱਜ ਕੇ*
ਧਰ ਧਰ ਗਠਰੀ ਫਿਰ ਫਿਰ ਜਾਹਿਂ। ਕਈਅਨ ਤੇ ਲੈ ਸ੍ਰਦਾਰ ਕਬਜਾਹਿਂ°।੧੨। *ਕਬਜ਼ਾ ਕਰ ਲੈਣ*
ਤਬੈ ਸ੍ਰਦਾਰਨ ਯੌਂ ਲਖ ਲਈ। ਇਹਾਂ ਦੌਲਤ ਕਿਤ ਇਕਠੀ ਪਈ।
ਖੋਹਾ ਖੋਹੀ ਕਿਛ ਸ੍ਰਦਾਰਨ ਕਰੀ। ਇਮ ਸਿਰਦਾਰਨ ਕਿਛ ਹਥ ਪਰੀ°।੧੩। *ਹੱਥ ਲੱਗੀ*
ਸ੍ਰਦਾਰਨ ਤੇ ਭੀ ਰਖੀ ਨ ਗਈ। ਫੌਜ ਸ੍ਰਦਾਰਨ ਪਾਸ ਨ ਰਹੀ।
ਆਪੋ ਆਪ ਸੁ ਲੁੱਟਨ ਗਈ। ਅਕੇਲਨ° ਤੇ ਨਹਿਂ ਆਮ ਹਟਈ°।੧੪। *ਇਕੱਲਿਆਂ / ਆਮ ਜਨਤਾ ਨਾ ਹਟੀ*

ਦੋਹਰਾ : ਫੌਜ ਲੁੱਟ ਸਭ ਰਜ ਮੁੜੀ ਪਾਸ ਆਈ ਸ੍ਰਦਾਰਨ ਕੇਰ°। *ਕੋਲ*
ਦੱਬੀ ਘੁੱਟੀ ਜੋ ਰਹੀ ਲਈ ਸ੍ਰਦਾਰਨ ਘੇਰ।੧੫।

ਚੌਪਈ : ਰਾਮਗੜ੍ਹੀਏ ਔ ਮਿਸਲ ਘਨੱਈਯੇ। ਕਰਤ ਡੇਰੇ ਥੇ ਇਕ ਥਾਂ ਵੈਯੇ°। *ਉਹ*
ਅੱਧੋ ਅੱਧੀ ਆਈ ਚੀਜ਼ੈਂ ਕਰੈਂ। ਇਮ ਕਰ ਊਨ ਬਡ ਮਤਲਬ ਸਰੈਂ।੧੬।
ਜਿਮ ਕਰ ਊਨ ਕੋ ਹੋਇ ਰਹਯੋ ਮੇਲ। ਸੋਊ ਸੁਨਾਊਂ ਊਨ ਕੋ ਖੇਲ।
ਘਨੱਯੋ[2] ਕਾਨ੍ਹੇ ਗਾਊਂ ਜਿਮੀਂਦਾਰ। ਤ੍ਰਖਾਣ ਰਾਮਗੜ੍ਹੀਏ[3] ਨਾਨਕਵਾਰ।੧੭।
ਇਮ ਕਰ ਇਨ ਊਨ ਬਨੀ ਥੀ ਸਿਆਨ°। ਰਹੈਂ ਇਕੱਤਰ ਇਤੇ ਪਛਾਨ। *ਪਹਿਚਾਣ*

---

੧. ਇਸ ਛੰਦ ਦਾ ਇਕੋ ਬੰਦ ਪ੍ਰਾਪਤ ਹੈ।

੨. **ਘਨੱਯੋ** : ਜੈ ਸਿੰਘ ਕਨ੍ਹਈ, ਲਾਹੌਰ ਵਿਚ ਕਾਨ੍ਹੇ ਕਾਛੇ ਦਾ ਸੰਧੂ ਜੱਟ ਜੋ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚੋਂ ਕਨ੍ਹਈਯਾ ਮਿਸਲ ਦਾ ਆਗੂ ਸੀ। ਇਸੇ ਦੀ ਪੋਤਰੀ ਭਾਵ ਗੁਰਬਖਸ਼ ਸਿੰਘ ਦੀ ਪੁੱਤਰੀ ਮਹਿਤਾਬ ਕੌਰ, ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹੀ ਗਈ ਸੀ। ਇਸ ਦਾ ਦੇਹਾਂਤ ੧੭੯੯ ਈ. ਵਿੱਚ ਹੋਇਆ ਸੀ।

੩. **ਰਾਮਗੜ੍ਹੀਏ** : ਰਾਮਗੜ੍ਹੀਆ ਮਿਸਲ ਦੇ ਸਰਦਾਰ, ਇਸ ਮਿਸਲ ਦੀ ਨੀਂਹ ਇਕ ਜੱਟ ਸਿੱਖ ਖੁਸ਼ਹਾਲ ਸਿੰਘ ਨੇ ਰੱਖੀ ਸੀ। ਬਾਅਦ ਵਿੱਚ ਇਸ ਦੀ ਵਾਗਡੋਰ ਜੱਸਾ ਸਿੰਘ (ਤਰਖਾਣ) ਜੋ ਇਛੋਗਿਲ ਦਾ ਵਾਸੀ ਸੀ, ਦੇ ਹੱਥ ਆ ਗਈ ਸੀ।

ਦਿਲੇਰਾਮ ਕੋ ਪੁੱਤ੍ਰ ਬਡਾ° ਜੋਊ। ਨਜ਼ਰਬੰਦ ਕਰ ਲੀਨੋ ਸੋਊ। — ਵੱਡਾ
ਉਸਕੋ ਮਾਲ ਜੋਊ ਬਚ ਪਰਯੋ। ਦੋਊ ਮਿਸਲ ਰਲ ਜਪਤਹਿ° ਕਰਯੋ।੧੮। — ਜ਼ਬਤ

ਦੋਹਰਾ : ਪਕੜ ਮਾਰ ਉਸ ਦੇਇ ਦੁਖ ਸਬ ਧਨ ਲੀਓ ਪੁਛਾਇ°। — ਪੁੱਛ ਲਿਆ
ਜਿਸ ਦਸੈ ਤਿਸ ਫੜੈਂ ਤੁਰਤ ਇਮ ਤਿਨ ਦੀਓ ਮੁਵਾਇ।੧੯।

ਚੌਪਈ : ਧਰਯੋ ਧਰਾਯੋ ਉਨ ਕਢ ਦਯੋ। ਇਮ ਕਰ ਉਸ ਹੀ ਕੋ ਜੀਉ ਗਯੋ°। — ਜਾਨ ਜਾਂਦੀ ਰਹੀ
ਉਸਕੋ ਲਾਗੀ ਜਿੰਦ ਪਿਆਰੀ। ਦੀਨੀ ਉਨ ਕਢ ਦੌਲਤ ਸਾਰੀ।੨੦।
ਉਨ ਜਾਨਯੋ ਮੰਗ ਕੈ ਖਾਊਂ। ਕਿਮੈਂ ਜਿਵੌਂ ਮੈਂ ਔਰ ਕਮਾਊਂ।
ਜਿੰਦ ਬਚੈ ਤੌ ਧਨ ਹੁਇ ਔਰ। ਰਖੀ ਜਿੰਦ ਉਨਿ ਜਿਤ ਕਿਤ° ਤੌਰ।੨੧। — ਕਿਵੇਂ ਨਾ ਕਿਵੇਂ
ਜਿੰਦ ਰਹੈ ਤੌ ਤੀਰਥ ਜਾਊਂ। ਜਿੰਦ ਰਹੇ ਹਰਿ ਭਗਤਿ ਕਮਾਊਂ।
ਜਿੰਦ ਰਖੀ ਉਨ ਇਸੈ ਬਿਚਾਰ। ਸੋ ਪਾਪਨ° ਉਨ ਦੀਨੋ ਮਾਰ।੨੨। — ਪਾਪੀਆਂ ਨੇ
ਜਿਮ ਉਨ ਮਾਰਯੋ ਤਿਮ ਮੈਂ ਕਹੌਂ। ਦਗ਼ਾ ਕੀਯੋ ਜਿਮ ਤਿਮ ਲਿਖਵਹੌਂ।
ਲੋਭ ਲਹਿਰ ਮੈਂ ਜਿਮ ਰੁੜ੍ਹ ਗਏ। ਵਹੀ ਪਦਾਰਥ ਈਹਾਂ ਰਹੇ ਪਏ।੨੩।

ਦੋਹਰਾ : ਮਾਲੀ ਸਿੰਘ[1] ਤਿਸ ਫਿਰ ਕਹਯੋ ਸੋ ਹਮ ਚੀਜ਼ ਬਤਾਇ।
ਜੋ ਸਬਹਨ ਮੈਂ ਅਤਿ ਘਣੀ ਸੋ ਮੈਂ ਰਖੋਂ ਉਠਾਇ।੨੪।



ਚੌਪਈ : ਕਹਯੋ ਤੋਹਿ ਮੈਂ ਰਾਜ਼ੀ ਕਰੂੰਗਾ। ਅਪਨੀ ਦਿਵਾਨੀ ਤੁਧ ਸਿਰ ਧਰੂੰਗਾ।
ਉਨ ਕਹੀ ਇਕ ਸੰਦੂਕੜੀ ਭਾਰੀ। ਮੱਧ ਪੌੜੀਓਂ ਜੋਊ ਨਿਕਾਰੀ°।੨੫। — ਕੱਢੀ
ਬਡੀ ਬਿੱਜ° ਭਾਰੀ ਉਸ ਮਾਂਹਿ। ਕੱਢ ਅੜਾਈ ਕੋਠੜੀ ਤਾਂਹਿ। — ਵੱਡੀ ਰਕਮ
ਦੁਹੂੰ ਵਲ ਕੇ ਜਹਿਂ ਬਹੈਂ° ਸਿਪਾਹੀ। ਸੋ ਅਬ ਤੁਮਰੇ ਕਿਮ ਹਥ ਆਈ।੨੬। — ਜਿੱਥੇ ਬੈਠਦੇ ਹਨ
ਜੋ ਬਿਧ ਬਨੈ ਤੌ ਕਿਮੈਂ ਲਈਂ ਕੱਢ। ਔਰ ਵਸਤ ਭਾਵੈਂ ਦਈ ਛੱਡ।
ਹੈ ਬੇਗਮ ਕੋ ਉਸ ਮੈਂ ਗਹਿਣੋ। ਸੋ ਸਾਂਭੋ ਜੋ ਤੁਮ ਹੁਇ ਲਹਣੋ।੨੭।
ਏਹ ਜੁ ਸੰਦੂਖ ਜੇਵਰ ਕੇ ਧਰੇ। ਖੋਲ੍ਹ ਦਿਖੈਂ ਤੋ ਚੰਦ ਸੇ ਚਰੇ°। — ਚੰਨ ਚੜ੍ਹ ਜਾਵੇ
ਖ਼ੂਬ ਜੁਆਹਰ° ਜੜਤੀ ਬੇਸ਼°। ਲੇਤ ਮੋਹ ਜੋ ਦੇਖੈ ਤੇਸ°।੨੮। — ਜਵਾਹਰ / ਬਹੁਤ / ਜਿਸ ਨੂੰ
ਸੇਤ° ਗੁਲਾਬੀ ਜਿਮ ਝਲਕੈਂ ਤਾਰੇ। ਸੁਰਖ ਸੂਹੇ ਜਿਮ ਫੁੱਲ ਅਨਾਰੇ। — ਸਫ਼ੇਦ
ਮੋਰ ਕੰਠ° ਜਿਮ ਨੀਲ ਸੁ ਝਮਕੈਂ। ਸਬਜ਼ ਸਰੂਪ ਜਿਮ ਸਬਜ਼ੇ ਚਮਕੈਂ।੨੯। — ਗਲੇ ਦਾ ਗਹਿਣਾ

ਦੋਹਰਾ : ਮਾਲੀ ਸਿੰਘ ਨੈ ਉਸ ਕਹਯੋ ਉਸ ਕੋ ਮਾਲ ਬਤਾਊ।
ਕੌਨ ਕੌਨ ਸੀ ਚੀਜ਼ ਹੈ ਤਿੰਨ ਭਿੰਨ ਆਖ ਸੁਨਾਊ।੩੦।

ਚੌਪਈ : ਤਬ ਉਨ ਕਹੀ ਸਭ ਕਹੀ ਨ ਜਾਵੈ। ਕਾਗਜ਼ ਕੀਤੇ ਸ਼ੁਮਾਰ° ਨ ਆਵੈ। — ਗਿਣਤੀ
ਦਸ ਬੀਸ ਹੁਇ ਤੌ ਦੇਹੁ ਸੁਨਾਇ। ਹੈਂ ਸੈਂਕਰ° ਉਨ ਚੀਜ਼ਨ ਨਾਇ।੩੧। — ਸੈਂਕੜੇ

੧. ਮਾਲੀ ਸਿੰਘ : ਜੱਸਾ ਸਿੰਘ ਰਾਮਗੜ੍ਹੀਆ ਦਾ ਭਾਈ, ਇਸ ਨੂੰ ਜੱਸਾ ਸਿੰਘ ਰਾਮਗੜ੍ਹੀਏ ਨੇ ਆਪਣੀ ਮਿਸਲ ਹੇਠ ਬਟਾਲੇ ਤੇ ਕਲਾਨੌਰ ਦੇ ਇਲਾਕੇ ਸੌਂਪੇ ਸਨ।

ਆਹਿ ਸੁਵਰਨ° ਸਭ ਗਹਿਨਨ ਭਰੀ। ਬਹੁਤ ਜੜਾਊ ਕੰਮ ਸਾਦੇ ਗਰੀ°। ਸੋਨਾ / ਸਾਦਾ ਕਾਰੀਗਰੀ
ਕਈ ਜੁਵਾਹਰ ਗਲ ਕੇ ਨਯਾਰੇ। ਕਈ ਨੱਕ ਕਈ ਕੰਨਨ ਵਾਰੇ° ।੩੨। ਕੰਨਾਂ ਵਾਲੇ
ਕਈ ਹਥਨ° ਕਈ ਪੈਰ ਤਨ ਪੱਯੇ। ਕਈ ਜੜਤੀ ਕਈ ਪੋ੍ਇ ਦਿਖੱਯੇ। ਹੱਥਾਂ ਵਿੱਚ
ਕਈ ਅੰਗੂਠੀ ਮਰਦਨ ਕੇਰੀ। ਬਾਜੂਬੰਦ ਔ ਜਿਗਾ° ਘਨੇਰੀ ।੩੩। ਸਿਰ ਦਾ ਗਹਿਣਾ
ਸੁਰਾਹੀ ਪਯਾਲੇ ਉਸ ਕੈ ਮਧ। ਸੂਰਨ ਘੜੇ ਜੁਵਾਹਰ ਕਈ ਵੱਧ।
ਕਹਾਂ ਲਗੇ ਤੁਹਿ ਆਖ ਸੁਣਾਊਂ। ਤਬ ਪਤਯਾਊਂ° ਜਬ ਅਖੀਂ ਦਿਖਾਊਂ ।੩੪। ਯਕੀਨ

ਦੋਹਰਾ : ਜਿਮ ਵਹਿ ਆਖੇ ਮਾਲ ਬਡ ਤਿਮ ਬਡ ਲੋਭ ਸੈਤਾਇ°। ਤੰਗ ਕਰੇ
ਲੋਭ ਲਗੈ ਜਬ ਪੁਰਸ਼ ਕੌ ਪਾਪੌਂ° ਸੋ ਨ ਡਰਾਇ ।੩੫। ਪਾਪ ਤੋਂ
ਸੁਨੀ ਜਬ ਵਸਤ ਸੰਦੂਕੜੀ ਮਾਲੀ ਸਿੰਘ ਤਰਖਾਨ।
ਹੈਰਤ° ਗਈ ਸੁ ਗੁੰਮ ਉਸ ਬਦਲਤ ਭਯੋ ਇਮਾਨ° ।੩੬। ਹੈਰਾਨੀ / ਦੀਨ ਧਰਮ

ਚੌਪਈ : ਮਾਲੀ ਸਿੰਘ ਕੋ ਜਬ ਕੰਨ ਪਰੀ। ਲੋਭ ਲਹਿਰ ਨਾਗਨ° ਜਿਮ ਲਰੀ°। ਸੱਪਣੀ / ਲੜ ਗਈ
ਸੁਰਤ ਪੋਰ ਚੜ੍ਹ ਗਈ ਸੁ ਜ਼ਹਿਰ। ਬਿਨ ਬਡ ਗਾਰੜੂ° ਮਿਟੈ ਕਿਮ ਲਹਿਰ ।੩੭। ਮਾਂਦਰੀ
ਚਿਤ ਮੈਂ ਚਿਤਵੈ ਹੋਵੈ ਸਵਾਈ। ਸਗਵਾਂ° ਇਹ ਬਹੁ ਬਧਤੀ ਆਈ। ਸਗੋਂ
ਸੁਨਤ ਜਵਾਹਰ ਫਿਟ° ਗਈ ਨੀਤ। ਤੂਟ ਗਈ ਧਰਮ ਕਰਮ ਕੀ ਪ੍ਰੀਤਿ ।੩੮। ਖੋਟੀ
ਕਦੇ ਬਹੈ ਕਦ ਲੰਬੇ ਪਰਤ°। ਕਦੇ ਤੁਰੇ ਕਦ ਉਠਿਕੈ ਖਰਤ°। ਲੰਮ ਲੇਟਦਾ / ਖੜਾ ਹੁੰਦਾ
ਲਗੀ ਅਚਵੀ° ਕੰਪੈ ਉਸ ਦੇਹ। ਚਲਯੋ ਜੱਸਾ ਸਿੰਘ ਪੈ ਲੇਵਾ ਦੇਹਿ° ।੩੯। ਬੇਚੈਨੀ / ਵਾਹੀ ਦਾਰੀ

ਦੋਹਰਾ : ਜੱਸਾ ਸਿੰਘ ਨੈ ਦੇਖਿਓ ਕਿਮ ਆਵਤ ਭਾਈ ਉਤਾਲ°। ਉਤਾਵਲਾ
ਕੈ ਬਡ ਬਿਗਰਯੋ° ਕੰਮ ਕੋ ਕੈ ਬਡ ਨਿਕਸਯੋ ਮਾਲ ।੪੦। ਵਿਗਾੜ ਲਿਆ

ਚੌਪਈ : ਉਸ ਤੇ ਸੁਨੀ ਸਭ ਇਨ ਕਹੀ। ਬਡੀ ਚੀਜ਼ ਅਬ ਨਿਕਲ ਸੁ ਭਈ।
ਸੋ ਮੈਂ ਦੇਊਂਗੁ ਉਨੈਂ° ਨ ਬਾਂਟ°। ਜਿਹ ਬਿਧ ਰਹੈ ਦਸੋ ਸੋ ਠਾਟ° ।੪੧। ਕਨੂਨੀਆਂ ਨੂੰ / ਵੰਡ / ਢੰਗ
ਜੱਸਾ ਸਿੰਘ ਸੋ ਆਂਖ ਚੁਰਾਈ। ਇਮ ਨਹਿੰ ਕਹਯੋ ਬਨੈ ਸੁਨ ਭਾਈ।
ਹਮ ਨੈ ਉਨ ਨੈ ਨੇਮ° ਕਰ ਲੀਏ। ਨੇਮ ਹਾਰੀ ਕਿਤ ਜੀਵਣ ਜੀਏ ।੪੨। ਸਹੁੰ, ਵਚਨ
ਧਰਮ ਹਾਰ ਜੋ ਦਰਬ ਕਮਾਯੋ। ਹੋਤ ਅਜਸ° ਔ ਰਹਤ ਸੁ ਜਾਯੋ। ਬਦਨਾਮੀ
ਮਾਲੀ ਸਿੰਘ ਕਹਿ ਮੈਂ ਟਰੋਂ ਸੁ ਨਾਂਹੀ। ਮੇਰੀ ਸੁਰਤ ਗਈ ਉਨ ਮਾਂਹੀ ।੪੩।
ਮੈਂ ਉਨ ਦੇਕੈ ਜੀਵੋਂ ਨਾਂਹਿ। ਮੈਂ ਉਨ ਸੰਗ ਦੇਊਂ ਪ੍ਰਾਨ ਗਵਾਇ।
ਪਹਿਲੇ ਹਵੇਲੀ ਅਸਾਂ ਸੀ ਰੋਕੀ। ਤੈਂ ਹੀ ਰਲਾਇ ਘਨੱਯਨ ਮੈਂ ਝੋਕੀ° ।੪੪। ਭੈੜੀ ਪਾਈ

ਦੋਹਰਾ : ਜਸੈ ਸਿੰਘ ਤਿਸ ਇਮ ਕਹਯੋ ਅਬ ਹਮ ਜਾਨਤ ਯਾਹਿ।
ਦਿਲੈ ਰਾਮ ਕੇ ਘਰ ਬਿਖੈ° ਏਤੀ ਪੜੀ ਬਲਾਇ° ।੪੫। ਵਿੱਚ / ਧਨ ਦੌਲਤ

ਚੌਪਈ : ਜੱਸਾ ਸਿੰਘ ਫਿਰ ਬਹੁ ਸਮਝਾਯਾ। ਆਵਣ ਜਾਣ ਸੁ ਹੈ ਯਹ ਮਾਯਾ°। ਧਨ
ਆਪ ਘਨੱਯੇ ਬਹੁ ਫੌਜਨ° ਵਾਰੇ। ਇਕ ਹੀ ਰਲ ਸਭ ਜਟ ਹੋਹੁ ਸਾਰੇ ।੪੬। ਫੌਜਾਂ

ਹਮ ਤ੍ਰਖਾਣ ਇਕ ਹਿੱਸੇ ਸਾਰੇ। ਸੌ ਹਿੱਸੇ ਜਟ ਹਮ ਤੇ ਭਾਰੇ।
ਏਹ ਹਮ ਕੋ ਥਬ ਕਰੈਂ ਖੁਆਰੀ। ਭਾਈ ਖੁਸ਼ਾਲ ਸਿੰਘ[1] ਦੀਓ ਦਿਨ ਮਾਰੀ।੪੭।
ਵਹਿ ਵੇਲਾ ਉਸ ਹੀ ਦਿਨ ਗਯੋ। ਅਬ ਹਮ ਛੋੜ ਕੇ ਸੁਖ ਨ ਸਮੈਯੋਂ°। ਸਮਾਉਣਾ
ਹਮ ਕੋ ਰੱਖਣ ਦੇਹੁ ਇਹ ਮਾਲ। ਲੜ ਮੈਂ ਦਿਖਾਲੋਂ ਸਭ ਪੰਥ ਨਾਲ।੪੮।

ਦੋਹਰਾ : ਜੋ ਤੂੰ ਰਾਖੈਂ ਮਾਲ ਅਬ ਤੌ ਮੈਂ ਰਾਖੋਂ ਪ੍ਰਾਣ।
ਜੋ ਤੂੰ ਦੇਵੈਂ ਮਾਲ ਵੰਡ ਲਰ ਮਰੋਂ ਇਸ ਮੈਦਾਨ।੪੯।

ਚੌਪਈ : ਜੱਸਾ ਸਿੰਘ ਦੋਊ ਔਖੀ ਆਈ। ਉਵ° ਜਾਇ ਧਰਮ ਔ ਇਵ° ਜਾਇ ਭਾਈ। ਉਧਰ / ਇਧਰ
ਵਹਿ ਭੀ ਲਹਰ ਲੋਭ ਕੀ ਰੋੜ੍ਹਾ°। ਭਾਈ ਰਖਯੋ ਔ ਧਰਮ ਉਨ ਤੋੜਾ।੫੦। ਤੁਰ੍ਹ ਗਿਆ
ਤੌ ਜੱਸਾ ਸਿੰਘ ਯਹ ਬਿਧ ਭਾਖੀ। ਲਈ ਨ ਪ੍ਰਗਟ ਗੋਪ° ਕਿਮ ਰਾਖੀ। ਗੁਪਤ
ਦਿਲੈ ਰਾਮ ਸੁਤ ਲੀਯੋ ਸਮਝਾਇ। ਮਤ ਵਹਿ ਉਨ ਕੋ ਦੇਇ ਬਤਾਇ।੫੧।
ਧਰਮ ਜਾਇ ਔ ਧਨ ਭੀ ਜਾਇ। ਓਇ ਲੇਵੈਂ ਫਿਰ ਦੰਗੋ ਕਰਾਇ।
ਇਤਨੀ ਸੁਨ ਮਾਲੀ ਸਿੰਘ ਗਯੋ। ਖੁਸ਼ੀਆਂ ਕਰਤ ਸੁ ਮਨ ਮੈਂ ਭਯੋ।੫੨।
ਉਸੈ ਜਾਗਤ ਗਈ ਸਾਰੀ ਰਾਤ। ਲੈ ਫੌਜ ਚੜਯੋ ਬਹੁ ਹੋਤ ਪ੍ਰਭਾਤ।
ਖੋਲ ਸੁ ਕੋਠੜੀ ਬੰਡਨ° ਲਾਇ। ਲਈ ਸੰਦੂਖੜੀ ਇਨੈਂ ਉਠਾਇ।੫੩। ਵੰਡਣ



ਦੋਹਰਾ : ਕਹੀ ਹਮੈ ਯਹ ਬੰਡ ਆਈ ਛਲ ਬਲ ਬਾਤ ਬਨਾਇ।
ਰੌਲੋਂ ਬੋਲੋਂ° ਹੋਤ ਲੌ ਡੇਰੇ ਦਈ ਘਲਾਇ।੫੪। ਰੌਲੇ ਰੱਪੇ

ਚੌਪਈ : ਤੌ ਦੁਇ ਤਰਫੀਂ ਰੌਲੋ ਭਯੋ। ਕਨਈਅਨ ਕੋ ਦਲ ਲੜਨੈ ਅਯੋ°। ਆਇਆ
ਰਾਮਗੜ੍ਹੀਏ ਥੇ ਅਗੇ ਤਿਆਰ। ਗੱਲ ਆਈ ਪਰ ਚਲਨ ਹਥਿਆਰ।੫੫।
ਤੌ ਔਰ ਪੰਥ ਬਿਚਾਲੇ° ਆਯੋ। ਬਾਤਨ ਉਪਰ ਬਾਤ ਲੈ ਆਯੋ। ਵਿਚਾਲੇ
ਕਹੈ ਘਨੱਯੇ ਮੱਧ ਉਸ ਧਨ ਭਾਰੀ। ਰਾਮਗੜ੍ਹੀਏ ਕਹੈਂ ਕਿਛ ਨਿਕਲਯੋ ਨ ਕਾਰੀ।੫੬।
ਤਬ ਚੜ੍ਹ ਸਿੰਘ ਵਿਚ ਬਾਤਨ° ਆਯੋ। ਦਿਲੇ ਰਾਮੀਏ ਪਰ ਗਲ ਲੈ ਆਯੋ। ਗੱਲਬਾਤ
ਮਾਲੀ ਸਿੰਘ ਦਿਲ ਦੁਸ਼ਟੀ° ਆਈ। ਦਿਲੇ ਰਾਮੀਏਂ ਦੈਯੇ ਮਰਵਾਈ°।੫੭। ਖੋਟ / ਮਰਵਾ ਦੇਈਏ
ਭਯੋ ਉਵੈਂ ਜਿਮ ਗੁਰੂ ਉਚਾਰਾ। ਪਾਪ ਬੁਰਾ ਪਾਪੀ ਕੋ ਪਯਾਰਾ।
ਇਤਨੀ ਬਾਤਨ ਉਨ ਦਿਲ ਆਈ। ਲਾਗੇ ਕਰਨੇ ਪਾਪ ਬਡਾਈ°।੫੮। ਜ਼ਿਆਦਾ, ਬਦਨੀ, ਤਰਖਾਣ

ਦੋਹਰਾ : [2]ਤੁਰਕ ਤਰਖਾਣ ਬਘਿਆੜ ਸਿੰਘ° ਹੇੜੀ° ਕਸਾਬ° ਮੰਜਾਰਿ°। ਸ਼ੇਰ / ਸ਼ਿਕਾਰੀ / ਕਸਾਈ / ਬਿੱਲਾ
ਇਨ ਕੈ ਦਇਆ° ਨ ਹੋਤ ਹੈ ਠਗ ਠਕਰ ਸੁਨਿਆਰ।੫੯। ਤਰਸ, ਰਹਿਮ

ਚੌਪਈ : ਮਾਲੀ ਸਿੰਘ ਕੈ ਇਮ ਚਿਤ ਆਈ। ਮਤ ਦਿਲੇਰਾਮੀਆਂ ਦਏ ਬਤਾਈ।
ਧਨ ਜਾਏ ਔ ਪਤ° ਭੀ ਜਾਈ। ਇਸ ਪਤ ਖਾਤਰ ਕੋ ਕਰੀਏ ਉਪਾਈ।੬੦। ਇੱਜ਼ਤ

੧. **ਖੁਸ਼ਾਲ ਸਿੰਘ** : ਰਾਮਗੜ੍ਹੀਆ ਮਿਸਲ ਦਾ ਸਰਦਾਰ, ਇਹ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦਾ ਭਾਈ ਸੀ।
੨. ਇਹ ਛੰਦ ਛਾਪੇ ਸੰਸਕਰਣ ਵਿੱਚ ਨਹੀਂ ਮਿਲਦਾ। ਦੇਖੋ ਪੰਨਾ ੩੯੬.

ਇਮ ਉਨ ਪਾਪਨ ਚਿੱਤ ਨ ਆਈ। ਇਨ ਲਬ ਬਹੁਤਨ° ਪਤ ਗਵਾਈ। ਬਹੁਤਿਆਂ ਨੇ
ਪਾਪ ਕਰੇ ਤੇ ਧਨ ਘਰ ਰਾਖੈ। ਪੜੈ ਨਰਕ ਕੈਸੋ ਬਡ ਨਾਖੈ°।੬੧। ਲੰਘਣਾ
ਉਨ ਪਾਪੀ ਇਹ ਪਾਪ ਬਿਚਾਰਾ। ਜਿਹ ਸੁਨ ਕੰਪਤ° ਤਨ ਹੈ ਸਾਰਾ। ਕੰਬਦਾ
ਦੁਸ਼ਟ ਸੱਦ ਇਕ ਦਯੋ ਸਮਝਾਇ। ਮਾਰ ਦਿਲਰਾਮੀਏ ਤੂੰ ਕੰਗਨ° ਪਾਇ।੬੨। ਕੰਗਣ ਇਨਾਮ
ਦਿਲੇਰਾਮੀਏਂ ਹਿਰਦੇ ਰਾਮ[1] ਦੇਹੁ ਮਾਰ। ਬਿਨ ਮਾਰੇ ਹੋਤ° ਕੰਮ ਖੁਆਰ। ਹੁੰਦਾ ਹੈ
ਉਸ ਸਮਝਾਯੋ ਕੀਓ ਤਿਆਰ। ਦਹੀਂ ਪਾਇ ਸਿਰ ਲਾਈਂ ਤਲਵਾਰ।੬੩।
ਤੈਂ ਦਿਲ ਰਾਮੀਓਂ ਲਯੋ ਬੁਲਾਇ। ਉਸ ਕੋ ਆਖਯੋ ਬਾਤ ਸਮਝਾਇ।
ਬਹੁਤ ਦਿਵਸ ਤੈਂ ਨ੍ਹਾਤੇ ਹੋਇ। ਨੁਲ੍ਹਾਇ ਦੀਯੋ ਉਨ ਪਾਸ ਖਲੋਇ।੬੪। ਤੂੰ
ਨੀਵੀਂ ਗ੍ਰੀਵਾ° ਕਰ ਦਹੀਂ ਪੁਵਾਯੋ। ਖੈਂਚ ਤੇਗ ਉਸ ਉਸ ਗਲ ਲਾਹਯੋ। ਧੌਣ, ਗਰਦਨ
ਇਤ੍ਹ ਬਿਤ੍ਹ° ਕਰ ਦੀਓ ਭਜਾਇ। ਕਹਯੋ ਮਾਰ ਕੇ ਗਯੋ ਵਗਾਇ°।੬੫। ਇਧਰ ਉਧਰ / ਭੱਜ
ਐਸੋ ਪਾਪ ਉਨ ਬੱਜਰ° ਕੀਓ। ਕਰਤ ਪਾਪ ਉਨ ਕੰਪਯੋ° ਨ ਹੀਓ°। ਵੱਡਾ / ਕੀਤਿਆਂ / ਦਿਲ
ਯਾਂਤੇ° ਉਨ ਕੋ ਕਛੂ ਨ ਰਹਯੋ। ਧਨ ਭੀ ਗਯੋ ਔ ਧਰਮ ਭੀ ਗਯੋ।੬੬। ਇਸ ਤਰ੍ਹਾਂ
ਵਹੀ ਮਾਲ ਚੜ੍ਹ ਸਿੰਘ ਘਰ ਆਯੋ। ਜਿਸ ਵਿਚ ਦੈ ਥੋ ਦਗ਼ੌ° ਕਮਾਯੋ। ਧੋਖਾ
ਸੁਨੋ ਸਿਖ ਗੁਰ ਸਿੰਘ ਪਿਆਰੇ। ਰਤਨ ਸਿੰਘ ਸੁਨ ਲਿਖੀ ਸੁਧਾਰੇ।੬੭।

ਦੋਹਰਾ : ਬਹੁਤ ਖਾਲਸੇ ਧਨ ਲਭਯੋ ਗਯੋ ਦਲਿੱਦਰ° ਦੂਰ। ਗ਼ਰੀਬੀ
ਰਤਨ ਸਿੰਘ ਲੁੱਟੀ ਸੁਨੀ ਤਿਮ ਲਿਖ ਧਰੀ ਕਸੂਰ।੬੮।



## ੧੪੧. ਸਾਖੀ ਦੁਆਬੇ ਕੇ ਰੋਕਨ ਕੀ

ਦੋਹਰਾ : ਅੱਧੋ ਦਲ ਜੋ ਪ੍ਰਿਥਮ ਟੁਰ ਟਪਯੋ ਬਿਆਸੋ° ਪਾਰ। ਬਿਆਸ ਦਰਿਆ
ਸੁਨੋ ਦੁਆਬਾ ਜਿਮ ਮਲਯੋ ਹਤ° ਦੀਨਾ ਬੇਗ[2] ਕਾਰਦਾਰ।੧। ਮਾਰ ਕੇ

ਚੌਪਈ : ਖੱਤ੍ਰੀ ਦਿਵਾਨ ਥੋ ਬਿਸ਼ੰਭਰ[3] ਨਾਮ। ਹੁਤੋ ਪ੍ਰਿਥਮ ਤਿਸ ਲਿਸਾੜੇ ਧਾਮ°। ਲਿਸਾੜਾ ਪਿੰਡ
ਦੀਨਾ ਬੇਗ ਕੀ ਬੇਗਮ ਪਾਸ। ਹੁਤੋ ਦੀਵਾਨ ਸਭਨ ਮੈਂ ਖਾਸ।੨।
ਪਚੀਸ ਹਜ਼ਾਰ ਰਖੇ ਫੌਜ ਤਿਆਰ। ਬਹੁਤ ਤੋਪ ਔ ਜੰਬੂਰਕ ਨਾਰ°। ਨਾਲ
ਕਈ ਪਰਬਤੀ° ਸੰਗ ਉਸ ਰਾਜੇ। ਉਨ੍ਹੈਂ ਮੰਗਾਏ ਲਰਨੇ ਕਾਜੇ°।੩। ਪਹਾੜੀ / ਲੜਨ ਲਈ
ਅੱਧੈ ਖਾਲਸੇ ਦਈ ਸਲਾਹਿ। ਬੁੱਢੇ ਦਲ ਕੀ ਓਰ° ਤੂੰ ਜਾਹਿ। ਵੱਲ
ਹਮ ਬਿਨ ਲਰਨੈ ਜੋਗੈ° ਨਾਂਹਿ। ਤੂੰ ਉਨ ਦੇਈਂ ਦੁਆਬਯੋ ਤਾਹਿ।੪। ਜੋਗ, ਕਾਬਿਲ

---

੧. ਹਿਰਦੇ ਰਾਮ : ਮੁਗ਼ਲ ਬਾਦਸ਼ਾਹ ਜਹਾਂਗੀਰ ਦੀ ਬੇਗਮ ਨੂਰਜਹਾਂ ਦੇ ਦੀਵਾਨ ਦਿਲੇ ਰਾਮ ਦਾ ਪੜਪੋਤਰਾ ਜੋ ਲਾਹੌਰ ਵਿਚਲੀ ਲੁੱਟਮਾਰ ਤੋਂ ਬਚਣ ਲਈ ਕਸੂਰ ਆ ਵੱਸਿਆ ਸੀ।

੨. ਦੀਨਾ ਬੇਗ : ਅਦੀਨਾ ਬੇਗ, ਸ਼ਰਕਪੁਰ ਦੇ ਚੰਨ ਅਰਾਈਂ ਦਾ ਪੁੱਤਰ ਜੋ ਆਪਣੀ ਲਿਆਕਤ ਨਾਲ ਜਲੰਧਰ ਦਾ ਫ਼ੌਜਦਾਰ ਬਣਿਆ। ਤੈਮੂਰ ਸ਼ਾਹ ਦੇ ਨਾਇਬ ਜਹਾਨ ਖ਼ਾਨ ਨੂੰ ਨਾਸ਼ ਕਰਨ ਲਈ ਪਹਿਲੇ ਇਸ ਨੇ ਖ਼ਾਲਸਾ ਦਲ ਤੇ ਬਾਅਦ ਵਿੱਚ ਮਰਾਠਿਆਂ ਨਾਲ ਦੋਸਤੀ ਕੀਤੀ। ਇਸ ਦਾ ਦੇਹਾਂਤ ਸਤੰਬਰ ੧੭੫੮ ਈ. ਵਿੱਚ ਹੋਇਆ ਸੀ। ਗੁਰਦਾਸਪੁਰ ਜ਼ਿਲ੍ਹੇ ਵਿੱਚ ਦੀਨਾ ਨਗਰ ਨਾਮ ਦਾ ਨਗਰ ਏਸੇ ਨੇ ਆਬਾਦ ਕੀਤਾ ਸੀ।

੩. ਬਿਸ਼ੰਭਰ ਦਾਸ : ਅਦੀਨਾ ਬੇਗ ਦੀ ਵਿਧਵਾ ਬੇਗਮ ਦਾ ਦੀਵਾਨ ਜੋ ਅਦੀਨਾ ਬੇਗ ਦੀ ਮੌਤ ਉਪਰੰਤ ਖ਼ਾਲਸਾ ਦਲ ਨਾਲ ਟਾਕਰਾ ਲੈਂਦਾ ਰਿਹਾ। ਇਸ ਦੀ ਮੌਤ ਸ. ਜੱਸਾ ਸਿੰਘ ਆਹਲੂਵਾਲੀਆ ਨਾਲ ਲੜਦਿਆਂ ਟਾਂਡਾ ਉੜਮੜ ਦੇ ਨੇੜੇ ੧੭੫੯ ਈ. ਵਿੱਚ ਹੋਈ ਸੀ।

ਦੀਨਾ ਨਗਰ ਛੱਡ ਤੁਰਿਓ ਗੈਲ। ਲੰਘ ਬਯਾਸ ਕੀਓ ਦੁਾਬੈ ਸੈਲ।
ਮਗਰੇ ਡੇਰੋ ਉਨ ਦਯੋ ਪਾਇ। ਦਈ ਸਿੰਘਨ ਕੋ ਘੂਰ° ਘਲਾਇ।੫। ਦਬਕਾ, ਧਮਕੀ

ਦੋਹਰਾ : ਘਲਯੋ ਸਿੰਘਨ ਕੋ ਲਿੱਖ ਯੌ ਜੋ ਸੁਖ ਚਾਹੋ ਆਪ।
ਜਾਹੋ ਦੁਆਬੋ ਛੱਡ ਅਬ ਜੌ ਰਹੌ ਤੁ ਮੈਂ ਕਰੌਂ ਖਾਪ°।੬। ਨਾਸ਼

ਚੌਪਈ : ਸੁਨਤ ਸਿੰਘਨ ਤਬ ਚੜ੍ਹ ਗਯੋ ਰੋਹ°। ਲਾਇ ਦੀਵਾਨ ਗੁਰਮਤੋ ਕੀਯੋ ਤੋਹ°। ਜੋਸ਼ / ਉਸੇ ਵੇਲੇ
ਮਾਰ ਖੱਤ੍ਰੀ ਮਲ ਲੇਹੋ ਰਾਜ। ਆਯੋ ਹੋਣ ਹੈ ਖਾਲਸੈ ਕਾਜ।੭।
ਪਹਿਲੋਂ ਟਕੇ ਮੰਗੋ ਯਹਿ ਕੌਲ°। ਯਹਿ ਨਹਿਂ ਦੇਊਗ ਐ ਬੋਲਗੁ ਕਬੋਲ°। ਇਸ ਗੱਲੋਂ / ਬੁਰੇ ਸ਼ਬਦ
ਤਬ ਖਾਲਸੈ ਨੈ ਯੌ ਲਿਖ ਦੀਓ। ਟਕੇ ਘੱਲ ਜੋ ਰੱਖਣ ਜੀਓ°।੮। ਜੇ ਜਾਨ ਰੱਖਣੀ ਹੈ
ਤਬ ਤਿਨ ਅਗਯੋਂ ਦੀਓ ਜੁਆਬ। ਸਭ ਦਲ ਰਲੂਗਾ ਮੈਂ ਦੇਊਂ ਤਾਬ°। ਤਾਂ, ਤਬ
ਨਿਕਲ ਦੁਆਬਯੋਂ ਜਾਹੋ ਕਹੂੰ ਔਰ°। ਟਕੈ ਘਲਾਊਂ ਊਹਾਂ ਤੁਮ ਕੋਰ°।੯। ਹੋਰ ਪਾਸੇ / ਕੋਲ

ਦੋਹਰਾ : ਤਬ ਖਾਲਸੈ ਨੇ ਲਿਖ ਘਲਯੋ ਜੌ ਅਬ ਦੇਵੈਂ ਨਾਂਹਿ।
ਕਾਢ ਦੁਆਬੇ ਤੇ ਅਸਾਂ° ਕਬ ਤੂੰ ਫਿਰ ਪਹੁੰਚਾਂਹਿ।੧੦। ਅਸਾਨੂੰ

ਚੌਪਈ : ਕਹਯੋ ਖਾਲਸੈ ਤੂੰ ਚੌਕਸ ਹੋਇ। ਕਹੀਂ ਨਹੀਂ ਖਬਰ ਕਰੀ ਨਹਿਂ ਮੋਹਿ°। ਮੈਨੂੰ
ਦੀਨਾ ਬੇਗ ਕੋ ਹੁਤੋ ਥੋ ਕਰਾਰ°। ਲੜੂੰਗੋ ਨਹੀਂ ਮੈਂ ਖਾਲਸੇ ਨਾਲ।੧੧। ਵਾਇਦਾ
ਯਾਂਤੇ° ਖਬਰ ਦਈ ਤੁਮੇਂ ਕਰ। ਭਾਵੈਂ ਮਿਲ ਪਉ ਭਾਵੈਂ ਲਰ ਮਰ। ਇਸ ਲਈ
ਬਿਸ਼ੰਬਰ ਕਹੀ ਆਓ ਤੁਮ ਮਾਰਨ। ਹਮ ਕੋ ਕਹੋ ਤੁਮ ਆਪ ਸੰਭਾਰਨ°।੧੨। ਆਪਾ ਸੰਭਾਲੋ
ਮੈਂ ਆਯੋ ਤੁਮ ਕਰੋ ਸੰਭਾਰ। ਭਲੋ ਚਹੋ ਹੋਵੋ ਦੁਾਬਯੋਂ ਪਾਰ।
ਇਮ ਦੋਊ ਵੱਲੋਂ° ਬਹਿਸਾਂ ਕਰੈਂ। ਦੋਊ ਵਲ ਤੇ ਦੋਊ ਨ ਟਰੈਂ°।੧੩। ਦੋਵੇਂ ਧਿਰਾਂ / ਨਾ ਟਲਣਾ
ਬੁਰਾ ਹੋਣ ਖੱਤ੍ਰੀ ਕੌ ਆਯਾ। ਖਾਲਸੇ ਹੋਣੋਂ ਭਯੋ ਸੁਵਾਯਾ°। ਵਾਧਾ
ਉੜਮਿਲ ਟਾਂਡੈ¹ ਢਿਗ ਕਰਕੇ ਡੇਰੋ। ਕੀਯੋ ਸਿੰਘਨ ਸਯੌਂ ਚਹਿ ਭਟ ਭੇਰੋ°।੧੪। ਭੇੜ, ਲੜਾਈ

ਦੋਹਰਾ : ਦੀਨਾ ਬੇਗ ਕੈ ਮੁਏ ਤੇ ਫੌਜ ਦੂਨੀ° ਕਰੀ ਤਿਆਰ। ਦੁੱਗਣੀ
ਸੋਊ ਦੇਖ ਗਰਬਤ° ਭਯੋ ਨਾਲ ਕੁੰਮਕੁ° ਰਲਯੋ ਪਹਾਰ।੧੫। ਹੰਕਾਰ / ਮੱਦਦ ਵਾਸੀ ਫੌਜ

ਚੌਪਈ : ਸਿੰਘਨ ਕੀ ਉਨ ਖਬਰ ਮੰਗਾਈ। ਗਏ ਖਿੰਡ ਸਿੰਘ ਲੁੱਟਨ ਤਾਈਂ।
ਡੇਰਾ ਲਈਏ ਉਨ ਕੋ ਮਾਰ। ਸੋ ਚੜ੍ਹ ਦੌੜਯੋ ਇਤੈ ਬੀਚਾਰ°।੧੬। ਇਸੇ ਵਿਚਾਰ ਨਾਲ
ਦਿਯੋ ਟਿੱਡਾ° ਜਿਮ ਉਨ ਦਲ ਤੋਰ। ਜਾ ਢੁਕਯੋ ਵਹਿ ਸਿੰਘਨ ਕੋਰ°। ਟਿੱਡੀ ਦਲ / ਕੋਲ
ਅਗੈ ਸਿੰਘਨ ਕਰੀ ਤਿਆਰੀ। ਹੁਤੇ ਸਿੰਘ ਤਹਿਂ ਥੋੜੇ ਕਾਰੀ।੧੭।
ਏਕ ਬਾਰ ਸਿੰਘ ਪਿੱਛੈ ਉਨ ਮੋੜੇ। ਚਾੜ੍ਹ ਦੀਏ ਸਿਰ ਸਿੰਘਨ ਘੋੜੇ।
ਸਿਰਦਾਰਨ ਸਿਰ ਖੜ ਖਾਈ ਮਾਰ। ਸੁਣ ਧੜਕੋ ਸਿੰਘ ਆਏ ਹਜ਼ਾਰ।੧੮।

੧. ਉੜਮਿਲ ਟਾਂਡਾ : ਟਾਂਡਾ ਉੜਮੜ, ਟਾਂਡਾ ਤੇ ਉੜਮੜ ਦੋ ਪਿੰਡਾਂ ਦੇ ਨਾਮ ਤੋਂ ਪ੍ਰਸਿੱਧ ਹੋਇਆ ਇਕ ਕਸਬਾ ਜੋ ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਹਾ ਤਹਿਸੀਲ ਵਿੱਚ ਜਲੰਧਰ ਤੋਂ ਪਠਾਨਕੋਟ ਜਾਣ ਵਾਲੀ ਸੜਕ ਉੱਪਰ ਸਥਿਤ ਹੈ।

ਜਿਮ ਸੁਲਭੀ° ਪਰ ਤਿਲਿਯਰ° ਪੜੇ। ਮਾਰ ਸਿੰਘਨ ਸੋ ਮੁਹਰੈ ਧਰੇ। *ਪਤੰਗਾ, ਭਮੱਕੜ / ਇਕ ਪੰਛੀ*
ਤਦੇ ਬਿਸ਼ੰਭਰ ਮਨ ਮੈਂ ਧਾਰੀ। ਨੱਠੀ ਫੌਜ ਸਿੰਘਨ ਤੈ ਹਾਰੀ।੧੯।

ਦੋਹਰਾ: ਬਿਸੰਭਰ ਘੋੜੇ ਛੋਡ ਤੈਂ ਖੜ ਰਹਯੋ ਰਣ ਭੂਮ ਮੰਝਾਰ°। *ਮੈਦਾਨੇ ਜੰਗ ਵਿੱਚ*
ਕਰ ਹੱਲਾ ਸਿੰਘ ਆਇ ਪਰੇ ਸਿਰ ਦੀਨੋ ਉਸੈ ਉਤਾਰ।੨੦।
ਮਾਰ ਬਿਸ਼ੰਭਰ ਜਬ ਲੀਯੋ ਪਰੀ° ਫੌਜ ਮੈਂ ਲੂਟ। *ਪੈ ਗਈ*
ਘੋੜੇ ਤੰਬੂ ਬਹੁ ਲੁਟੇ ਮਾਲ ਭਰੇ ਲਏ ਊਟ°।੨੧। *ਊਠ*

ਚੌਪਈ: ਹਜ਼ਾਰ ਬੀਸਕ° ਉਠ ਘੋੜਾ ਰਲਾਯਾ। ਭਰਾ ਭਰਾਇਓ ਡੇਰਾ ਮਿਲਾਯਾ। *ਵੀਹ ਕੁ ਹਜ਼ਾਰ*
ਬਿੱਚ ਬਜ਼ਾਰ ਚੀਜ਼ ਸੀ ਘਨੀ। ਸੋਊ ਲੁਟੇ ਰਨ ਸਿੰਘਨ ਬਣੀ।੨੨।
ਤੋਸ਼ੈ ਖਾਨੈ ਖਾਸ ਦਿਵਾਨ। ਜਿਨ ਛਹੋ° ਆਯੋ ਚਕਯੋ ਉਠਾਨ। *ਅਤਿੰਕੇ*
ਸ਼ਸਤ੍ਰ ਹੀਨ ਜੋ ਸਿੰਘ ਪਿਆਰੇ। ਤਿਨ ਨੇ ਸ਼ਸਤਰ ਬਹੁਤ ਸੰਭਾਰੇ°।੨੩। *ਸੰਭਾਲ ਲਏ*
ਕਈਅਨ ਘੋੜੇ ਦੁਇ ਦੁਇ ਫੜੇ। ਇਕ ਛੱਡ ਮੰਦੇ ਚੰਗਨ ਪੈਂ° ਚੜ੍ਹੇ। *ਚੰਗਿਆਂ ਉੱਪਰ*
ਕਈਅਨ ਕੇ ਹੱਥ ਪੜੇ ਹਥਯਾਰ। ਭਏ ਦਲਿਦ੍ਰੋਂ° ਕਈ ਇਮ ਪਾਰ।੨੪। *ਗ਼ਰੀਬੀ, ਭੁੱਖ-ਨੰਗ*
ਤੋਪਖਾਨੋਂ ਕਿਨ ਚੱਕਯੋ ਨਾਂਹਿ। ਦਯੋ ਫੂਕ ਸੋ ਉਸ ਹੀ ਥਾਂਹਿ°। *ਉਸੇ ਥਾਂ*
ਸਈ ਅਠਾਰਾਂ ਅਠਾਰੈ ਸਾਲ[1]। ਮਾਰਯੋ ਬਿਸ਼ੰਭਰ ਲੁਟਯੋ ਉਸ ਮਾਲ।੨੫।

## ੧੪੨. ਮੁਲਖ ਮੱਲਨ ਕੀ ਸਾਖੀ

ਦੋਹਰਾ: ਇਮ ਹੁਤ ਥੋ ਖਾਲਸੋ ਮਿਥਾ° ਤੁਰਯੋ ਕਰ ਬੁੰਗੇ ਅਕਾਲ ਅਰਦਾਸ। *ਫ਼ੈਸਲਾ ਕਰ ਕੇ*
ਜੌ ਜਹਿਂ ਰੱਯਤ° ਆਇ ਮਿਲੈ ਰਹਿ ਪਿੰਡ ਉਸੈ ਸਿੰਘ ਪਾਸ।੧। *ਜਿਹੜੇ ਥਾਂ ਦੀ ਪਰਜਾ*
ਡੇਰਾ ਲੁਟਤੋਂ ਸਿੰਘ ਮੁੜੇ ਪੜੇ ਸੁ ਮੁਲਖਹਿਂ° ਦੌੜ। *ਦੇਸ ਵਿਚ*
ਜੋ ਜਿਸ ਜਾਗਾ° ਵੜ ਬਹਯੋ ਕਢਯੋ ਨ ਕਿਨ ਇਸ ਠੌਰ°।੨। *ਜਗ੍ਹਾ / ਸਥਾਨ*

ਚੌਪਈ: ਜਿਸੈ ਪੈਰ ਜਹਾਂ ਕੋ ਪੜ ਰਹਯੋ। ਕਿਸੈ ਨਿਕਾਰਤ° ਨ ਕੋਊ ਭਯੋ। *ਨਿਕਾਲ*
ਛੋਟੀ ਜਗਾ ਲਖ ਛੋਟੇ ਵੜੇ। ਵਡ ਸ਼ਹਿਰਨ° ਸਿਰਦਾਰ ਵਡ ਖੜੇ।੩। *ਵੱਡੇ ਸ਼ਹਿਰੀਂ*
ਕਿਨੈ ਸਾਕ° ਕਿਨ ਸਿਆਣ° ਕਢ ਲਈ। ਕਿਨੈ ਰੱਯਤ ਸੋਂ ਮਰਜ਼ੀ ਕਈ। *ਰਿਸ਼ਤੇਦਾਰੀ / ਜਾਣ-ਪਹਿਚਾਣ*
ਕਿਨੈ ਅਚਾਨਕ ਸੁਣੀ ਤਕਾਈ। ਇਮ ਕਰ ਲੀਨੋ ਮੁਲਕ ਮਲਾਈ°।੪। *ਮੱਲ ਲਿਆ*
ਵਡੀ ਠਕਰਾਇਤ° ਕੀ ਜੋ ਜਗਾ। ਸੋਊ ਸਰਦਾਰਨ ਵਡ ਗਲ ਲਗਾ। *ਠਕੁਰਾਈ, ਸਰਦਾਰੀ*
ਜਿਨ ਜਿਨ ਮਰਜੀ ਸਾਥ ਰੱਯਤ ਰਲਾਈ। ਉਨ ਉਨ ਸੋਂ ਗਲ ਬਹੁ ਬਨਿਆਈ।੫।
ਜਿਨ ਜਿਨ ਰੱਯਤ ਸੋ ਸ਼ਿਤਾਬ° ਗੁਵਾਈ। ਉਨ ਨੇ ਦੀਨੋ ਵਹੀ ਕਢਾਈ°। *ਜਲਦੀ / ਕੱਢ ਦਿੱਤਾ*
ਐਸੀ ਭਾਂਤ ਭਯੋ ਮੁਲਕ ਸੁ ਮੱਲ। ਸੁਣ ਰਤਨ ਸਿੰਘ ਤਿਮ ਕਹੀ ਗੱਲ।੬।

---

੧. ਭਾਵ ਬਿ. ੧੮੧੮ (੧੭੬੧ ਈ.) ਪਰ ਇਤਿਹਾਸਕਾਰਾਂ ਨੇ ਇਸ ਮੁੱਠ-ਭੇੜ ਨੂੰ ੧੭੫੯ ਈ. ਵਿੱਚ ਵਿਸਾਖੀ ਤੋਂ ਬਾਅਦ ਹੋਈ ਮੰਨਿਆ ਹੈ।

ਦੋਹਰਾ : ਜੋ ਕੋ ਕਿਸ ਕੋ ਫਿਰ ਕਢੈ ਤੋ ਮਿਸਲ ਉਪਰਾਲੋਂ° ਹੋਇ। *ਉੱਚਾ*
ਜੋ ਪਹਿਲੋਂ ਕੋ ਵੜ ਬਹਯੋ ਉਸੈ ਦਿਵਾਵੈ ਸੋਇ।੭।

ਚੌਪਈ : ਪਹਿਲੋਂ ਥੇ ਸਿੰਘ ਹੁਤੇ ਅਕਾਰੇ°। ਮੁਲਕ ਲੁੱਟ ਹੋਏ ਦੁਇ ਦੁਇ ਚਾਰੇ। *ਇਕੱਲੇ ਦੁਕੱਲੇ*
ਆਈ ਉਗ੍ਰਾਹੀ ਉਨਕੈ ਪਾਸ। ਕਿਨੈ ਸੈਂਕਰਾ° ਕਿਨ ਰੱਖੇ ਪਚਾਸ।੮। *ਸੈਂਕੜੇ*

## ੧੪੩. ਸਾਖੀ ਦੂਜੇ ਤਰਨਾ ਦਲ ਕੀ

ਦੋਹਰਾ : ਅਬ ਸੁਣ ਗੱਲ ਉਸ ਵੱਲ ਕੀ ਕਸੂਰ ਮਾਰ ਰਹੇ ਰੱਜ।
ਮਾਰਯੋ ਬਿਸ਼ੰਭਰ ਉਨ ਸੁਨਯੋ ਔਰ ਮੁਲਕ ਲਯੋ ਦੱਬ।੧।

ਚੌਪਈ : ਮੁਲਕ ਉਨੈ ਏਕਲ° ਮਲ ਲਯਾ। ਅਬ ਹਮ ਕੋ ਕਬ ਉਨ ਹਿੱਸਾ ਦਯਾ। *ਇਕੱਲਿਆਂ*
ਕੈ ਅਬ ਹਮ ਰਲ ਉਨ ਸੋਂ ਲਰੀਯੈ। ਕੈ ਕਛੁ ਔਰਹਿ° ਉੱਦਮ ਕਰੀਏ।੨। *ਕੋਈ ਹੋਰ*
ਓਇ ਕਹੈਂ° ਹਮ ਲੁਟਣੋ ਰਹੇ। ਕਸੂਰ ਲੁਟਿਕੈ ਓਇ° ਰਜ ਬਹੇ। *ਬੁੱਢਾ ਦਲ / ਤਰਨਾ ਦਲ*
ਅਬ ਕਯਾ ਹੋਤ ਹਮੈ ਪਛੁਤਾਵੈ। ਹਮੈ ਹਾਥ ਕਬ ਵਹ ਲੁਟ ਆਵੈ।੩।
ਦੋਊ ਵੱਲ ਇਮ ਕਰੈਂ ਪਛੁਤਾਏ। ਜਿਤ ਜਿਤ ਕਰਮ ਤਿਤੋ ਤਿਤਾ° ਪਾਏ। *ਉਤਨਾ*
ਤਬ ਇਨਕੈ ਦਿਲ ਉਦਮ ਆਯੋ। ਲਹੌਰ ਗਿਰਦ ਉਨ ਸੁੰਨੋ° ਤਕਾਯੋ।੪। *ਲਾ-ਵਾਰਿਸ*
ਤੀਨ ਮਿਸਲ ਚੜ੍ਹ ਅੱਗੈ ਦੌੜੀ। ਦੋਇ ਫਿਰ ਮਾਝੇ ਔ ਪਹਾੜਨ ਓੜੀ°। *ਪਹਾੜਾਂ ਵੱਲ*
ਮਾਝੇ ਮੈਂ ਥੇ ਜਿਨ ਕੇ ਗ੍ਰਾਮ। ਸੋ ਸੋ ਕੀਨੇ ਉਨ ਉਨ ਕਾਇਮ।੫।

ਦੋਹਰਾ : ਨਕਈ[੧] ਸੁ ਵਲ ਨੱਕੇ[੨] ਤੁਰੇ ਭੰਗੀ[੩] ਪੱਛਮ ਤੈ ਮੁਲਤਾਨ।
ਚੜ੍ਹ ਸਿੰਘ ਲਾਂਭੇ ਛਾਂਭ° ਤਕ ਵਿਚ ਵਿਚ ਰੋਕੇ ਥਾਨ।੬। *ਇਧਰ ਉਧਰ*

ਚੌਪਈ : ਚੜ੍ਹ ਸਿੰਘ ਆਪ ਕਜਾ° ਕੀ ਤਾਣ। ਰੋਕਯੋ ਮੁਲਕ ਸੁ ਘੋੜੇ ਖਾਣ°। *ਜ਼ੋਰ / ਘੋੜਿਆਂ ਦੀ ਖਾਣ*
ਕੁਜਰਾਂਵਾਲ° ਬਹਾਯਾ ਠਾਣਾ। ਔਰ ਮੁਲਕ ਕਰਿਓ ਲੁਟ ਖਾਣਾ।੭। *ਗੁਜਰਾਂਵਾਲਾ*
ਭੰਗੀਅਨ ਮੈਂ ਭਏ ਬਹੁ ਸਰਦਾਰ। ਉਨ ਬਹੁ ਘੇਰਯੋ ਉਰਾਰ ਔ ਪਾਰ°। *ਰਾਵੀ ਦੇ ਉਰਲੇ ਤੇ ਪਰਲੇ ਪਾਸੇ*
ਚੜ੍ਹ ਸਿੰਘ ਸੋਂ ਰਾਧੈਂ ਖਹੋ ਖਈ°। ਚੜ੍ਹ ਸਿੰਘ ਉਨ ਸੋਂ ਘੁਲਤ ਬਿਤਈ°।੮। *ਖਿਚੋਤਾਣ / ਘੁਲਦਿਆਂ ਬੀਤੀ*

ਦੋਹਰਾ : ਕਸੂਰ ਲੁਟੀ ਬਿਸੰਭਰ ਕੁਟਾ ਲਭਯੋ ਸਿੰਘਨ ਬਡ ਮਾਲ।
ਬਹੁ ਖਾਲਸੋ ਫਰਬੋਂ° ਭਯੋ ਤੁਰਕਨ ਭਯੋ ਬੁਰ ਹਾਲ।੯। *ਮੋਟਾ, ਸੁਖੀ*

ਚੌਪਈ : ਬਹੁਤ ਸ਼ੋਰ ਸਿੰਘਨ ਕੋ ਭਯੋ। ਤਰਫ਼ ਚਾਰ ਦੁਸ਼ਟਨ° ਗਮ ਪਯੋ। *ਦੁਸ਼ਟਾਂ ਨੂੰ*
ਲਹੌਰ ਮਾਂਹਿ ਜੋ ਤੁਰਕ ਫੁਜਦਾਰ। ਖਰਚ ਬਿਨਾਂ ਸੋ ਭਯੋ ਲਚਾਰ।੧੦।

---

੧. **ਨਕਈ :** ਖ਼ਾਲਸੇ ਦੀਆਂ ਬਾਰਾਂ ਮਿਸਲਾਂ ਵਿੱਚੋਂ ਇਕ ਮਿਸਲ ਜਿਸ ਦਾ ਮੋਢੀ ਸਰਦਾਰ ਹੀਰਾ ਸਿੰਘ ਨਕਈ ਸੀ। ਨੱਕੇ ਦਾ ਇਲਾਕਾ ਇਸ ਮਿਸਲ ਦੇ ਅਧੀਨ ਸੀ।

੨. **ਨੱਕਾ :** ਪੁਰਾਣੇ ਪੰਜਾਬ ਵਿੱਚ ਲਾਹੌਰ ਤੋਂ ਦੱਖਣ ਅਤੇ ਰਾਵੀ ਤੇ ਸਤਿਲੁਜ ਦੇ ਵਿਚਕਾਰਲੇ ਇਲਾਕੇ ਨੂੰ ਨੱਕਾ ਕਹਿੰਦੇ ਸਨ।

੩. **ਭੰਗੀ :** ਖ਼ਾਲਸੇ ਦੀਆਂ ਬਾਰਾਂ ਮਿਸਲਾਂ ਵਿੱਚੋਂ ਇਕ ਮਿਸਲ ਜਿਸ ਦੇ ਮੋਢੀ ਸਰਦਾਰ ਛੱਜਾ ਸਿੰਘ ਤੇ ਭੰਗਾ ਸਿੰਘ ਸਨ।

ਲਗੇ ਲਹੌਰ ਕੋਲ ਲੁਟ ਲੁਟ ਖਾਣ। ਬਾਹਰ ਨਿਕਲਨ ਕੋ ਉਸੈ ਨ ਤਾਣ।
ਸਿੰਘਨ ਲਯੋ ਸਭ ਮੁਲਕ ਉਗਰਾਹਿ। ਫੌਜ ਭਈ ਕਮ° ਲਹੌਰੈ ਮਾਂਹਿ।੧੧। *ਥੋੜੀ*
ਲਹੌਰ ਬਾਹਰ ਤੁਰਕ ਫਿਰਨ ਨ ਪਾਵੈਂ। ਉਨਕੋ ਬਾਹਰੋਂ ਪੈਸੋ ਨ ਆਵੈ।
ਪੈਸੇ ਬਿਨ ਕਬ ਮਿਲੈ ਸਿਪਾਹਿ°। ਇਮ ਕਰ ਫੌਜ ਭਈ ਘਟ ਵਾਹਿ°।੧੨। *ਸਿਪਾਹੀ, ਫ਼ੌਜੀ / ਉਥੇ*

ਦੋਹਰਾ : ਤਬ ਕਾਬਲ ਤੈ ਦੁਇ ਤੁੰਮਨ° ਭੇਜੇ ਅਹਿਮਦ ਸ਼ਾਹਿ। *ਦਲ*
ਸਿਰ ਬੁਲੰਦ° ਔ ਜਹਾਨ ਖਾਂ ਆਇ ਬਹੇ ਪੰਜਾਬਹਿ ਮਾਂਹਿ।੧੩। *ਸਰ ਬੁਲੰਦ ਖ਼ਾਂ*

ਚੌਪਈ : ਸਿਰ ਬੁਲੰਦ ਆਇ ਬਹਯੋ ਰਵਤਾਸ[1]। ਹੋ ਰਹਯੋ ਸੂਬੋ ਸੁ ਅਟਕੈ[2] ਖਾਸ।
ਜਹਾਨ ਖਾਂ ਕੀਓ ਸਯਾਲਕੋਟ ਡੇਰੋ। ਸਿੰਘਨ ਸਿਉਂ ਕੀਯੋ ਚਹਿ ਭਟਭੇਰੋ°।੧੪। *ਮੁੜ ਭੇੜ, ਜੰਗ*
ਤਮੂਰ ਸ਼ਾਹਿ[3] ਲਾਹੌਰੈ ਬਹਿਓ। ਐਸੋ ਬਿਉਂਤ° ਤਬ ਗਿਲਜਨ ਕਯੋ। *ਵਿਉਂਤ*
[4]ਕਰਤ ਲੜਾਈ ਫੌਜ ਸਕੇਲੀ°। ਕਰੀ ਇਕੱਠੀ ਜੇਤੀ ਸਭ ਮੇਲੀ।੧੫। *ਫ਼ੌਲਾਦ ਵਾਂਗ ਮਜ਼ਬੂਤ*

## ੧੪੪. ਸਾਖੀ ਦੋਊ ਦਲ ਕੀ

ਦੋਹਰਾ : ਦਲ ਬੁੱਢੈ ਦੁਆਬੋ ਮਲਯੋ ਭਏ ਤਰਨ° ਸੁ ਰਾਵੀ ਪਾਰ। *ਤਰਨਾ ਦਲ*
ਦੋ ਤ੍ਰੈ° ਦੁਆਬੇ ਮਲ ਬਹਯੋ ਤੁਰਕਨ ਆਈ ਹਾਰ।੧। *ਦੋ ਤਿੰਨ ਮਿਸਲਾਂ*
ਚੜ੍ਹ ਸਿੰਘ ਕੁਜਰੈਵਾਲ° ਮਲ ਕਰੈ ਚੁਤਰਫੈ ਦੌਰ°। *ਗੁਜਰਾਂਵਾਲਾ / ਹਮਲੇ*
ਕਾਬਲ ਰਾਹਿ ਤੌ ਬੰਦ ਭਯੋ ਔ ਭਯੋ ਮੁਲਕ ਮੈਂ ਰੌਰ°।੨। *ਰੌਲਾ*

ਚੌਪਈ : ਜਬ ਜਗ ਮੈਂ ਯੌ ਰੌਲਾ ਪਰਾ। ਲਹੌਰੀ ਸੂਬੈ ਸੁਨ ਗੁੱਸਾ ਕਰਾ।
ਚੜ੍ਹਯੋ ਨਬਾਬ ਬਡ ਲੈ ਤੁਪਖਾਨੋ। ਕੁਜਰਾਂਵਾਲ ਗਿਰਦ ਘੇਰੋ ਠਾਨੋ°।੩। *ਘੇਰਾ ਘੱਤ ਲਿਆ*
ਫੌਜ ਗਿਰਦ ਭਈ ਤੀਸ ਹਜ਼ਾਰ। ਹਜ਼ਾਰ ਕੁ ਸਿੰਘ ਵੜਯੋ ਅੰਦਰ ਵਾਰ।
ਤੁਰਕ ਆਟਾ ਅਰ ਸਿੰਘ ਮਧ ਲੂਣ। ਪਰ ਤੁਰਕਨ ਕੈ ਪੈ ਰਹੀ ਸੁਨ°।੪। *ਸੁੰਨ, ਉਜਾੜ*
ਤੁਪਖਾਨਾ ਦਯੋ ਇਕ ਵਲ ਲਾਇ। ਦਯੋ ਫੌਜ ਵਲ ਤਿੰਨ ਖੜਾਇ°। *ਤਿੰਨ ਪਾਸੇ ਫ਼ੌਜ ਖੜੀ ਕੀਤੀ*
ਅੰਦਰ ਕੋਊ ਵੜਨੇ ਨਾ ਪਾਵੈ। ਬਾਹਰ ਫੌਜ ਸੁ ਰਲਤੀ ਆਵੈ।੫।
ਤਬ ਸਿੰਘਨ ਕੋ ਔਖੀ ਬਨੀ। ਪਰੀ ਸਿੰਘਨ ਕੋ ਗਿਣਤੀ ਘਨੀ°। *ਡੂੰਘੀ ਸੋਚ, ਚਿੰਤਾ*
ਤਬ ਚੜ੍ਹ ਸਿੰਘ ਨੇ ਯੌ ਰਿਦਾ° ਧਾਰੀ। ਨਿਕਲ ਜਾਈਏ ਕੁਈ ਮੋਰਚੋ ਮਾਰੀ।੬। *ਦਿਲ*

ਦੋਹਰਾ : ਹੁਤੋ ਸਿੰਘ ਚਕਰੈਲ° ਇਕ ਤਿਨ ਯੌਂ ਕਹੀ ਸੁਨਾਇ। *ਸ਼ਾਹੀ ਚਾਕਰ, ਨੌਕਰ*
ਦੁਇ ਸੈ° ਸਿੰਘ ਹਮ ਸਾਥ ਹੈਂ ਹਮ ਰਲਹੈਂ ਤੁਮ ਸੰਗ ਆਇ।੭। *ਦੋ ਸੌ*

---

੧. **ਰਵਤਾਸ** : ਰੋਹਤਾਸ, ਜਿਹਲਮ ਦਰਿਆ ਦੇ ਕਿਨਾਰੇ ਇਕ ਪੁਰਾਣਾ ਨਗਰ ਜਿੱਥੇ ਸ਼ੇਰਸ਼ਾਹ ਸੂਰੀ ਨੇ ਇਕ ਮਜ਼ਬੂਤ ਕਿਲ੍ਹਾ ਬਣਵਾਇਆ ਸੀ।

੨. **ਅਟਕ** : ਅਟਕ (ਸਿੰਧ) ਦਰਿਆ ਦੇ ਕਿਨਾਰੇ ਇਕ ਨਗਰ ਜਿੱਥੇ ਬਾਦਸ਼ਾਹ ਅਕਬਰ ਨੇ ੧੫੮੩ ਈ. ਵਿੱਚ ਇਕ ਕਿਲ੍ਹਾ ਬਣਵਾਇਆ ਸੀ।

੩. **ਤੈਮੂਰ ਸ਼ਾਹ** : ਅਹਿਮਦ ਸ਼ਾਹ ਅਬਦਾਲੀ ਦਾ ਪੁੱਤਰ ਜਿਸ ਨੂੰ ੧੭੫੫ ਈ. ਵਿੱਚ ਲਾਹੌਰ ਦਾ ਸੂਬੇਦਾਰ ਬਣਾਇਆ ਗਿਆ। ਇਹ ੧੭੭੨ ਈ. ਵਿੱਚ ਕਾਬੁਲ ਦੇ ਤਖ਼ਤ ਉੱਪਰ ਬੈਠਾ ਤੇ ਮਈ ੧੭, ੧੭੯੩ ਈ. ਨੂੰ ਮੋਇਆ ਸੀ।

੪. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ। ਛਪੇ ਸੰਸਕਰਣ ਵਿੱਚ ਇਸ ਥਾਂ ਕੁੱਝ ਹੋਰ ਪਾਠ ਮਿਲਣ ਦੀ ਵੀ ਸੂਹ ਮਿਲਦੀ ਹੈ। ਦੇਖੋ ਪੰਨਾ ੪੦੧.

ਚੌਪਈ : ਜੌ ਤੁਮ ਪੈ ਬਡ ਪੈ ਜਾਇ ਜ਼ੋਰ। ਤੌ ਤੁਮਕੈ ਹਮ ਆਇ ਬੜੈਂ ਕੋਰ°। — ਫੌਜ
ਤੁਮ ਤੈ ਫੌਜ ਤੁਰਕ ਬਹੁਤ ਡਰੈ। ਨਹਿੰ ਤੁਮ ਪਰ ਕੋਊ ਹੱਲਾ ਕਰੈ।੮।
ਜੇ ਕੁਛ ਸਿੰਘ ਆਇ ਬਾਹਰੋਂ ਪਰੈਂ°। ਵਿਚੇ ਲੁਟਾਈ ਹਮ ਭੀ ਧਰੈਂ। — ਪੈਣ, ਹੱਲਾ ਕਰਨ
ਊਨ ਸੋਚੀ ਸੋਈ ਬਨ ਆਈ। ਸਿੰਘਨ ਕੀ ਤਹਿੰ ਭਈ ਅਵਾਈ°।੯। — ਅਫ਼ਵਾਹ
ਤੌ ਚਕਰੈਲ ਸੂਬੇ ਪੈ ਗਯੋ। ਜਾਇ ਨਵਾਬ ਡਰਾਵਤ ਭਯੋ।
ਆਵਤ ਖਾਲਸੋ ਸਭ ਲਰ ਜੋਰ। ਵੜਨ ਨ ਦੇਵੈ ਤੁਝੈ ਲਹੌਰ।੧੦।
ਜੌ ਭਲ ਚਾਹੈਂ ਚੜ੍ਹ ਚਲ ਅੱਬ। ਫੇਰ ਹੁਇ ਜਾਊਗੁ ਖੋਟ ਦੱਬ°। — ਬੁਰਾ ਹਾਲ
ਸੋ ਸੁਨ ਨਬਾਬ ਕੋ ਪਿਸੂ ਪਰੈ[੧]। ਥਰਹਰ ਕੰਪੈ° ਮਨ ਸੋਚਾਂ ਕਰੇ।੧੧। — ਥਰ ਥਰ ਕੰਬੇ

ਦੋਹਰਾ : ਤਬ ਸੈ ਦੋਇਕ° ਸਿੰਘ ਕੋ ਪਰਯੋ ਰਾਤ ਸੋਊ ਆਇ। — ਦੋ ਕੁ ਸੌ
ਮਾਰ ਸਭ ਖੂਨੀ ਆਇ ਵੜੈ ਚੜ੍ਹ ਸਿੰਘ ਜੀ ਕੀ ਪਾਇ°।੧੨। — ਪਾਸ

ਚੌਪਈ : ਨਿਬਾਬ ਲਗੀ ਚਿਤ ਸਿੰਘ ਜੀ ਕੀ ਬਾਤ। ਨਠਯੋ ਕੂਚ ਕਰ ਉਸ ਹੀ ਰਾਤ।
ਹੋਤੇ ਸਿੰਘ ਸੁ ਚਾਕਰ ਓਸ। ਪਾਇ ਦਈ ਉਨ ਵਿੱਚੈ ਖੋਸ°।੧੩। — ਲੁੱਟ-ਖਸੁੱਟ
ਤੋਪਖਾਨੋ ਰਹਯੋ ਊਹਾਂ ਖੜਾ। ਨਿਬਾਬ ਤਬੈ ਨੱਠ ਏਕਲ ਚੜ੍ਹਾ।
ਸੁਨਤ ਸੁ ਚੜ੍ਹ ਸਿੰਘ ਗਯੋ ਗੈਲ°। ਕਰੀ ਲੂਟ ਔ ਕੂਟ ਬਹੁਤੈਲ°।੧੪। — ਪਿੱਛੇ / ਬਹੁਤਿਆਂ ਦੀ
ਨਵਾਬ ਨੱਠ ਵਲ ਚਲਯੋ ਲਹੌਰ। ਕਰੀ ਸਿੰਘਨ ਉਸ ਗੈਲੇ ਦੌੜ।
ਬਹੁਤ ਮਾਲ ਹਥ ਚੜ੍ਹ ਸਿੰਘ ਅਯੋ। ਉਸ ਦਿਨ ਤੇ ਸੋ ਵਧ ਸਿੰਘ ਭਯੋ।੧੫।

ਦੋਹਰਾ : ਜਬ ਨਿਬਾਬ ਚੜ੍ਹ ਸਿੰਘ ਹਨਯੋ° ਸਿੰਘਨ ਵਧਯੋ ਪ੍ਰਤਾਪ। — ਮਾਰਿਆ
ਚੜ੍ਹ ਝਨਾਊਂ° ਖਾਲਸੋ ਲੰਘਯੋ ਕੀਨੇ ਤੁਰਕ ਬਡ ਧਾਪ।੧੬। — ਝਨਾਂ ਦਰਿਆ

ਚੌਪਈ : ਗੁਜਰ ਸਿੰਘ[੨] ਟੱਪ ਮਲੀ ਗੁਜਰਾਤ[੩]। ਕਰਮ ਸਿੰਘ[੪] ਖਾਵੇਂ[੫] ਲਿਓ ਜਾਤ।
ਸਿਆਲਕੋਟ ਮਲ ਲਯੋ ਸ਼ਹੀਦਨ। [੬]ਸਭ ਸਿਧ ਕਾਜ ਖਾਲਸੇ ਦਿਨ ਦਿਨ।੧੭।

## ੧੮੫. ਸਾਖੀ ਨਵਾਬ ਸਿਰਬੁਲੰਦ ਫੜਨੇ ਕੀ

ਦੋਹਰਾ : ਚੜ੍ਹ ਸਿੰਘ ਚੜ੍ਹ ਜੇਲਮ ਟਪਯੋ ਸਿਲ° ਸਿਰ ਬੁਲੰਦ° ਫੁਜਦਾਰ। — ਸੂਹ / ਸਰ ਬੁਲੰਦ ਖ਼ਾਂ
ਡੇਰਾ ਬੈਠਾ ਲਾਇ ਸੋ ਕਿਲੋਂ ਰਵਤਾਸ ਮਝਾਰ°।੧। — ਰੋਹਤਾਸ ਵਿੱਚ

---

੧. **ਪਿਸੂ ਪੈਣੇ** : ਬੇ-ਚੈਨੀ ਹੋਣੀ, ਜਿਵੇਂ ਖਟਮਲ (ਪਿਸੂ) ਦੇ ਕੱਟੇ ਤੋਂ ਤੜਫੀਦਾ ਹੈ ਤਿਵੇਂ ਵਿਆਕੁਲ ਹੋਣਾ।
੨. **ਗੁਜਰ ਸਿੰਘ** : ਭੰਗੀ ਮਿਸਲ ਦਾ ਸਰਦਾਰ, ਇਸ ਦਾ ਦੇਹਾਂਤ ੧੭੮੮ ਈ. ਵਿੱਚ ਲਾਹੌਰ ਵਿਖੇ ਹੋਇਆ ਸੀ।
੩. **ਗੁਜਰਾਤ** : ਪੁਰਾਣੇ ਪੰਜਾਬ ਦਾ ਇਹ ਨਗਰ, ਰਾਵੀ ਤੇ ਚਨਾਬ ਦਰਿਆਵਾਂ ਦੇ ਵਿਚਕਾਰ ਵਜ਼ੀਰਾਬਾਦ ਦੇ ਪਾਸ ਸਥਿਤ ਹੈ।
੪. **ਕਰਮ ਸਿੰਘ** : ਕਰਮ ਸਿੰਘ ਭੰਗੀ, ਭੰਗੀ ਮਿਸਲ ਦਾ ਇਕ ਹੋਰ ਸਰਦਾਰ।
੫. **ਖਾਵੇਂ** : ਪਿਉੜਾ, ਸਿੰਧ ਤੇ ਜਿਹਲਮ ਦਰਿਆ ਦੇ ਵਿਚਕਾਰ ਸ਼ਮਸਾਬਾਦ ਦੇ ਨੇੜੇ ਇਕ ਸਥਾਨ ਜਿੱਥੇ ਲੂਣ ਦੀ ਖਾਣ ਸੀ।
੬. ਹੱਥ ਲਿਖਤਾਂ ਵਿੱਚ ਇਹ ਪੰਕਤੀ ਪ੍ਰਾਪਤ ਨਹੀਂ।

ਚੌਪਈ : ਹੁਤੋ ਬਹੁਤ ਥੋ ਮਨ ਮਗਰੂਰ°। ਹੁਤੋ ਗਿਲਜਨ ਮੈਂ ਸੋ ਬਡ ਸੂਰ°। *ਹੰਕਾਰ / ਸੂਰਮਾ*
ਬੇਗਮ° ਹੁਇ ਪੜ ਰਹਿਓ ਸੋਇ। ਮਧ ਪਹਾੜਨ ਕਿਲੋ ਲਖਿ ਸੋਇ।੨। *ਬੇਫ਼ਿਕਰ*
ਚੜ੍ਹ ਸਿੰਘ ਨੈ ਸੋ ਸ਼ਿਕਾਰ ਤਕਾਇਆ। ਦੇ ਫੇਰੀ ਵਿਚ ਸਸਾ° ਛੁਹਾਇਆ°। *ਖ਼ਰਗੋਸ਼ / ਛੁਹਿਆ*
ਢੁੱਕ ਨੇੜਿਓਂ ਫਿਰ ਦੂਰ ਹੁਇ ਆਯਾ। ਇਸ ਬਿਧ ਉਸਕੋ ਚਿੱਤ ਵਧਾਯਾ।੩।
ਉਨ ਜਾਨਯੋ ਅਬ ਸਿੰਘ ਮੁੜ ਗਏ। ਮਗਰ ਸਿੰਘਨ ਸਮ ਗਿਲਜਨ ਭਏ।
ਤੌ ਚੜ੍ਹ ਸਿੰਘ ਉਨ ਦੇ ਕੈ ਦਾਉ। ਮੁੜ ਲੰਘਯੋ ਔਰ ਪਤਨ ਦਰਯਾਉ।੪।
ਜਾਇ ਚੜ੍ਹਯੋ ਸੁ ਕਿਲ੍ਹੈ ਰਵਤਾਸ। ਬੁਰਜ ਮੱਲ ਬਹਯੋ ਚਾਰੋਂ ਪਾਸ।
ਲਏ ਦਰਵਾਜੇ ਦੋਊ ਘੇਰ। ਧਰੀ ਮਾਰ ਰਮਜੰਗਨ° ਕੇਰ°।੫। *ਰਾਮਜੰਗਾ, ਛੋਟੀ ਤੋਪ / ਨਾਲ*

ਦੋਹਰਾ : ਖਬਰ ਉਨੈ ਕੋ ਤਬ ਭਈ ਜਬ ਘੇਹੇ ਸਿੰਘ ਗੜ੍ਹ ਮੱਲ।
ਚਾਰ ਓਰ ਉਨ ਸਿੰਘ ਦਿਸੈਂ ਪਰਯੋ ਗਿਲਜਨ ਥਰਥੱਲ°।੬। *ਤਰਥੱਲੀ*

ਚੌਪਈ : ਜਿਤ ਵਲ ਗਿਲਜੇ ਦੌੜ ਸੁ ਪਾਹਿਂ। ਮੁੜੈਂ ਉਸੈ ਵਲ ਮਾਰ ਸੁ ਖਾਹਿਂ।
ਨਠਯੋ ਚਹੈਂ ਸੋ ਵਲ ਦਰਵਾਜੇ। ਮਾਰ ਹਟਾਇ ਓਇ ਕਰ ਬਾਜੇ।੭।
ਜਿਤ ਵਲ ਜਾਹਿਂ ਉਤ ਮਾਰਹਿ ਖਾਹਿਂ। ਨਠੇ ਫਿਰੈਂ ਕਿਤ ਜਾਨ ਨ ਪਾਹਿਂ।
ਨੱਠ ਭੱਜ ਕੈ ਸੋ ਥਕ ਪਏ। ਸਿਰ ਬੁਲੰਦ ਢਿਗ ਸੋ ਸਭ ਗਏ।੮।
ਸਿਰ ਬੁਲੰਦ ਤਬ ਲਖ ਲਈ ਗੱਲ। ਹਥਯਾਰ ਸੁਟ ਕਰ ਬਹਯੋ ਮਹੱਲ।
ਚਾਕਰ ਸਦ ਮਸਨੰਦ° ਵਿਛਾਈ। ਵਕੀਲ ਘਲਯੋ ਉਨ ਚੜ੍ਹ ਸਿੰਘ ਪਾਈ°।੯। *ਗੱਦੀ / ਪਾਸ*
ਵਕੀਲਨ ਕਹੀ ਸਿੰਘ ਜੀ ਸੋਂ ਬਾਤ। ਚਲ ਸੂਬੇ ਸੋ ਕਰੋ ਮੁਲਾਕਾਤ।
ਚੜ੍ਹ ਸਿੰਘ ਜੀ ਨੈ ਸੋਈ ਮਾਨੀ। ਚਾਰ ਹਜ਼ਾਰ ਸਿੰਘ ਮੁਹਰੇ ਠਾਨੀ।੧੦।

ਦੋਹਰਾ : ਸਿੰਘ ਸੂਬੇ ਪੈ ਜਾ ਪੁਜਯੋ ਗਿਲਜਨ ਕਰਕੇ ਦੂਰ।
ਅਗੋ ਹੋਇ ਸੁ ਨਾ ਅਇਓ ਕਰਯੋ ਮਿਜਾਜ° ਇਮ ਸੂਰ।੧੧। *ਅਭਿਮਾਨ*

ਚੌਪਈ : ਜਬ ਹੀ ਸਿੰਘ ਜੀ ਨੇੜੇ ਗਯੋ। ਕਦਮ ਦੁਇਕ ਭੀ ਅਗੈ ਨ ਅਯੋ।
ਸਿੰਘ ਜੀ ਪਾਸ ਜਾਣੋਂ ਨਹਿਂ ਫਿਰਾ। ਪਾਸ ਗਏ ਸਿੰਘ ਤੋ ਭਯਾ ਖੜਾ।੧੨।
ਕਹੈ ਸਿੰਘ ਮੁਹਿ ਆਇ ਮਿਲੇ ਗਲ°। ਸਯਾਣਨ ਕਹਯੋ ਮਤ° ਯਹ ਕਰੇ ਛਲ। *ਗਲੇ ਮਿਲ / ਕਿਧਰੇ*
ਸਿੰਘ ਕੀ ਠੌਰ° ਇਕ ਸਿਪਾਹੀ ਮਿਲਾਯੋ। ਉਸੀ ਠੌਰ ਉਸ ਪਕੜ ਬਹਾਯੋ।੧੩। *ਚੜ੍ਹਤ ਸਿੰਘ ਨੇ ਆਪਣੀ ਥਾਂ*
ਉਸ ਅਸਬਾਬ° ਸਭ ਲੀਨੋ ਸਾਂਬ। ਠਾਣਾਂ ਕੀਨੋ ਕਿਲ੍ਹੇ ਦਰਮ°। *ਸਾਮਾਨ / ਦਰਮਿਆਨ*
ਮੁਲਕ ਚੁਤਰਫ਼ੀ ਸਬ ਆਇ ਮਿਲਾ। ਗਿਰਦ ਰਵਤਾਸ ਹੋਤ ਥੋ ਜ਼ਿਲ੍ਹਾ।੧੪।
ਉਸ ਦਿਨ ਤੇ ਬਡ ਭਯੋ ਸ੍ਰਦਾਰ। ਮਿਲ ਪਯੋ ਮੁਲਕ ਅਉਰਾਰ ਔ ਪਾਰ°। *ਜਿਹਲਮ ਦਰਿਆ ਦੇ ਦੋਹੀਂ ਪਾਸੀਂ*
ਜਿੱਧਰ ਜਾਇ ਤਿੱਧਰ ਫਤੇ ਪਾਇ। ਅੱਗੈ ਉਸੈ ਨ ਕੋਊ ਅੜਾਇ°।੧੫। *ਅੜਨਾ*

ਦੋਹਰਾ : ਨਾਲੇ ਬੰਧਯੋ ਵਹਿ° ਫਿਰੈ ਚਾਚਾ ਅਹਿਮਦ ਸ਼ਾਹਿ। *ਸਰ ਬੁਲੰਦ ਖਾਂ*
[1]ਪਾਇ ਰਾਜ ਗਰਰਾ° ਭਯੋ ਕਿਸੇ ਨ ਨਜ਼ਰ ਲਿਆਹਿ।੧੬। *ਰੌਲਾ, ਸ਼ੋਰ*

---

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਚੌਪਈ : ਸਿਰ ਬੁਲੰਦ ਲੀਓ ਪਾਲਕੀ ਪਾਇ। ਮਧ ਡੇਰੇ ਉਸ ਡੇਰੋ ਕਰਾਇ।
ਕ੍ਰੋੜ ਰੁਪੱਯਾ ਸਿੰਘ ਜੀ ਉਸ ਮਾਂਗੈ। ਵਹਿ ਖਾਣੋ ਨਿਤ ਸਿੰਘ ਤੇ ਚਾਂਗੈ°।੧੭। ਚੰਗਾ ਚਾਹੁੰਦਾ ਸੀ
ਵਹੁ ਆਖੇ ਮੁਹਿ ਸੂਬਾ ਬਣਾਇ। ਮੇਰੇ ਮਗਰ ਸਭ ਫੌਜ ਲਗਵਾਇ।
ਅਹਿਮਦ ਸ਼ਾਹ ਸਮਾ° ਤੂੰ ਬਣ ਸ਼ਾਹੁ। ਮੈਨੂੰ ਅਪਨੋ ਸੂਬਾ ਬਨਾਹਿ।੧੮। ਵਾਂਗ
ਸਿੰਘ ਜੀ ਕਹਯੋ ਹਮ ਗੁਰ ਸ਼ਾਹੁ ਕੀਓ। ਚਹੈਂ ਤੁਮੈਂ ਅਸੀਂ ਕੈਦ ਰਖੀਓ।
ਇਤਕਰ° ਹੋਊ ਜਗ ਮੈਂ ਵਾਚਾ°। ਚੜ੍ਹ ਸਿੰਘ ਫੜ ਰਖਯੋ ਸ਼ਾਹਿ ਕੋ ਚਾਚਾ।੧੯। ਏਵੇਂ / ਵਰਣਨ
ਸਿਰ ਬੁਲੰਦ ਤਬ ਅਗਯੋਂ ਸੁਨਾਈ। ਇਸਤੇ ਭਲੀ ਇਕ ਔਰ ਗੱਲ ਆਹੀ।
ਸ਼ਾਹਿ ਚਾਚਾ ਫੜਕੇ ਛਡ ਦਯੋ। ਸ਼ਾਹਿ ਸਿਰ ਸ਼ਾਹਿ° ਸੋਊ ਕਹਯੋ।੨੦। ਸ਼ਾਹਾਂ ਦਾ ਸ਼ਾਹ

ਦੋਹਰਾ : ਚੜ੍ਹ ਸਿੰਘ ਸੁਨ ਚਿਤ ਮੈਂ ਖ਼ੁਸ਼ੀ° ਦੀਨੋ ਉਸੈ ਤੁਰਾਇ°। ਚੰਗੀ ਲੱਗੀ / ਤੋਰ ਦਿੱਤਾ
ਖਰਚ ਦੀਓ ਉਸ ਰਾਹਿ ਕੋ ਦੀਨੋ ਅਟਕ ਟਪਾਇ।੨੧।
ਜੈਸੇ ਸੁਨੀ ਤੈਸੇ ਲਿਖੀ ਰਤਨ ਸਿੰਘ ਯਹਿ ਬਾਤ।
ਲੋਕਨ ਤੇ ਮੈਂ ਜਿਮ ਸੁਨੀ ਤਿਮੈਂ ਕਰੀ ਬਿਖਯਾਤ°।੨੨। ਵਿਖਿਆਨ

## ੧੪੬. ਸਾਖੀ ਸਿਰਹੰਦ ਮੱਲਨੇ ਕੀ ਔਰ ਨਿਬਾਬ ਜ਼ੈਨੇ ਮਾਰਨੇ ਕੀ



ਦੋਹਰਾ : ਯਹੈ ਬਾਤ ਗਿਲਜਨ ਸੁਨੀ ਉਨ ਭੇਜੇ ਤੁੰਮਨ° ਚਾਰ। ਦਲ
ਭਈ ਅਵਾਈ° ਸ਼ਾਹਿ ਕੀ ਭਏ ਸਿੰਘ ਭੀ ਇਕ ਥਾਂ ਸਾਰ°।੧। ਅਫ਼ਵਾਹ / ਸਾਰੇ

ਚੌਪਈ : ਪਠਾਣ ਤੁੰਮਨ ਖਿੰਡ ਬਹੇ ਚਹੂੰ ਓਰ°। ਸਿਹੰਦ ਮੁਲਤਾਨ ਸਯਾਲਕੋਟ ਲਹੌਰ। ਚਾਰ ਪਾਸੇ
ਸਿੰਘ ਸਭੈ ਇਕ ਵਲ ਹੁਇ ਤੁਰੇ। ਫਿਰ ਸੁਹੰਦ ਤੇ ਉੱਪਰ ਘੁਰੇ°।੨। ਗਏ
ਉਸ ਕੀ ਸਿਲ° ਮਿਲ ਦੂਰ ਤੇ ਕਰੀ। ਸੁਨੀ ਸਿੰਘਨ ਅਬ ਖਾਲੀ ਪਰੀ। ਸੂਹ ਕੱਢੀ
ਸੂਬੋ ਚੜ੍ਹਯੋ ਹੈ ਕਰਨ ਉਗਰਾਹੀ। ਯਹੀ ਬਾਤ ਸਿੰਘਨ ਪੈ ਆਹੀ।੩।
ਸੋ ਸੁਨ ਸਿੰਘ ਦੂਰ ਤੇ ਦੌੜੇ। ਹੁਤੇ ਹਲਕਾਰੇ° ਉਸ ਭੀ ਥੋੜੇ। ਹਰਕਾਰੇ
ਜਾਇ ਹਲਕਾਰਨ ਉਸ ਕਰੀ ਗੱਲ। ਜ਼ੈਨੋਂ° ਭੀ ਮੁੜਯੋ ਸਿਹੰਦਹਿ ਵੱਲ।੪। ਜੈਨ ਖਾਂ
ਤੌ ਮਿਲ ਖਾਲਸੇ ਗੁਰਮਤਾ ਸਾਜਾ। ਪਹਿਲੇ ਕਰੋ ਜ਼ੈਨੇ ਕੋ ਕਾਜਾ।
ਅਬ ਹਥ ਆਯੋ ਸੂਰ° ਮਦਾਨੇ। ਮਤ ਕਰ ਵੜ ਬਹਿ ਔਖੇ ਥਾਨੈ।੫। ਸੂਰ, ਸੂਰਾ ਇਨਸਾਨ

ਦੋਹਰਾ : ਸੋਊ ਬਾਤ ਪੰਥੈ ਕਰੀ ਲੰਘ ਉਤਰੇ ਸੁਹੰਦ ਪਾਰ।
ਅੱਗਾ ਰੋਕ ਸੁ ਉਸ ਬਹੇ ਕਰਕੇ ਖੂਬ ਬਿਚਾਰ।੬।

ਚੌਪਈ : ਜ਼ੈਨੇ ਕੋ ਵੀ ਖਬਰ ਸੁ ਭਈ। ਰੋਕਯੋ ਮੁਹਰੋ° ਹਮਹਿ ਮੁਦਈ°। ਅੱਗਾ / ਦਾਅਵੇਦਾਰਾਂ
ਸੋਚ ਕਰੈ ਔ ਮਨ ਪਛੁਤਾਵੈ। ਨਿਕਲਯੋ ਸ਼ਹਰੋਂ ਵਖਤ ਨ ਪਾਵੈ°।੭। ਵੇਲਾ ਹੱਥ ਨਹੀਂ ਆਉਂਦਾ
ਭਾਜ ਵੜਨ ਕੋ ਨਾਹੀ ਥਾਮ°। ਆਨ ਬਨਯੋ ਅਬ ਮਰਨੈ ਕਾਮ। ਥਾਂ
ਕਰ ਤਜ਼ੀਜ਼° ਵਲ ਸ਼ਹਿਰੈ ਆਯੋ। ਸਿੰਘਨ ਡੇਰੋ ਥੇ ਦੁਇ ਥਾਂ ਪਾਯੋ।੮। ਜੁਟ ਵੱਟ ਕੇ

 

ਬੁੱਢੈ ਦਲ ਕੀਓ ਭਾਂਗਨਪੁਰੈ[1] ਡੇਰਾ। ਪੰਜੈ[2] ਵਲ ਥੋ ਕੀਓ ਤਰਨੈਂ° ਬਸੇਰਾ। *ਤਰਨਾ ਦਲ*
ਨਨਿਹੇੜੈ[3] ਉਸ ਡੇਰਾ ਪਾਯੋ। ਘਿਰਯੋ ਸਸਾ ਜਿਮ ਝਾੜ ਦਬਾਯੋ।੯।
ਰਾਤ ਰਹੇ ਸਿੰਘ ਚੜ੍ਹੇ ਤਯਾਰ। ਮਤ ਕਣ ਰਾਤ ਵੜੇ ਨਰਕਾਰ°। *ਨਰਕ ਨਗਰੀ, ਸਰਹੰਦ*
ਉਨ ਭੀ ਰਾਤ ਸੁ ਖੜੀ ਗੁਜਾਰੀ। ਕਿਛਕੁ ਤੜਕੈਂ° ਉਨ ਕਰੀ ਸਵਾਰੀ।੧੦। *ਸਵੇਰੇ*

ਦੋਹਰਾ : ਤੋਪ ਜੰਬੂਰੇ ਰਹਕਲੇ ਸਾਥੇ ਕੀਓ ਬਹੀਰ°। *ਵਹੀਰ ਦੇ ਨਾਲ ਕਰ ਦਿੱਤੇ*
ਇਨ ਪੈ ਅਟਕੇ° ਖਾਲਸੈ ਇਮ ਚਿਤ ਠਟੀ ਤਤਬੀਰ°।੧੧। *ਰੋਕ / ਵਿਉਂਤ*

ਚੌਪਈ : ਚੁਪ ਕੀਨੈ ਉਨ ਕਰੀ ਸਵਾਰੀ। ਧੌਂਸ ਨਗਾਰੇ ਰਖੇ ਪਿਛਾਰੀ°। *ਪਿੱਛੇ*
ਉਨੈ ਸਾਥ ਉਸ ਕਹਯੋ ਬਜਵਾਇਓਂ° ਨ। ਸੁਨੇ ਸਿੰਘ ਜਿਮ ਉਸ ਵਲ ਜਾਇ ਨ।੧੨। *ਵਜਾਉਣ*
ਹੋਤੋ ਦਲ ਜੁ ਮਝੈਲਨ ਵਾਲ। ਜਾਇ ਲੜਯੋ ਵਹਿ ਡੇਰੇ ਉਤਾਲ°। *ਝਟਪਟ, ਉਤਾਵਲਾ*
ਦਲ ਬੁੱਢੇ ਕੀ ਸੁਨੋਂ ਸੁ ਬਾਤ। ਰਖੇ ਮੁਹਰਖੇ° ਥੇ ਜੋ ਉਸ ਰਾਤ।੧੩। *ਮੁਹਰਲਾ ਦਸਤਾ*
ਆਨ ਖਬਰ ਮੁਹਰਖਨ ਦਈ। ਸੁਨਤ ਖਬਰ ਸਿੰਘ ਦੌੜੇ ਕਈ।
ਕਜਾ ਕਜਾਇ ਸਿੰਘ ਟਕਰੇ ਜੋਇ। ਦਏ ਬੰਦੂਖਨ ਕੜਾਕੈਂ° ਤੋਇ।੧੪। *ਬਾਹਿਰ ਦਾ ਖੜਾਕ*
ਸੁਨਤ ਕੜਾਕੈ ਔਰ ਜਾਇ ਰਲੇ। ਉਨ ਤੇ ਹੋਇ ਨ ਗਿਲਜੇ ਖਲੇ°। *ਖਲੋਤੇ*
ਓਇ ਚਾਹੈਂ ਕਿਮ ਵੜੀਐ ਸ੍ਰਹੰਦ। ਤੌ ਹਮਰੀ ਬਚ ਰਹਿ ਹੈ ਜਿੰਦ।੧੫।



ਦੋਹਰਾ : ਸਿੰਘ ਕਹੈਂ ਇਸ ਮਾਰੀਐ ਸ਼ਹਿਰੋਂ ਬਾਹਰ ਘੇਰ।
ਇਹੁ ਵੜੈ ਜਾਇ ਸੁ ਸ੍ਰਹੰਦ ਮੈਂ ਹਮ ਆਵੈ ਦਾਇਓਂ° ਨ ਫੇਰ।੧੬। *ਦਾਉ, ਮੌਕਾ*

ਚੌਪਈ : ਸਿੰਘ ਕਹੈਂ ਹਮ ਖੂਨੀ° ਆਹਿ। ਘੱਲੂਘਾਰੋ ਦਯੋ ਇਨੈ ਕਰਾਇ। *ਸਾਡਾ ਕਾਤਿਲ*
ਲੇਵੋ ਇਸਤੈ ਬਦਲੋ ਸੱਭ। ਮਾਰ ਇਹਾਂ ਇਸ ਦੀਜੈ ਦੱਬ।੧੭।
ਹੁਤੇ ਬਹੁਤ ਥੇ ਉਸ ਤੇ ਦੁਖੀ। ਪਰੈ ਚੀਲ° ਜਿਮ ਮਾਸੈ ਭੁਖੀ। *ਇੱਲ*
ਵਹਿ ਕਿਤੇ ਚਾਲ ਕਿਤ ਦੌੜੇ ਕਰੈਂ। ਨਹਿਂ ਆਪ ਵਹਿ ਟਿਕ ਕੇ ਲਰੈ°।੧੮। *ਲੜਦਾ*
ਕਿਛਕ ਫੌਜ ਉਨ ਲਰਨੈ ਲਾਈ। ਚਲਯੋ ਆਪ ਵਹਿ ਸ਼ਹਿਰੇ ਧਾਈ।
ਅੱਗਯੋਂ ਆਯੋ ਕਿਛ ਦਲ ਕਾ ਛਰਰਾ°। ਮਾਰ ਬੰਦੂਕਨ ਹਰ ਦਯੋ ਗਰਰਾ।੧੯। *ਗੋਲੀਆਂ ਦੀ ਵਾਛੜ*
ਸਿੰਘਨ ਰਮਜੰਗਨ ਹੇਠ ਜੋਊ ਆਯਾ। ਕਬ ਕੋਊ ਜਾਣ ਅਛੂਤੋ ਪਾਯਾ। *ਬਿਨਾਂ ਛੂਹੇ*
ਇਕ ਕਰ ਬਿਦਯਾ° ਦੂਜੋ ਦਯਾ ਭਰੌਤੀ। ਹੋਇ ਨ ਕਾਜ ਕਿਮ ਸਿਖਨ ਸਜੌਤੀ°।੨੦। *ਵਿਦਿਆ / ਸੰਜੋਗ*

ਦੋਹਰਾ : ਛਲਕ° ਦਈ ਜਬ ਖਾਲਸੇ ਗਿਲਜੇ ਸਨਮੁਖ ਹੋਇ। *ਗੋਲੀਆਂ ਦੀ ਬਾਛੜ*
ਗਈ ਖਾਇ ਫੁਰਕਣੈਂ° ਉਸੈ ਪਰਯੋ ਭੂਮ ਗਿਰ ਤੋਇਓਂ°।੨੧। *ਫੁਰਦੇ / ਉਹ, ਉਸੇ ਵੇਲੇ*

---

੧. ਭਾਗਨਪੁਰ : ਸਰਹੰਦ ਨਜ਼ਦੀਕ ਬਸੀ ਤੋਂ ਪੂਰਬ ਵਾਲੇ ਪਾਸੇ ਇਕ ਪਿੰਡ ਜਿੱਥੇ ਬੁੱਢਾ ਦਲ ਨੇ ਜੈਨ ਖਾਂ ਨੂੰ ਸੋਧਣ ਲਈ ਡੇਰਾ ਲਾਇਆ ਸੀ।

੨. ਲੇਖਕ ਦੀ ਮੁਰਾਦ ਸ਼ਾਇਦ ਪੰਜੋਲਾ ਪਿੰਡ ਤੋਂ ਹੈ, ਜੋ ਸਰਹਿੰਦ-ਰਾਜਪੁਰਾ ਰੇਲਵੇ ਲਾਈਨ ਉੱਪਰ ਸਾਧੂ ਗੜ੍ਹ ਦੇ ਨੇੜੇ ਹੈ।

੩. ਨਨਿਹੇੜਾ : ਮਨਹੇੜਾ, ਸਰਹੰਦ ਤੋਂ ਸੱਤ ਕੁ ਮੀਲ ਪੂਰਬ ਦਿਸ਼ਾ ਵਿੱਚ ਇਕ ਪਿੰਡ ਜਿਸ ਨੂੰ ਪੀਰ ਜੈਨ ਦਾ ਮਨਹੇੜਾ ਵੀ ਕਹਿੰਦੇ ਹਨ।

ਚੌਪਈ : ਬਹੁਤ ਗੌਗੌਂ° ਤਹਿਂ ਗਿਲਜਨ ਕਰਯੋ। ਬੂਕੁਨ° ਬੂਕੁਨ ਕਹਿ ਚੱਕਨ ਉਚਰਯੋ। *ਰੌਲਾ / ਬਚ-ਕੁਨ, ਰੁੱਕ ਲਓ*
ਤੌ ਸਿੰਘਨ ਨੈ ਲੀਨੋ ਜਾਨ। ਇਹਾਂ ਗਿਰਯੋ ਹੈ ਜ਼ੈਨੋ ਪਠਾਨ।੨੨।
ਤੌ ਲੌ ਆਨ ਸਿੰਘ ਬਹੁ ਰਲੇ। ਛੋਡ ਲੋਥ ਭੱਜ ਗਿਲਜੇ ਚਲੇ।
ਜਹਿਂ ਜਹਿਂ ਜਾਹਿਂ ਤਹੀਂ ਤਹਿਂ ਮਾਰੈਂ। ਜਾਨ ਰਖੋ° ਕਹਿ ਸ਼ਸਤਰ ਡਾਰੈਂ°।੨੩। *ਜਾਨ ਬਖਸ਼ੀ / ਸੁੱਟਣ*
ਜਿਨ ਉਤਾ° ਸ਼ਸਤਰ ਦੀਨੇ ਡਾਰ। ਤਿਨ ਪੈ ਸਿੰਘਨ ਕੀਓ ਨ ਵਾਰ। *ਜਿਨ੍ਹਾਂ ਉੱਥੇ*
ਸਿੰਘ ਦਇਆ ਕੋ ਰੂਪ ਸੁ ਆਹਿਂ। ਲਏ ਨ ਬਦਲੇ ਉਨਤੇ ਕਾਹਿ।੨੪।
ਘੋੜੇ ਸ਼ਸਤਰ ਉਸ਼ਟ° ਜੁ ਮਾਲ। ਲੁੱਟਨ ਵਾਲੇ ਭਏ ਨਿਹਾਲ। *ਊਠ*
ਦੋਊ ਦਲ ਲੂਟ ਕਰ ਖੁਸ਼ ਭਏ। ਕਈਅਨ ਕੇ ਵਡ ਦਾਲਿਦ° ਗਏ।੨੫। *ਦਲਿਦ੍ਰ, ਗ਼ਰੀਬੀ*

ਦੋਹਰਾ : ਲਦੇ ਲਦਾਏ ਊਠ ਬਛ ਔ ਕਸੀ ਕਸਾਈ ਤੋਪ।
ਜਿਸ ਕੀ ਨਦਰੀ ਆਇ ਪਏ ਲਏ ਸਾਂਭ ਕਰ ਚੋਪ°।੨੬। *ਚੁੱਪ ਕਰਕੇ*

ਚੌਪਈ : ਅਠਾਰਾਂ ਸੈ ਪਰ ਸਾਲ ਤੈ ਬੀਸਾ[੧]। ਬੀਤ ਗਏ ਪਰ ਬਿਕ੍ਰਮ ਨਰੀਸ਼ਾ°। *ਰਾਜਾ ਬਿਕ੍ਰਮਾਦਿਤ*
ਮਾਘ ਚੌਥ ਸਿਰਹੰਦੋਂ ਕੋਹ ਚਾਰ। ਪੀਰ ਜੈਨ° ਢਿਗ ਜੈਨੋ ਲਯੋ ਮਾਰ।੨੭। *ਪਿੰਡ ਦਾ ਨਾਮ*

## ੧੪੭. ਸਾਖੀ ਫੇਰਿ ਸ੍ਰਿਹੰਦ ਕੀ



ਦੋਹਰਾ : ਆਗੇ ਸੁਣੋ ਸਰਹੰਦ ਕੋ ਜਿਮ ਲੁੱਟੀ ਤੀਜੀ ਬਾਰ।
ਮਾਲ ਲੁਟਯੋ ਖੋਦਾ° ਕੀਓ ਕਿਲ੍ਹੇ ਢਾਇ ਕੀਯੋ ਖਵਾਰ।੧। *ਮਾਲੀ, ਖੋਭਾ*

ਚੌਪਈ : ਕਈ ਦਿਵਸ ਸਿੰਘ ਬਾਹਰੇ ਬਹੈਂ। ਲੁੱਟ ਲਿਜਾਵੈਂ ਵਿਚ ਨ ਬਹੈਂ।
ਸਿੰਘਨ ਕਰੀ ਥੀ ਪ੍ਰਿਥਮ ਅਰਦਾਸ। ਰਾਖੀ ਕਰੈ° ਇਸ ਤਿਸ ਹੁਇ ਨਾਸ਼।੨। *ਰਾਖੀ ਕਰਨ ਵਾਲਾ*
ਇਹਾਂ ਗਜਬ° ਹੈ ਗਾੜ੍ਹਾ° ਹੂਆ। ਇਸ ਪਰ ਸਤਿਗੁਰ ਦੁਖ ਕੈ ਕੂਆ°। *ਜ਼ੁਲਮ / ਵੱਡਾ / ਬੋਲਿਆ*
ਬਡੋ ਕਹਰ ਹੈ ਇਸ ਜਗ ਭਯਾ। ਬਾਲਕ° ਬਿਦੋਸ਼ਨ° ਗਲ ਕਟ ਦਯਾ।੩। *ਸਾਹਿਬਜ਼ਾਦੇ / ਬੇਦੋਸ਼ੇ*
ਨਹਿਂ ਬਾਲਕ ਉਨ ਮੰਦਾ ਬੋਲੇ। ਲੁਕੀ ਨ ਥੀ ਮਾਯਾ° ਉਨ ਕੋਲੇ। *ਧਨ ਦੌਲਤ*
ਚੌਂਦਾਂ ਸੈ ਇਹਾਂ ਦੇਹਲ° ਸਿਖ ਕੀ। ਮਸੰਦ ਸੁਲਖਣੋ ਇਸ ਹੀ ਵਿਚ ਸੀ।੪। *ਦਹਿਲੀਜ਼, ਘਰ*
ਕ੍ਰੋੜ ਰੁਪੱਯੋ ਭਰ ਦਿੱਤੋ ਉਨ੍ਹੈਂ। ਜੋ ਸਭ ਗਜਬ ਨ ਕਰਤੇ ਕੌਨੇ।
ਇਹਾਂ ਗਦਹਨ° ਕੈ ਹਲ ਚਲਵਾਯੋ। ਯਾਕੀ ਇੱਟ ਮੱਧ ਦਰਯਾਇ ਰੁੜ੍ਹਾਯੋ।੫। *ਖੋਤਿਆਂ*

ਦੋਹਰਾ : ਐਸੋ ਕਰਕੇ ਗੁਰਮਤੋ ਤੌ ਵੜੇ ਕਿਲ੍ਹੇ ਮੱਧ ਆਇ।
ਜਿਤ ਜਿਤ ਵਲ ਜੋਊ ਖੜ ਬਹੇ ਨਿਕਸੇ ਉਸੀ ਸੁ ਦਾਇ°।੬। *ਉਸੇ ਪਾਸੇ*

ਚੌਪਈ : ਯਹੀ ਬਾਤ ਠਟ° ਹੱਲੋ ਕੀਯੋ। ਚੱਪਾ ਚੱਪਾ ਕੋਟ ਥੋ ਬੈੜਾ° ਲੀਯੋ। *ਨਿਸ਼ਚੇ ਕਰਕੇ / ਘੇਰ*
ਢਾਹਿ ਲੰਕ° ਜਿਮ ਪਲ ਮੈਂ ਦਏ। ਹੱਥ ਹਥੌੜੇ ਪੰਥਹਿ ਕਏ°।੭। *ਲੰਕਾ / ਕੀਤੇ*

੧. ਰਤਨ ਸਿੰਘ ਭੰਗੂ ਜੀ ਨੇ ਇਹ ਘਟਨਾ ੪ ਮੱਘਰ ੧੮੨੦ ਬਿ. ਵਾਲੇ ਦਿਨ ਹੋਈ ਦੱਸੀ ਹੈ। ਇਸ ਹਿਸਾਬ ਜੈਨ ਖ਼ਾਨ ਦੀ ਮੌਤ ਤੇ ਸਰਹੰਦ ਨੂੰ ਖ਼ਾਲਸਾ ਦਲ ਦੁਆਰਾ ਫ਼ਤਹਿ ਕਰਨ ਦੀ ਸਹੀ ਤਾਰੀਖ਼ ੧੩ ਜਨਵਰੀ ੧੭੬੪ ਈ. ਬਣਦੀ ਹੈ।

ਜਿਮ ਕਰ ਲੀਓ ਥੋ ਪ੍ਰਿਥਮ ਕਰਾਰ। ਨਿਕਸੇ ਕਰ ਕਰ ਨਿਜ ਸੌਊ ਬਾਰ°। *ਬਾਹਰ*
ਫੇਰ ਲਏ ਕਈ ਗਧੇ ਮੰਗਾਇ°। ਹਲ ਬਣਾਇ ਤਹਿਂ ਦਏ ਵਗਾਂਇ।੮।
ਵਡੇ ਸੁਦਾਰਨ ਹਥ ਆਪ ਲਾਯੋ। ਸਤਿਗੁਰ ਬਚ° ਕਹਿ ਪੰਥ ਕਮਾਯੋ। *ਬਚਨ, ਬੋਲ*
ਹੁਤੋ ਬਾਪ ਥੋ ਹਮਰੋ ਸਾਥ। ਸੌਊ ਲਿਖੀ ਜੁ ਉਨ ਕਹੀ ਬਾਤ।੯।

## ੧੪੮. ਸਾਖੀ ਦੇਹੁਰੈ ਕੇ ਪ੍ਰਸੰਗ ਕੀ

ਚੌਪਈ : ਅਗੇ ਸੁਨੋ ਅਬ ਮਾਲੀ° ਪਜਾਰੇ। ਜਿਸ ਬਿਧ ਦੇਹੁਰੇ ਪੰਥ ਬਨਵਾਰੇ°। *ਕਪੜਾਨ ਮਰੋ / ਬਣਵਾਏ*
ਜਬ ਮੱਧ ਪੰਥ ਕਿਲ੍ਹੇ ਥੋ ਵੜਯੋ। ਨਿਜ ਨਿਜ ਡੇਰਨ ਬਹੁ ਕੜਾਹ ਕਰਯੋ।੧।
ਕਿਨੇ ਮਾਤਾ ਕੇ ਬੁਰਜ° ਬਰਤਾਯੋ। ਕੋਈ ਸ਼ਹੀਦਨ ਜਾਗਾ° ਆਯੋ। *ਸ਼ਹੀਦਾਂ ਦੀ ਜਗ੍ਹਾ*
ਕੋਈ ਗਏ ਸਰ ਜੋਤੀ° ਤਾਲ। ਜਹਾਂ ਗਡੇ ਥੇ° ਗੁਰ ਸੁਤ ਬਾਲ।੨। *ਜਿਥੇ ਕੰਧਾਂ ਵਿੱਚ ਚਿਣੇ ਸਨ*
ਸਭ ਖਾਲਸੈ ਮਿਲ ਮਤੋ ਠਹਿਰਾਯੋ। ਚਹੀਯਤ ਇਕ ਹੀ ਦੇਹਰੋ° ਬਨਵਾਯੋ। *ਧਰਮ-ਅਸਥਾਨ*
ਜਿਸ ਜਾਗਾ ਗੁਰ ਸੁਤ ਹੈਂ ਘਾਏ°। ਜਿਸੈ ਠੌਰ ਉਨ ਗਲੇ ਕਟਾਏ।੩। *ਸ਼ਹੀਦ ਕੀਤੇ*
ਜਿਸੈ ਠੌਰ ਉਨ ਬੀਟਯੋ ਰਕਤ°। ਉਸੀ ਠੋਰ ਉਨ ਹੋਵਗੁ ਸ਼ਕਤਿ। *ਖ਼ੂਨ ਡੁਲ੍ਹਿਆ*
ਬ੍ਰਿਧ ਪੁਰਸ਼ ਉਹਾਂ ਪੁਛ ਬੁਲਾਏ। ਅਸਥਾਨ ਪਤੇ ਉਨ ਸਭੈ ਬਤਾਏ।੪।

ਦੋਹਰਾ : ਔਰ ਜੁ ਪੀਛੈ ਜਿਮ ਭਈ ਤਿਮ ਉਨ ਦਈ ਸੁਨਾਇ।
ਜਿਮ ਤੁਰਕਨ ਕੋ ਗ੍ਰਸਟ° ਨਿਜ ਦੀਪਕ ਲਯੋ ਬਲਵਾਇ।੫। *ਫੜ ਕੇ*



ਚੌਪਈ : ਜਿਸੈ ਭਾਂਤਿ ਉਨ ਬ੍ਰਿਧਨ ਬਤਾਈ। ਉਸੀ ਭਾਂਤ ਮੈਂ ਲਿਖਯੋ ਬਨਾਈ।
ਜਬੈ ਬਜੀਰੈ° ਬਾਲ ਮਰਵਾਯੋ। ਉਸੈ ਬਾਲਨ ਸੌ ਪਕੜੋ ਆਯੋ।੬। *ਵਜ਼ੀਰ ਖ਼ਾਨ*
ਕਦੈ ਸੂਲ ਕਦ ਕਹੈ ਅਫਾਰਾ। ਭੇਤ ਨ ਦੇਵੈ ਵਹੁ ਮਨ ਸਾਰਾ।
ਜਾਗਤ ਡਰੈ ਐ ਸੂਤੋਂ° ਬੜ੍ਹਾਵੈ। ਹਾਇ ਹਾਇ ਕਰ ਉਠ ਭਜ ਜਾਵੈ।੭। *ਸੁੱਤਾ ਹੋਇਆ*
ਕਹੈ ਬਾਣੇ ਕੋਊ ਨੀਲੋਧਾਰੀ। ਮਾਰੈਂ ਸੋਟੇ ਮੁਹਿ ਰਾਤ ਸਾਰੀ।
ਦੋਊ ਬਾਲਕ ਜੋ ਅਬ ਹਮ ਮਾਰੇ। ਗਿਰਦ ਫਿਰੈਂ ਫੜ ਕਰਦ ਕਟਾਰੇ।੮।
ਸੱਦ ਮੁਲਾਣੇ ਭੇਦ ਕਹਿ ਦਯੋ। ਤਬੀਤ ਧਾਗੋ° ਉਨ ਨੈ ਬਹੁ ਕਯੋ। *ਤਾਅਵੀਜ਼, ਟੂਣੇ*
ਤੌ ਭੀ ਉਸਕੋ ਛੂਟੇ ਨ ਖਯਾਲ। ਸਗਵੋਂ ਉਸ ਹੁਇ ਬੁਰੋ ਹਵਾਲ°।੯। *ਹਾਲ*

ਦੋਹਰਾ : ਜਿਮ ਜਿਮ ਤਾਗੋ° ਉਨ ਬੰਧੇ ਪੜ੍ਹਾਏ ਆਇ ਕਲਾਮ°। *ਧਾਗੇ / ਕੁਰਾਨੀ ਆਇਤਾਂ*
ਤਿਮ ਤਿਮ ਉਸ ਬਹੁ ਦੂਖ ਲਗੈ ਪਾਇ ਨ ਕਛੂ ਅਰਾਮ।੧੦।

ਚੌਪਈ : ਔਰ ਤੁਰਕ ਕੋਊ ਉਤਵਲ° ਜਾਵੈ। ਨਰੜ ਪਕੜ ਹੁਇ ਤੁਰਤ ਗਿਰ ਪਾਵੈ। *ਸ਼ਹੀਦਾਂ ਦੇ ਸਥਾਨ ਵੱਲ*
ਕਈ ਦੁਸ਼ਟ ਥੇ ਜਦ ਕਰਤ ਪਿਸ਼ਾਬ। ਤੇ ਮਾਰੀਅਤ ਦੇ ਬਹੁਤ ਅਜ਼ਾਬ°।੧੧। *ਦੁੱਖ*

---

੧. ਮਧਯੁਗ ਵਿੱਚ ਕਿਸੇ ਸਥਾਨ ਉੱਪਰ ਗਧਿਆਂ ਨਾਲ ਹਲ ਚਲਾਉਣ ਨੂੰ ਬਰਬਾਦੀ ਦੀ ਸਭ ਤੋਂ ਵੱਡੀ ਨਮੋਸ਼ੀ ਸਮਝਿਆ ਜਾਂਦਾ ਸੀ।

੨. ਸਰਹੰਦ ਦੇ ਕਿਲ੍ਹੇ ਵਿੱਚ ਉਹ ਸਥਾਨ ਜਿੱਥੇ ਸੂਬਾ ਸਰਹੰਦ ਵਜ਼ੀਰ ਖ਼ਾਨ ਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦੀ ਤੋਂ ਪਹਿਲੇ ਕੈਦ ਕਰਕੇ ਰੱਖਿਆ ਸੀ।

੩. **ਜੋਤੀ ਸਰ :** ਸਰਹੰਦ ਵਿੱਚ ਉਹ ਸਥਾਨ ਜਿੱਥੇ ਛੋਟੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ ਗਿਆ ਸੀ।

ਤੌ ਤੁਰਕਨ ਕੈ ਮਨ ਭੈ° ਆਈ। ਪ੍ਰਗਟ ਨ ਭਾਖੈਂ ਗੋਪ° ਰਖਾਈ। *ਡਰ / ਗੁਪਤ*
ਆਪਸ ਮਧ° ਮਿਲ ਬਾਤੈਂ ਕਰੈਂ। ਇਤ ਵਲ ਨ ਜਾਈਓ ਯੌਂ ਆਖੈਂ ਔ ਡਰੈਂ।੧੨। *ਆਪਸ ਵਿੱਚ*
ਦਰੂਦ ਫਾਤੀਆ[1] ਔ ਉਪਾਊ ਬਥੇਰੇ। ਜਿਮ ਜਿਮ ਕਰੈਂ ਤਿਮ ਦੁਖੈਂ ਘਨੇਰੇ°। *ਜ਼ਿਆਦਾ*
ਤੌ ਥਕ ਥਕ ਕੇ ਬਾਤ ਉਚਾਰੀ। ਨਿਬਾਬ ਨ ਮਿਲੈ ਸੌਣੇ ਰਾਤ ਸਾਰੀ।੧੩।
ਸਦ ਹਿੰਦੂ ਉਨ ਬਾਤ ਉਚਾਰੀ। ਯਾਕੋ ਜਤਨ ਕੋਊ ਕਹੋ ਬਿਚਾਰੀ।
ਊਹਾਂ ਆਯੋ ਥੋ ਕਪੂਰੋ ਖਿਰਾੜ°। ਉਨ ਕਹਿ ਦੀਓ ਐਸ ਬਿਚਾਰ।੧੪। *ਕੋਟਕਪੂਰੇ ਦਾ ਚੌਧਰੀ*

ਦੋਹਰਾ : ਤਿਨ ਤੁਰਕਨ ਕੋ ਯੌ ਕਹਯੋ ਯਾਂਕੋ ਸੁਨੋ ਉਪਾਇ।
ਜਿਹ ਜਾਗਾ° ਗੁਰ ਸੁਤ ਬਧੇ° ਤਹਿਂ ਜਾਗਾ ਦਿਹੋ ਬਨਾਇ।੧੫। *ਸਥਾਨ / ਸ਼ਹੀਦ ਕੀਤੇ*

ਚੌਪਈ : ਨਿਸਾ ਪਰਤਿ° ਨਿਤ ਦੀਪ ਬਲਵਾਯੋ। ਗੁਰ ਜਾਗਾ ਕਹਿ ਕੜਾਹੁ ਕਰਾਵੇ। *ਰਾਤ ਪੈਣ ਵੇਲੇ*
ਮੰਦੇ ਗੰਦੇ ਕੋਊ ਊਹਾਂ ਨ ਜਾਯੋ। ਝਾੜੂ ਦੇਇ ਸੁਧ° ਠੌਰ ਰਖਾਯੋ।੧੬। *ਸਾਫ਼ ਸੁਥਰੀ*
ਸੁਖਨੋ° ਸੁਖੈ ਤਿਸੈ ਬਰ° ਆਵੈ। ਕਰੈ ਤਗਾਫਲੀ° ਸੋ ਪਛੁਤਾਵੈ। *ਸੁਪਨਾ / ਵਰ / ਲਾਪਰਵਾਹੀ*
ਏਕ ਸਿੱਖ ਤਹਿਂ ਦਿਹੋ ਬਹਾਇ। ਸੋ ਲੇਵਗੁ ਸਭ ਬਿਧਿ ਬਨਵਾਇ।੧੭।
ਬਜੀਰੈ ਮਨਜੂਰ ਸਭ ਕਰ ਲਈ। ਅਪਨੇ ਦੁੱਖ ਤੇ ਦੇਰ ਨ ਕਈ°। *ਕੀਤੀ*
ਦੀਨੋ ਖਰਚ ਚਬੂਤਰੈ ਲਾਇ°। ਐਸੋ ਦਯੋ ਉਨ ਬੁਢਨ° ਬਤਾਇ।੧੮। *ਬੰਨ੍ਹ ਦਿੱਤਾ / ਬਿਧਾਂ ਨੇ*
ਯੌ ਸੁਨ ਖਾਲਸੈ ਕਰੀ ਸਲਾਹਿ। ਈਹਾਂ ਦੁਬਾਰ ਦਯੋ ਖੂਬ ਬਨਾਇ।
ਝੰਡੇ ਗਡੇ ਔ ਨਗਾਰੇ ਧਰਾਓ। ਬਹਾਇ ਸਿੰਘ ਈਹਾਂ ਪੂਜ ਲਗਾਓ।
ਪ੍ਰਾਤ° ਹੋਤ ਪੰਥ ਆਯੋ ਸਾਰੇ। ਕੀਓ ਊਮੈਂ ਜਿਮ ਰਾਤ ਉਚਾਰੇ।੧੯। *ਸਵੇਰ ਸਾਰ*

ਦੋਹਰਾ : ਪ੍ਰਾਤ ਹੋਤ ਪੰਥ ਆਇ ਸਭ ਲਾਯੋ ਊਹਾਂ ਦਿਵਾਨ।
ਬਨਵਾਇ ਥੜੇ ਚੌਕੀ ਧਰੀ ਊਪਰ ਚੰਦੋਵੋ° ਤਾਣ।੨੦। *ਚੰਦੋਆ*

ਚੌਪਈ : ਚੌਕੀ ਕੋ ਤੁਰਤ ਤਖਤ ਬਣਾਯਾ। ਸਾਥ ਰੁਮਾਲਨ ਖੂਬ ਢਕਾਯਾ।
ਪਾਂਚ ਸ਼ਸਤ੍ਰ ਊੱਪਰ ਧਰੇ ਆਨ। ਗੁਰ ਸਰੂਪ ਲਏ ਸ਼ਸਤ੍ਰਰ ਮਾਨ।੨੧।
ਗੁਰ ਹਜ਼ੂਰ ਜਿਮ ਸ਼ਸਤ੍ਰ ਪੁਜਵਾਏ। ਧੂਪ ਚੰਦਨ ਚਰਚਾ° ਸੁਮਨਾ° ਬਰਸਾਏ। *ਚੰਦਨ ਦਾ ਪੇੜਾ / ਫੁੱਲ*
ਚੌਰ° ਮੁਠੇ ਤਹਿਂ ਦਯੋ ਕਰਵਾਇ। ਇਕ ਸਿੰਘ ਬਹਾਲਯੋ ਮੁਖਤਯਾਰ ਠਰਾਇ।੨੨। *ਚਵਰ*
ਉਸੈ ਸਿੰਘ ਕੋ ਸਤਿਗੁਰ ਜਾਨਯੋਂ। ਟਹਿਲ ਕਰੈ ਅਤਿ ਹੀ ਮਨ ਮਾਨਯੋਂ।
ਬਹੁਤ ਖਾਲਸੈ ਤਹਿ ਕੜਾਹੁ ਕਰਵਾਇ। ਬਹੁਤ ਚੜ੍ਹਾਵੇ ਪੰਥ ਚੜਾਇ।੨੩।
ਦੇਹਿਂ ਪਰਦੱਖਣੋਂ° ਬਾਣੀਆਂ ਉਚਾਰੈਂ। ਸੋਊ ਪਾਵੈਂ ਜੋਊ ਚਿਤ ਧਾਰੈਂ। *ਪਰਿਕਰਮਾ*
ਬੈਠਾਇ ਰਬਾਬੀ ਸ਼ਬਦ ਪੜ੍ਹਵਾਯੋ। ਇਮ ਕਰ ਖਾਲਸੋ ਡੇਹਰੋ ਜਗਾਯੋ°।੨੪। *ਦੇਹੁਰਾ ਪ੍ਰਗਟ ਕੀਤਾ*

ਦੋਹਰਾ : ਦਈ ਜਗੀਰ ਲਗਾਇ ਯੋ ਸ੍ਰੀ ਗੁਰ ਦੁਵਾਰੇ ਸਾਥ।
ਬੈਠ ਸੁ ਦੇਹਰੇ ਖਾਂਹਿ ਸਿੰਘ ਪਟੋ° ਸ਼ਹਿਰ ਨਿਜ ਹਾਥ।੨੫। *ਜਾਗੀਰ ਦਾ ਪਟਾ*

---

੧. ਦਰੂਦ ਫਾਤਿਹਾ : ਇਸਲਾਮ ਵਿੱਚ ਪ੍ਰਾਰਥਨਾ ਨੂੰ ਦਰੂਦ ਦਾ ਨਾਮ ਦਿੱਤਾ ਗਿਆ ਹੈ। ਫਾਤਿਹਾ, ਕੁਰਾਨ ਸ਼ਰੀਫ਼ ਦੀ ਪਹਿਲੀ ਸੂਰਤ ਹੈ ਜੋ ਇਕ ਕਿਸਮ ਨਾਲ ਇਸਲਾਮ ਦਾ ਮੂਲ-ਮੰਤਰ ਵਿਸ਼ਵਾਸ ਕੀਤੀ ਜਾਂਦੀ ਹੈ।

ਰਤਨ ਸਿੰਘ ਜਿਮ ਸੁਨੀ ਥੀ ਪਿਤਾ ਆਪਨੇ ਪਾਸ।
ਲਿਖੀ ਸੁ ਖ਼ਾਤਰ ਖਾਲਸੈ ਪੜ੍ਹ ਸੁਣ ਕਰੈ ਅਰਦਾਸ।੨੬।

## ੧੪੯. ਸਾਖੀ ਸਿਰਹੰਦ ਰੋਕਣੇ ਕੀ ਔ ਸੌਂਪਣੇ ਕੀ

ਦੋਹਰਾ : ਸ਼ਹਿਰ ਮਾਲ ਤੈਂ ਲੁਟ ਲਯੋ ਰਹਯੋ ਗੜ੍ਹੀ ਇਕ ਮਾਲ।
ਜਿਸੈ ਭਾਂਤ ਸੋਊ ਜਾ ਪੁਟਯੋ ਤਿਸਕੋ ਸੁਨੋ ਹਵਾਲ।੧।

ਚੌਪਈ : ਬਾਫਰ° ਮਾਲ ਤੈਂ ਲੁਟ ਲਯੋ ਆਮ°। ਰਲਯੋ ਖਾਲਸੈ ਜੋ ਸਿੰਘ ਧਰ ਨਾਮ। — ਵਾਧੂ / ਆਮ ਲੋਕ
ਨਕਦ ਮਾਲ ਲਯੋ ਲੋਕਨ ਲੁਕਾਇ। ਨੀਹਨ ਮਹਿਲਨ° ਹੇਠ ਗਡਵਾਇ।੨। — ਮਹਿਲਾਂ ਦੀਆਂ ਨੀਹਾਂ ਵਿੱਚ
ਉਨ ਭਲ ਜਾਨ ਦਯੋ ਡੂੰਘੇ ਦੱਬ। ਸਤਿਗੁਰ ਸ੍ਰਾਪ ਯਹ ਬਣਵਾਯੋ ਸਬੱਬ।
ਦਰਬ ਡੂੰਘੀ ਲਖ ਡੂੰਘੀ ਪਟਵਾਈ। ਇਮ ਕਰ ਸ਼ਹਿਰ ਸਭ ਮੁੱਢੋਂ ਖਟਾਈ°।੩। — ਖੋਦਿਆ
ਸਤਿਗੁਰ ਕਹੀ ਥੀ ਪ੍ਰਿਥਵੀ ਪਲਟਾਵਨ। ਸਤਿਗੁਰ ਬਚਨ ਨ ਖਾਲੀ ਜਾਵਨ।
ਸਤਿਗੁਰ ਕਰੇ ਥੇ ਤੱਤੇ ਵਾਕ°। ਗਏ ਸਾੜ ਵਹੁ ਪਾਨੀ ਲਾਕ°।੪। — ਗਰਮ, ਜੋਸ਼ੀਲੇ ਬਚਨ / ਤਕ
ਸਤਿਗੁਰ ਬਚਨ ਸੁ ਤਿੱਖੀ ਤਲਵਾਰ। ਵਹਿ ਨਹਿਂ ਛੋਡੈ ਜੋ ਲੁਕੇ ਪਤਾਲ°। — ਪਾਤਾਲ
ਬਾਰ ਤੀਜੀ ਭਯੋ ਸ਼ਹਿਰ ਲੁਟਾਈ। ਸਰਦਾਰਨ ਹਥ ਬਡ ਦੌਲਤ ਆਈ।੫।



ਦੋਹਰਾ : ਰਾਇ ਸਿੰਘ ਖੱੜ੍ਹੀ ਹੁਤੋ ਮੁਲਕ ਉਗ੍ਰਾਹਨ ਦਾਰ°। — ਉਗਰਾਹੀ ਕਰਨ ਵਾਲਾ
[1]ਜੱਟ ਪੁਰੈ ਕੇ ਉਨ ਢਿਗੈ ਇਕ ਲੀਨੀ ਗੜ੍ਹੀ ਸੁਵਾਰ।੬।

ਚੌਪਈ : ਵੜੇ ਲੋਕ ਤਿਸ ਲੈ ਬਡ ਮਾਲ। ਉਸਕੋ ਸੁਨਯੋ ਸੁਦਾਰਨ ਹਵਾਲ°। — ਖ਼ਬਰ
ਵਡੋ ਕਿਲੋ ਗਯੋ ਲੁੱਟਯੋ ਸਾਰੋ। ਤਬੈ ਸੁਦਾਰਨ ਯੌ ਜੀਅ ਧਾਰੋ°।੭। — ਨਿਸ਼ਚੈ ਕੀਤਾ

ਦੋਹਰਾ : ਸੁਦਾਰਨ ਮਾਲ ਤਕਾਇਕੈ ਗੜ੍ਹੀ ਲਈ ਅਟਕਾਇ°। — ਰੋਕ ਲਈ
ਇਸਕੀ ਜਪਤੀ° ਹਮ ਕਰੈਂ ਪਾਛੈ ਲਿਹੋ ਬਟਾਇ°।੮। — ਜ਼ਬਤ / ਵੰਡ ਲਿਓ
ਬੁੱਢੋ ਸਿੰਘ[2] ਭਾਈ ਹੁਤੋ ਭੁੰਬੋ° ਵਾਲੋ ਜੋਇ। — ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ
ਫੜ੍ਹੇ ਸਿੰਘ ਕੋ ਪੋਤਰੋ ਨਿਬਾਬ° ਬੰਦੈ° ਕੀਓ ਥੋਇ।੯। — ਨਵਾਬ / ਬੰਦਾ ਬਹਾਦਰ

ਚੌਪਈ : ਹੁਤੋ ਮਲਵਈਅਨ ਮੈਂ ਹੁਸ਼ਿਆਰ। ਲਯੋ ਕਿਲ੍ਹਾ ਉਨ ਟਕੇ ਚੁਕਾਰ°। — ਟਕੇ ਚੁਕਾ ਕੇ
ਅੱਸੀ ਹਜ਼ਾਰ ਕਰਯੋ ਸਭਨ ਸੁਨਾਇ। ਪੱਚੀ ਹਜ਼ਾਰ ਕੀਓ ਗੁਪਤ ਨਜ਼ਰਾਇ°।੧੦। — ਨਜ਼ਰਾਨਾ

ਦੋਹਰਾ : ਬੁੱਢਾ ਸਿੰਘ ਸੋਊ ਜਪਤਯੋ° ਕਰ ਕਰ ਬਹੁਤ ਕਲੇਸ਼। — ਜ਼ਬਤ ਕੀਤਾ
ਕਾਢੀ ਨਾਰ ਨੰਗਿਆਇ° ਉਨ ਕੁਛਕੁ ਨ ਕੀਓ ਅੰਦੇਸ਼°।੧੧। — ਬੇਪਰਦ / ਡਰ

---

੧. ਇਸ ਨਾਮ ਦਾ ਇਕ ਪਿੰਡ ਰੋਪੜ ਜ਼ਿਲ੍ਹੇ ਦੇ ਨੂਰਪੁਰ ਬੇਦੀ ਬਲਾਕ ਵਿੱਚ ਤੇ ਇਕ ਨਵਾਂ ਸ਼ਹਿਰ ਜ਼ਿਲ੍ਹੇ ਵਿੱਚ ਬਲਾਚੌਰ-ਗੜ੍ਹਸ਼ੰਕਰ ਸੜਕ ਉੱਪਰ ਹੈ। ਇਕ ਹੋਰ ਪਿੰਡ ਲੁਧਿਆਣੇ ਜ਼ਿਲ੍ਹੇ ਵਿੱਚ ਲੰਮੇ ਜਟਪੁਰੇ ਨਾਮ ਦਾ ਵੀ ਹੈ।
੨. **ਬੁੱਢਾ ਸਿੰਘ :** ਭਾਈ ਬੁੱਢਾ ਸਿੰਘ, ਗੁਰੂ ਅਰਜਨ ਦੇਵ ਜੀ ਦੇ ਸਿੱਖ ਭਾਈ ਭਗਤੂ ਦੇ ਵੰਸ਼ ਵਿੱਚੋਂ ਭਾਈ ਫੜ੍ਹੇ ਸਿੰਘ ਦਾ ਪੋਤਰਾ, ਜੋ ਬਠਿੰਡੇ ਜ਼ਿਲ੍ਹੇ ਵਿੱਚ ਭਾਈ ਭੂੰਬਾ ਪਿੰਡ ਦਾ ਵਾਸੀ ਸੀ।

 

ਚੌਪਈ : ਤਹਾਂ ਸ੍ਰਾਪ ਬਡ° ਨਾਰਨ° ਦਯੋ। ਸੋਊ ਬੁੱਢਾ ਸਿੰਘ ਉਪਰ ਪਯੋ। — *ਵੱਡਾ / ਔਰੰਗਾ ਨੇ*
ਧਰਮ ਖੋਯੋ ਔ ਰਹਯੋ ਨ ਧਨ। ਉਸ ਦਿਨ ਤੇ ਉਸ ਆਯੋ ਘਟਨ°।੧੨। — *ਘਾਟਾ*
ਵਹੀ ਕਿਲੋ ਪਸਿੰਦ ਸਿੰਘਨ ਕੀਓ। ਸ਼ਹਿਰ ਸ੍ਰਾਪ ਤੇ ਇਕ ਵਲ ਥੀਓ।
ਹੁਤੋ ਸਿ੍ਹਦੋਂ ਨਾਮ ਨਿਆਰਾ। ਸ੍ਰੀ ਮੁਖ ਹੂੰ ਤੇ ਜਟ ਪੁਰੋ ਉਚਾਰਾ।੧੩।

ਦੋਹਰਾ : ਲੀਨੇ ਟਕੇ ਨਿਬੜਾਇ° ਜਬ ਦੀਓ ਠਾਣੋ ਸਿੰਘਨ ਪਾਇ। — *ਚੁਕਾ ਲਏ*
ਫਿਰ ਬੁੱਢਾ ਸਿੰਘ ਜੋੜ ਹਥ ਲੀਨੋ ਸਾਲ ਚੁਕਾਇ।੧੪।

ਚੌਪਈ : ਤੌ ਫਿਰ ਗੜ੍ਹੀ ਬੁਢੇ ਸਿੰਘ ਲਈ। ਹੁਤੇ ਮਧ ਪਿੰਡ ਜੋ ਬਾਗਨ° ਤਈ। — *ਬਾਗ*
ਔਰ ਗਿਰਦ ਲਯੋ ਖਾਲਸੇ ਰੋਕ। ਸਿੱਖਨ ਭਯੋ ਦੁਖ ਦੁਸ਼ਟ ਲੋਕ।੧੫।

## ੧੫੦. ਸਾਖੀ ਮੁਲਕ ਰੋਕਨ ਔਰ ਸ਼ਹਿਰ ਸੌਂਪਨ ਕੀ ਭਾਈ ਭਗਤੂ ਕਿਆਂ ਕੋ ਔ ਫੂਲਕਿਆਂ ਕੋ ਔਰ ਰਯਤ ਕੀ

ਦੋਹਰਾ : ਲੂਟ ਲਿਓ ਸਰਹੰਦ ਜਬ ਬਹੁ ਸਿੰਘਨ ਵਧਯੋ ਉਛਾਹੁ°। — *ਉਤਸ਼ਾਹ*
ਸੋਊ ਸੁਨੋਂ ਸਬੱਬ ਅਬ ਜਿਮ ਪਰਯੋ ਖਾਲਸੋ ਦੁਇ ਰਾਹੁ°।੧। — *ਦੋ ਰਸਤੇ*

ਚੌਪਈ : ਬ੍ਰਿਧ ਦਲ ਕਹਿ ਚੜ੍ਹੋ ਦਿੱਲੀ ਓਰ°। ਤਰੁਨ° ਕਹੈ ਮੁੜੋ ਵੱਲ ਲਹੌਰ। — *ਵੱਲ / ਤਰਨਾ ਦਲ*
ਕੋਊ ਕਹੈ ਚੜ੍ਹ ਲਓ ਪਹਾੜ। ਕੋਊ ਕਹੈ ਲਓ ਦਖਨ ਉਜਾੜ।੨।
ਜਿਤਨੇ ਮੁਖ ਤਿਤਨੇ ਸੋਊ ਬੋਲੈਂ। ਅਪਨੇ ਅਪਨੇ ਰੁਕਨ° ਸੋਊ ਟੋਲੈਂ। — *ਰੋਕਾਂ, ਰੁਕਣ ਦੀ ਥਾਂ*
ਬੁੱਢੇ ਦਲ ਚੜ੍ਹ ਲੰਘ ਤੁਰਯੋ ਅਗਾਹਿਂ। ਤਰੁਨ° ਹਟਯੋ ਮੁੜ ਪਿਛਲੇ ਰਾਹਿ।੩। — *ਤਰਨਾ ਦਲ*
ਸੋ ਹੋਇਓ ਜਾ ਗਿਰਦ ਲਹੌਰ। ਬ੍ਰਿੱਧਨ ਕਰੀ ਪਰ ਦਿੱਲੀ ਦੌਰ°। — *ਹਮਲਾ*
ਰਸਤੈ ਮਧ ਵਡ ਆਵੈ ਸ਼ਹਿਰ। ਮਾਰ ਲੁੱਟ ਲਏ ਖਾਲਸੋ ਲਹਿਰ।੪।
ਜਾ ਪਹੁੰਚਯੋ ਢਿਗ ਅਜ਼ੀਮਾਬਾਦ। ਹੁਤੋ ਤਿਰਾਵੜੀ[1] ਜਿਸ ਨਾਮ ਆਦ°। — *ਮੁੱਢਲਾ*
ਮਾਰ ਸ਼ਹਿਰ ਸੁ ਕਰ ਦਯੋ ਡੇਰਾ। ਕਰ ਦਯੋ ਕੂਚ ਭਯੋ ਅਗਲ ਸਵੇਰਾ।੫।

ਦੋਹਰਾ : ਸ਼ਯਾਮ ਸਿੰਘ ਕੈ ਜੋ ਅਗੈ ਕ੍ਰੋੜਾ ਸਿੰਘ ਮੁਖਤਯਾਰ।
ਢੁਕਯੋ ਸੁ ਜਾਇ ਸਰਾਇ ਢਿਗ ਖੇਲਤ ਫਿਰਤ ਸ਼ਿਕਾਰ।੬।

ਚੌਪਈ : ਸਰਾਇ ਉਹਾਂ ਥੀ ਬਡ ਮਜ਼ਬੂਤ। ਕਰਵਾਯੋ ਬੰਦੇ ਧੌ ਜਤਨ ਬਹੂਤ।
ਉਹਾਂ ਵਡੀ ਥੀ ਬਹੁਤ ਸਿਪਾਹਿ। ਕਿਨ ਗੋਲੀ ਦੀਨੀ ਵਿਚੋਂ ਚਲਾਇ।੭।
ਸੋ ਆਇ ਲਗੀ ਕ੍ਰੋੜਾ ਸਿੰਘ ਦੇਹਿ°। ਸੋ ਮਰ ਗਯੋ ਢੁਕਯੋ ਉਸ ਥੇਹ°। — *ਸਰੀਰ ਨੂੰ / ਥਾਂ*
ਅਗਲੇ ਦਿਨ ਪੰਥ ਤੁਰਯੋ ਅਗੇਰੇ°। ਜਾਇ ਲੁਟੇ ਦਲ ਸ਼ਹਿਰ ਘਨੇਰੇ।੮। — *ਅੱਗੇ ਨੂੰ*
ਮਲੀ° ਮਾਰ ਲੁਟ ਹਾਂਸੀ ਹਿਸਾਰ। ਫਿਰ ਮੁੜ ਆਇ ਵਲ ਜੀਂਦ ਕੁਨਾਲ। — *ਕਬਜ਼ਾ ਕੀਤਾ*
ਢਿਗ ਜਮੁਨਾ ਔ ਢਿਗੀ ਪਹਾਰ°। ਰੋਕ ਖਾਲਸੈ ਕਰੀ ਕੋਰੜੇ° ਡਾਰ°।੯। — *ਪਹਾੜ / ਚਾਬੁਕ / ਲੁੱਟੇ ਸੋ*

---

੧. **ਤਿਰਾਵੜੀ :** ਤਰਾਉੜੀ, ਜਰਨੈਲੀ ਸੜਕ ਉੱਪਰ ਕੁਰੁਕਸ਼ੇਤਰ ਤੇ ਕਰਨਾਲ ਦੇ ਵਿਚਕਾਰ ਇਕ ਪੁਰਾਤਨ ਨਗਰ।

ਪੰਜ ਮਿਸਲ ਥੇ ਭਏ ਮਝੈਲ। ਛਟਵੈਂ° ਲਗ ਗਏ ਮਲਵਈ ਗੈਲ। — *ਛੇਵੀਂ*
ਉਨਕੋ ਦੀਨੋ ਰਯਤ ਠਹਿਰਾਇ। ਲਯੇ ਨਜ਼ਰਾਨੋ ਟਕੇ ਚੁਕਾਇ।੧੦।

ਦੋਹਰਾ : ਲਾਕ° ਪਟਯਾਲੈ ਨਾਭਿਓਂ ਜੀਂਦ ਕੈਂਥਲ ਛਡ ਦਾਇ°। — *ਤਕ, ਤਾਈਂ / ਪਾਸੇ*
ਬਾਲੋਂਵਾਲ[1] ਭਦੌੜ[2] ਲੌ ਸਹਿਣੋ[3] ਮਹਰਾਜ[4] ਛੁਡਾਇ।੧੧।
ਔਰ ਬਿਰਾੜ ਜੋਊ ਦੁਇ ਧਿਰੈ° ਸਾਬੋ[5] ਔ ਬਣਵਾਲ[6]। — *ਦੋ ਧਿਰਾਂ ਦੇ*
ਉਨਕੀ ਮਸਲਤ° ਜੁਊ ਚੁਕੈ ਰਲੈ ਨ ਕੋਊ ਕਿਸ ਨਾਲ।੧੨। — *ਸਲਾਹ*

ਚੌਪਈ : ਫੂਲਾਇਣ ਔ ਭਗਤੂ ਵਾਲ°। ਚੜ੍ਹਤ ਖਾਲਸੈ ਮਿਲੈ ਅੱਗਲ ਵਾਲ°। — *ਭਾਈ ਭਗਤੂ ਵੰਸ਼ੀ / ਅੱਗੇ ਹੋ ਕੇ*
ਬੀੜ° ਸਾਂਝੋ ਖਾਲਸੇ ਰਖਵਾਯੋ। ਚੜ੍ਹਨ ਫਿਰਨ ਕੋ ਥਾਮ ਰਖਾਯੋ।੧੩। — *ਚਰਾਂਦ ਲਈ ਰੱਖ*
ਫਿਰ ਤੁਰ ਡੇਰਾ ਸਿੰਘ ਸ੍ਰਹੰਦੈ ਲਾਵੈਂ। ਪਟ ਮਹਿਲਨ° ਗੁਰ ਬਚਨ ਕਮਾਵੈਂ। — *ਸ਼ਾਹੀ ਮਹੱਲਾਂ ਨੂੰ ਪੁੱਟ ਕੇ*
ਨੀਂਹ ਪੱਟਦੋਂ ਮਹਿਲ ਉਲਟਾਇਂ। ਕਿਛ ਗੁਰ ਬਚਨਨ ਕਿਛ ਲਾਲਚ ਮਾਂਹਿ।੧੪।
ਔਰ ਸਾਬੋ ਕੇ ਜੋਊ ਬਿਰਾੜ। ਭਏ ਟਕੇ ਖਾਲਸੇ ਦੇਨਦਾਰ।
ਬਣਾਵਾਲ ਤੀਜੈ ਬੈਰਾੜ। ਲਏ ਖਾਲਸੈ ਅਗੈ ਸੁਧਾਰ°।੧੫। — *ਸੋਧ ਲਏ*
ਘੋੜੇ ਦੋਹੈਂ ਔ ਨਜ਼ਰਾਨੇ ਘਲਾਵੈਂ। ਭਾਜਤ ਟਕਰ° ਕੋ ਘਰ ਸੌਂਪਾਵੈਂ°। — *ਭੇਜ ਦੇਵੇ / ਸਪੁਰਦ*
ਏਸ ਜੁਗਤ ਸਭ ਰਲ ਮਿਲ ਬਹੇ। ਕਈ ਸਾਕ ਕਈ ਸਿੰਘ ਹੀ ਭਏ।੧੬।

ਦੋਹਰਾ : ਕਈ ਲੈ ਪਾਹੁਲ ਸਿੰਘ ਭਏ ਪਰੀ ਖਾਲਸੈ ਉਸ ਬੋਇ°। — *ਖੁਸ਼ਬੂ, ਰੀਤੀ*
ਭਏ ਨਿਹਾਲ ਸੋਊ ਨਾਮ ਧਰ ਮਿਹਨਤ ਕਰੀ ਨ ਓਇ।੧੭।

ਚੌਪਈ : ਸ੍ਰੀ ਗ੍ਰੰਥਿ ਵਾਕ ਉਨ ਪੈ ਫੁਰਮਾਯਾ। ਹੁਤੋ ਜੁ ਮਧ ਸੁਖਮਨੀ ਧਰਾਯਾ।
ਸਾਧ ਕੈ ਸੰਗਿ ਨਹੀ ਕਛੁ ਘਾਲ। ਦਰਸਨੁ ਭੇਟਤ ਹੋਤ ਨਿਹਾਲ।੧੮।
ਮੁਸਲਮਾਨ ਕਈ ਵਿਚ ਰਹਿ ਪਏ। ਰੱਯਤ ਭਏ ਦੇਣ ਟਕੇ ਸੁ ਠਏ°। — *ਟਕੇ ਦੇਂਦੇ ਮੁਕੱਰਰ ਕੀਤੇ*
ਜੋ ਜੋ ਜਿਸ ਜਿਸ ਹੀ ਕੋਂ ਮਿਲ ਪਯੋ। ਉਪਰਾਲੋ ਉਸ ਕੋ ਉਨ ਉਨ ਕਯੋ।੧੯।
ਜਿਹ ਲਗ ਜੈਨੈਂ° ਹੁਤੀ ਸ੍ਰਦਾਰੀ। ਲੁੱਟ ਮਾਰ ਸੋ ਉਗ੍ਰਾਹਿ ਲਈ ਸਾਰੀ। — *ਜੈਨ ਖਾਂ ਸੂਬਾ ਸਰਹੰਦ*
ਸ਼ਹਰ ਮਲੇਰ° ਪਹਿ ਪਠਾਨ ਨ ਛੇਰਯੋ। ਰਖਯੋ ਬਚਨ ਗੁਰ ਹੋਇ ਨ ਤੋਰਯੋ।੨੦। — *ਮਲੇਰਕੋਟਲਾ*

---

੧. **ਬਾਲੋਂਵਾਲ** : ਬਾਲਿਆਂਵਾਲੀ, ਜ਼ਿਲ੍ਹਾ ਬਠਿੰਡਾ ਵਿੱਚ ਇਕ ਪੁਰਾਤਨ ਪਿੰਡ ਜੋ ਨਥਾਣਾ ਤੇ ਰਾਮਪੁਰਾ ਫੂਲ ਦੇ ਵਿਚਕਾਰ ਹੈ।

੨. **ਭਦੌੜ** : ਜ਼ਿਲ੍ਹਾ ਸੰਗਰੂਰ ਵਿੱਚ ਬਰਨਾਲਾ ਤੋਂ ਜੈਤੋ ਜਾਣ ਵਾਲੀ ਸੜਕ ਉੱਪਰ ਸਥਿਤ ਇਕ ਕਸਬਾ ਜਿਸ ਨੂੰ ਪਟਿਆਲੇ ਦੇ ਬਾਬਾ ਆਲਾ ਸਿੰਘ ਨੇ ਵਸਾਇਆ ਸੀ।

੩. **ਸੈਹਣਾ** : ਸੰਗਰੂਰ ਜ਼ਿਲ੍ਹੇ ਵਿੱਚ ਬਰਨਾਲਾ ਤੋਂ ਭਦੌੜ ਜਾਣ ਵਾਲੀ ਸੜਕ ਉੱਪਰ ਸਥਿਤ ਇਕ ਪਿੰਡ।

੪. **ਮਹਰਾਜ** : ਮੇਹਰਾਜ, ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਖ਼ਸ਼ਿਸ਼ ਨਾਲ ਫੂਲ ਵੰਸ਼ ਦੇ ਵਡੇਰੇ ਮੋਹਨ ਦੁਆਰਾ ਵਸਾਇਆ ਇਕ ਪਿੰਡ ਜੋ ਬਾਹੀਏ (੨੨ ਪਿੰਡ) ਦਾ ਪ੍ਰਧਾਨ ਪਿੰਡ ਸੀ। ਅੱਜਕੱਲ ਇਹ ਪਿੰਡ ਤਹਿਸੀਲ ਰਾਮਪੁਰਾ ਫੂਲ ਜ਼ਿਲ੍ਹਾ ਬਠਿੰਡਾ ਵਿੱਚ ਹੈ।

੫. **ਸਾਬੋ** : ਮਾਲਵੇ ਵਿੱਚ ਬਠਿੰਡੇ ਦੇ ਪੂਰਬ-ਦੱਖਣ ਦਾ ਇਲਾਕਾ, ਜਿਸ ਵਿੱਚ ਸਾਬੋ ਕੀ ਤਲਵੰਡੀ ਪ੍ਰਧਾਨ ਪਿੰਡ ਸੀ।

੬. **ਬਣਵਾਲ** : ਮਾਲਵੇ ਵਿੱਚ ਲੱਖੀ ਜੰਗਲ ਦਾ ਉਹ ਇਲਾਕਾ ਜੋ ਅੱਜਕੱਲ ਗੋਨਿਆਣਾ ਮੰਡੀ ਦੇ ਇਰਦ ਗਿਰਦ ਹੈ।

ਲੇਹਿਂ ਨਜ਼ਰਾਨਾ ਗਿਰਦੋ ਘੇਰ। ਦੇਹਿਂ ਘਰੋਂ ਕਢ ਮੁਹੰਮਦ ਸ਼ੇਰ°। *ਮਲੇਰਕੋਟਲੇ ਵਾਲਾ*
ਪਿੰਡ ਸੈਕੜੇ ਇਕ ਤਿਨ ਪਹਿ ਛੋਰਾ°। ਸਿੰਘ ਸਾਲ ਲੇਵੈਂ ਚੜ੍ਹ ਇਕ ਪਿੰਡ ਘੋਰਾ।੨੧। *ਛੱਡ ਦਿੱਤਾ*

ਦੋਹਰਾ: ਦਸ ਮਿਸਲ ਰਲ ਥੈ ਕਹਯੋ ਇਹ ਰਹਯੋ ਸਾਂਝ ਸਭ ਥਾਂਇ।
ਆਵਤ ਜਾਤੀ ਫੌਜ ਕੋ ਧਰੋ ਬੀੜ ਇਸ ਨਾਇੰ°।੨੨। *ਨਾਮ*

ਚੌਪਈ: ਹੁਤੋ ਰਾਇ ਜਿਗਰਾਵਨ° ਵਾਲ। ਆਇ ਮਿਲਯੋ ਵਹਿ ਖਾਲਸੈ ਨਾਲ। *ਜਗਰਾਓਂ ਦਾ*
ਵਹ ਰਖਤ ਖਾਲਸੈ ਆਦੋਂ° ਮੇਲ। ਰਹਤ ਬਕੀਲ ਉਸ ਖਾਲਸੈ ਗੈਲ।੨੩। *ਮੁੱਢ*
ਜੋ ਤੁਰਕਨ ਕੌ ਦੇਤੋ ਮਾਲ। ਕਰ ਲਯੋ ਚੁਕਾਵੋ ਖਾਲਸੇ ਨਾਲ।
ਹੁਤੀ ਖਾਲਸੇ ਭੀ ਯਹੀ ਸਲਾਹਿ। ਚਹੀਯੇ ਮੁਲਕ ਯਹ ਸਾਂਝੇ ਰਖਾਹਿਂ।੨੪।
ਤੀਨ ਠੌਰ° ਯਹ ਸਾਂਝ ਰਖਾਵੇ। ਘੋੜੈ ਚਰਨ ਕੋ ਥਾਉਂ ਬਨਵਾਵੇ। *ਤਿੰਨ ਥਾਵੀਂ*
ਸਰਬਤ ਖਾਲਸੇ ਉਜਾੜਯੋ ਨਾਂਹਿ। ਅਗੈ ਚਲਨ ਕੋ ਯਹ ਰਹਿਗੁ ਰਾਹਿ।੨੫।
ਔਰ ਮੁਲਖ ਕਰ ਰਖਿਓ ਪਿਆਰਾ। ਜੋ ਵੜ ਬਹਯੋ ਸਗਤੋਂ° ਔ ਮਾੜਾ। *ਬਕਤੀਵਾਲਾ*
ਜਿਨ ਰੱਯਤ ਸਿਉਂ ਕੀਓ ਸਨੇਹ। ਕਰਯੋ ਰੱਯਤ ਨੇ ਉਸ ਸੋਂ ਨੇਹੁ°।੨੬। *ਪ੍ਰੇਮ*

ਦੋਹਰਾ: ਭਗਤੂ ਔ ਮਹਰਾਜ ਕੇ ਰੰਘੜ ਔਰ ਪਠਾਣ।
ਰਖਯੋ ਬੀੜ ਸਭ ਖਾਲਸੈ ਰਾਹਿ ਦਿੱਲੀ ਕੌ ਜਾਣ।੨੭।



ਚੌਪਈ: ਏਕ ਮਿਸਲ ਇਨਕੋ ਜੋਊ ਖੋਹੈ। ਦੂਈ ਮਿਸਲ ਚੜ੍ਹ ਇਨ ਵਲ ਹੋਹੈ।
ਇਨਕੋ ਭੀ ਭੇਦ ਖਾਲਸੈ ਆਯੋ। ਦੇ ਨਜ਼ਰਾਨੈ ਰਖੇ ਖਾਲਸੇ ਪਤਵਾਯੋ°।੨੮। *ਭੁੱਟ*
ਔ ਸੁਨ ਲੀਜੈ ਮਰੀ° ਪਿਆਰੇ। ਸੁਨੀ ਅਸਾਂ ਜਿਮ ਕਹੀ ਉਚਾਰੇ। *ਕਪਤਾਨ ਮਰੇ*
ਪਿਤਾ ਹਮਾਰੇ ਰਹਤ ਪੰਥ ਸਾਥ। ਇਸੈ ਭਾਂਤ ਉਨ ਆਖੀ ਬਾਤ।੨੯।

## ੧੫੧. ਸਾਖੀ ਖਾਲਸੋ ਦੋਇ ਥਾਂ ਹੋਯੋ

ਦੋਹਰਾ: ਪੰਜ ਮਿਸਲ ਐਧਰ ਰਹੀ ਪੰਜ ਲਘੀ° ਲਹੌਰੋਂ ਪਾਰ। *ਲੰਘ ਗਈਆਂ*
ਮਾਝਾ ਸਾਂਝਾ ਸਭਨ ਰਹਯੋ ਗਿਰਦ ਅੰਮ੍ਰਿਤਸਰ ਗੁਰਦੁਆਰ।੧।
ਅਬ ਦਲ ਦੂਜੈ ਕੀ ਸੁਨੋ ਜੋ ਵਲ ਮੁੜਯੋ ਲਹੌਰ।
ਜਾਇ ਗਿਰਦੈ ਭਯੋ ਲਹੌਰ ਦੇ ਸ਼ਹਰ ਪਰਯੋ ਬਡ ਸ਼ੋਰ।੨।

ਚੌਪਈ: ਫਿਰੇ ਸਿੰਘ ਜਬ ਜੈਨੇ ਮਾਰ। ਦਿਲ ਲਹੌਰੀਅਨ ਕੇ ਪਰਯੋ ਭੁੰਚਾਰ°। *ਹਲ ਚਲ*
ਅਬ ਹਮ ਪਰ ਸਭ ਖਾਲਸੋ ਆਵਗੁ। ਤਬ ਨੱਠ ਜਾਨ ਕਾ ਬਲ ਕੌਨ ਪਾਵਗੁ।੩।
ਐਸੀ ਚਿੰਤਾ ਗਿਲਜਨ ਪਰੀ। ਨੱਠ ਚਲਨ ਉਨ ਚਿਤ ਮੇਂ ਧਰੀ।
[1]ਬਿਨ ਭਾਗੇ ਹਮ ਬਚਤੇ ਨਾਹੀਂ। ਕਰੀ ਸਲਾਹਿ ਸਭਨ ਮਨ ਮਾਂਹੀ।੪।

---

੧. ਇਹ ਬੰਦ ਹੱਥ ਲਿਖਤਾਂ ਵਿੱਚ ਪ੍ਰਾਪਤ ਨਹੀਂ।

## ੧੫੨. ਸਾਖੀ ਨਿਹੰਗ ਭੁਜੰਗੀ ਗੁਰਬਖਸ਼ ਸਿੰਘ ਸ਼ਹੀਦ ਜੀ ਕੀ

ਦੋਹਰਾ : ਗੁਰਬਖਸ਼ ਸਿੰਘ[੧] ਨਿਹੰਗ ਕੀ ਸਾਖੀ ਸੁਨੋ ਸੁਜਾਨ।
ਪਾਈ ਸ਼ਹੀਦੀ ਉਨ ਭਲੀ ਭਲ ਅੰਮ੍ਰਿਤਸਰ ਅਸਥਾਨ।੧।

ਚੌਪਈ : ਹੁਤੋ ਭੁਜੰਗੀ ਐ ਬਡ ਜੰਗੀ। ਨੀਲ ਬਸਤ੍ਰ ਰਖ ਰਹਿ ਰਹਤ ਚੰਗੀ।
ਪ੍ਰਾਤ ਉਠੇ ਅਰ ਸੁੱਖਾ ਪੀਵੈ। ਹੁਇ ਰਮਣਯੋ° ਮੁਖ ਦਾਤਨ ਕੀਵੈ°।੨। ਜੰਗਲ ਪਾਣੀ ਜਾ ਕੇ / ਕਰੇ
ਸਵਾ ਪਹਿਰ° ਨਿਸ ਕਰੈ ਸ਼ਨਾਨ। ਬਾਣੀ ਪੜ੍ਹੇ ਖੜ ਪੱਗ ਬਧਾਨ। ਅੰਮ੍ਰਿਤ ਵੇਲੇ
ਸਰਬ ਲੋਹ ਕੀ ਪੂਜਾ ਕਰੈ। ਨਮਸਕਾਰ ਕਰ ਸ਼ਸਤਰ ਫੜੈ।੩।
ਸਰਬ ਲੋਹ ਗਲ ਮਾਲਾ ਪਾਵੈ। ਕੰਗਣ° ਸਿਮਰਨ ਲੋਹ ਸੁਹਾਵੈ। ਕੜਾ, ਸਿਮਰਨਾ
ਲੋਹ ਚਕ੍ਰ ਲੋਹ ਤੋੜੇ° ਧਾਰੈ। ਸਰਬ ਲੋਹ ਕੀ ਰਖਯ ਉਚਾਰੈ।੪। ਜੰਜੀਰ
ਦਸਤ° ਦਸਤਾਨੈ ਲਕ ਸੇਟਨ ਸਿਉਂ ਹੇਤ। ਸਵਾ ਗਜ ਕਛ ਪਹਿਰੈ ਸੇਤ°। ਹੱਥਾਂ ਵਿੱਚ / ਸਫੈਦ
ਸੰਜੋਇ ਲੋਹ ਕੀ ਪਹਰਸ° ਅੰਗ। ਇਮ ਲਾਇ ਦਿਵਾਨ ਨਿਤ ਬਹੈ ਨਿਹੰਗ।੫। ਪਹਿਨਦਾ

ਦੋਹਰਾ : ਨਿਹੰਗ ਕਹਾਵੈ ਸੋ ਪੁਰਸ਼ ਦੁਖ ਸੁਖ ਮੰਨੇ ਨ ਅੰਗ।
ਜਿਮ ਦੁਖ ਸੁਖ ਦੇਹੀ ਨਾ ਮੰਨੇ ਉਸ ਕਹੈਂ ਬਿਦੇਹੀ° ਚੰਗ।੬। ਦੇਹ-ਰਹਿਤ
ਹਠੀ ਜਤੀ ਔ ਜਪ ਤਪੀ ਦਾਤਾ ਪੂਰਾ ਸੂਰ।
ਆਵੈਂ ਪਾਸ ਸਰਦਾਰ ਤਿਸ ਵਹੁ ਰਹੈ ਆਪ ਮਗ਼ਰੂਰ°।੭। ਮਗਰੂਰੀ ਵਿੱਚ



ਚੌਪਈ : ਜਹਾਂ ਜੁੱਧ ਕੀ ਜਾਗਾ° ਹੋਇ। ਮਰਨੈ ਕੈ ਡਰ ਟਰੈ° ਨ ਸੋਇ। ਜਗ੍ਹਾ / ਟਲਦਾ
ਜਹਾਂ ਪੰਥ ਪੈ ਬਡ ਪਵੈ ਭੀਰ°। ਛਾਹੇ ਆਪ ਜਾਇ ਤਹਾਂ ਸਰੀਰ।੮। ਭੀੜ
ਜਹਾਂ ਜੁੱਧ ਕੋ ਜਾਗਾ ਹੋਇ। ਫੜ ਨਿਸ਼ਾਨ ਆਪ ਅੱਗੇ ਹੋਇ।
ਸਾਥ ਨਗਾਰਾ ਘੁਰਦਾ° ਜਾਵੈ। ਜਾਇ ਲੜਾਈ ਮੂਹਰੈ ਪਾਵੈ।੯। ਗੂੰਜਦਾ
ਭਏ ਜੁ ਸ਼ਹੀਦ ਮਨੀ ਸਿੰਘ ਭਾਈ। ਉਨੈਂ ਹਾਥ ਥੀ ਪਾਹੁਲ ਪਿਲਾਈ।
ਖੇਮ ਕਰਨ ਢਿਗ ਲੀਲ° ਸੁ ਨਾਮ। ਹੁਤੋ ਮਾਝੇ ਮੈਂ ਤਿਸਕੋ ਗ੍ਰਾਮ।੧੦। ਪਿੰਡ ਦਾ ਨਾਮ

ਦੋਹਰਾ : ਪਹਿਲੋਂ ਡੇਰਾ ਉਸ ਤੁਰੈ ਤੌ ਪਾਛੈ ਔਰ° ਤੁਰਾਹਿੰ। ਦੂਸਰੇ
ਜਹਾਂ ਸੁ ਝੰਡਾ ਗਡ ਖੜੈ ਖਾਲਸੋ ਉਹਾਂ ਖੜਾਹਿ।੧੧।

ਚੌਪਈ : ਅੰਮ੍ਰਿਤਸਰ ਸਨਮੁਖ ਦਰਬਾਰ। ਅਕਾਲ ਬੁੰਗੇ ਬਹੈ ਤਖਤ ਮਝਾਰ।
ਸਿਰੋਂ ਪਰੈ ਉਸ ਡੇਰਾ ਰਹੈ। ਅਕਾਲ ਅਕਾਲ ਵਹਿ ਮੁਖ ਤੇ ਕਹੈ।੧੨।
ਸੁਨੋ ਉਸੈ ਜੋ ਪੌਰਖ° ਕਮਾਯੋ। ਸੀਸ ਲਾਇ ਜਿਮ ਗਿਲਜੇ ਗਲਾਯੋ°। ਬਹਾਦਰੀ / ਗਾਲਿਆ
ਗਿਲਜੋ ਆਯੋ ਜਿਮ ਉਤ ਬਾਰ। ਤਿਸਕੋ ਬਿਰਵੋ° ਲਿਖੋਂ ਉਚਾਰ।੧੩। ਵੇਰਵਾ

੧. ਗੁਰਬਖਸ਼ ਸਿੰਘ : ਭਾਈ ਗੁਰਬਖਸ਼ ਸਿੰਘ ਸ਼ਹੀਦ, ਇਹ ਅੰਮ੍ਰਿਤਸਰ ਜ਼ਿਲ੍ਹੇ ਦੇ ਲੀਲ ਪਿੰਡ ਦੇ ਰਹਿਣ ਵਾਲੇ ਸਨ। ੧੭੬੫ ਈ. ਵਿੱਚ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਰੱਖਿਆ ਲਈ ਦੁਰਾਨੀ ਸੈਨਾ ਦਾ ਟਾਕਰਾ ਕਰਦੇ ਹੋਏ ਸ਼ਹੀਦੀ ਪਾਈ। ਇਨ੍ਹਾਂ ਦਾ ਸ਼ਹੀਦ ਗੰਜ ਅਕਾਲ ਤਖ਼ਤ ਸਾਹਿਬ ਦੇ ਪਿੱਛੇ ਸਥਿਤ ਹੈ।

 

ਸੂਰਜ ਮੱਲ[1] ਭਰਤਪੁਰੀਯੋ ਸੁਦਾਰ। ਲਯੋ ਆਗਰੋ° ਜਿਨ ਥੋ ਮਾਰ। *ਆਗਰਾ*
ਜੌਰਾ ਭੌਰਾ° ਜਿਨ ਲਯੋ ਲੂਟ। ਖ਼ਜ਼ਾਨਯੋਂ ਤਲਾਕ° ਔ ਪਿਛੌਂ ਲਯੋ ਪੂਟ।੧੪। *ਦੋ ਘੋੜੇ / ਅਲਹਿਦਾ*
ਸੋ ਗੜੋ ਉਸ ਛਿਪਾਹਿ° ਤੁਰਾਯੋ। ਤੈਂ ਭੀ ਉਸ ਕਾ ਅੰਤ ਨ ਪਾਯੋ। *ਛੁਪਾ ਕੇ*
ਨਜੀਬੇ ਰੁਲੇਲੇ° ਸਿਉਂ ਵਹੁ ਲਰਯੋ। ਕਿਸੀ ਤੌਰ ਸੂਰਜ ਮਲ ਮਰਯੋ।੧੫। *ਨਜੀਬ ਖ਼ਾਂ ਰੁਹੇਲਾ*

ਦੋਹਰਾ : ਤਿਸੈ ਪੁਤ੍ਰ ਲੈਨ ਬੈਰ ਪਿਤ ਫੌਜ ਆਪ ਰਖ ਲੀਨ।
ਮਰਹਟੇ ਫਿਰੰਗੀ ਰਜਪੂਤ ਨਿਤ ਦੀਏ ਟਕਾ ਲਖ ਤੀਨ।੧੬।

ਚੌਪਈ : ਜੱਟ ਜਵਾਹਰ[2] ਦਿੱਲੀ ਘੇਰੀ। ਨਜੀਬੀ ਰੁਹੇਲੇ ਥੋ ਅੰਦਰ ਕੇਰੀ।
ਬਹੁਤ ਤੰਗੀ ਜਬ ਉਸਕੋਂ ਭਈ। ਉਸ ਕੀ ਫਿਰਯਾਦ ਫਿਰ ਕਾਬਲ ਗਈ।੧੭।
ਤੀਨ ਕੋਟ° ਉਸ ਟਕਾ ਲਿਖ ਦੀਓ। ਅਹਮਦ ਸ਼ਾਹਿ ਤਿਸ ਮੱਦਤ ਅਹਯੋ°। *ਤਿੰਨ ਕ੍ਰੋੜ / ਆਇਆ*
ਆਯੋ ਆਈ ਜਬ ਉਸ ਕੀ ਭਈ। ਸਿੰਘ ਟੱਬਰਨ ਭਾਜੜ ਪਈ।੧੮।
ਜੋ ਨਠ ਤੁਰਯੋ ਪਹਾੜਨ ਵੱਲ। ਜੁਟੇ ਪ੍ਰਬਤੀਅਨ ਪੁਛੀ ਨ ਗੱਲ।
ਜੋ ਵੜ ਲੁਕੇ ਬੇਲਨ° ਮੱਧ ਦਰਯਾਇ। ਚੋਰਨ° ਲੁਟੇ ਸ਼ੇਰਨ ਲਏ ਖਾਇ।੧੯। *ਜੰਗਲ / ਚੋਰਾਂ ਨੇ*
ਰਹੇ ਦੇਸ਼ ਮੈਂ ਹੀਏਂ° ਕਰ ਜੋਇ। ਗਿਲਜਨ ਫੜਾਏ ਸ਼ਰੀਕਨ° ਸੋਇ। *ਹੌਸਲਾ / ਸ਼ਰੀਕਾਂ ਨੇ*
ਘਰ ਕੋ ਛਡ ਸਿੰਘ ਜਹਿਂ ਜਹਿਂ ਜਾਹਿਂ। ਤਹੀਂ ਤਹੀਂ ਦੁੱਖ ਬਹੁਤੇ ਪਾਂਹਿ°।੨੦। *ਪਾਉਣ*



ਦੋਹਰਾ : ਜੋ ਜੰਗਲ ਮੋਂ ਜਾਇ ਪੁਜੇ ਸੋ ਰੁਲੇ ਬਿਗਾਨੇ ਬਾਰ°। *ਬੇਗਾਨੇ ਦਰਾਂ ਉੱਤੇ*
ਨਿਹੰਗ ਸਿੰਘ ਐਸੇ ਸੁਨਯੋ ਤੌ ਮਨ ਕੀਓ ਬਿਚਾਰ।੨੧।

ਚੌਪਈ : ਪੜ੍ਹੈ ਰਹੁਰਾਸ ਲਗਯੋ ਪੰਥ ਦੀਵਾਨ। ਅਕਾਲ ਬੁੰਗੈ ਢਿਗ ਤਖਤਿ ਮਕਾਨ।
ਕਰ ਗੁਰਮਤੋ ਦੀਯੋ ਬਹੀਰ ਤੁਰਾਇ। ਛੜੀ° ਫੌਜ ਕਿਸ ਰਹੀ ਉਸ ਥਾਇ।੨੨। *ਟੱਬਰਾਂ ਬਗੈਰ*
ਤਬ ਨਿਹੰਗ ਸਿੰਘ ਬਾਤ ਉਚਾਰੀ। ਹੈ ਕੋਊ ਸਿੰਘ ਇਸ ਪੰਥ ਮਝਾਰੀ।
ਲਾਇ ਸੀਸ ਕਰੈ ਦਰਗਹਿ ਪੁਕਾਰ। ਸੋ ਪੁਕਾਰ ਉਸ ਮੰਨੈ ਕਰਤਾਰ।੨੩।
ਹਠੀਆ ਤਪੀਆ ਜਪੀਆ ਜੋਇ। ਰਹਤਵਾਨ ਸਚਿਆਰ ਭੀ ਹੋਇ।
ਪਰਸ੍ਵਾਰਥ° ਹਿਤ ਦੇਹਿ ਸੁ ਲਾਵੈ। ਵਾਂਗ ਤਾਰੂ ਸਿੰਘ ਤੁਰਕਨ ਗਲਾਵੈ।੨੪। *ਪਰਉਪਕਾਰ ਲਈ*
ਸੋ ਸਿੰਘਨ ਸੁਨ ਐਸੇ ਕਹਯੋ। ਤੁਮ ਤੈ ਸਿਖ ਭਲੋ ਕੋ ਭਯੋ।
ਐਸੀ ਸ਼ਕਤਿ ਔਰ ਕਿਸ ਮਾਂਹਿ। ਪੁਜੈ ਪੁਕਾਰ ਜਿਸ ਸਚੀ ਦ੍ਰਗਾਹਿ।੨੫।

ਦੋਹਰਾ : ਸੋ ਸੁਨ ਸਿੰਘ ਜੀ ਮੰਨ ਲਈ ਹਾਥ ਜੋਰ ਸਿਰ ਨਿਆਇਓ°। *ਸਿਰ ਨਿਵਾ ਕੇ*
ਖਾਲਸੈ ਅਗੈ ਜੋੜ ਹੱਥ ਗਾਨਾ° ਲਯੋ ਬੰਧਾਇ।੨੬। *ਸ਼ਹੀਦੀ ਗਾਨਾ*

ਚੌਪਈ : ਨਿਹੰਗ ਸਿੰਘ ਤਬ ਬਚਨ ਉਚਾਰਾ। ਹੇ ਗੁਰਮੁਖ ਜੋ ਸਿੰਘ ਪਿਆਰਾ।
ਕਰੈ ਤਿਆਰੀ ਹਮ ਸੰਗ ਸੋਇ। ਮੈਂ ਲਾੜੋ° ਵਹਿ ਸ੍ਰਿਬਾਲ੍ਹੋ° ਹੋਇ।੨੭। *ਲਾੜਾ / ਸਰਬਾਲ੍ਹਾ, ਸਖਾ, ਸਾਥੀ*

---

੧. **ਸੂਰਜ ਮੱਲ :** ਭਰਤਪੁਰ ਰਿਆਸਤ ਦਾ ਜਾਟ ਰਾਜਾ ਜਿਸ ਦਾ ਦੇਹਾਂਤ ਦਸੰਬਰ ੧੭੬੩ ਈ. ਵਿੱਚ ਹੋਇਆ ਸੀ।
੨. **ਜਵਾਹਰ ਮੱਲ :** ਭਰਤਪੁਰੀਏ ਸੂਰਜ ਮੱਲ ਜਾਟ ਦਾ ਪੁੱਤਰ ਜੋ ਦਸੰਬਰ ੧੭੬੩ ਈ. ਵਿੱਚ ਭਰਤਪੁਰ ਦੀ ਗੱਦੀ ਉੱਪਰ ਬੈਠਿਆ। ਇਸ ਦੀ ਮ੍ਰਿਤੂ ਅਗਸਤ ੧੭੬੯ ਈ. ਵਿੱਚ ਹੋਈ ਸੀ।

ਸੁਨਤ ਬਚਨ ਸਿੰਘ ਕਈ ਖਲੋਏ। ਕਰ ਕੁਰਨਸ਼° ਸਿੰਘ ਚਰਨ ਪ੍ਰਸੋਏ°। *ਨਮਸਕਾਰ / ਚਰਣ ਪਰਸੇ*
ਉਨ ਸਿੰਘਨ ਤਬ ਐਸ ਉਚਾਰਾ। ਹਮ ਚਾਹਤ ਥੇ ਬਚਨ ਤੁਮਾਰਾ।੨੮।
ਸਿੰਘਨ ਦੇਖ ਸਿੰਘ ਔਰ ਭਏ ਖੜੇ। ਤੁਮ ਲਾੜੇ ਹਮ ਹੁਇ ਜੰਞ ਚੜ੍ਹੇ।
ਤਬ ਨਿਹੰਗ ਸਿੰਘ ਐਸੇ ਕਹਯੋ। ਯਾਕੋ° ਫਲ ਜਨਮ ਆਗੇ ਲਹਯੋ।੨੯। *ਇਸ ਦਾ*
ਸੀਸ ਲਾਇ ਹਮ ਕਰੈਂ ਬਿਆਹਿ। ਬਹੁ ਪਤਿਸ਼ਾਹੀ ਅਸੀਂ ਲੇਹਿਂ ਪ੍ਰਣਾਇ।
ਹਮਰੈ ਸੰਗ ਜੋ ਜਾਂਞੀ ਲੋਗ। ਪਤਿਸ਼ਾਹੀਓਂ ਬਡੋ ਉਹ ਭੀ ਹੋਗ।੩੦।

ਦੋਹਰਾ : ਸਮਰ° ਸੀਸ° ਸਨਮੁਖ ਦਏ ਹੁਇ ਭੂਪ.ਪਾਇ ਬਡ ਰਾਜ। *ਜੁੱਧ / ਸਿਰ*
ਉਸਤੋਤ੍ਰ ਚੰਡੀ° ਮੈਂ ਕਹੀ ਸ੍ਰੀ ਸਤਿਗੁਰ ਮੁਖ ਵਾਜ।੩੧। *ਚੰਡੀ ਅਸਤੋਤ੍ਰ*

ਚੌਪਈ : ਸਮਰ ਸਾਮੁਹੈ° ਸੀਸ ਤੋ ਪੈ ਚੜ੍ਹਾਵੈ। ਮਹਾਂ ਭੂਪ ਹੋਇ ਅਉਤ੍ਰੈ° ਰਾਜ ਪਾਵੈ। *ਸਨਮੁਖ / ਅਵਤਾਰ ਧਾਰ ਕੇ*
ਹੋਇ ਸਤਿ ਤਿਮ ਜਿਮ ਗੁਰ ਆਖਾ। ਯਹੀ ਬਚਨ ਗੁਰਬਖ਼ਸ਼ ਸਿੰਘ ਭਾਖਾ°।੩੨। *ਬੋਲਿਆ*
ਤੌ ਲੌ ਪੁਜਯੋ ਸ਼ਾਹੁ ਆਇ ਲਹੌਰ। ਚਲਯੋ ਚਹਤ ਥੋ ਦਿੱਲੀ ਓਰ।
ਸ੍ਰੀ ਅੰਮ੍ਰਿਤਸਰ ਸਿੰਘ ਉਨ ਸੁਨੇ। ਪਰਯੋ ਚਹਤ ਸੁ ਉੱਪਰ ਉਨ੍ਹੇ।੩੩।
ਸੁਨ ਅਵਾਈ° ਕਮਦਿਲਾ° ਨਠ ਗਏ। ਗੁਰਬਖ਼ਸ਼ ਸਿੰਘ ਸਗਵਾਂ° ਤੌਰ ਦਏ। *ਅਫ਼ਵਾਹ / ਡਰਪੋਕ / ਸਗੋਂ*
ਹੁਤੇ ਭੁਜੰਗੀ ਜੋ ਗੁਰ ਲਾਲ। ਹੋਨ ਸ਼ਹੀਦ ਕਿਛ ਰਹੇ ਸਿੰਘ ਨਾਲ।੩੪।
ਕਿਸੈ ਪੁਸ਼ਾਕ ਥੀ ਨੀਲੀ ਸਜਾਈ। ਕਿਨੈ ਸੇਤਾ° ਕਿਸੈ ਕੇਸਰੀ ਰੰਗਵਾਈ। *ਚਿੱਟੀ, ਸਫ਼ੈਦ*
ਸ੍ਰੀ ਅਕਾਲ ਬੁੰਗੈ ਸਨਮੁਖ ਦਰਬਾਰ। ਪੀ ਸੁਖੈ ਸਿੰਘ ਭਏ ਤਿਆਰ।੩੫।
ਫੀਮੀਅਨ ਫੀਮ° ਸੁ ਲੀਨੀ ਟਾਂਕ°। ਕਰੈਂ ਸੁ ਕਾਹਲੀ ਉਠ ਉਠ ਝਾਂਕ। *ਅਫ਼ੀਮ / ਖਾ ਲਈ*
ਹੋਨ ਸ਼ਹੀਦ ਸੁ ਪਰਹਿਤ° ਕਾਜ। ਪਹਿਰ ਸ਼ਸਤ੍ਰ ਇਮ ਸਾਜਯੋ ਸਾਜ।੩੬। *ਪਰਉਪਕਾਰ*

ਦੋਹਰਾ : ਬਸਤਰ ਸ਼ਸਤਰ ਪਹਿਰ ਸਿੰਘ ਭਏ ਤਬੈ ਸਵਧਾਨ°। *ਤਿਆਰ*
ਗੁਰੂ ਗ੍ਰੰਥ ਬਾਣੀ ਪੜ੍ਹੀ ਗੁਰ ਨਾਨਕ ਪਗ° ਧਰ ਧਯਾਨ।੩੭। *ਚਰਨ*

ਚੌਪਈ : ਪੰਜ ਪੌੜੀ ਸਿੰਘ ਅਨੰਦ ਪੜ੍ਹਾਯੋ। ਗੁਰ ਗਣੇਸ਼[1] ਜਿਮ ਗ੍ਰੰਥ° ਪੁਜਾਯੋ। *ਗੁਰੂ ਗ੍ਰੰਥ*
ਬਿਆਹਿ ਵਾਂਗ ਕੀਯੋ ਜੱਗੁ ਉਛਾਹਿ°। ਸਿੰਘਨ ਬਹਾਇ ਖੁਲਾਯੋ ਕੜਾਹਿ।੩੮। *ਖ਼ੁਸ਼ੀ*
ਅਤਰ° ਅੰਬੀਰ[2] ਸਿੰਘ ਅੰਗ ਮਲਾਵੈਂ। ਜਿਸ ਬਿਧਿ° ਬਟਨੋ° ਲਾੜੇ ਲਾਵੈਂ। *ਇਤਰ / ਤਰੀਕੇ / ਵਟਣਾ*
ਸ਼ਬਦ ਪੜ੍ਹੈਂ ਸਿੰਘ ਸਾਜ ਬਜਾਵੈਂ। ਵਾਂਗ ਸੁਹਾਗਨ ਘੋੜੀਅਨ[3] ਗਾਵੈਂ।੩੯।
ਉਠ ਅੰਮ੍ਰਿਤਸਰ° ਸਿੰਘ ਜੀ ਨ੍ਹਾਯੋ°। ਅਕਾਲ ਬੁੰਗੈ ਪਰ ਤਖਤ ਬਹਾਯੋ। *ਅੰਮ੍ਰਿਤ ਸਰੋਵਰ / ਇਸ਼ਨਾਨ ਕੀਤਾ*
ਨਈ° ਪੁਸ਼ਾਕ ਸਿੰਘ ਪਹਿਰ ਸੁਹਾਯੋ। ਜੰਘ ਕੱਛ° ਗਲ ਚੋਲਾ ਪਾਯੋ।੪੦। *ਨਵੀਂ / ਕਛਹਿਰਾ ਤੇੜ ਕੀਤਾ*

---

੧. **ਗਣੇਸ਼** : ਹਿੰਦੂ ਮਿਥਿਹਾਸ ਅਨੁਸਾਰ ਵਿਸ਼ਨੂੰ ਦੇ ਵਰ ਦੁਆਰਾ ਪਾਰਬਤੀ ਤੋਂ ਪੈਦਾ ਹੋਇਆ ਇਕ ਦੇਵਤਾ ਜਿਸ ਦੀ ਹਿੰਦੂ ਕੋਈ ਵੀ ਕੰਮ ਸ਼ੁਰੂ ਕਰਨ ਤੋਂ ਪਹਿਲੇ ਪੂਜਾ ਕਰਦੇ ਹਨ। ਏਥੇ ਗਣੇਸ਼ ਦੀ ਥਾਂਇ ਸਿੰਘਾਂ ਦੁਆਰਾ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਦਾ ਹਵਾਲਾ ਆਇਆ ਹੈ।

੨. **ਅੰਬੀਰ** : ਅਬੀਰ, ਕਸਤੂਰੀ, ਗੁਲਾਬ, ਕੇਸਰ, ਸੰਦਲ ਆਦਿ ਦੇ ਮਿਸ਼ਰਣ ਤੋਂ ਤਿਆਰ ਕੀਤੀ ਇਕ ਪ੍ਰਕਾਰ ਦੀ ਗੁਲਾਲ ਜੋ ਬੜੀ ਸੁਗੰਧਿਤ ਹੁੰਦੀ ਹੈ।

੩. **ਘੋੜੀਆਂ** : ਵਿਆਹ ਦੀ ਰਸਮ ਤੋਂ ਪਹਿਲੇ ਲਾੜੇ ਨੂੰ ਘੋੜੀ ਉੱਤੇ ਬਿਠਾ ਕੇ ਲਾੜੀ ਦੇ ਘਰ ਲੈ ਜਾਣ ਸਮੇਂ ਜੋ ਗੀਤ ਗਾਏ ਜਾਂਦੇ ਹਨ, ਉਨ੍ਹਾਂ ਨੂੰ ਘੋੜੀਆਂ ਕਿਹਾ ਜਾਂਦਾ ਹੈ।

ਸੀਸ ਪੱਗ ਲਈ ਖੂਬ ਛਿਕਾਇਓ। ਧਰੇ ਚਕ੍ਰ ਸਿਰ ਪੇਚੇ ਦਾਇ। *ਖਿੱਚ ਕੇ ਬੰਨ੍ਹੀ / ਪੇਚਦਾਰ*
ਚੱਕ੍ਰਨ ਕੈ ਮੱਧ ਕਰਦ ਗਡੋਈ। ਜਨੁ ਲਾੜੈ ਸਿਰ ਕਲਗੀ ਸੋਹੀ।੪੧। *ਗੱਡ ਲਈ*

ਦੋਹਰਾ : ਦਰਬਾਰੋਂ ਸਿੰਘ ਕੌ ਸੇਹਰੋ ਭੇਜਯੋ ਖੂਬ ਬਣਾਇ। *ਸਿਹਰਾ*
ਕਰ ਅਰਦਾਸ ਸਿਰ ਪਰ ਧਰਯੋ ਤਉ ਅਸੀਸ ਬਡ ਪਾਇ।੪੨।
ਕਰ ਕੰਗਨੋਂ ਸਿਰ ਸੇਹਰੋ ਮੋਢੇ ਧਰ ਤਲਵਾਰ। *ਹੱਥ ਵਿੱਚ ਕੜਾ*
ਤਖਤੋਂ ਉਤਰ ਨਿਹੰਗ ਸਿੰਘ ਪੂਜਨ ਚਲਯੋ ਦਰਬਾਰ।੪੩।

ਚੌਪਈ : ਹਰਿਮੰਦਰ ਸਿੰਘ ਤੁਰਿਓ ਓਰ। ਕਰੀ ਕੁਨਸ ਸਿੰਘ ਨਿਜ ਕਰ ਜੋਰ। *ਵੱਲ / ਨਮਸਕਾਰ / ਹੱਥ ਜੋੜ ਕੇ*
ਸਾਥ ਸਾਜਨ ਸਿੰਘ ਸ਼ਬਦ ਪੜ੍ਹਾਹਿ। ਮੰਗਲ ਮੁਖੀ ਜਨੁ ਮੰਗਲ ਗਾਹਿ।੪੪। *ਖੁਸ਼ੀ ਦੇ ਗੀਤ*
ਮੁਹਰੇ ਤੋਰਯੋ ਸਿੰਘਨ ਨਿਸ਼ਾਨ। ਸਾਥ ਨਿਗਾਰੇ ਘੁਰਤੇ ਜਾਨ। *ਨਗਾਰੇ / ਵੱਜਦੇ*
ਹੁਤੋ ਦਰਬ ਢਿਗ ਦਾਨ ਕਰਾਯੋ। ਜੰਞ ਚੜ੍ਹਤੀ ਜਿਮ ਲਾਗ ਦਿਵਾਯੋ।੪੫। *ਜੋ ਆਪਣੇ ਪਾਸ ਧਨ ਸੀ*
ਜੰਡੀ ਜਿਮ ਸਿੰਘ ਪੂਜਯੋ ਝੰਡਾ। ਦਰਬ ਦਾਨ ਕਿਛ ਤਹਿਂ ਭੀ ਬੰਡਾ। *ਇਕ ਜੰਗਲੀ ਬ੍ਰਿਛ / ਵੰਡਿਆ*
ਦਰਸ਼ਨੀ ਦੁਵਾਜੇ ਜਬ ਸਿੰਘ ਗਯੋ। ਕਰ ਕੁੰਨਸ ਸਿਰ ਅਵਨਿ ਟਿਕਯੋ।੪੬। *ਸਿਰ ਝੁਕਾਇਆ*
ਆਗੇ ਤੁਰ ਢਿਗ ਪੁਜਯੋ ਦਰਬਾਰ। ਦਈ ਪ੍ਰਦੱਛਣਾ ਫਿਰ ਵਲ ਚਾਰ। *ਪਰਿਕਰਮਾ / ਚਹੁੰ ਪਾਸੇ*
ਹੁਤੇ ਸੁਮਨ ਸੋ ਦਏ ਬਰਸਾਇ। ਹਰਿਮੰਦਰ ਢਿਗ ਖੜੇ ਸੁ ਆਇ।੪੭। *ਫੁੱਲ*

ਦੋਹਰਾ : ਹਰਿਮੰਦਰ ਕੇ ਹਜ਼ੂਰ ਇਮ ਖੜ ਕਰ ਕਰੀ ਅਰਦਾਸ।
ਸਤਿਗੁਰ ਸਿੱਖੀ ਸੰਗ ਨਿਭੈ ਸੀਸ ਕੇਸਨ ਕੇ ਸਾਸ।੪੮। *ਸਵਾਸ*

ਚੌਪਈ : ਉਤ ਗਿਲਜਨ ਵਡ ਕਰੀ ਤਿਆਰੀ। ਸਿੰਘਨ ਫੌਜ ਸੁਨੀ ਉਨ ਭਾਰੀ।
ਗਿਲਜਨ ਟੋਪ ਸੰਜੋਇ ਸਵਾਰੇ। ਸਿੰਘ ਰਖਯਾ ਹਿਤ ਵਸਤ੍ਰ ਨ ਧਾਰੇ।੪੯। *ਰੱਖਿਆ ਲਈ ਖਾਸ ਪੁਸ਼ਾਕ*
ਗਿਲਜਨ ਸਾਜ ਥੇ ਮਾਰਨ ਕੀਓ। ਸਿੰਘਨ ਸਾਜ ਥੇ ਮਰਨੈ ਲੀਓ। *ਸਾਮਾਨ, ਜ਼ੇਵਰ*
ਗਿਲਜਨ ਲੀਨੇ ਲੰਮੇ ਹਥਯਾਰ। ਤੀਰ ਬੰਦੂਕ ਕਰਾਬੀਨ ਸੁਧਾਰ।੫੦।
ਸਿੰਘਨ ਨੈ ਤੌ ਫੜੇ ਹਥਿਆਰ। ਕਰਦ ਕਟਾਰੀ ਤੇਗ਼ਾ ਨਮਸਕਾਰ।
ਕਈ ਸਿੰਘਨ ਭੰਗ ਘੋਟਨ ਫੜੇ। ਸਭ ਤੇ ਮੁਹਰੈ ਸੋ ਹੁਇ ਖੜੇ।੫੧। *ਘੋਟਣਾ, ਸਲੋਤਰ*
ਕਈ ਸਿੰਘ ਚੜ੍ਹ ਘੋੜਨ ਖਲੋਏ। ਔਰਨ ਅਗੈ ਔਰ ਚਹੈਂ ਹੋਇ।
ਆਪ ਬਿਚ ਤੇ ਕਰੇ ਕਰਾਰ। ਤੁਹਿ ਤੇ ਅਗੈ ਮੈਂ ਹੋਗੁ ਸਿਧਾਰ।੫੨। *ਆਪਸ ਵਿੱਚ*

ਦੋਹਰਾ : ਸ੍ਰੀ ਗੁਰਬਖ਼ਸ਼ੈ ਸਿੰਘ ਜੁ ਹੋਇ ਬਹਯੋ ਬੁੰਗੈ ਤਯਾਰ।
ਜਨ ਲਾੜਾ ਖੁਸ਼ੀਆਂ ਚਿਤੈ ਸੁਨ ਸੁੰਦਰ ਬਹੁ ਮੁਟਿਆਰ।੫੩। *ਚਿਤ ਵਿੱਚ*

ਚੌਪਈ : ਨਿਸ਼ਾਨ ਝੁਲੇ ਔ ਨਿਗਾਰੇ ਬਜਵਾਏ। ਰਬਾਬ ਜੋੜੀ ਕਰ ਸ਼ਬਦ ਸੁ ਗਾਏ।
ਗ੍ਰੰਥ ਮੱਧ ਕੀ ਘੋੜੀ[1] ਗਵਾਇ। ਕਰੈ ਫੁਰਮਾਇਸ਼ ਔਰ ਸੁਨਾਇ।੫੪।

---

੧. ਗੁਰੂ ਰਾਮਦਾਸ ਜੀ ਨੇ ਘੋੜੀਆਂ ਦੇ ਸਿਰਲੇਖ ਹੇਠ ਜੋ ਸ਼ਬਦ ਰਚੇ ਹਨ, ਉਹ ਗੁਰੂ ਗ੍ਰੰਥ ਸਾਹਿਬ ਵਿਚਲੇ ਵਡਹੰਸ ਰਾਗ ਵਿੱਚ ਸ਼ਾਮਿਲ ਹਨ।

 

ਪ੍ਰਾਤ° ਭਈ ਤੋ ਗਿਲਜੇ ਆਏ। ਸਿੰਘ ਉਡੀਕਤ ਅੱਗੈ ਥਾਏ°। *ਸਵੇਰੇ / ਪਹਿਲਾਂ ਹੀ*
ਕਈ ਸਿੰਘ ਚੜ੍ਹ ਆਗੇ ਲੜੈਂ। ਹੋਇ ਸਜਾਦੇ° ਕਈ ਅਗੈ ਖੜੈਂ।੫੫। *ਪਯਾਦੇ*
ਜਹਿਂ ਜਹਿਂ ਅੜੈਂ ਤਹੀਂ ਤਹਿਂ ਮਰੈਂ। ਕਿਆ ਬਹੁਤਨ ਸਿਉਂ ਥੋੜੇ ਕਰੈਂ।
ਭਏ ਸ਼ਹੀਦ ਸੁ ਬਰੈਂ° ਬਰੰਗਨ°। ਜੀਵਤ ਰਹੇ ਸੁ ਦੌੜੈਂ ਜੰਗਨ।੫੬। *ਵਿਆਹ / ਸੁੰਦਰ ਹੂਰਾਂ*
ਬਗਲ° ਚੁਫੇਰਯੋਂ ਗਿਲਜਨ ਲਏ। ਬਿਜ਼ਨ ਬਿਜ਼ਨ° ਕਹਿ ਸਭ ਹੀ ਧਏ। *ਘੇਰ ਲਏ / ਮਾਰੋ ਮਾਰੋ*
ਨਿਹੰਗ ਸਿੰਘ ਤਬ ਕਹਯੋ ਪੁਕਾਰ। ਹੋ ਸ਼ਹੀਦ ਪੱਗਾ° ਅੱਗੈ ਧਾਰ°।੫੭। *ਪੈਰ / ਰੱਖ*

ਦੋਹਰਾ : ਪਗ ਆਗੈ ਪਤ ਊਬਰੇ° ਪਗ ਪਾਛੇ° ਪਤ ਜਾਇ। *ਇਜ਼ਤ ਉੱਭਰਦੀ ਹੈ / ਪਿਛਾਂਹ*
ਬੈਰੀ° ਖੰਡੈ ਸਿਰ ਧਰੈ ਫਿਰ ਕਯਾ ਤਕਨ ਸਹਾਇ°।੫੮। *ਵੈਰੀ / ਸਹਾਇਤਾ*

ਚੌਪਈ : ਸੁਨਤ ਸਿੰਘ ਕੁਦ ਪਏ ਚੁਫੇਰੇ। ਪਰੇ ਸਿੰਘ ਜਿਮ ਮਿਰਗਨ° ਹੇਰੇ। *ਮ੍ਰਿਗਾਂ ਪਿੱਛੇ*
ਸਿੰਘਨ ਇੱਛਾ ਮਰਨੈ ਕਰੀ। ਜੀਵਨ ਆਸ ਦੂਰ ਕਰ ਧਰੀ।੫੯।
ਨਿਹੰਗ ਕਹੈਂ ਪਗ ਆਗੈ ਧਾਰੋ। ਹੁਵੈ ਸ਼ਹੀਦ ਤਰ ਭਵਜਲ° ਪਾਰੋ°। *ਸੰਸਾਰ ਸਾਗਰ / ਪਾਰ ਹੋਵੋ*
ਜਿਸਕੋ ਇਛਾ ਸੁਰਗਹਿ° ਹੋਇ। ਸਾਥ ਅਪਛਰਾਂ[੧] ਜਾਯੋ ਨਸੋਇ।੬੦। *ਸਵਰਗ ਦੀ*
ਜਿਨ ਮਿਲ ਖਾਲਸੈ ਕਰਨੋ ਰਾਜ। ਰਹਯੋ ਬਿਰੰਗਨਾ° ਤੇ ਸੋਊ ਭਾਜ। *ਸੁੰਦਰ ਹੂਰਾਂ, ਅਪਸਰਾ*
ਆਇ ਖਾਲਸੈ ਗ੍ਰਿਹ ਜਨਮ ਸੁ ਧਾਰਯੋ। ਕਰਯੋ ਪਤਿਸ਼ਾਹੀ ਤੁਰਕਨ ਮਾਰਯੋ।੬੧।
ਤਬ ਖਾਲਸੈ ਨੈ ਬਚਨ ਉਚਾਰਾ। ਹਮ ਹੈਂ ਜੰਵ ਤੁਹਿ° ਤੂ ਹਮ ਲਾੜਾ। *ਤੇਰੀ ਜੰਞ*
ਤੂੰ ਜਾਹਿਂ ਸੁਰਗ ਹਮ ਭੀ ਜਾਹਿਂ। ਤੂੰ ਕਰੈਂ ਪਤਿਸ਼ਾਹੀ ਸੰਗ ਅਸੀਂ ਕਰਾਹਿਂ।੬੨।

ਦੋਹਰਾ : ਹਮ ਇੱਛਾ ਸੁਰਗੈ° ਨਹੀਂ ਹਮ ਇੱਛਯਾ ਖਾਲਸੈ ਸੰਗ। *ਸੁਰਗ ਦੀ ਇੱਛਾ*
ਲੜਨੈਂ ਮਰਨੈਂ ਨਹਿਂ ਡਰੈਂ ਚਹੈਂ ਤੁਰਕਨ ਸੋਂ ਜੰਗ।੬੩।

ਚੌਪਈ : ਤਬ ਨਿਹੰਗ ਸਿੰਘ ਬਚਨ ਉਚਾਰਾ। ਯਹੀ ਪਰਣ ਹੈ ਨਿਜ ਮਨ ਧਾਰਾ।
ਇਕ ਬਾਰ ਸਤਿਗੁਰ ਪਹੁੰਚ ਦਰਬਾਰ। ਦੇਈਐ ਆਵਨ ਗਿਲਜਨ ਟਾਰ°।੬੪। *ਟਾਲ*
ਆਇ ਖਾਲਸੈ ਘਰ ਲਏ ਉਤਾਰ°। ਜਨਮ ਪਊ ਸਿੰਘ ਬਾਰੋ ਬਾਰ। *ਅਵਤਾਰ, ਜਨਮ*
ਫਿਰ ਸਿੰਘ ਜੀ ਯੋ ਬਾਣੀ ਕਹੀ। ਹੋਹੁ ਸ਼ਹੀਦ ਅਬ ਹੈ ਦੇਰ ਕਹੀ।੬੫।
ਤੌ ਲਗ ਗਿਲਜੇ ਔਰ ਆਇ ਪੜੇ। ਲੜ ਲੜ ਮਰੈ ਜਹੀਂ ਸਿੰਘ ਅੜੇ।
ਨਾਂਹਿ ਪੈਰ ਕਿਨ ਪਿੱਛੈ ਮੋਰਾ°। ਸਿੰਘਨ ਪੈਰ ਸੁ ਅੱਗੈ ਤੋਰਾ°।੬੬। *ਮੋੜਿਆ / ਤੋਰਿਆ*
ਤੌ ਉਨ ਸਿੰਘ ਦੀਓ ਲਲਕਾਰਾ। ਜਾਹਿ ਨਹੀਂ ਅਬ ਅਗਯੋਂ ਯਾਰਾ।
ਦੀਨ ਮਜ਼ਹਬ ਕੋ ਜੁੱਧ ਖੜ ਕਰੋ°। ਟਪ ਘੋੜਨ ਫੜ ਤੇਗਨ ਲੜੋ।੬੭। *ਖੜੇ ਹੋ ਕੇ*

ਦੋਹਰਾ : ਗਿਲਜਨ ਨਹਿਂ ਸਮਝੀ ਕਛੂ ਦਈ ਬੰਦੂਖ° ਬਹੁ ਦਾਗ। *ਬੰਦੂਕ*
ਬਹੁਤ ਸਿੰਘ ਤਹਿਂ ਗਿਰ ਪੜੇ ਹੁਤੇ ਜੁ ਸਿੰਘ ਜੀ ਲਾਗ°।੬੮। *ਨੇੜੇ*

---

੧. **ਅਪਛਰਾਂ** : ਅਪਸਰਾਂ, ਹਿੰਦੂ ਮਿਥਿਹਾਸ ਅਨੁਸਾਰ ਸਮੁੰਦਰ ਰਿੜਕਣ ਸਮੇਂ ਪੈਦਾ ਹੋਈਆਂ ਮਨਮੋਹਕ ਔਰਤਾਂ ਜੋ ਸਵਰਗ ਲੋਕ ਵਿੱਚ ਉਨ੍ਹਾਂ ਜੋਧਿਆਂ ਨੂੰ ਮਿਲਦੀਆਂ ਹਨ ਜੋ ਜੁੱਧ ਵਿੱਚ ਬਹਾਦਰੀ ਨਾਲ ਸ਼ਹੀਦ ਹੋ ਗਏ ਹੋਣ।

ਚੌਪਈ : ਤਬ ਸਿੰਘ ਜੀ ਨੈ ਖੜਗ ਉਠਾਯਾ। ਅਗੈ ਹੋਇ ਗਿਲਜੈ ਤਨ ਲਾਯਾ।
ਕਾਟ ਸੰਜੋਇ ਐ ਉਰੂ° ਉਤਾਰਯੋ। ਇਮ ਹੀ ਔਰਹਿ° ਤਨ ਪਰ ਝਾਰਯੋ।੬੯। ਸੀਨੇ ਵਿੱਚ / ਹੋਰਨਾ
ਜੁਰੀਅਤ° ਕਰ ਸਿੰਘ ਆਗੇ ਧਾਯੋ। ਗਿਲਜਨ ਨੈ ਮੁਖ ਪਿਛੈ ਹਟਾਯੋ। ਜੁਰਅਤ, ਦਲੇਰੀ
ਫਿਰ ਗਿਲਜਨ ਮਿਲ ਹੁੱਨਰ° ਕੀਓ। ਢਾਲਨ ਓਹਲੈਂ° ਮੁਖ ਧਰ ਲੀਓ।੭੦। ਕਾਰੀਗਰੀ / ਢਾਲਾਂ ਦੇ ਪਿੱਛੇ
ਸਿੰਘ ਜੀ ਢਾਲ ਹੱਥੋਂ ਦਈ ਡਾਲ°। ਬੰਨੈ ਨ ਉਹਲੋਂ ਚਿਤ ਕੀਯੋ ਖਯਾਲ। ਸੁੱਟ ਦਿੱਤੀ
ਆਵੈ ਜੁ ਗਿਲਜੋ ਤੇਗ ਉਭਾਰੈਂ°। ਹੁਇ ਸਨਮੁਖ ਸਿੰਘ ਸੀਸ ਪੈ ਧਾਰੈ।੭੧। ਉਭਾਰ ਕੇ
ਆਂਖ ਨ ਝਮਕੈ ਸੀਸ ਨ ਮੋੜੈ। ਤਕੈਂ ਨ ਪਿੱਛੈ ਅਗੈ ਕੋ ਦੌੜੈ।
ਗਿਲਜੇ ਨੱਠ ਮੁੜੇ ਉਤ ਵੇਲੇ°। ਸਿੰਘ ਕੀ ਤੇਗ ਨ ਖੜ ਕੋਊ ਝੇਲੇ°।੭੨। ਉਸ ਵੇਲੇ / ਝੱਲਦਾ

ਦੋਹਰਾ : ਗੋਲੀ ਛਾਡੈਂ ਦੂਰ ਖੜ ਔਰ ਧਰੀ ਤੀਰਨ° ਕੀ ਮਾਰ। ਤੀਰਾਂ ਦੀ
ਸਿੰਘ ਗਏ ਚੀਰ ਸਰੀਰ ਕੋ ਪਰੈ ਨ ਜਖਮ ਸੁਮਾਰ°।੭੩। ਗਿਣਤੀ

ਚੌਪਈ : ਕਈ ਮਾਸ ਕਈ ਹਡ ਗਈ ਚੀਰ। ਹਾਰਯੋ ਨ ਸਿੰਘ ਕਿਛ ਮੰਨੀ ਨ ਪੀਰ°। ਪੀੜ
ਸਿੰਘ ਸਰੀਰੋਂ ਯੌ ਰਤ ਪਰੈ। ਜਿਮ ਬਹੁ ਕੋਲੂ ਪਨਾਰੈ° ਪਰੈ।੭੪। ਕੋਹਲੂ ਦੇ ਤੇਲ ਦਾ ਪਰਨਾਲਾ
ਜਨੁ ਬਡ ਮਛਕ° ਸੁ ਭਏ ਸੁਲਾਕ°। ਛੂਟੇ ਫੁਹਾਰੇ ਚਹੂੰ ਵਲ ਝਾਕ। ਪਾਣੀ ਦੀ ਮਸ਼ਕ / ਛੇਕ
ਜਿਮ ਜਿਮ ਸਿੰਘ ਅਗੈ ਕੋ ਧਾਵੈ। ਜਨੁ ਪਿਚਕਾਰਨ° ਖੇਡ ਦਿਖਾਵੈ।੭੫। ਪਿਚਕਾਰੀਆਂ ਦੀ
ਰਕਤ ਨਿਕਸ° ਸਿੰਘ ਬਿਹਬਲ° ਭਯੋ। ਸਰੀਰ ਚਲਨ ਤੇ ਸਿੰਘ ਥਕ ਰਹਯੋ। ਖੂਨ ਵਗ ਕੇ / ਕਮਜ਼ੋਰ

ਤੌ ਭੀ ਸਿੰਘ ਪਗ ਅੱਗੈ ਧਾਰੈ। ਲਾਜ ਲਗਨ ਤੇ ਪੈਜ ਸਵਾਰੈ°।੭੬। ਪੱਤ ਦੀ ਸੰਭਾਲ
ਪੈਜ ਬਿਰਦ ਕੀ ਸਤਿਗੁਰ ਰਾਖੈ। ਲਾਜ ਨ ਲਾਗੈ ਯੌ ਸਿੰਘ ਆਖੈ।
ਹੋਇ ਸ਼ਹੀਦੀ ਮੋਰੀ ਪੂਰੀ। ਬਾਰ ਬਾਰ ਸਿੰਘ ਮੰਗੈ ਜ਼ਰੂਰੀ।੭੭।

ਦੋਹਰਾ : ਤੌ ਗਿਲਜੇ ਔਰੇ ਅਏ° ਬਡੀ ਫੌਜ ਲੈ ਸਾਥ। ਹੋਰ ਆਏ
ਸਿੰਘ ਪੁਰੋਇਓ° ਸੁ ਉਨ ਲਯੋ ਬਡ ਨੇਜਨ° ਕੇ ਸਾਥ।੭੮। ਵਿੰਨ੍ਹ ਦਿੱਤਾ / ਨੇਜ਼ਿਆਂ ਨਾਲ

ਚੌਪਈ : ਤੌ ਫਿਰ ਸਿੰਘ ਜੀ ਪ੍ਰਾਕ੍ਰਮ ਕਏ°। ਸਨਮੁਖ ਨੇਜੇ ਬਹੁ ਕਟ ਦਏ। ਹੋਰ ਉੱਦਮ ਕੀਤਾ
ਤੌ ਸਨਮੁਖ° ਸਿੰਘ ਅਯੋ ਨ ਕੋਇ। ਸਿੰਘ ਤਕਾਉਨ ਨ ਪਿੱਛਾ ਤੋਇ।੭੯। ਸਾਹਮਣੇ

ਦੋਹਰਾ : ਸਿੰਘ ਸੁ ਪਿਛਲੀ ਤਰਫ ਕੋ ਫੇਰੈਂ ਨੈਨ° ਸੁ ਨਾਂਹਿ। ਅੱਖਾਂ
ਮਤ ਕਤ ਆਖੈ ਜਗਤ ਕੋ ਸਿੰਘ ਮੁਯੋ ਮੁਖ ਫੇਰ ਪਿਛਾਂਹਿ।੮੦।

ਚੌਪਈ : ਨੇਜਨ ਸਯੋਂ° ਸਿੰਘ ਪਿਛੋਂ ਦਬਾਯੋ। ਬਹੁਤ ਜੋਰ ਸਯੋਂ ਸਿੰਘ ਝੁਕਾਯੋ। ਨੇਜ਼ਿਆਂ ਨਾਲ
ਸਿੰਘ ਸੁ ਗਿਰਯੋ ਗੋਡਨ° ਕੈ ਭਾਰ। ਤਊ ਨ ਛੋਡੀ ਸਿੰਘ ਤਲਵਾਰ।੮੧। ਗੋਡਿਆਂ

ਕੁੰਡਲੀਆ ਛੰਦ :
ਤਲਵਾਰ ਨ ਛੋਡੀ ਸਿੰਘ ਇਮ ਯਹ ਚਿਤ ਸੋਚ ਬਿਚਾਰ।
ਬਿਨ ਹਥਯਾਰਨ ਹਥ ਲਖੈ° ਮਤ ਕਰੈ ਨ ਸੀਸੈ° ਵਾਰ। ਦੇਖ ਕੇ / ਸਿਰ ਉੱਤੇ
ਮਤ ਕਰੈ ਨ ਸੀਸੈ ਵਾਰ ਸ਼ਹੀਦਯੋਂ ਮੈਂ ਰਹਿ ਜਾਊਂ।
ਇਹ ਛਿਨ ਜਾਵੈ ਛੱਲ ਫੇਰ ਕਤ ਵਖਤਹਿਂ° ਪਾਊਂ। ਮੌਕਾ

ਸਮੋ ਸੁ ਆਯੋ ਸਮਝ ਸੁਭੋਂ ਚਿਤ ਲੀਨੋ ਧਾਰ। ਸ਼ੁਭ
ਅਬ ਧੜ ਤੈ ਸੀਸ ਉਤਰਾਈਐ ਕੋਇ ਝੱਲ ਤਿੱਖੀ ਤਲਵਾਰ।੮੨।

ਚੌਪਈ : ਤਬ ਸਿੰਘ ਜੀ ਗਹਿ ਖੰਡੋ ਉਠਾਯੋ। ਦੈ ਲਲਕਾਰੋ ਗਿਲਜਨ ਬੁਲਾਯੋ। ਫੜ ਕੇ
ਦਯੋ ਸੀਸ ਉਨ ਅਗੈ ਨਿਵਾਇ। ਜਿਮ ਤੇਗ ਬਹਾਦਰ ਗੁਰ ਕੀਓ ਦਾਇ।੮੩।
ਗਿਲਜਨ ਤੇਗ ਗ੍ਰੀਵਾ ਪੈ ਡਾਰੀ। ਭਈ ਮੁੰਡੀ ਤਬ ਧੜ ਤੇ ਨਯਾਰੀ। ਧੌਣ, ਗਰਦਨ / ਸਿਰ
ਸਿੰਘ ਕੋ ਪ੍ਰਣ ਪੂਰੋ ਪ੍ਰਭ ਕੀਓ। ਧੰਨ ਮਰਨ ਉਸ ਧੰਨ ਹੈ ਜੀਓ।੮੪।
ਸ਼ਹੀਦਨ ਕੈ ਮਧ ਭਈ ਵਧਾਈ। ਹੁਤੋ ਉਡੀਕਤ ਗੁਰਬਖ਼ਸ਼ ਸਿੰਘ ਭਾਈ।
ਅਗਯੋਂ ਲੈਨ ਨਿਹੰਗ ਕੋ ਆਏ। ਉਡਨ ਖਟੋਲੇ ਬਹੁਤ ਸਜਾਏ।੮੫।
ਘੋੜੇ ਆਣੇ ਉਡਨੇ ਸਾਥ। ਪਾਈ ਕਾਠੀ ਕੋਤਲ ਫੜੇ ਹਾਥ। ਸਵਾਰੀ ਲਈ ਖ਼ਾਸ ਘੋੜਾ
ਨਿਸ਼ਾਨ ਨਿਗਾਰੈ ਸ਼ਹੀਦਨ ਫੜੇ। ਨੀਲੇ ਬਾਣੇ ਪਹਿਰ ਸੁ ਖੜੇ।੮੬।

ਦੋਹਰਾ : ਪੜ੍ਹੈਂ ਸ਼ਬਦ ਬਡ ਠਾਠ ਕਰ ਸਿਰੰਦਨਿ ਜੋੜੀ ਮਿਲਾਇ। ਸਿਰੰਦਾ / ਤਬਲਾ
ਤੁਰੇ ਗੁਰਬਖ਼ਸ਼ ਸਿੰਘ ਲੈਣ ਕੋ ਬਾਣੋ ਖੂਬ ਬਣਾਇ।੮੭।

ਚੌਪਈ : ਮਨੀ ਸਿੰਘ ਜੀ ਆਏ ਆਪ। ਕਰਤੇ ਗ੍ਰੰਥ ਗੁਰ ਬਾਣੀ ਜਾਪ।
ਤਾਰੂ ਸਿੰਘ ਜੀ ਅਏ ਇਸ ਭਾਇ। ਖਾਨੂ[1] ਨਰੜਯੋ ਦਾਮਨ ਪਾਇ।੮੮। ਬੰਨ੍ਹਿਆ / ਪੱਲਾ
ਪਗਤ੍ਰਾਨਨ ਵਾਰੇ ਲਾਏ ਗੈਲ। ਮਾਰ ਕੂਟ ਉਸ ਲਾਹੇ ਖੈਲ। ਜੁੱਤੀਆਂ ਮਾਰਨ ਵਾਲੇ / ਖੱਲ
ਜਿਨ ਜਿਨ ਦੁਸ਼ਟਨ ਸਿੰਘ ਸਤਾਏ। ਤੇਤੇ ਤੁਰਕ ਹੇਠ ਪਾਲਕੀ ਲਾਏ।੮੯।
ਢੁੱਕ ਸਿੰਘ ਗੁਰ ਫਤੇ ਬੁਲਾਈ। ਗੋਡਨ ਛੁਹੇ ਮਿਲੇ ਜੱਫੀਆਂ ਪਾਈ।
ਬਹੁਤ ਖੁਸ਼ੀ ਵਲ ਦੋਹਨ ਆਈ। ਮਿਲੇ ਭਰਥ[2] ਜਿਮ ਲਛਮਨ ਭਾਈ।੯੦। ਦੋਹਾਂ ਨੂੰ

ਦੋਹਰਾ : ਹਾਥ ਜੋੜ ਠਾਂਢੇ ਭਯੋ ਲਾਇ ਚਰਨ ਸੁ ਗੁਰ ਕੋ ਧਯਾਨ। ਗੁਰੂ ਚਰਨਾਂ ਦਾ
ਗੁਰਬਖ਼ਸ਼ ਸਿੰਘ ਇਮ ਬਚ ਕਹਯੋ ਤੂੰ ਆਪੈ ਜਾਣੀ ਜਾਣ।੯੧।

ਚੌਪਈ : ਜੋ ਹਜੂਰ ਨਿਜ ਪੰਥ ਰਚਾਯਾ। ਅਬ ਤਿਸਨੈ ਹੈ ਬਹੁ ਦੁਖ ਪਾਯਾ।
ਕਾਬਲ ਤੇ ਜੋਊ ਕੁਤੋ ਮੰਗਾਯੋ। ਬੰਦੈ ਜਿਮ ਉਸ ਚਹੀਅਤ ਗਲਾਯੋ।੯੨। ਅਹਿਮਦ ਸ਼ਾਹ / ਗਾਲਣਾ
ਬਹੁ ਦੁਖ ਇਨ ਖਾਲਸੈ ਦਯੋ। ਅਬ ਇਸ ਚਹੀਯਤ ਫੇਰ ਨ ਅਯੋ।
ਤੇਰੋ ਖਾਲਸੋ ਆਪ ਲੜਵੈਯੋ। ਇਨ ਹੀ ਤੇ ਸਭ ਦੁਸ਼ਟ ਮਰਵੈਯੋ।੯੩।
ਪੰਜਾਬ ਦੌਲਤ ਯਾਹੀ ਤੇ ਸਿੰਘ ਖਾਹਿਂ। ਦੱਖਣੀ ਪਛਮੀ ਕਿਮ ਲੈ ਜਾਹਿਂ। ਮਰਾਠੇ / ਅਫ਼ਗਾਨ
ਬਚਨ ਸਿੰਘ ਸੁਨ ਗੁਰ ਖੁਸ਼ ਭਏ। ਤਥਾ ਅਸਤੁ ਸਤਿਗੁਰ ਬਚ ਕਹੇ।੯੪। ਐਸਾ ਹੀ ਹੋਵੇਗਾ

---

੧. ਖਾਨੂ : ਖ਼ਾਨ ਬਹਾਦਰ ਜ਼ਕਰੀਆ ਖ਼ਾਂ, ਲਾਹੌਰ ਦਾ ਸੂਬੇਦਾਰ; ਇਸ ਨੇ ੧੭੨੬-੧੭੪੫ ਈ. ਦੇ ਦਰਮਿਆਨ ਸਿੱਖਾਂ ਉੱਪਰ ਬੜੇ ਜ਼ੁਲਮ ਕੀਤੇ ਸਨ।

੨. ਭਰਥ : ਭਰਤ, ਦਸ਼ਰਥ ਦਾ ਪੁੱਤਰ ਰਾਮਚੰਦਰ ਜੀ ਦਾ ਭਾਈ ਜੋ ਕੈਕਈ ਤੋਂ ਪੈਦਾ ਹੋਇਆ ਸੀ। ਰਾਮਚੰਦਰ ਜੀ ਦੇ ਬਨਬਾਸ ਜਾਣ ਕਾਰਣ ਇਸ ਨੂੰ ਅਯੁਧਿਆ ਦਾ ਰਾਜਾ ਥਾਪਿਆ ਗਿਆ ਸੀ। ਬਨਬਾਸ ਤੋਂ ਵਾਪਸ ਅਯੁਧਿਆ ਆਉਣ ਉੱਤੇ ਇਸ ਨੇ ਰਾਮਚੰਦਰ ਜੀ ਤੇ ਲਛਮਨ ਦਾ ਬੜੇ ਸਨੇਹ ਨਾਲ ਸਵਾਗਤ ਕੀਤਾ ਸੀ।

 

ਸ਼ਾਹੁ ਜਹੰਨਮ° ਉਤ ਸਾਲੈਂ° ਗਯੋ। ਸਰਬਤ ਖਾਲਸੈ ਇਸ ਬਿਧ ਖੁਸ਼ੀ ਅਯੋ। *ਦੋਜ਼ਖ / ਉਸੇ ਸਾਲ*
ਅਗੈ ਸੁਨੋ ਸੁ ਪਿਛਲੀ ਬਾਤ। ਗਿਲਜੇ ਮੁੜ ਜਿਮ ਸਿੰਘਨ ਕਰ ਘਾਤ।੯੫।

ਦੋਹਰਾ : ਗਿਲਜਨ ਡੇਰਾ ਤੋ ਕੀਓ ਕਿਲੈ ਭੰਗੀਓਂ¹ ਪਾਸ।
ਰਾਤ ਪਰੀ ਖਾਲਸੇ ਜਗਯੋ ਨਿਕਸ ਖਾਤਨ° ਖੰਡਨ° ਵਾਸ।੯੬। *ਖਾਤਿਆਂ / ਖੰਡਾਂ*

ਚੌਪਈ : ਗਿਲਜੇ ਥਕ ਵੈ ਮੂਧੇ ਪਏ°। ਘੋੜੇ ਕਈ ਖਾਲਸੇ ਕੱਢ ਲਏ। *ਮੂੰਧੇ*
ਮਾਰ ਗਿਲਜਨ ਕਿਨ ਬਦਲੇ ਲਏ। ਬਹੁਤ ਅਕਾਏ° ਸੌਣ ਨ ਦਏ।੯੭। *ਤੰਗ*
ਗਿਲਜਨ ਕੀਨੋ ਕੂਚ ਪਰਾਤ°। ਰਲੇ ਸ਼ਾਹਿ ਸੋਂ ਜੰਡਾਲੇ° ਜਾਤ। *ਪ੍ਰਾਤ ਕਾਲ / ਜੰਡਿਆਲਾ*
ਅਬ ਸੁਨੋ ਸ਼ਹੀਦਨ ਲੋਥਨ° ਬਾਤ। ਸਿੰਘਨ ਫੂਕ ਦਈ ਜਿਹ ਭਾਂਤ।੯੮। *ਲੋਥਾਂ ਦੀ*
ਪਰੀ ਨਿਸਾ° ਗਿਲਜੇ ਹਟਿ ਗਏ। ਸਿੰਘ ਖਬਰਨ ਕੋ ਤੌ ਤਹਿਂ ਅਏ। *ਰਾਤ*
ਬਿਨ ਸਾਸਨ ਸਭ ਲੋਥਾਂ ਪਾਈ। ਅਪਨ ਬਿਗਾਨਾ ਸਮਝਯੋ ਨ ਜਾਈ।੯੯।
ਮਿਲ ਸਿੰਘਨ ਯੌਂ ਬਾਤ ਠਹਿਰਾਈ। ਇਕ ਥਾਂ ਸਬਹਨ° ਚਿਖਾ ਚਿਨਾਈ। *ਸਾਰਿਆਂ ਦੀ*
ਚਕ ਸਿੰਘਨ ਬਹੁ ਲਕੜੀ ਆਣੀ। ਅਕਾਲ ਬੁੰਗੇ ਕੇ ਪਿਛੈ ਠਾਣੀ।੧੦੦।

ਦੋਹਰਾ : ਇੱਕ ਚਿਖਾ ਪੈ ਸਭ ਧਰੇ ਦੀਨ ਹੁਤਾਸਨ° ਲਾਇ। *ਅੱਗ*
ਕਰਯੋ ਕੜਾਹ ਸੁ ਤਹਿਂ ਹੁਤੋ ਸਭ ਹੀ ਦਯੋ ਵਰਤਾਇ।੧੦੧।



ਚੌਪਈ : ਤੱਤਨ° ਮੈਂ ਸਿੰਘ ਤੱਤ ਰਲ ਗਯੋ। ਸਥੂਲ ਬਪੁ° ਤਜਿ ਸੂਛਮ ਲਯੋ। *ਪੰਜ ਤੱਤਾਂ ਵਿੱਚ / ਦੇਹ*
ਅਥਵਾ ਹਿਕ° ਦੇਹ ਸਿੰਘ ਜੀ ਧਾਰੀ। ਰਲਿਓ ਜਾਇ ਸ਼ਹੀਦਨ ਮਝਾਰੀ°।੧੦੨। *ਇੱਕ / ਵਿੱਚ*
ਧੰਨ ਧੰਨ ਪੰਥ ਸਭੋ ਉਸ ਆਖੈ। ਮਾਤ ਪਿਤਾ ਸਭ ਧੰਨ ਉਸ ਭਾਖੈਂ।
ਸ਼ਹੀਦ ਗੰਜ² ਤਹਿਂ ਸਿੰਘਨ ਬਨਵਾਯੋ। ਸੁਖਨਾਂ ਸੁਖੈ ਤਿਸੈ ਬਰ° ਆਯੋ।੧੦੩। *ਵਰ, ਪੂਰੀ*
ਐਸੀ ਕਲਾ ਉਸ ਜਗਾ ਹੋਈ। ਭੂਤ ਦਰਸ ਤਹਿਂ ਰਹੈ ਨ ਕੋਈ।
ਬਹੁਤ ਸਿੰਘ ਤਹਿਂ ਕੜਾਹੁ ਕਰਾਵੈਂ। ਮਨ ਇੱਛਤ ਸਭ ਹੀ ਫਲ ਪਾਵੈਂ।੧੦੪।
ਆਗੈ ਸੁਨੋਂ ਔਰ ਪਰਸੰਗ। ਪੜ੍ਹਤ ਸੁਣਤ ਚਿਤ ਲਾਗੈ ਰੰਗ।
ਜਬ ਸਤਿਗੁਰ ਬਚ ਸਿੰਘ ਲਏ ਮੰਨ। ³ਤਬ ਹੀ ਭਯੋ ਖਾਲਸਾ ਧੰਨ।੧੦੫।

ਦੋਹਰਾ : ਗੁਰਬਖਸ਼ ਸਿੰਘ ਮਨ ਯੌਂ ਮਿਥੀ ਅਬ ਰਹੀਐ ਸ਼ਹੀਦਨ ਪਾਸ।
ਠਾਂਢ° ਭਯੋ ਕਰ ਜੋਰ° ਢਿਗ ਸਤਿਗੁਰ ਕਹੀ ਅਰਦਾਸ।੧੦੬। *ਖੜਾ / ਹੱਥ ਜੋੜ ਕੇ*

ਚੌਪਈ : ਅਗੈ ਸਤਿਗੁਰ ਥੇ ਜਾਣੀ ਜਾਣ। ਹੋਇ ਕ੍ਰਿਪਾਲ ਗੁਰ ਕਹਯੋ ਵਖਾਣ°। *ਬੋਲੇ*
ਖੁਸ਼ੀ ਅਸਾਡੀ ਪੁਤ° ਸਿੰਘਨ ਯਾਹਿ। ਜਨਮ ਧਾਰੋ ਮਧ ਪੰਥ ਨਿਜ ਜਾਇ।੧੦੭। *ਪੁੱਤ*

---

੧. **ਕਿਲ੍ਹਾ ਭੰਗੀਆਂ :** ਭੰਗੀ ਮਿਸਲ ਦੁਆਰਾ ਆਪਣੀ ਹਿਫ਼ਾਜ਼ਤ ਲਈ ਅੰਮ੍ਰਿਤਸਰ ਵਿੱਚ ਬਣਾਇਆ ਇਕ ਕਿਲ੍ਹਾ, ਜੋ ਲੂਣ ਮੰਡੀ ਦੇ ਪਾਸ ਸੀ।
੨. **ਸ਼ਹੀਦ ਗੰਜ :** ਇਹ ਸਥਾਨ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਅਹਾਤੇ ਵਿੱਚ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਸਥਿਤ ਹੈ।
੩. ਹੱਥ ਲਿਖਤਾਂ ਵਿੱਚ ਇਹ ਪੰਕਤੀ ਪ੍ਰਾਪਤ ਨਹੀਂ।

 

ਪਗ ਧਰ ਅਗੈ ਸ਼ਹੀਦੀ ਜਿਨ ਪਾਈ। ਤਿਤੋਂ° ਹਜ਼ਾਰ ਫੌਜਦਾਰ ਬਣਵਾਈ। ਉਹਨੇ
ਤੂੰ ਸਭਹਨ° ਮੈਂ ਹੋਹੁ ਸਰਦਾਰ। ਭਯੋ ਸ਼ਹੀਦ ਜੁ ਗਿਲਜਨ ਮਾਰ।੧੦੮। ਸਭਨਾਂ
ਤੌ ਸਰਬ ਸ਼ਹੀਦਨ ਫੁਰਮਾਇਸ਼ ਕਰੀ। ਹਜ਼ੂਰ ਕਹੀ ਇਨ ਸਿਰ ਪਰ° ਧਰੀ। ਸਿਰ ਮੱਥੇ ਉੱਤੇ
ਬਰਸ ਬਾਰਾਂ ਯਹਿ ਰਹੈ ਹਜ਼ੂਰ। ਧਾਰੈ ਪੰਥ ਜਾਇ ਜਨਮ ਜ਼ਰੂਰ।੧੦੯।
ਹਜ਼ੂਰ ਪ੍ਰਿਥਮ ਜਿਨ ਕਹੀ ਪਾਤਿਸ਼ਾਹੀ। ਉਨੈਂ° ਉਮਰ ਅਬ ਥੂੰਚੀ° ਨਾਹੀਂ। ਉਹਨੇ / ਥੋੜੀ
ਬਰਸ ਬਾਰਾਂ ਤੇ ਬਾਦ ਯਹਿ ਜਾਇ। ਲੇਵੈਂਗੇ ਵੈ ਬਚ° ਛੁਚਾਇ।੧੧੦। ਬਾਕੀ ਬਚੀ

ਦੋਹਰਾ : ਸ੍ਰੀ ਸਤਿਗੁਰ ਗਲ ਮੰਨ ਲਈ ਰਲ ਕਹੀ ਸ਼ਹੀਦਨ ਜੋਇ।
ਨਹਿੰ ਸਿੱਖਨ ਤੇ ਗੁਰ ਜੁਦੋਂ° ਗੁਰ ਤੇ ਨਹਿੰ ਸਿਖ ਜੁਦੋਇ।੧੧੧। ਵੱਖਰਾ

ਚੌਪਈ : ਸਤਿਗੁਰ ਬਚਨ ਸੋਊ ਮੰਨ ਲਏ। ਤੌ ਸਿੰਘਨ ਦਿਲ ਫੂਲਤ° ਭਏ। ਖੁਸ਼ੀ
ਫੁਨ° ਗੁਰਬਖ਼ਸ਼ ਸਿੰਘ ਬਚਨ ਉਚਾਰਾ। ਹਮਰੋ ਹੁਕਮ ਕਬ ਮੰਨੈਂ ਪੰਥ ਸਾਰਾ।੧੧੨। ਫਿਰ
ਤੌ ਸਤਿਗੁਰ ਅਤਿ ਕਿਰਪਾ ਕਰੀ। ਤੁਮ ਮੈਂ ਕਲਾ ਨਿਜੈ ਮਮ° ਧਰੀ। ਮੇਰੀ
ਜੌ ਹੰਨੇ ਹੰਨੇ ਕੀਏ ਥੇ ਪਤਿਸ਼ਾਹ। ਤੂੰ ਉਨ ਸ਼ਾਹਨ ਕੇ ਸਿਰ ਸ਼ਾਹ।੧੧੩।
[1]ਤੁਹ ਅਗੈ ਸਭ ਦੀਨੇ ਛਾਰ। ਤੁਹਿ° ਸੋਂ ਲਰੈ ਸੁ ਜਾਵੈ ਹਾਰ।੧੧੪। ਤੇਰੇ ਨਾਲ

ਦੋਹਰਾ : ਜਿਤ ਵਲ ਦ੍ਰਿਸ਼ਟਿ ਸੁ ਤੂੰ ਧਰੈਂ ਉਸ ਕੋ ਹੋਇ ਬਿਨਾਸ਼°। ਵਿਨਾਸ਼
ਲੜੈ ਅੜੈ ਆਕੀ° ਭਵੈ° ਹਾਰ ਆਵੈ ਤੁਹਿ ਪਾਸ।੧੧੫। ਬਾਗੀ / ਹੋਵੇ

ਚੌਪਈ : ਤੌ ਸਤਿਗੁਰ ਸਿੰਘ ਬਚਨ ਉਚਾਰਾ। ਧਰੋਂ ਜਨਮ ਮੈਂ ਕਿਹ ਘਰ ਬਾਰਾ°। ਕਿਸ ਦੇ ਘਰ ਵਿੱਚ
ਸਤਿਗੁਰ ਕਹਯੋ ਜੋ ਹੁਇ ਨਰ ਸੂਰਾ। ਲਰ ਗਿਲਜਨ ਸੋਂ ਹੋਇ ਨ ਕੂਰਾ°।੧੧੬। ਝੂਠਾ
ਜਿਸੈ ਸ਼ਾਹਦੀ° ਪੰਥ ਸਭ ਭਰੈ। ਜੋ ਦੁਸ਼ਟਨ ਸੋ ਜੁੱਧੋਂ ਨ ਟਰੈ। ਗਵਾਹੀ
ਜੌ ਪੰਥੈ ਹਿਤ ਸੀਰ ਚਹਿ ਲਾਯਾ। ਜਿਨ ਪੰਥੈ ਹਿਤ ਪਰਸ੍ਵਾਰਥ° ਕਮਾਯਾ।੧੧੭। ਪਰਉਪਕਾਰ
ਜੋ ਸਤਿਗੁਰ ਪੂਛ ਲਏ ਮੁਰੀਦ। ਘੱਲੂਘਾਰੇ ਜੋ ਭਏ ਸਹੀਦ।
ਸਬਹਿਨ ਨਾਮ ਚੜਤ ਸਿੰਘ ਕੋ ਲਯੋ। ਸਤਿਗੁਰ ਬਚਨ ਉਸੈ ਘਰ ਦਯੋ।੧੧੮।
ਸਈ ਅਠਾਰਾਂ ਬਾਈਏ ਸਾਲ[2]। ਬੀਤੇ ਬਿੱਕ੍ਰਮ ਰਾਇ ਭੂਆਲ।
ਰਤਨ ਸਿੰਘ ਯੌ ਸਾਖੀ ਕਹੀ। ਕਿਛ ਸੁਨਿਕੈ ਕਿਛ ਅਨੁਭਵ ਲਹੀ।੧੧੯।

ਦੋਹਰਾ : ਸਿੰਮ੍ਰਿਤ ਸ਼ਾਸਤ੍ਰ ਬੇਦ ਸਭ ਏਹ ਕੰਚਨ° ਕੇ ਚੇਰ°। ਸੋਨਾ / ਚੇਲੇ, ਦਾਸ
ਅਨੁਭਵ ਪਾਰਸ° ਕੀ ਕਨੀ ਤਾਂ ਮੈਂ ਲਾਖ ਸੁਮੇਰ[3]।੧੨੦। ਕਲਪਿਤ ਪੱਥਰ

---

੧. ਇਸ ਛੰਦ ਦਾ ਸਭ ਥਾਈਂ ਇੱਕੋ ਬੰਦ ਪ੍ਰਾਪਤ ਹੈ।
੨. ਭੰਗੂ ਜੀ ਨੇ ਇਹ ਘਟਨਾ ਬਿਕ੍ਰਮੀ ਸੰਮਤ ੧੮੨੨ ਦੀ ਲਿਖੀ ਹੈ। ਇਤਿਹਾਸਕਾਰਾਂ ਅਨੁਸਾਰ ਭਾਈ ਗੁਰਬਖ਼ਸ਼ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੀ ਇਹ ਸ਼ਹੀਦੀ ਪਹਿਲੀ ਦਸੰਬਰ ੧੭੬੪ ਈ. ਨੂੰ ਹੋਈ ਸੀ।
੩. **ਸੁਮੇਰ ਪਰਬਤ :** ਪੁਰਾਣਾਂ ਅਨੁਸਾਰ ਇਕ ਐਸਾ ਪਹਾੜ, ਜੋ ਸੋਨੇ ਦਾ ਹੈ ਤੇ ਉੱਥੇ ਦੇਵਤਿਆਂ ਦੀਆਂ ਪੁਰੀਆਂ ਹਨ।

## ੧੫੩. ਸਾਖੀ ਅਹਿਮਦ ਸ਼ਾਹ ਕੀ ਔ ਭਰਤਪੁਰੀਏ ਜਵਾਹਰ ਮੱਲ ਔ ਨਜੀਬ ਖਾਨ ਰੁਹੇਲੇ ਕੀ

ਦੋਹਰਾ : ਤੌ ਮਾਲੀ° ਨੇ ਹਮ ਕਹਯੋ ਆਗੈ ਮੋਹਿ° ਸੁਨਾਇ। *ਕਪਤਾਨ ਮਰੇ / ਮੈਨੂੰ*
ਕਹਾਂ ਗਯੋ ਜਾਇ ਕਯਾ ਕੀਓ ਫਿਰਯੋ° ਕਹਾਂ ਤੇ ਸ਼ਾਹਿ।੧। *ਮੁੜਿਆ*

ਚੌਪਈ : ਔ ਦਿੱਲੀ ਕਹੀ ਥੀ ਜੋ ਤੁਮ ਘੇਰੀ। ਤਕਸੀਰ° ਰੁਹੇਲੇ ਨਜੀਬੇ ਕੇਰੀ°। *ਗ਼ਲਤੀ / ਵਾਲੀ*
ਆਪ ਬਚੀ ਕਿ ਬਚਵਾਈ ਸ਼ਾਹੁ। ਦੋਊ ਬਤਾਯੋ ਮੋਹ ਪ੍ਰਤਿ° ਰਾਹੁ।੨। *ਮੇਰੀ ਪ੍ਰਤੀ*
ਜਿਮ ਉਤਰ ਹਮ ਉਸਕੋ ਦਯੋ। ਸੋ ਉਸ ਤੌਰ ਹਮ ਕਰੈਂ ਲਿਖਯੋ।
ਆਓ ਆਈ ਜਬ ਸ਼ਾਹ ਕੀ ਭਈ। ਔਰ ਫੌਜ ਜੱਟਾਂ° ਰੱਖਣੀ ਠਈ।੩। *ਜਵਾਹਰ ਸਿੰਘ ਭਰਤਪੁਰੀਆ*
ਸਿੰਘਨ ਵਲ ਉਸ ਅਏ ਵਕੀਲ। ਲੱਦ ਮਾਇਆ ਬਹੁ ਗੱਡੇ ਫੀਲ°। *ਹਾਥੀ*
ਨਾਮ ਬਿੰਦਾਬਨ ਮਥਰਾ ਦਾਸ°। ਆਇ ਕਹਯੋ ਉਨ ਖਾਲਸੈ ਪਾਸ।੪। *ਜਾਟਾਂ ਦੇ ਵਕੀਲ*
ਹਮ ਤੁਮ ਛੱਤ੍ਰੀ ਹਿੰਦੂ ਧਰਮ। ਏਕੋ ਜਾਤ ਔ ਏਕੋ ਕਰਮ।
ਸੰਤ ਰੱਛਕ° ਔ ਗਊ ਰੱਛਯਾ। ਤੁਰਕ ਦੁਸ਼ਟ ਕੋ ਚਾਹੈਂ ਭੱਛਯਾ°।੫। *ਰਖਵਾਲਾ / ਮਾਰ ਮੁਕਾਉਣ*

ਦੋਹਰਾ : ਹਿੰਦੂ ਲਾਜ ਹਮ ਤੁਮ ਇਕੈ ਉਨ੍ਹੈਂ ਮਜ਼੍ਹਬ ਦੀਨਦਾਰ°। *ਇਸਲਾਮ*
ਇਸ ਪਰ ਧਰੋ ਧਿਆਨ ਤੁਮ ਆਇ ਕਰੋ ਧਰਮ ਪ੍ਰਿਤਪਾਰ°।੬। *ਪਾਲਣਾ*

ਚੌਪਈ : ਔਰ ਸਿੱਕੇ ਔ ਦਾਰੂ ਲਈਐ। ਕੜਾਹੁ° ਖਾਤਰ ਔਰ ਦਰਬ° ਭੀ ਪਈਐ। *ਲੰਗਰ / ਧਨ*
ਜੋ ਹਮ ਪੈ ਸਭ ਤੁਮਰੋ ਮਾਲ। ਲਓ ਆਇ ਰਲ ਹਮਰੇ ਨਾਲ।੭।
ਜੋ ਹੈ ਤੁਮ ਕੋ ਹਿੰਦ ਕੀ ਲਾਜ। ਆਇ ਕਰੋ ਅਬ ਹਮ ਕੋ ਕਾਜ°। *ਕੰਮ*
ਗਿਲਜੇ ਆਇਓ ਦੀਨੈ ਕਾਜ°। ਵੜਯੋ ਦੀਨ ਮਧ ਦਿੱਲੀ ਭਾਜ।੮। *ਦੀਨ ਦੇ ਕੰਮ*
ਉਸੈ ਅਰਜ਼ ਖਾਲਸੇ ਮੰਨ ਲਈ। ਚੜ੍ਹਯੋ ਤੁਰਤ ਕਛ ਦੇਰ ਨ ਕਈ।
ਛਡੇ ਕਬੀਲੇ° ਮਾਲਵੇ ਮਾਂਹਿ। ਬਹੇ ਬਿਰਾੜਨ ਸਬਹਨ° ਪਾਹਿ।੯। *ਟੱਬਰ / ਸਭ, ਸਾਰੇ*
ਜਾਇ ਦਬਾਈ ਬਾਂਗਰ[1] ਕੋਣ°। ਰੋਕ ਲਯੋ ਆਨ ਵੜਨੈ ਠੌਨ°। *ਕੁੱਠ / ਠਾਹਰ ਠਾਣ ਕੇ*
ਬਹੁਤ ਤੰਗੀ ਤਹਿਂ ਭਈ ਅਨਾਜ। ਦਿੱਲੀ ਛਡ ਛਡ ਲੋਕ ਜਾਹਿਂ ਭਾਜ।੧੦।

ਦੋਹਰਾ : ਉਤੈ ਸ਼ਾਹਿ ਯਹਿ ਸੁਣ ਖਬਰ ਬਹੁ ਸੰਸਾ° ਚਿਤ ਕੀਨ। *ਫ਼ਿਕਰ*
ਲਏ ਹਾਹੁਕੇ ਸਿਰ ਧੁਨੈ° ਧੁਨ ਧੁਨ ਖੁਨੈ ਜ਼ਮੀਨ°।੧੧। *ਚਿੰਤਾ ਵਿੱਚ ਸਿਰ ਖੋਹਣਾ / ਜ਼ਮੀਨ ਖੁਰਚੇ*

ਚੌਪਈ : ਅਗੈ ਫੌਜ ਮੈਂ ਭਾਊ[2] ਭਾਰੀ। ਹੁਤੀ ਸੋਊ ਥੀ ਭਲੇ ਨਿਵਾਰੀ।
ਅਬ ਜਾਇ ਰਲੇ ਸੁ ਸਿੰਘ ਭੁਜੰਗੀ। ਮਾਰ ਗਿਰਾਵੈਂ ਧੁਰ ਤੇ ਰਮਜੰਗੀ°।੧੨। *ਛੋਟੀਆਂ ਤੋਪਾਂ*
ਬਡੇ ਸੂਰ ਔ ਬਡੇ ਦਲੇਰ। ਆਪ ਬਾਜ ਹਮ ਸਮਝੈਂ ਬਟੇਰ।
ਜੋ ਮੈਂ ਫਤੇ ਭਾਊ° ਲੈ ਗਯੋ। ਮਤ ਮੋ ਤੇ ਏਊ ਲੇਹਿਂ ਫਿਰਯੋ°।੧੩। *ਮਰਾਠਾ ਸਰਦਾਰ / ਮੋੜ ਕੇ*

---

੧. ਬਾਂਗਰ : ਘੱਗਰ ਦਰਿਆ ਦੇ ਖੱਬੇ ਪਾਸੇ ਨਰਵਾਣਾ, ਜੀਂਦ, ਟੋਹਾਨਾ ਆਦਿ ਦੇ ਇਲਾਕੇ ਨੂੰ ਬਾਂਗਰ ਕਿਹਾ ਜਾਂਦਾ ਸੀ।
੨. ਭਾਊ : ਲੇਖਕ ਦਾ ਇਸ਼ਾਰਾ ਸ਼ਾਇਦ ਮਰਾਠਾ ਸਰਦਾਰ ਸਦਾ ਸ਼ਿਵ ਰਾਓ ਭਾਊ ਵੱਲ ਹੈ ਜਿਸ ਦੀ ਅਗਵਾਈ ਵਿੱਚ ਮਰਾਠਾ ਫ਼ੌਜ ਜਨਵਰੀ ੧੭੬੧ ਈ. ਵਿੱਚ ਅਹਿਮਦਸ਼ਾਹ ਅਬਦਾਲੀ ਦੇ ਹੱਥੋਂ ਪਾਨੀਪਤ ਦੇ ਜੰਗ ਵਿੱਚ ਹਾਰ ਗਈ ਸੀ।

ਐਸੀ ਐਸੀ ਸੋਚੈਂ ਕਰੈ। ਮਨ ਮੈਂ ਕੁੜ੍ਹੈਂ° ਔ ਕੰਪੈਂ° ਡਰੈ। ਖਿਝੇ / ਕੰਬੇ
ਜੋ ਅਬ ਮੁੜੋਂ ਤੌ ਲਾਗੈ ਲਾਜ। ਆਗੈ ਤੁਰੋਂ ਕੁਛ ਸਰੈ ਨ ਕਾਜ°।੧੪। ਕੰਮ

ਦੋਹਰਾ : ਹੌਲੀ ਹੌਲੀ ਕਰ ਮਜਲ° ਡੇਰੇ ਘਣੇ ਰਖਾਇ। ਮੰਜ਼ਲ, ਪੜਾਓ
ਲੋਕਨ ਕੋ ਐਸੇ ਕਹੈ ਹਮ ਫੌਜ ਉਡੀਕਤ ਆਹਿ।੧੫।
ਸੋਊ ਰੁਹੇਲੈਂ° ਲਖ ਲਯੋ ਜੋਰ ਜੁ ਅਹਿਮਦ ਸ਼ਾਹਿ। ਨਜੀਬ ਖ਼ਾਨ ਰੁਹੇਲਾ
ਕੋਹ ਚਾਲੀ ਤੀਸੈ ਦੌੜ ਕਰ ਪਰਨ ਜੋਗ° ਅਬ ਨਾਂਹਿ।੧੬। ਹਮਲਾ ਕਰਨ ਦੇ ਯੋਗ

ਚੌਪਈ : ਸ਼ਾਹੁ ਰੁਹੇਲੇ ਯੌਂ ਲਿਖ ਪਠਾਵੈਂ°। ਫ਼ੌਜ ਮੋਹਿ ਕੋ ਰੋਗ ਸੰਤਾਵੈਂ°। ਭੇਜੇ / ਬੀਮਾਰੀ ਦਾ ਦੁੱਖ
ਜਿਸ ਦਿਨ ਤੇ ਫੌਜ ਇਤ ਵਲ ਆਈ। ਬਹੁਤ ਮੁਈ ਸੋ ਲਿਖੀ ਨ ਜਾਈ।੧੭।
ਨਿਕਸ ਜਾਇ ਜਬ ਫੌਜੋਂ ਰੋਗ। ਤਬ ਇਨ ਸੋਂ ਹਮ ਲਰਨੋਂ° ਹੋਗ। ਲੜਾਂਗਾ
ਔਰ ਫੌਜ ਮੈਂ ਘਰ ਤੇ ਮੰਗਾਈ। ਆਈ ਫੌਜ ਸੋ ਕਰੈ ਲਰਾਈ°।੧੮। ਲੜਾਈ
ਏਕ ਮਹੀਨੋ ਰਖ ਤਿਹਿਂ ਮਿਲ। ਤੌ ਦੇਖੀਂ ਤੂੰ ਹਮਹਿ ਤਜੱਮਲ°। ਚਤੁਰ
ਜਿਮ ਜਿਮ ਸ਼ਾਹੁ ਸੁ ਨਿਕਟੈ ਜਾਵੈ। ਸ਼ਾਹਿ ਖ਼ੌਫ਼ ਜਾਨ ਅਪਨੀ ਆਵੈ।੧੯।
ਪਹੁੰਚ ਅੰਬਾਲੇ ਸ਼ਾਹ ਡੇਰਾ ਲਾਯੋ। ਕਰੋ ਧੌੜ° ਇਮ ਧਮਕੋਂ° ਲਾਯੋ। ਹਮਲਾ / ਧਮਕੀ
ਉਤੈ ਜੱਟ° ਭੀ ਕਰੀ ਤਿਆਰੀ। ਲਰੀਐ ਸ਼ਾਹੁ ਸੋਂ ਅੱਗਲਵਾਰੀ°।੨੦। ਜਵਾਹਰ ਮੱਲ / ਅੱਗੇ ਹੋ ਕੇ



ਦੋਹਰਾ : ਰਾਜਪੂਤ ਮ੍ਹਹੱਟੇ ਬਿਰਾੜ ਸਦ ਦਾਦੂ ਦਾਵੇਦਾਰ°। ਦਾਦੂ ਪੰਥੀਏ
ਗੁਸਾਂਈ[1] ਭਈਯੇ ਪਰਬਤੀ ਫਿਰੰਗੀਅਨ° ਸਦ ਸਰਦਾਰ।੨੧। ਯੂਰਪੀਨ

ਚੌਪਈ : ਸਭ ਭਾਈਅਨ° ਕੋ ਆਖ ਸੁਨਾਈ। ਕਰੌਂ ਗਿਲਜੇ ਪਰ ਮੈਂ ਚੜ੍ਹ ਧਾਈ। ਜਾਟ ਭਰਾਵਾਂ ਨੂੰ
ਪ੍ਰਿਥਮੈਂ ਹਿੰਦੋਂ ਗਿਲਜੇ ਨਿਕਾਰੋਂ°। ਫਿਰ ਆਇ ਦਿੱਲੀ ਪਾਛੈ ਮਾਰੋਂ।੨੨। ਕੱਢਾਂਗਾ
ਸਭੀ ਸ੍ਰਦਾਰਨ ਇਮ ਹੀ ਠਟੀ°। ਕਹੀ ਜੱਟ ਥੀ ਜਿਮ ਹੀ ਗਟੀ°। ਨਿਸ਼ਚਿਤ ਕੀਤੀ / ਗਿਣੀ
ਸਿੰਘਨ ਕੋ ਭੀ ਦਰਬ ਘਲਾਈ। ਅਪਨੀ ਗਿਣਤੀ ਸਭਹੁੰ ਪੁਚਾਈ।੨੩।
ਸੁਨ ਖਾਲਸੈ ਉਸ ਦਯੋ ਸਹਾਰਾ। ਤੁਮ ਖਰਚ ਦਿਹੋ ਉਸ ਲੇਹੋ ਮਾਰਾ।
ਯਹੀ ਬਾਤ ਕੰਨ ਪਈ ਰੁਹੇਲੇਂ°। ਸੁਨਤ ਹੋਸ਼ ਉਸ ਭੁੱਲ ਗਈ ਚੇਲੇ।੨੪। ਨਜੀਬ ਖ਼ਾਂ
ਮਤ ਕਤ ਸ਼ਾਹੁ ਜਾਵੈ ਅਗਯੋਂ ਭਾਜ। ਨਾਂਹਿ ਸ਼ਾਹਿ ਪੈ ਇਨ ਸਮ ਸਾਜ°। ਬਰਾਬਰ ਦਾ ਸਾਮਾਨ
ਭਾਊ° ਮਰਯੋ ਥੋ ਪ੍ਰਦੇਸ਼ੀ ਵਿਚਾਰਾ। ਤੁਰਕ ਹਿੰਦੂਅਨ ਸਭ ਰਲਕੈ ਮਾਰਾ।੨੫। ਸਦਾ ਸ਼ਿਵ ਰਾਓ ਭਾਊ

ਸੋਰਠਾ : ਰਾਘੋ[2] ਔਰ ਮਲ੍ਹਾਰ[3] ਤੁੱਕੋ ਹੁਲਕਰ[4] ਏਹ ਜੋਊ।
ਇਸ ਪਿਤ° ਲੀਨੇ ਮਾਰ ਸ਼ਾਹਿ ਫਤੇ ਲੇ ਘਰ ਗਯੋ।੨੬। ਜਵਾਹਰ ਸਿੰਘ ਦਾ ਪਿਤਾ ਸੂਰਜ ਮਲ

---

੧. **ਗੁਸਾਂਈ :** ਹਿੰਮਤ ਬਹਾਦਰ ਗੁਸਾਂਈ; ਇਸ ਦਾ ਅਸਲ ਨਾਮ ਅਨੂਪ ਗਿਰ ਸੀ। ਇਸ ਦਾ ਇਕ ਹੋਰ ਭਾਈ ਉਮਰਾਓ ਗਿਰ ਵੀ ਸੀ। ਇਹ ਦੋਨੋਂ ਅਵਧ ਦੇ ਨਵਾਬ ਸੁਜਾਉਦੌਲਾ ਦੀ ਫ਼ੌਜ ਵਿੱਚ ਨੌਕਰ ਸਨ ਤੇ ਦੋਨਾਂ ਨੂੰ ਰਾਜਾ ਦਾ ਖ਼ਿਤਾਬ ਮਿਲਿਆ ਹੋਇਆ ਸੀ। ਦੋਨੋਂ ਭਰਾਵਾਂ ਨੇ ੧੭੬੧ ਈ. ਵਿੱਚ ਪਾਨੀਪਤ ਦੇ ਜੰਗ ਵਿਚ ਮਰਾਠਿਆਂ ਦਾ ਸਾਥ ਦਿੱਤਾ ਸੀ।

੨. **ਰਾਘੋ :** ਰਘੂਨਾਥ ਰਾਓ, ਮਰਾਠਾ ਸਰਦਾਰ ਜੋ ਅਦੀਨਾ ਬੇਗ ਸੂਬੇਦਾਰ ਪੰਜਾਬ ਦੇ ਸੱਦੇ ਉੱਤੇ ਮਾਰਚ ੧੭੫੮ ਈ. ਵਿੱਚ ਲਾਹੌਰ ਪਹੁੰਚਿਆ ਸੀ। ਇਹ ਮਈ ੧੭੫੮ ਈ. ਵਿੱਚ ਅਦੀਨਾ ਬੇਗ ਨੂੰ ਸੂਬੇਦਾਰੀ ਦੇ ਕੇ ਵਾਪਿਸ ਪਰਤ ਗਿਆ ਸੀ।

੩. **ਮਲ੍ਹਾਰ :** ਮਲਹਾਰ ਰਾਓ ਹੋਲਕਰ, ਮਰਾਠਾ ਸਰਦਾਰ ਜਿਸ ਦੀ ਮ੍ਰਿਤੂ ਮਈ ੧੭੬੬ ਈ. ਵਿੱਚ ਹੋਈ ਸੀ।

੪. **ਤੁੱਕੋ ਹੁਲਕਰ :** ਤੁਕੋ ਜੀ ਹੋਲਕਰ, ਮਰਾਠਾ ਸਰਦਾਰ।

ਚੌਪਈ : ਇਨ੍ਹੈ ਜੱਟ ਨੇ ਤਖਤ ਭਿੜਾਏ। ਇਨ੍ਹੈ ਜੱਟ ਹਥ ਸ਼ਾਹਿ ਘਰ ਪਾਏ।
ਜੋਰਾ ਭੌਰਾ ਇਨ ਕੱਢ ਲਯੋ। ਮਾਲ ਪਤਿਸ਼ਾਹੀ ਇਨ ਜੱਟ ਪਚਯੋ° ।੨੭। *ਹਜ਼ਮ ਕੀਤਾ*
ਯਹੀ ਜੱਟ ਹੈ ਬੁਰੀ ਬਲਾਇ। ਮਤ ਕਤ ਆਵੈ ਸ਼ਾਹ ਭਜਾਇ।
ਫਿਰ ਦਿੱਲੀ ਲਯੋਗੁ ਤੁਰਤਹਿ ਮਾਰ। ਦੇਵੈਂ ਹਿੰਦੋ ਯਹ ਦੀਨ° ਉਠਾਰ° ।੨੮। *ਇਸਲਾਮ / ਉਠਾ*
ਇਹਾਂ ਅਬੈ ਕੋਊ ਮੰਤ੍ਰ ਚਲਵਯੈ। ਸਾਮ ਦਾਮ ਦੰਡ ਭੇਦ[1] ਜੁ ਹੈਯੇ।
ਹੁਤੋ ਮੁਹੱਟੋ ਰਾਘੋ ਮਲ੍ਹਾਰ। ਜਿਨ ਸੰਗ ਘੋੜੀ ਸੱਠ ਹਜ਼ਾਰ ।੨੯।
ਰੁਹੇਲੈ ਕੌ ਉਨ ਕਹਯੋ ਥੋ ਭਾਈ। ਵਖਤ° ਭਾਊ ਬੀ ਪਗ ਬਦਲਾਈ°। *ਔਖੇ ਵੇਲੇ / ਪੱਗ ਵਟਾਈ*
ਸੋ ਉਸ ਪੈ ਉਨ ਘੱਲੇ ਵਕੀਲ। ਵਧਯੋ ਜੱਟ ਹੋਗ ਤੋਹ ਬਖੀਲ° ।੩੦। *ਦੁਸ਼ਮਨ*

ਦੋਹਰਾ : ਇਨੈਂ ਸ਼ਾਹ ਜੋ ਕੱਢ ਦਯੋ ਹਮ ਤੁਮ ਕਬ ਰਹਿਣ ਦੇਹਿ।
ਲਯੋ ਬੁਲਾਇ ਜਿਨ ਖਾਲਸੇ ਬਡੇ ਬਹਾਦੁਰ ਜੇਇ ।੩੧।

ਚੌਪਈ : ਤੋਰ ਮੋਰ° ਯਹੀ ਭਾਈਚਾਰੋ। ਰੱਖ ਅਬ ਮੋਹੁ ਮੈਂ ਪਰਯੋ ਹਾਰੋ°। *ਤੇਰਾ ਮੇਰਾ / ਹਾਰਿਆ ਪਿਆ ਹਾਂ*
ਗੁਪਤ ਟਕੇ ਬਹੁ ਦੀਨੇ ਆਖ। ਸ਼ਰਨ ਪਰੇ ਕੂ ਅਬ ਲੈ ਰਾਖ ।੩੨।
ਤਊ ਦਿਲਾਸਾ ਮੁਹੱਟਨ ਦਯੋ। ਤੌ ਭੀ ਕਾਂਪੋ° ਉਸ ਦਿਲੋਂ ਨ ਗਯੋ। *ਕਾਂਬਾ*
ਦੋਊ ਵੱਲ ਤੇ ਦੱਖਣੀ° ਖਾਹਿ। ਦੋਊ ਵਲ ਲੀਯੋ ਕੰਮ ਬਣਵਾਹਿ ।੩੩। *ਮਰਾਠੇ*
ਲਗਯੋ ਸਮਝਾਵਨ ਜੱਟੈ° ਸੋਇ। ਹਮ ਤੁਮ ਭਈ ਪਤ ਇਕੱਠੀ ਹੋਇ। *ਜਵਾਹਰ ਸਿੰਘ ਨੂੰ*
ਉਤ ਤੇ ਆਵਤ ਅਹਿਮਦ ਸ਼ਾਹਿ। ਮਤ ਕਤ ਜਾਵੈ ਪਤ ਗਵਾਹਿ ।੩੪।
ਤਾਂ ਤੇ ਸਲਾਹਿ ਹਮਰੀ ਮੰਨ ਲੇਹਿ। ਡੇਰੈ ਸੱਦ ਉਸ ਲੇਹੁ ਮਿਲੇਹੁ।
ਦੇਵੈ ਆਇ ਤੁਵ ਪਿਆ° ਕੀ ਕਾਣ। ਹੋਵਗੁ ਜਸੁ ਬਡ ਤੁਹ ਜਗ ਮਾਣ ।੩੫। *ਤੇਰੇ ਪਿਤਾ ਦੀ ਮਕਾਣ*
ਗਲੈ ਕੁਹਾੜੋ ਮੁਖ ਲੈ ਘਾਸ[2]। ਲਯਾਇ ਬਹਾਵੋ ਮੈਂ ਤੁਮ ਪਾਸ।
ਜੱਟ ਕਹਯੋ ਮੋਹਿ ਬੇਟੀ ਦੇਵੈ। ਸਾਥ ਹਮਾਰੇ ਫੇਰੇ ਕਰੇਵੈ ।੩੬।

ਦੋਹਰਾ : ਮਲ੍ਹਾਰ ਕਹਯੋ ਉਸ ਧੀ ਨਹੀਂ ਯਹੀ ਬਨੀ ਲਾਚਾਰ।
ਕ੍ਰੋੜ ਰੁਪੱਯੋ ਧੀ ਬਦਲ ਉਸ ਤੇ ਦਯੋਂ ਲਿਖਾਰ° ।੩੭। *ਲਿਖਵਾ ਦਿਆਂ*

ਚੌਪਈ : ਤਬੈ ਜਵਾਹਰ° ਐਸ ਨ ਮਾਨੀ। ਪਿਤੋ ਨ ਬੇਚੋਂ ਪਦਮ ਨਿਸ਼ਾਨੀ। *ਜਵਾਹਰ ਸਿੰਘ ਭਰਤਪੁਰੀਆ*
ਕਈ ਕ੍ਰੋੜ ਖਰਚ ਆਯੋ ਮੋਰਾ। ਔਰ ਕਰੂੰ ਮੈਂ ਖਰਚ ਘਨੇਰਾ ।੩੮।
ਯਹ ਸੁਨ ਬਾਤ ਕਹੇ ਜਗ ਲੋਈ°। ਪਿਤਾ ਖ਼ੂਨ ਦਯੋ ਟਕਿਅਨ ਤੋਈ°। *ਲੋਕ / ਟਕਿਆਂ ਦੇ ਬਦਲੇ*
ਤਬ ਮਲ੍ਹਾਰ ਰਾਇ ਬਾਤ ਬਿਚਾਰੀ। ਅਗਲਨ ਪੁਰਸ਼ਨ ਜੈਸੁ ਸੁਵਾਰੀ ।੩੯।
ਆਦਿ ਅੰਤ ਜਿਮ ਹੋਤੀ ਆਈ। ਸੋਊ ਬਾਤ ਤੁਮ ਲੇਹੁ ਕਰਵਾਈ।
ਡੋਲਾ ਘਲਾਵੈਂ ਪ੍ਰਿਥਮ ਤੁਮ ਪਾਹਿ°। ਕਾਰਜ ਬੇਟੀ ਉਸੇ ਬਣਵਾਇ ।੪੦। *ਪਾਸ*

---

੧. ਕੌਟਲਿਯਾ ਨੀਤੀ ਦੇ ਚਾਰ ਅੰਗ—(੧) ਸਾਮ, ਪਿਆਰ ਨਾਲ ਕ੍ਰੋਧਿਤ ਵੈਰੀ ਨੂੰ ਸ਼ਾਂਤ ਕਰਨਾ; (੨) ਦਾਮ, ਧਨ ਆਦਿ ਦਾ ਲਾਲਚ ਦੇ ਕੇ ਪ੍ਰਸੰਨ ਕਰਨਾ; (੩) ਦੰਡ, ਸ਼ਕਤੀ ਦਾ ਪ੍ਰਯੋਗ ਕਰ ਕੇ ਵੈਰੀ ਨੂੰ ਦੰਡ (ਸਜ਼ਾ) ਦੇਣਾ; (੪) ਭੇਦ, ਵਿਰੋਧੀਆਂ ਵਿੱਚ ਫੁੱਟ ਪਾ ਕੇ ਕਾਰਜ ਸਿੱਧ ਕਰਨਾ।

੨. ਮਧਯੁਗ ਵਿੱਚ ਅਧੀਨਗੀ ਜਾਂ ਸ਼ਰਨ ਆਏ ਦੀ ਨਿਸ਼ਾਨੀ ਇਹ ਹੁੰਦੀ ਸੀ ਕਿ ਜੇਕਰ ਵੈਰੀ ਗਲ ਵਿੱਚ ਪੱਲਾ ਜਾਂ ਕੁਹਾੜਾ ਪਾ ਕੇ ਤੇ ਮੂੰਹ ਵਿੱਚ ਘਾਹ ਲੈ ਕੇ ਆ ਜਾਂਦਾ ਹੈ ਤਾਂ ਉਸ ਦੀ ਜਾਨ ਬਖ਼ਸ਼ੀ ਹੋ ਜਾਂਦੀ ਸੀ।

ਜੇਵਰ ਸਹਿਤ ਔ ਖਿਜਮਤਦਾਰ°। ਹੋਤ ਆਦਿ ਜਿਮ ਜਗ ਬਿਵਹਾਰ। — ਨੌਕਰ ਚਾਕਰ
ਯਹੀ ਬਾਤ ਮੰਨ ਜਵਾਹਰ ਲਈ। ਥੀ ਗੱਲ ਰੁਹੇਲੇ° ਜਿੰਦ ਲੌ ਆਈ°।੪੧। — ਨਜ਼ੀਬ ਖ਼ਾਂ / ਜਾਨ ਲੈਣ ਆਈ

ਦੋਹਰਾ : ਪ੍ਰਿਥਮੇ ਡੋਲਾ° ਘੱਲ ਦਯੋ ਸਾਥ ਗੋਲੀ ਗੋਲੈ° ਲਵਾਇ। — ਵਹੁਟੀ / ਦਾਸੀਆਂ ਤੇ ਦਾਸ
ਜੁਆਹਰ ਦੌਲਤ ਬਹੁ ਦਈ ਪਰ ਡੋਲੈ ਸੋਊ ਗਿਰਾਇ°।੪੨। — ਡੋਲੀ ਉਪਰੋਂ ਵਾਰ ਕੇ ਸੁੱਟੀ

ਚੌਪਈ : ਬਹੁਤ ਖਰਚ ਉਨ ਗੋਲਨ° ਦਯੋ। ਆਯੋ ਸੋਊ ਖੁਸ਼ ਹੁਇ ਗਯੋ। — ਨੌਕਰਾਂ, ਦਾਸਾਂ ਨੂੰ
ਲਾਗੀਅਨ° ਜਿਮ ਉਨ ਦੀਈ ਵਧਾਈ। ਆਪਨ ਭੀ ਘਰ ਕਰੀ ਵਧਾਈ।੪੩। — ਕੰਮੀਆਂ
ਬਜਵਾਇ ਸ਼ਾਦਿਆਨੋ° ਛਲਕੈਂ ਛੋਰੀ°। ਬਡੀ ਤੋਪ ਸੋਊ ਘਰ ਕੋ ਮੋੜੀ। — ਵਾਜੇ ਵਜਾਏ / ਫ਼ਾਇਰ ਕੀਤੇ
ਦਏ ਨਿਸ਼ਾਨ ਗਡਵਾਇ ਪਿਛਾਹਿ। ਮਲ੍ਹਾਰ ਰਾਇ ਕੀ ਲਗਯੋ ਸਲਾਹਿ।੪੪।
ਨਿਬਾਬ ਡੇਰੈ ਫਿਰ ਮਿਲਿਓ ਆਇ। ਉਜ਼ਰਖਾਹੀ° ਗਯੋ ਸਿਰੋਂ ਹਟਾਇ। — ਮਾਫ਼ੀ, ਮਾਫ਼ੀ ਮੰਗਣੀ
ਹਾਥੀ ਘੋੜਾ ਪੱਗ ਦੁਸ਼ਾਲਾ। ਉਜਰਖਾਹੀ ਕੋ ਵਰਤਯੋ ਚਾਲਾ°।੪੫। — ਰਸਮ
ਜੈ ਜੈ ਕਾਰ ਜਗਤ ਮੈਂ ਭਯੋ। ਪਿਤਾ ਬੈਰ ਘਾਸੋਂ° ਲੈ ਲਯੋ। — ਬਹੁਤ
ਕੂਚ ਕਰਾਇ ਨਬਾਬ ਘਰ ਕੋ ਗਯੋ। ਛਡਵਾਇ ਪ੍ਰਾਣ ਸਭੀ ਖ਼ੁਸ਼ ਭਯੋ।੪੬।

ਸੋਰਠਾ : ਦੀਨੀ ਫੌਜ ਤੁਰਾਇ ਦਯੋ ਦਰਮਾਹੋ° ਹਿਸਾਬ ਕਰ। — ਦਿਰਮ, ਰੁਪਏ (ਮਾਹਵਾਰੀ)
ਰਹਯੋ ਜੱਸ ਜਗ ਛਾਇ ਸਪੂਤ° ਜਵਾਹਰ ਮੱਲ ਭਯੋ।੪੭। — ਸਪੁੱਤਰ

### ੧੫੪. ਔਰ ਪ੍ਰਸੰਗ ਅਹਿਮੰਦ ਸ਼ਾਹ ਕੋ

ਦੋਹਰਾ : ਅਗੈ ਸੁਨੋ ਗੱਲ ਸ਼ਾਹਿ ਕੀ ਤਿਸ ਮਿਲਯੋ ਰੁਹੇਲੋ° ਆਇ। — ਨਜ਼ੀਬ ਖ਼ਾਂ
ਤੁਹਿ ਇਕਬਾਲੋਂ° ਮੈਂ ਬਚਯੋ ਇਮ ਤਿਨ ਕਹਯੋ ਬਨਾਇ।੧। — ਤੇਜ ਪ੍ਰਤਾਪ

ਚੌਪਈ : ਪੇਸ਼ਕਸ਼ੀ° ਸ਼ਾਹਿ ਆਗੈ ਦਈ। ਸ਼ਾਹ ਕਹਯੋ ਮੈਂ ਤੁਝਹਿ ਸੌਂਪਈ। — ਨਜ਼ਰਾਨਾ
.............................. ਅਪਨੋ ਨੈਬ° ਕਰ ਦਯੋ ਬਹਾਈ।੨।[1] — ਨਾਇਬ, ਡਿਪਟੀ
ਕਹਯੋ ਰੁਹੇਲੇ ਹਿੰਦ ਬੰਦਬਸਤ° ਕਰੋ। ਸੂਬੇ ਬਾਈਨ° ਕੀ ਸ਼ਾਹੀ ਕਰੋ। — ਬੰਦੋਬਸਤ / ਬਾਈ ਸੂਬਿਆਂ ਦੀ
ਤਮੂਰ ਸ਼ਾਹਿ ਕੋ ਲਾਹੌਰ ਬਹਾਵੈ। ਸ੍ਰਿਹੰਦ ਫੌਜ ਹਮ ਕੁਮਕ° ਰਖਾਵੈ।੩। — ਮੱਦਦਗਾਰ ਫ਼ੌਜ
ਸ਼ਾਹਿ ਆਪਨੋ ਜ਼ੋਰ ਨਿਹਾਰਯੋ°। ਸਿੰਘਨ ਕੋ ਭੀ ਜ਼ੋਰ ਬਿਚਾਰਯੋ। — ਵੇਖਿਆ
ਸ਼ਾਹਿ ਕਹਯੋ ਹਮ ਸ਼ਾਹੀ ਨਹਿਂ ਲੋੜ। ਮੈਂ ਮੁੜ ਜਾਵੋਂ ਕਾਬਲ ਓੜ°।੪। — ਵੱਲ, ਆਖ਼ਿਰ (ਓੜਕ)
ਪੁਜਯੋ ਨ ਦਿੱਲੀ ਫਿਰ ਪਯੋ ਪਿਛਾਂਹਿ। ਸ੍ਰਿਹੰਦ ਕੀਓ ਉਨ ਡੇਰਾ ਆਇ।
ਸਦੇ ਮਲੇਰੀਏ° ਸੱਭ ਪਠਾਣ। ਤੁਮ ਲਿਹੋ ਸ੍ਰਿਹੰਦ ਮੋਹਿ ਤੇ ਆਣ°।੫। — ਮਲੇਰਕੋਟਲੇ ਦੇ / ਆ ਕੇ

ਦੋਹਰਾ : ਪ੍ਰਿਥਮ ਨਜ਼ਰਾਨੇ ਲੈ ਮਿਲੋ ਸ੍ਰਿਹੰਦ ਬਾਵਨੀ° ਲਿਹੋ ਲਿਖਾਇ। — ਬਵੰਜਾ ਪਿੰਡਾਂ ਦਾ ਇਲਾਕਾ
ਸੂਬੇਦਾਰੀ ਤੁਮ ਕਰੋ ਮਾਮਲੇ ਲਿਹੋ ਚੁਕਾਇ।੬।

---
੧. ਇਹ ਬੰਦ ਸਭ ਥਾਈਂ ਅਧੂਰਾ ਹੈ।

ਚੌਪਈ : ਜਵਾਬ ਪਠਾਨਨ ਦਯੋ ਸੁਨਾਇ। ਤੂੰ ਬਹੈਂ ਲਹੌਰ ਹਮ ਮਿਲੈਂ ਤੁਮ ਆਇ।
ਸਿੰਘਨ ਕੋ ਤੂੰ ਦੇਹਿ ਹਟਾਇ। ਤੇ ਤੁਹਿ ਹੋਵਗੁ ਟਕੋ ਉਗਰਾਹਿ।੭।
ਤੌ ਉਸ ਫਿਰ ਅਮਰ ਸਿੰਘ[1] ਬੁਲਾਯੋ। ਉਸੈ ਚਾਹਤ ਮਧ ਸ੍ਰਿਹੰਦ ਫਸਾਯੋ।
ਅਮਰ ਸਿੰਘ ਲਯੋ ਪਾਸ ਬੁਲਾਇ। ਉਸ ਕੋ ਦੀਨ ਰਾਜੋ ਅਖਵਾਇ°।੮। *ਰਾਜੇ ਦੀ ਪਦਵੀ ਦਿੱਤੀ*
ਅਮਰ ਸਿੰਘ ਕਹੀ ਸ਼ਾਹ ਸੋਂ ਬਾਤ। ਆਹਿ ਖਾਲਸੇ ਹਮ ਮਧ ਹਾਥ°। *ਮੇਰੇ ਹੱਥਾਂ ਵਿੱਚ*
ਪਾੜ ਖਾਲਸੋ° ਤੁਮੈਂ ਮਿਲਾਊਂ। ਤੁਮ ਚਲੌ ਲਾਹੌਰ ਮੈਂ ਤੁਮ ਪੈ ਲਯਾਊਂ।੯। *ਖ਼ਾਲਸੇ ਵਿੱਚ ਫੁੱਟ ਪਾ ਕੇ*
ਉਨ ਖਾਲਸੇ ਕੀ ਕਲਾ° ਨ ਜਾਨੀ। ਉਨ੍ਹੈਂ ਬਡਯਾਈ ਅਪਨੀ ਠਾਨੀ। *ਸ਼ਕਤੀ*
ਹਾਥੀ ਪਗ ਮਧ° ਸਭ ਕੋ ਪੈਰ। ਕਹੀ ਨ ਉਨ ਕਿਛ ਖਾਲਸ ਖੈਰ।੧੦। *ਹਾਥੀ ਦੇ ਪੈਰ ਵਿੱਚ ਸਭ ਦਾ ਪੈਰ*

ਦੋਹਰਾ : ਅਗੈ ਸੁਣੋ ਗੱਲ ਖਾਲਸੇ ਜਿਮ ਗਿਲਜੇ ਸਿਉਂ ਕੀਨ।
ਲਖ° ਸਰਹੰਦ ਜਬ ਤੁਰਯੋ ਰਾਹੁ ਲਹੌਰ ਕੋ ਲੀਨ।੧੧। *ਲੰਘ*

ਚੌਪਈ : ਸਿੰਘਨ ਸਭ ਮਿਲ ਲਾਯੋ ਦਿਵਾਨ। ਇਕ ਥਾ ਬਹਿ ਲੀਓ ਗੁਰਮਤਾ ਠਾਨ°। *ਪੱਕਾ ਕਰ ਲਿਆ*
ਅਬ ਖੜ° ਲੜੋ ਸ਼ਾਹੁ ਕੇ ਸਾਥ। ਦੇਖ ਦਿਖਾਵੋ ਤਿਸ ਕੋ ਹਾਥ।੧੨। *ਖੜ, ਜੰਮ ਕੇ*
ਨਿਤਪ੍ਰਤਿ° ਆਨ ਦੇਤ ਹਮ ਦੁੱਖ। ਬਿਨਾ ਲੜੇ ਕਬ ਪਾਈਐ ਸੁੱਖ। *ਰੋਜ਼ਾਨਾ*
ਜੋ ਬਚ ਰਹੂਗੁ ਸੋ ਦੁਖ ਨਾ ਪਾਊਗੁ। ਜੋ ਜੋ ਮਰੂਗੁ ਸੁਰਗ ਸਿਧਾਊਗੁ।੧੩।
ਯਹੀ ਬਾਤ ਲਈ ਪੰਥੈ ਠੱਟ°। ਸੁਖ ਸੋਂ ਗੱਲ ਜਾਇ ਨਾ ਹੱਟ। *ਨਿਸ਼ਚਿਤ, ਸੁੱਖ ਨਾਲ ਗੱਲ ਨਹੀਂ ਟਲਦੀ*
[2]ਸਿੰਘ ਭੁਜੰਗਨ ਇਮ ਉਦਮ ਕੀਓ। ਜੈ ਜੈ ਕਾਰ ਪੰਥ ਉਚਰੀਓ।੧੪।
ਕੀਓ ਕੂਚ ਸਨਮੁਖੈ° ਲਹੌਰ। ਆਇ ਬਹੇ ਸਿੰਘ ਤਲਵਨ[3] ਫਲੌਰ[4]। *ਸਾਹਮਣੇ*
ਯਹੀ ਸ਼ਾਹਿ ਪੈ ਖਬਰੋ ਗਈ। ਸੁਨਤ ਗਿਲਜੇ ਬਡ ਚਿੰਤਾ ਭਈ।੧੫।

---

੧. **ਅਮਰ ਸਿੰਘ :** ਪਟਿਆਲੇ ਦੇ ਬਾਬਾ ਆਲਾ ਸਿੰਘ ਦਾ ਪੋਤਰਾ ਤੇ ਟਿੱਕਾ ਸਰਦੂਲ ਸਿੰਘ ਦਾ ਛੋਟਾ ਪੁੱਤਰ। ਇਸ ਦਾ ਜਨਮ ੧੭੪੮ ਈ. ਵਿੱਚ ਹੋਇਆ ਤੇ ੧੭੬੫ ਈ. ਵਿੱਚ ਪਟਿਆਲੇ ਦੀ ਗੱਦੀ ਉੱਪਰ ਬੈਠਿਆ। ਇਸ ਦਾ ਦੇਹਾਂਤ ੧੭੮੧ ਈ. ਵਿੱਚ ਹੋਇਆ ਸੀ। ਅਬਦਾਲੀ ਨੇ ਰਾਜਾ ਦਾ ਖ਼ਿਤਾਬ ਆਲਾ ਸਿੰਘ ਨੂੰ ਫ਼ਰਵਰੀ-ਮਾਰਚ ੧੭੬੫ ਈ. ਵਿੱਚ ਤੇ ਅਮਰ ਸਿੰਘ ਨੂੰ ੧੭੬੭ ਈ. ਵਿੱਚ ਦਿੱਤਾ ਸੀ।

੨. ਇਸ ਪੰਕਤੀ ਤੋਂ ਅੱਗੇ ਹੱਥ ਲਿਖਤਾਂ ਵਿੱਚ ਕੁੱਝ ਪਾਠ-ਭੇਦਾਂ ਸਹਿਤ ਚਾਰ ਹੋਰ ਛੰਦ ਹਨ ਜੋ ਇਸ ਪ੍ਰਕਾਰ ਹਨ :
ਮਾਲੀ ਮੁਲ ਮਾਯੋ ਇਕ ਲੀਯੋ। ਆਨ ਸਮਗ੍ਰੀ ਇਕ ਥਾ ਧਰੀ।
ਬਿਧ ਹੋਮ ਬਨਾਈ ਕੀਯੋ ਕੁੰਡ ਮਧ ਅਗਨ ਜਗਾਈ।
ਪੜਿ ਪੜਿ ਚੰਡੀ ਆਹੁਤਿ ਪਾਯੋ। ਪੂਰਨ ਆਹੁਤ ਵੇਲੋ ਆਯੋ।੧੫।
ਦੋਹਰਾ : ਵਹੀ ਮਹਿਖਨ ਮੰਗਵਾਇ ਕੈ ਦੀਨੋ ਸੰਧੂਰ ਲਗਾਇ।
ਦੂਇ ਵਲ ਹੋਏ ਸਿੰਘ ਖੜ ਖੰਡੈ ਕਰ ਸੁਤ ਵਾਇ।੧੬।
ਚੌਪਈ : ਜਬੈ ਕਾਰਿਕ ਹੋਮ ਆਗਿਆ ਦਈ। ਸਿੰਘਨ ਖੰਡੇ ਲਏ ਧਈ।
ਪ੍ਰਿਥਮ ਸਿੰਘ ਇਕ ਖੰਡਾ ਚਲਾਯੋ। ਉਸੀ ਠੌਰ ਸਿੰਘ ਚੂਏ ਲਾਯੋ।੧੭।
ਸੀਸ ਦੀਯੋ ਉਨ ਖ਼ੂਬ ਉਤਾਰਿ। ਪਰਿਯੋ ਜਾਇ ਸੋਊ ਕੁੰਡ ਮਝਾਰਿ।
ਜੈ ਜੈ ਕਾਰ ਜਬ ਪੰਥਿ ਉਚਾਰਯੋ। ਪੰਥਿ ਕਾਜ ਸਭ ਚੰਡੀ ਸਾਰਿਯੋ।੧੮।
ਉਪਰੋਕਤ ਛੰਦਾਂ ਵਿਚਲਾ ਸਭ ਵਿਵਰਣ ਮਨੋ-ਕਲਪਿਤ ਹੈ।

੩. **ਤਲਵਨ :** ਦਰਿਆ ਸਤਿਲੁਜ ਉਪਰ ਫਿਲੌਰ ਦੇ ਲਹਿੰਦੇ ਇਕ ਪੱਤਨ ਦਾ ਨਾਮ।

੪. **ਫਲੌਰ :** ਫਿਲੌਰ, ਜਲੰਧਰ ਦੁਆਬ ਵਿਚ ਦਰਿਆ ਸਤਿਲੁਜ ਦੇ ਉੱਤਰੀ ਕਿਨਾਰੇ ਬਾਦਸ਼ਾਹ ਸ਼ਾਹ ਜਹਾਂ ਦੁਆਰਾ ਵਸਾਇਆ ਇਕ ਨਗਰ ਜੋ ਲੁਧਿਆਣਾ ਤੋਂ ਜਲੰਧਰ ਜਾਣ ਵਾਲੀ ਜਰਨੈਲੀ ਸੜਕ ਉੱਪਰ ਸਥਿਤ ਹੈ।

ਗਯੋ ਨ ਸਨਮੁਖ ਰੋਪੜ ਲੰਘ ਗਯੋ। ਪਰਬਤ ਤਕ ਉਨ ਆਸਰੋ ਲਯੋ°। *ਪਹਾੜਾਂ ਦਾ ਆਸਰਾ ਲਿਆ*
ਤੌ ਖਾਲਸੇ ਉਸ਼ ਲਇਓ ਤਾਨ°। ਆਇ ਲੜੇ ਸਿੰਘ ਉਸੀ ਮਦਾਨ।੧੬। *ਤਾਕਤ ਦਾ ਅੰਦਾਜ਼ਾ*

ਦੋਹਰਾ : ਜੋ ਉਸ ਗਿਲਜੈ ਮੁੜ ਖੜੇ ਕਰੈ ਕਰੋਲੀ° ਨਿੱਤ। *ਛੇੜਛਾੜ*
ਦੂਰ ਸੁ ਖਾਲਸੈ ਭੌਂ° ਭਯੋ ਕਹੈਂ ਗਿਲਜੈ ਲਯੋ ਜਿੱਤ।੧੭। *ਮੁੜ ਪਿਆ*

ਚੌਪਈ : ਰਾਤ ਦਿਵਸ ਸਿੰਘ ਰਹੈਂ ਚੁਫੇਰੈ। ਜਿਮ ਸ਼ੇਰਨ ਨੇ ਛੇਲੇ ਘੇਰੇ।
ਰਾਤ ਤੁਰੈਂ ਦਿਨ ਡੇਰਾ ਲਾਵੈਂ। ਤਿਵੈਂ ਖਾਲਸੇ ਉਸ ਰਾਤ ਅਕਾਵੈਂ°।੧੮। *ਤੰਗ ਕਰਨ*
ਤੌ ਉਨ ਰਾਤ ਤੁਰਨ ਛਡ ਦਯੋ। ਵਗਲਵਾੜ° ਵਿਚ ਡੇਰਾ ਠਯੋ। *ਵਲਗਨ ਕਰਕੇ*
ਦਿਨੇ ਤੁਰੈ ਕਿਛ ਥੋੜੀ ਵਾਟ। ਪਿਛਲੀ ਪੱਟ ਮੇਖ° ਅਗੈ ਗੜਾਤ°।੧੯। *ਤੰਬੂ ਦੇ ਕਿੱਲੇ / ਗੱਡਦਾ*
ਦੋਹੂੰ ਓਰ ਖੜ ਤੁੰਮਨ° ਰਹਾਹਿਂ। ਤੌ ਬਹੀਰ ਕੁਛ ਤੁਰੈ ਅਗਾਹਿਂ। *ਦਲ, ਫ਼ੌਜ*
ਕਹੀ° ਨ ਨਿਕਸਨ ਉਸਕੀ ਪਾਵੈ। ਜੋ ਪਾਵੈ ਤੌ ਦੂਰ ਨਹੀਂ ਜਾਵੈ।੨੦। *ਮੁਹਰਲਾ ਦਸਤਾ*
ਰਾਤ ਸਭ ਖੂਨੀ ਖਾਲਸੋ ਕਰੈ। ਬਾਲ ਮਹਿਤਾਬੀ[1] ਗਿਲਜੇ ਲਰੈ।
ਗਿਰਯੋ ਪਰਯੋ° ਜੋ ਗਿਲਜੋ ਪਾਵੈਂ। ਨਹਿਂ ਖਾਲਸੋ ਉਸ ਮਾਰ ਗਵਾਵੈਂ।੨੧। *ਡਿੱਗਿਆ ਹੋਇਆ, ਜ਼ਖ਼ਮੀ*

ਦੋਹਰਾ : ਹਿਰਾਨ° ਕਰੈਂ ਉਨ ਖਾਲਸੋ ਮਾਰ ਰਮਜੰਗਨ ਸਾਥ। *ਹੈਰਾਨ, ਪਰੇਸ਼ਾਨ*
ਅਹਿਮਦ ਸ਼ਾਹਿ ਔਖਾ ਕੀਓ ਲਾਇ ਖਾਲਸੇ ਬਡ ਹਾਥ।੨੨।



ਚੌਪਈ : ਕੋਊ ਮਿਸਲ ਉਠ ਪਰੈ ਸਵੇਰੇ। ਕੋਊ ਮਿਸਲ ਕਰੈ ਦੁਪਹਿਰੇ ਫੇਰੇ।
ਇਕ ਲੜ ਮੁੜੈ ਤਾਂ ਦੂਜੀ ਦੌੜੈ। ਦੂਜੀ ਮੁੜੈ ਤਾਂ ਤੀਜੀ ਧੌੜੈ°।੨੩। *ਹਮਲਾ ਕਰੇ*
ਸਿੰਘ ਅਕਾਲੀ ਛਡੈਂ ਨ ਖਯਾਲ। ਕੋਈ ਜਿ ਮਰੈ ਕਹਿਂ ਭਯੋ ਨਿਹਾਲ।
ਜਬ ਪਰੈ ਜੋਰ ਤੌ ਨਠ ਬੀ ਜਾਹਿਂ। ਜਬ ਵਹ ਫਿਰੈਂ ਤੌ ਮਗਰ ਦਬਾਹਿ।੨੪।
ਬਹੁਤ ਜਤਨ ਉਤ ਗਿਲਜੋ ਕਰੈ। ਕਰ ਤੁੰਮਨ ਸੋ ਆਗੈ ਖੜੈ।
ਸੰਜੋਇ ਨਰਨ ਔ ਪਾਖਰ ਤੁਰੰਗਨ°। ਫੜ ਸ਼ਮਸ਼ੇਰ ਕਰੈ ਟੁਕ ਜੰਗਨ।੨੫। *ਘੋੜਿਆਂ ਦੀਆਂ ਕਾਠੀਆਂ*
ਮਾਰ ਰਮਜੰਗੇ ਜਿਨ ਸਿੰਘ ਦੇ ਗੇਰ। ਸੋ ਨਹਿਂ ਮੰਗੈਂ ਪਾਣੀ ਫੇਰ।
ਇਹੀ ਭਾਤ ਸੋ ਸ਼ਾਹੁ ਅਕਾਯੋ°। ਕਾਬਲ ਪਹੁੰਚਨ ਉਸ ਮੁਸ਼ਕਲ ਭਾਯੋ।੨੬। *ਤੰਗ ਕੀਤਾ*

ਦੋਹਰਾ : ਹੁਤੋ ਜੋ ਉਸ ਕੈ ਘਰ ਬਿਖੈ° ਜਹਾਨ ਖਾਨ° ਬਡੋ ਫੁਜਦਾਰ। *ਵਿਚ / ਲਾਹੌਰ ਦਾ ਸੂਬੇਦਾਰ*
ਅਪਣੀ ਜਾਗਾ ਥੋ ਛਡਯੋ ਤੌ ਤਿਨ ਘਲਯੋ ਬੁਲਾਰ°।੨੭। *ਬੁਲਾਵਾ ਭੇਜਿਆ*

ਚੌਪਈ : ਹਕੀਕਤ ਸਭ ਲਿਖ ਉਸੈ ਘਲਾਈ। ਜੋ ਮੁਹਿ ਚਾਹੋ ਤੌ ਪਹੁੰਚੋ ਆਈ।
ਜੋ ਜਿਸ ਸਮਝਤ ਹਮ ਕਿਛ ਨਾਹਿਂ°। ਉਸੀ ਖਾਲਸੈ ਲਯੋ ਥਕਾਇ।੨੮। *ਤੁੱਛ ਸਮਝਦਾ ਸੀ*
ਕਯਾ ਜਾਨੋ ਗੁਰ ਜਗਾ ਗਿਰਾਈ°। ਜਾਂ ਤੇ ਮੈਂ ਪੈ ਸਖਤੀ ਆਈ। *ਹਰਿਮੰਦਰ ਦੀ ਬਰਬਾਦੀ*
ਕਯਾ ਜਾਨੋ ਸਦੀ ਬਾਰਾਂ ਢੁੱਕੀ[2]। ਤੁਰਕਨ ਜੜ੍ਹ ਅਬ ਉਖੜਨ ਢੁੱਕੀ°।੨੯। *ਉਖੜਨ ਦੇ ਨੇੜੇ*

---

੧. **ਮਹਿਤਾਬੀ :** ਮਹਤਾਬੀ, ਚੰਦ ਦੀ ਚਾਨਣੀ, ਇਕ ਪ੍ਰਕਾਰ ਦੀ ਆਤਿਸ਼ਬਾਜ਼ੀ, ਮੱਧ ਯੁਗ ਵਿੱਚ ਗੰਧਕ ਆਦਿ ਪਦਾਰਥ ਮਿਲਾ ਕੇ ਇਕ ਬੱਤੀ ਬਣਾਈ ਜਾਂਦੀ ਸੀ ਜਿਸ ਦੇ ਜਲਾਉਣ ਨਾਲ ਚੰਦ ਜੇਹੀ ਰੌਸ਼ਨੀ ਹੋ ਜਾਂਦੀ ਸੀ।
੨. ਮੁਸਲਮਾਨਾਂ ਵਿੱਚ ਆਮ ਤੌਰ 'ਤੇ ਇਹ ਵਿਸ਼ਵਾਸ ਪਾਇਆ ਜਾਂਦਾ ਸੀ ਕਿ ਜਦੋਂ ਬਾਰ੍ਹਵੀਂ ਸਦੀ ਹਿਜਰੀ ਹੋ ਗਈ ਤਾਂ ਕਿਆਮਤ ਵਾਪਰ ਜਾਵੇਗੀ।

ਸੁਨਤ ਖਬਰ ਉਠ ਜਹਾਨਾ° ਧਾਯੋ। ਅਟਕ° ਲੰਘ ਮਧ ਪੰਜਾਬੈ ਆਯੋ। *ਜਹਾਨ ਖ਼ਾਂ / ਅਟਕ ਦਰਿਆ*
ਅਹਿਮਦ ਸ਼ਾਹੁ ਤਬ ਡੇਰੋ ਤੁਰਾਯੋ। ਵਲ ਲਹੌਰ ਡੇਰਾ ਸਿੰਘਨ ਪਾਯੋ।੩੦।
ਲਹੌਰ ਵੜਯੋ ਤਬ ਚਾਹਤ ਸ਼ਾਹਿ। ਨਹੀਂ ਸਿੰਘ ਉਸ ਦੇਵੈਂ ਰਾਹਿ।
ਰਾਤ ਅਕਾਵੈਂ ਦਿਨੈ ਅਕਾਂਹਿ। ਥੋੜੇ ਬਹੁਤੇ ਡਰੈਂ ਸੁ ਨਾਹਿਂ।੩੧।

ਦੋਹਰਾ : ਆਇ ਜਹਾਨੋ ਸ਼ਾਹ ਰਲਯੋ ਬਯਾਸੇ ਰਾਵੀ ਮਾਂਹਿ°। *ਬਾਰੀ ਦੁਆਬ ਵਿੱਚ*
ਮਿਲੇ ਪਿਆਸੇ ਨੀਰ° ਜਿਮ ਜੇਠ ਹਾੜ ਰੁਤ ਮਾਂਹਿ।੩੨। *ਪਿਆਸੇ ਨੂੰ ਪਾਣੀ ਵਾਂਗ*

ਚੌਪਈ : ਤੌ ਉਨ ਸਿੰਘਨ ਕੂਚ ਬਿਦਈ°। ਪਾਸ ਬਟਾਲੇ ਲੜਾਈ ਭਈ। *ਨਿੱਕੀ*
ਤੌ ਭੀ ਸਿੰਘਨ ਛਡਯੋ ਨ ਖਯਾਲ। ਉਸੀ ਤੌਰ ਲੜ ਰਹੇ ਸ਼ਾਹਿ ਨਾਲ।੩੩।
ਕੋਈ ਕਹੈ ਸ਼ਾਹੁ ਅਧੋ ਲੰਘਾਏ°। ਤਹਿਂ ਲੁਟੈ ਹਮ ਆਗੈ ਉਸ ਜਾਏ। *ਅੱਧਾ ਲਸ਼ਕਰ ਲੰਘਣ ਦਿਓ*
ਚੜ੍ਹ ਸਿੰਘ ਕਹਿ ਸ਼ਾਹਿ ਜਿਤ ਵਲ ਹੋਇ। ਉਸੀ ਵੱਲ ਤੁਮ ਮੁਹਿ ਦਯੋ ਚੋਇ°।੩੪। *ਤੇਜ ਵਿਚ*
ਅੱਗਿਓਂ ਹੁਇਕੈ ਮੈਂ ਉਤ ਰਹੌਂ। ਮੈਂ ਤੋ ਸਲਾਹ ਯਹੀ ਤੁਮ ਕਹੌਂ।
ਔਰ ਸ੍ਰਦਾਰ ਜੁ ਥੀ ਤਹਿਂ ਆਹਿ। ਕਰੋ ਨ ਕਾਹਲ ਫਤੇ ਲਈ ਪਾਇ।੩੫।
ਫਤੈ ਖਾਲਸੈ ਸਭ ਬਿਧ ਭਈ। ਮਾਰ ਕੁੱਟ ਕਿਤ ਕਢਯੋ ਸੁ ਦਈ°। *ਕਿਵੇਂ ਨਾ ਕਿਵੇਂ ਕੱਢ ਦਿਓ*
ਕਾਹਲ ਅਬ ਹਮ ਚਹੀਅਤ ਨਾਹਿਂ। ਕਹਯੋ ਸਿਆਨਨ ਅਸ ਨੀਤ ਮਾਂਹਿ°।੩੬। *ਰਾਜਨੀਤੀ ਵਿੱਚ ਨਹੀਂ*



ਦੋਹਰਾ : ਰਾਵੀ ਲੰਘਤ ਸ਼ਾਹਿ ਕੀ ਸ੍ਰਦਾਰ ਪਰੇ ਗੈਲ ਨਾਂਹਿ°। *ਪਿੱਛਾ ਨਹੀਂ ਕੀਤਾ*
ਨਿਹੰਗ ਭੁਜੰਗੀ ਨਹਿਂ ਟਲੇ ਆਏ ਦੰਦ ਤੁੜਾਇ°।੩੭। *ਹਾਰ ਖਾ ਆਏ*

ਚੌਪਈ : ਸ਼ਾਹਿ ਅਗੇ ਥੋ ਜਤਨ ਬਨਵਾਯੋ। ਪਰਹੈਂ° ਜਰੂਰ ਸਿੰਘ ਮੋ ਪਰ ਆਯੋ। *ਪੈਣਗੇ*
ਜੰਬੂਰ ਖਾਨੋ ਔ ਸ਼ੁਤਰਹਿ ਖਾਨੋ°। ਸੋਈ ਪ੍ਰਿਥਮ ਉਨ ਪਾਰ ਲੰਘਾਨੋ।੩੮। *ਊਠਾਂ ਉਪਰਲੀਆਂ ਤੋਪਾਂ*
ਪਾਛੈ ਉਸ ਕੇ ਤੋਰਯੋ ਬਹੀਰ। ਕਰ ਮਜਬੂਤ ਉਨ ਸੰਗ ਤਤਬੀਰ।
ਪਾਛੈ ਕੀਨੀ ਖਾਸੀ ਫੌਜ। ਜੈਸ ਚੜ੍ਹਯੋ ਨਦ ਦੇਵੈ ਮੌਜ°।੩੯। *ਜਿਵੇਂ ਠਾਠਾਂ ਮਾਰਦਾ ਦਰਿਆ*
ਹੁਤੋ ਉਕ਼ੀਕਤ ਸਿੰਘਨ ਤਾਈਂ। ਆਇ ਪੜੇ ਕਰ ਸੌ ਬਡ ਧਾਈ।
ਦੋਊ ਵੱਲ ਤੇ ਛੂਟੇ ਹਥਯਾਰ। ਬਹੁਤ ਦੁਵੱਲੋਂ° ਤਹਿਂ ਭਏ ਮਾਰ।੪੦। *ਦੋਵਾਂ ਪਾਸਿਓਂ*
ਸ੍ਰਦਾਰਨ ਨਹਿਂ ਥੋ ਹੱਲੋ ਕਰਯੋ। ਮੋੜ ਖਾਲਸੋ ਉਨ ਮੁਹਰੇ ਧਰਯੋ।
ਤਬੈ ਪੰਥ ਕੋ ਨਦਰ° ਇਮ ਪਰੈ। ਕਰ ਉਪਰਾਲੋ ਸਿੰਘ ਅਗੈ ਆਇ ਅੜੈ।੪੧। *ਦਿਸਿਆ*

ਦੋਹਰਾ : ਮੁੜ ਗਿਲਜੇ ਭਏ ਪਾਰ ਅਪਨੋ ਖ਼ਯਾਲ ਛੁਡਾਇ।
ਲਹੌਰੇ ਲਾਂਭੇ ਛਾਂਭ° ਛਡ ਗਯੋ ਮੁਲਤਾਨੈ ਦਾਇ°।੪੨। *ਲਾਂਭੇ ਲਾਂਭੇ / ਮੁਲਤਾਨ ਵੱਲ*

ਚੌਪਈ : ਸ਼ਾਹਿ ਮੁੜਯੋ ਬਡ ਨਮੋਸ਼ੀ° ਪਾਇ। ਇਸ ਆਵਨ ਕੋ ਬਹੁ ਪਛੁਤਾਇ। *ਬੇਇਜ਼ਤੀ*
ਕਹਿ ਚਿੜੀਅਨ ਹਮ ਬਾਜ ਦਏ ਗਾਰ°। ਕਰੇ ਛੇਲੂਅਨ° ਹਮ ਸ਼ੇਰ ਖ੍ਵਾਰ।੪੩। *ਨਾਸ਼ / ਲੇਲਿਆਂ*
ਇਨਕੀ ਮਦਦ ਆਪ ਖ਼ੁਦਾਇ। ਪੁਜਯੋ ਨ ਬਲ ਹਮ ਇਨ ਪਰ ਕਾਇ°। *ਕੋਈ*
ਇਨ ਮੈਂ ਸ਼ਕਤ ਕਿਛ ਆਹਿ ਕਰੀਮ°। ਕਰ ਦੇਖਯੋ ਹਮ ਬਹੁਤ ਫ਼ਹੀਮ°।੪੪।

*ਦਿਆਲੂ ਰੱਬ / ਸੋਚ-ਵਿਚਾਰ*

ਅਬ ਜੋ ਮੇਰੋ ਇਤ ਦੇਸ਼ ਕੋ ਆਊਗ। ਜੋ ਆਊਗ ਸੋ ਪੱਛਿਤਾਊਗ।
ਇਸੀ ਅਫਸੋਸੈ ਸੋ ਮਰ ਗਯੋ। ਪੁਜਯੋ ਨ ਕਾਬਲ ਰਾਹਿ ਸੁ ਮੁਯੋ°।੪੫। *ਰਾਹ ਵਿੱਚ ਮਰ ਗਿਆ*
ਤੁਮ ਸੌਂ ਕਹੀ ਹਮ ਮਰੀ° ਪਿਆਰੇ। ਇਮ ਕਰ ਮੁਯੋ ਸ਼ਾਹ ਪੰਥਿ ਹਾਰੇ। *ਕਪਤਾਨ ਮਰੇ*
ਜਿਨੈਂ ਸ਼ਾਹਿ ਥੋ ਨਾਦਰ° ਮਾਰਯੋ। ਜੋ ਨਾਦਰ ਥੋ ਨਹਿੰ ਕਿਤ ਹਾਰਯੋ।੪੬। *ਨਾਦਿਰ ਸ਼ਾਹ*

ਦੋਹਰਾ : ਜੌ ਨਾਦਰ ਕੀ ਕਥਾ ਕਥੈਂ° ਤੌ ਗ੍ਰੰਥ ਅਧਿਕ ਹੁਇ ਆਇ। *ਕਹਾਣੀ ਕਹਾਂ*
ਵਾਂਗ ਸਿਕੰਦਰ ਸਭ ਜਿੱਤੀ ਪਰਯੋ ਜਹੀਂ ਜਹਿਂ ਜਾਇ।੪੭।
ਦਿੱਲੀ ਮਾਰੀ ਥੀ ਉਨੈਂ ਕਰ ਕਤਲੇ° ਸੱਤ੍ਰ ਹਜ਼ਾਰ। *ਕਤਲ ਕੀਤੇ*
ਜਿਸੈ ਪੁਰਸ਼ ਸੋਊ ਮਾਰਿਓ ਅਬ ਸਿੰਘਨ ਤੇ ਮੁਯੋ ਹਾਰ।੪੮।
ਦਿੱਲੀ ਰਿਪੁ° ਨਾਦਰ ਕਹੈਂ ਰਿਪੁ ਨਾਦਰ ਅਹਿਮਦ ਸ਼ਾਹਿ। *ਦਿੱਲੀ ਦਾ ਵੈਰੀ*
ਰਿਪੁ ਅਹਿਮਦ ਸ਼ਾਹਿ ਖਾਲਸੋ ਜਿਨ ਸੋ ਦਯੋ ਭਜਾਇ।੪੯।
ਗ੍ਰੰਥ ਬਹੁਤ ਬਧ° ਜਾਤ ਜੌ ਸਭ ਲਿਖੀਐ ਉਸੈ ਹਵਾਲ। *ਵਧ ਜਾਵੇਗਾ*
ਸੈਂਅ ਅਠਾਰਾਂ ਸੋ ਮੁਯੋ ਉਪਰ ਤੇਈਏ ਸਾਲ[1]।੫੦।
ਸੋਊ ਖਾਲਸੇ ਮੁੜ ਮਲਯੋ° ਹੁਤੋ ਜੁ ਪਹਿਲੋ ਦੇਸ਼। *ਕਬਜ਼ਾ ਕੀਤਾ*
ਕਿਛ ਕਿਸ ਹਲਚਲ ਭੀ ਭਯੋ ਕਰ ਰੱਯਤ ਉਪਦੇਸ਼।੫੧।



## ੧੫੫. ਔਰ ਪ੍ਰਸੰਗ

### (ਸਿੱਖਾਂ ਉੱਪਰ ਜ਼ੁਲਮਾਂ ਦੀ ਵੀਚਾਰ)

ਚੌਪਈ : ਕਹੀ ਰਤਨ ਸਿੰਘ ਮਰੀ ਕਪਤਾਨ°। ਕਰ ਉਤਪੱਤੀ ਸਿੰਘਨ ਧਯਾਨ। *ਕਪਤਾਨ ਮਰੇ*
ਨਾਦਰ ਅਹਮਦ ਕਯਾ ਪਹਿਲੋ ਥਾਇ। ਸਿੰਘ ਭਏ ਕਯਾ ਪਿੱਛੈ ਆਇ।੧।
ਕਹੀ ਮੁਗਲ ਜੋ ਦਿੱਲੀਵਾਲ। ਵਹੀ ਭਈ ਕੈ ਔਰ ਭਈ ਚਾਲ।
ਕਯਾ ਗੁਰ ਅਰਜਨ ਦਰਯਾਇ ਨ ਬੋਰਯੋ°। ਕਯਾ ਤੇਗ ਬਹਾਦਰ ਸੀਸ ਨ ਤੌਰਯੋ।੨। *ਡੋਬਿਆ ਸੀ*
ਕਯਾ ਸਾਹਿਬਜ਼ਾਦੇ ਨ ਕੁਹਾਏ ਚਾਰੇ। ਬਿਦੋਸ਼ੇ ਬਾਲਕ ਕਯਾ ਸ਼ੀਰ ਖੋਰੇ° ਨ ਮਾਰੇ। *ਦੁੱਧ ਪੀਂਦੇ*
ਕਯਾ ਤੁਰਕ ਪਰੇ ਨ ਮੁਕਤਸਰ ਜਾਇ। ਨਹਿੰ ਉਨਕੋ ਕੁਛ ਰੋਕਯੋ ਥਾਇ।੩।
ਐਸੇ ਐਸੇ ਬਹੁ ਉਨ ਜ਼ੁਲਮੇ ਕਰੇ। ਕਹਾਂ ਕਹੌਂ ਕਿਛ ਗਿਣਤ ਨ ਪਰੇ।
ਤੌ ਸਤਿਗੁਰ ਥੋ ਬੰਦਾ° ਘਲਾਯਾ। ਜਿਸੈ ਬਜੀਰਾ° ਆਨ ਸਜ਼ਾਯਾ।੪। *ਬੰਦਾ ਬਹਾਦਰ / ਵਜ਼ੀਰ ਖ਼ਾਨ*

ਦੋਹਰਾ : ਕਯਾ ਮੁਗਲਨ ਥੇ ਸਿੰਘ ਨਹੀਂ ਮਾਰੇ ਚਰਖ ਚੜ੍ਹਾਇ°। *ਚਰਖੜੀਆਂ ਚਾੜ੍ਹ ਕੇ*
ਖੈਂਚ ਘਸੀਟ ਊਚੇ ਨੀਚੇ ਕਰ ਦਯੋ ਨ ਇਨੈ ਗਿਰਾਇ।੫।

ਚੌਪਈ : ਕਯਾ ਮੁਗਲਨ ਸੀਸ ਨ ਮੋਂਗਰੀਅਨ° ਫੋੜੇ। ਕਯਾ ਮੁਗਲਨ ਗੁਰਦ੍ਵਾਰੇ ਨ ਤੋੜੇ°। *ਮੁਹਲੀਆਂ / ਢਾਹੇ*
ਕਯਾ ਬੰਦ ਬੰਦ ਕਟਯੋ ਨ ਮਨੀ ਸਿੰਘ ਭਾਈ। ਕਯਾ ਤਾਰੂ ਸਿੰਘ ਖੋਪ੍ਰੀ ਨ ਪੁਟਾਈ।੬।

---

੧. ਏਥੇ ਰਤਨ ਸਿੰਘ ਭੰਗੂ ਨੇ ਅਹਿਮਦ ਸ਼ਾਹ ਅਬਦਾਲੀ ਦੀ ਮੌਤ ੧੮੨੩ ਬਿ. ਭਾਵ ੧੭੬੬ ਈ. ਵਿੱਚ ਹੋਈ ਲਿਖੀ ਹੈ। ਪਰ ਇਤਿਹਾਸਕਾਰਾਂ ਅਨੁਸਾਰ ਉਸ ਦੀ ਮੌਤ ੨੩ ਅਕਤੂਬਰ ੧੭੭੨ ਈ. ਨੂੰ ਹੋਈ ਸੀ।

ਐਸੇ ਐਸੇ ਬਹੁ ਜ਼ੁਲਮ ਕਰੇ। ਪ੍ਰਿਥਮ ਏ ਮੁਗਲਨ ਤੇ ਸਰੇ।
ਤੌ ਮੁਗਲਨ ਪਰ ਆਫਤਾਂ° ਆਈ। ਆਇ ਕੰਧਾਰੀਅਨਾਂ° ਦਿੱਲੀ ਗਲਾਈ।੭। *ਬਿਪਤਾ / ਕੰਧਾਰ ਵਾਲਿਆਂ*
ਨਾਦਰ ਅਹਿਮਦ ਸ਼ਾਹਿ ਆਇ ਕਲ°। ਕਹੀ ਸੁ ਮੁਗਲ ਆਇ ਝੂਠੀ ਗੱਲ। *ਮੌਤ, ਕਲਾਹ*
ਵਖਤ ਨੁਰੰਗੇ° ਖਾਲਸੋ ਭਯੋ। ਮੁਗਲ ਚਹਤ ਤਿਸ ਆਜ ਲੁਕਯੋ।੮। *ਔਰੰਗਜ਼ੇਬ ਦੇ ਸਮੇਂ*
ਖਾਲਸੋ ਪ੍ਰਗਟ ਭਯੋ ਸੂਰਜ ਸਮਾਨ। ਤਿਸ ਕਯਾ ਲੁਕੋਏ ਬੱਦਲ ਆਨ।
ਹਨੇਰ ਜੁ ਖੋਵੈ ਤਿਨੈ ਤਲੋਇ°। ਕੌਨ ਸਕੇ ਚੜ੍ਹ ਸੂਰਜ ਲੁਕੋਇ।੯। *ਤੌਲਿਓ*

ਦੋਹਰਾ : ਸੂਬੇ ਪੰਜਾ ਜੋਊ ਦਿੱਲੀਓਂ ਲੈ ਨਾਦਰ ਗਯੋ ਕਟਾਇ।
ਆਣ ਅਹਮਦਾਂ° ਲੀਨੇ ਥੇ ਸੋਊ ਐ ਸਿੰਘਨ ਲਏ ਛੁਡਾਇ।੧੦। *ਅਹਿਮਦ ਸ਼ਾਹ*

ਚੌਪਈ : ਸਗਵਾਂ° ਦਾਵਾ ਹਮਰੋ ਰਿਹਾ। ਗੁਰ ਸਿਰ ਲਾਗੇ ਸੋ ਸਿਖ ਚਹੈਂ ਲਿਆ। *ਸਾਰਾ*
ਜਿਸੈ ਸਿੱਖ ਬਿਚ ਬਰਕਤਾਂ° ਪਾਊਗੁ। ਊਸੈ ਸਿੱਖ ਕੋ ਤਖਤ ਬਹਾਊਗੁ।੧੧। *ਸ਼ਕਤੀ*
ਸੁਨਤ ਬਚਨ ਮਾਲੀ ਹਸ ਪਰਾ°। ਦਾਵਾ ਹੈ ਤੁਮ ਗੁਰ ਕੌ ਖਰਾ। *ਕਪਤਾਨ ਮਰੇ ਹੱਸ ਪਿਆ*
ਜੋ ਕੁਛ ਕਰਤੇ° ਕੇ ਦਿਲ ਆਊਗੁ। ਸੋਊ ਕਰਤਾ ਬਾਤ ਬਣਾਊਗੁ।੧੨। *ਰੱਬ ਕਰਤਾਰ*

ਦੋਹਰਾ : ਤੌ ਮਾਲੀ ਨੇ ਫਿਰ ਕਹਯੋ ਕਹੀ ਸੱਚ ਤੁਮ ਬਾਤ।
ਦਿੱਲੀ ਵਾਲਨਾਂ° ਥੀ ਕਹੀ ਬੈਰ ਬਾਦ ਕੀ ਘਾਤ।੧੩। *ਦਿੱਲੀ ਵਾਲਿਆਂ / ਝੂਠ*

ਚੌਪਈ : ਭਲੀ ਭਈ ਹਮ ਲਿਖ ਨ ਪਠਾਈ°। ਬਾਤ ਹੋਤ ਹਮ ਲੰਦਨ ਝੁਠਾਈ°। *ਭੇਜੀ / ਝੂਠੀ*
ਹਮ ਸਭ ਖੂਬ ਖੋਜ ਲਖਿ° ਲੀਆ। ਔਰ ਲੋਕਨ ਤੇ ਭੀ ਸੁਨ ਥੀਆ।੧੪। *ਦੇਖ*
ਮੁਸਲਮਾਣ ਅਰ ਹਿੰਦੂ ਪੁਰਾਣੇ°। ਖੂਬ ਤਰ੍ਹਾਂ ਹਮ ਪੂਛ ਪਛਾਣੇ। *ਬਜ਼ੁਰਗ ਲੋਕ*
ਜਿਸੀ ਤੌਰ ਤੁਮ ਤੇ ਹਮ ਸੁਨੀ। ਊਹੀ ਤੌਰ ਕਹਿੰ ਪੁਰਾਣੇ ਗੁਨੀ।੧੫।
ਧੰਨ ਗੁਰੂ ਤੁਮ ਧੰਨ ਤੁਮ ਬੁੱਧਿ। ਕਹੀ ਬਾਤ ਤੁਮ ਨੈ ਸਭਿ ਸੁੱਧ।
ਪੰਥ ਛਾਢੇ ਕੋ ਹੈ ਯਹ ਸਾਚ। ਕੀਓ ਗੁਰਨਾਂ° ਪਰ ਜ਼ੁਲਮ ਬਡ ਤਾਚ°।੧੬। *ਗੁਰੂਆਂ ਉੱਤੇ / ਤਿਨ੍ਹਾਂ ਨੇ*
ਸ਼ਾਹਿਬਜ਼ਾਦੇ ਦੁਇ ਗੈਲ ਚੜ੍ਹ ਮਾਰੇ। ਊਨਕੇ ਨਹਿੰ ਕਛੁ ਕੀਓ ਬਿਗਾਰੇ°। *ਵਿਗਾੜਿਆ*
ਫੇਰ ਗੁਰੂ ਵਿਚ ਘੇਰੈ ਲੀਓ। ਸਿੰਘ ਗੁਰੂ ਸਮ ਲਖ ਕਟ ਦੀਓ।੧੭।

ਦੋਹਰਾ : ਨਹਿੰ ਸਤਿਗੁਰ ਉਸ ਮਾਂ ਮਰੀ ਨਹਿੰ ਉਸ ਮਾਰਯੋ ਬਾਪ।
ਵਲ ਤੋਰੇ ਰੋਹੀ° ਆਪ ਕਹਿ ਗੈਲ ਘਲੀ ਫੌਜ ਕਰਨ ਘਾਤ।੧੮। *ਜੰਗਲ, ਮਾਰੂਥਲ*

ਚੌਪਈ : ਸਭੀ ਭਾਂਤ ਤਿਨ ਮੁਗਲ ਝੁਠਾਇ। ਦੁਹੀਂ ਜਹਾਨੀਂ ਨਹਿੰ ਰਹਯੋ ਥਾਇ।
ਜੋਊ ਦੁਬਾਰੋਂ ਝੂਠੋ ਹੁਇ ਜਾਵੈ। ਕਹਾਂ ਹੋਤ ਉਸ ਝੂਠ ਬੁਲਾਵੈ।੧੯।

---

੧. ੧੭੩੯ ਈ. ਵਿੱਚ ਭਾਰੀ ਲੁੱਟ ਮਾਰ ਕਰਨ ਤੋਂ ਇਲਾਵਾ ਨਾਦਿਰ ਸ਼ਾਹ ਨੇ ਮੁਗਲ ਸਾਮਰਾਜ ਅਧੀਨ ਦਰਿਆ ਸਿੰਧ ਤੋਂ ਪੱਛਮ ਵੱਲ ਦਾ ਸਾਰਾ ਇਲਾਕਾ ਆਪਣੇ ਕਬਜ਼ੇ ਵਿੱਚ ਕਰ ਲਿਆ ਸੀ। ਇਸ ਤੋਂ ਇਲਾਵਾ ਉਸ ਨੇ ਚਹਾਰ ਮਹਲ ਭਾਵ ਚਾਰ ਜ਼ਿਲ੍ਹੇ-ਜਿਹਲਮ, ਗੁਜਰਾਤ, ਸਿਆਲਕੋਟ ਤੇ ਪਸਰੂਰ ਵੀ ਆਪਣੇ ਅਧੀਨ ਕਰ ਲਏ ਸਨ।

ਦੋਹਰਾ : ਤੈਂ ਮਰੀ° ਹਮ ਸੋਂ ਕਹਯੋ ਹਮ ਮਨ ਭਯੋ ਪਤਿਆਹਿ°। *ਕਪਤਾਨ ਮਰੇ / ਭਰੋਸਾ*
ਸੋਊ ਲਿਖ ਹਮ ਭੇਜ ਹੈਂ ਲੰਦਨ ਕੇ ਪਤਿਸਾਹਿ।੨੦।

ਚੌਪਈ : ਲੰਦਨ ਤੇ ਜਾਊਗੁ ਔਰ ਦੇਸ। ਜਹਿਂ ਜਹਿਂ ਹਮਰੋ ਫਿਰਤ ਹੈ ਭੇਸ°। *ਅੰਗਰੇਜ਼, ਈਸਾਈ*
ਪੰਥ ਖਾਲਸੇ ਕੀ ਮਹਿਮਾ ਊਚ। ਲਿਖੀ ਗਈ ਕਰ ਸਭ ਹੀ ਸੂਚ°।੨੧। *ਮੰਦੀ, ਸੰਕੋਚ*
ਰੂਮ ਸਯਾਮ° ਔ ਚੀਨ ਮਚੀਨ। ਜਾਇ ਖਿੰਡੇਗੀ ਲੰਘ ਮੁਹੰਮਦੋ ਦੀਨ°। *ਸੀਰੀਆ / ਇਸਲਾਮੀ ਮੁਲਕ*
ਰੂਸੀ ਔਰ ਹਫਸ਼ੀਅਨਾ° ਕੋ ਪਾਰ। ਜਾਊਗੁ ਲੰਘ ਕਈ ਟਾਪੂ ਪਹਾਰ।੨੨। *ਅਫਰੀਕਾ*

ਦੋਹਰਾ : ਰਤਨ ਸਿੰਘ ਤੇ ਜੋ ਸਰੀ ਸੋ ਤੈਂ ਦਈ ਸੁਨਾਇ।
ਜੋ ਕਛੁ ਆਗੇ ਸਰੇਗੀ ਸੁਨੀਓਂ ਗੁਰੂ ਸਿਖ ਭਰਾਇ।੨੩।

## ੧੫੬. ਸਾਖੀ ਸਯਾਮ ਸਿੰਘ ਕੀ ਮਿਸਲ ਕੋ ਪ੍ਰਸੰਗ

ਦੋਹਰਾ : ਸਾਖੀ ਸਿੰਘ ਸੁ ਸਯਾਮ[1] ਕੀ ਜੌ ਸਰਦਾਰਨ ਭਯੋ ਸਰਦਾਰ।
ਸਤਿਗੁਰ ਉਨ ਦਰਸ਼ਨ ਕੀਓ ਹੁਤ ਬਾਲਕ ਪਿਤ ਕੈ ਨਾਰ°।੧। *ਪਿਤਾ ਦੇ ਨਾਲ*

ਚੌਪਈ : ਸਯਾਮ ਸਿੰਘ ਕੀ ਸੁਨੋ ਕਹਾਨੀ। ਜਿਮ ਕਰ ਹਮਰੀ ਮਾਤ ਬਖਾਨੀ°। *ਮਾਤਾ ਨੇ ਦੱਸੀ*
ਉਨ ਕੀ ਬੇਟੀ ਥੀ ਹਮਰੀ ਮਾਤਾ। ਇਮ ਹਮ ਖੋਜ ਸੁ ਤਿਸ ਕੋ ਜਾਤਾ।੨।
ਸੰਧੂ ਮਾਲੀ[2] ਜਟ ਨਾਰਲੇ ਮਾਂਹਿ। ਸਯਾਮੂ ਮਿਹਰੋ ਭਯੋ ਸੁਤ ਤਾਂਹਿ।
[3]ਤਬ ਹੁਤੇ ਸੁਲਤਾਨੀ° ਜੱਗ ਬਹੁ ਲੋਕ। ਜੰਮਯੋ ਸ਼ਾਮੂ ਥੋ ਕਿਤ ਸੁਭ ਜੋਗ।੩। *ਸਖੀ ਸਰਵਰੀਏ*
ਬਡਿ ਬਾਲਕ ਚਿਤ ਆਯੋ ਚਾਉ°। ਸੋ ਨੱਠ ਚਲਯੋ ਖਾਲਸੈ ਦਾਉ। *ਚਾਅ*
ਮਸਤਾਨ ਸਿੰਘ[4] ਕੇ ਡੇਰੈ ਗਯੋ। ਆਦਰ ਕਰਯੋ ਉਸ ਨੈ ਰਖ ਲਯੋ।੪।
ਮਸਤਾਨ ਸਿੰਘ ਉਸ ਪਾਹੁਲ ਦਈ। ਹੁਤ ਪੰਜ ਭੁਜੰਗਨ° ਤੇ ਜਿਨ ਲਈ। *ਪੰਜ ਪਿਆਰਿਆਂ*
[5]ਪੰਜਨ ਥੀ ਜਿਨ ਸਤਿਗੁਰ ਦਈ। ਉਨ ਕੀ ਸ਼ਕਤਿ ਹੁਤ ਉਨ ਮਧ ਅਈ।੫।

ਦੋਹਰਾ : ਮਸਤਾਨ ਸਿੰਘ ਨਿਜ ਰਹਤ ਥੋ ਸ੍ਰੀ ਸਤਿਗੁਰੂ ਹਜ਼ੂਰ।
ਸੋ ਬੰਦੈ ਸੰਗ ਕਰ ਦੀਯੋ ਯੌਂ ਹੋਇਓ ਜਗ ਮਸ਼ਹੂਰ।੬।

ਚੌਪਈ : ਤਿਸਕੋ ਬੰਦੈ ਕੀਓ ਫ਼ੁਜਦਾਰ°। ਲੜ ਸ਼ਹੀਦ ਭਯੋ ਤੁਰਕਨ ਨਾਲ। *ਫ਼ੌਜਦਾਰ*
ਸ਼ਯਾਮ ਸਿੰਘ ਥੋ ਡੇਰਾ ਸੰਭਾਰਾ। ਹੁਤੋ ਸਾਕ ਔ ਸਿੰਘ ਪਿਆਰਾ।੭।
ਸ਼ਯਾਮ ਸਿੰਘ ਬਡ ਲਾਇਕ ਭਯੋ। ਬਹੁਤ ਜੰਗ ਸੰਗ ਤੁਰਕਨ ਕਯੋ।
ਯਹੀ ਲਾਇਕੀ° ਖਾਲਸੈ ਮਾਂਹਿ। ਲੜਨ ਮਰਨ ਮੈਂ ਰਹੇ ਅਗਾਹਿ।੮। *ਯੋਗਤਾ*

---

੧. **ਸਯਾਮ ਸਿੰਘ :** ਸ਼ਾਮ ਸਿੰਘ, ਕਰੋੜ ਸਿੰਘੀਆ ਮਿਸਲ ਦਾ ਸਰਦਾਰ; ਇਹ ਰਤਨ ਸਿੰਘ ਭੰਗੂ ਲੇਖਕ ***ਸ੍ਰੀ ਗੁਰ ਪੰਥ ਪ੍ਰਕਾਸ਼,*** ਦਾ ਨਾਨਾ ਸੀ।
੨. **ਮਾਲੀ :** ਸੰਧੂ ਜੱਟ ਜੋ ਨਾਰਲੇ ਦਾ ਵਸਨੀਕ ਸੀ। ਇਸ ਦੇ ਦੋ ਪੁੱਤਰ ਸ਼ਾਮੂ ਤੇ ਮਿਹਰਾ ਹੋਏ। ਇਨ੍ਹਾਂ ਵਿੱਚੋਂ ਪਹਿਲਾ ਅੰਮ੍ਰਿਤ ਛਕ ਕੇ ਸਯਾਮ ਸਿੰਘ ਕਰੋੜ ਸਿੰਘੀਆ ਪ੍ਰਸਿੱਧ ਹੋਇਆ।
੩. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।
੪. **ਮਸਤਾਨ ਸਿੰਘ :** ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿੱਖ ਜੋ ਬਾਅਦ ਵਿਚ ਬੰਦਾ ਬਹਾਦਰ ਦੇ ਨਾਲ ਹੋ ਕੇ ਮੁਗਲਾਂ ਵਿਰੁੱਧ ਲੜਿਆ।
੫. ਹੱਥ ਲਿਖਤਾਂ ਵਿੱਚ ਇਹ ਬੰਦ ਅਧੂਰਾ ਹੈ।

ਔਰ ਪ੍ਰਸ਼ਾਦੇ ਵੰਡ ਕੈ ਖਾਹਿ। ਮਿੱਠਾ ਬੋਲੈ ਸਿੱਖੀ ਕਮਾਹਿ।
ਗੁਰਬਾਨੀ ਸਯੋਂ ਲਾਵੈ ਹੇਤ°। ਦਿਵਸ ਰੈਨ ਬਹੁ ਰਹੈ ਸੁਚੇਤ।੯। *ਪ੍ਰੇਮ*
ਕਿਸੀ ਦੇਸ ਤੇ ਕੋ ਚਲਿ ਆਵੈ। ਦੇ ਪਾਹੁਲ ਤਿਸ ਸਿੰਘ ਬਨਾਵੈ।
ਹਿੰਦੂ ਹੁਇ ਤਿਸ ਖੁਲਾਵੈ ਨਾਲ। ਨੀਚ ਹੋਇ ਤਿਸ ਕਰੈ ਪ੍ਰਿਤਪਾਲ°।੧੦। *ਪਾਲਣ ਪੋਸ਼ਣ*

ਦੋਹਰਾ : ਜੋ ਸਿੰਘ ਮਾਝੈ ਤੇ ਤੁਰੈ ਸੋ ਆਵੈ ਸ਼ਯਾਮ ਸਿੰਘ ਪਾਸ।
ਜੀਉ ਸਦਕੇ ਤਿਸ ਕੋ ਕਹੈ ਕਰੈ ਨ ਲੈਣ ਪਰ ਆਸ।੧੧।

ਚੌਪਈ : ਪਾਸ ਹੋਤਿ ਤੌਂ ਦੇਤ ਖੁਲਾਇ। ਹੋਇ ਨਹੀਂ ਤਾਂ ਇਕਲੋਂ° ਨ ਖਾਇ। *ਇਕੱਲਾ*
ਹੁਤੀ ਪਹਿਲੋਂ ਖਾਲਸੋਂ ਯਹਿ ਰੀਤ। ਇਕਲੋਂ ਨ ਖਾਵੈ ਲੁਕ ਕਰ ਕੀਤ°।੧੨। *ਛਿਪਕੇ, ਕਰਦੇ ਦੀ*
ਇਕ ਪੈ ਹੋਇ ਤੋ ਸਭ ਮਿਲ ਖਾਹਿਂ। ਨਹਿਂ ਹੁਇ ਤੇ ਲੰਗਰ ਮਸਤ ਅਖਾਹਿਂ।
ਔਰ ਖੁਲਾਇ ਆਪ ਪਿਛੋਂ ਖਾਵੈ। ਬਹੁਤ ਪਯਾਰ ਕਰ ਸਿੰਘਨ ਸਦਾਵੈ।੧੩।

ਦੋਹਰਾ : ਬੰਦਾ ਬਿਗਰਯੋ° ਜਿਹਂ ਸਮੈ ਤੱਤ ਖਾਲਸੇ ਨਾਲ। *ਵਿਗੜਿਆ*
ਸ੍ਰੀ ਅੰਮ੍ਰਿਤਸਰ ਆਇ ਬਹੇ ਲੁਟ ਖੈਹੈਂ° ਤੁਰਕਨ ਮਾਲ।੧੪। *ਲੁੱਟ ਕੇ ਖਾ ਲੈਂਦੇ*



ਚੌਪਈ : ਕਪੂਰ ਸਿੰਘ ਜਬ ਨ੍ਵਾਬੀ ਪਾਈ। ਸਯਾਮ ਸਿੰਘ ਲੀਯੋ ਸੁਨਹਿਰੀਓਂ° ਬਨਾਈ। *ਭਾਣੇ ਦਾ ਵਰਤਾਵਾ*
ਸ਼ਯਾਮ ਸਿੰਘ ਸੰਗ ਸਿੰਘ ਜੋਊ ਰਲੇ। ਸਭੀ ਸ੍ਰਦਾਰ ਭਏ ਅਤਿ ਭਲੇ।੧੫।
ਨਾਮ ਗਾਮ° ਸਭਿ ਜੋਊ ਲਿਖੇਯੇ। ਅਧਿਕ ਹਜ਼ਾਰੋਂ ਸ੍ਰਦਾਰ ਹੀ ਪੈਯੇ। *ਪਿੰਡ*
ਬਾਰਹਿ ਹਜ਼ਾਰ ਥੇ ਘੋੜੇ ਗੈਲੇ°। ਲਏ ਰਲਾਇ ਮਿਸਲਨ ਕਰ ਜੈਲੇ°।੧੬। *ਸਾਥ / ਪੱਲੇ, ਕਤਾਰ*
ਪ੍ਰਿਥਮ ਸੁੱਖਾ ਸਿੰਘ ਮਾੜੀਵਾਰਾ°। ਹੁਤੋ ਸਯਾਮ ਸਿੰਘ ਕੀਓ ਮੁਖਤਯਾਰਾ। *ਮਾੜੀ ਕੰਬੋ ਕੀ ਵਾਲਾ*
ਸੋ ਲੜ ਮਰਯੋ ਅਹਿਮਦ ਸ਼ਾਹ ਨਾਲ। ਲਿਖਯੋ ਸਾਖੀ ਮੱਧ ਉਸੈ ਹਵਾਲ।੧੭।
ਤਿਸਤੇ ਮਗਰ ਕਰਮ ਸਿੰਘ[1] ਪੈਜ ਗੜ੍ਹੀਓ। ਸਿੰਘ ਖੱਤ੍ਰੀ ਉਨ ਜਾਤ ਸੁਰੜੀਯੋ°। *ਸਰੀਨ*
ਸ਼ਾਹਿ ਪੀਰ ਫੜ ਚਿੱਟੀ ਵਾਲੇ। ਖੈਰੇ ਸ਼ਾਹਿ[2] ਕੌਂ ਲੈ ਮੁਯੋ ਨਾਲੇ।੧੮।

ਦੋਹਰਾ : ਤਿਸਕੈ ਮਗਰੋਂ ਸ਼ਯਾਮ ਸਿੰਘ ਕੀਓ ਕ੍ਰੋੜਾ ਸਿੰਘ[3] ਮੁਖਤਯਾਰ।
ਜਾਤ ਜੱਟ ਸੰਧੂ ਹੁਤੋ ਬਸਤਿ ਬਾਸੀ ਮਾਝੈ ਮੰਝਾਰ।੧੯।

ਚੌਪਈ : ਉਸੈ ਪ੍ਰਤਾਪ ਬਹੁ ਦਲ ਮਧ ਵਧੋ। ਮੁਹਰੈਲ° ਮਿਸਲ ਦਲ ਮਧ ਸੋਊ ਭਯੋ। *ਮੋਹਰੀ*
ਜੋਂ ਕੋ ਦੇਵੈ ਕਿਸੇ ਸਿੰਘ ਨਿਕਾਰ°। ਵਹਿ ਮਿਲਵਾਇ ਲਏ ਅਪਨੇ ਨਾਰ°।੨੦। *ਨਿਕਾਲ / ਨਾਲ*

---

੧. **ਕਰਮ ਸਿੰਘ ਪੈਜਗੜ੍ਹੀਆ** : ਸਰੀਨ ਖੱਤਰੀ, ਜੋ ਸਯਾਮ ਸਿੰਘ ਤੋਂ ਬਾਅਦ ਕਰੋੜ ਸਿੰਘੀਆ ਮਿਸਲ ਦਾ ਮੁਖੀ ਬਣਿਆ।
੨. **ਖੈਰੇ ਸ਼ਾਹ** : ਇਹ ਜਲੰਧਰ ਦੇ ਹਾਕਮ ਨਸੀਰਉਦੀਨ ਦਾ ਸਿਪਾਹ ਸਲਾਰ ਸੀ।
੩. **ਕ੍ਰੋੜਾ ਸਿੰਘ** : ਲਾਹੌਰ ਵਿਚ ਬਰਕੀ ਪਿੰਡ ਦਾ ਸੰਧੂ ਜੱਟ ਜੋ ਕਰਮ ਸਿੰਘ ਪੈਜਗੜ੍ਹੀਏ ਤੋਂ ਬਾਅਦ ਕਰੋੜ ਸਿੰਘੀਆ ਮਿਸਲ ਦਾ ਸਰਦਾਰ ਬਣਿਆ।

 

ਭੰਗੀ ਕਲਸੀਏ[1] ਥੇ ਮਝੈਲਨ ਨਿਕਾਲੇ। ਬੂੜੀਓ[2] ਛਛਰੌਲੀ[3] ਦੈ ਕਰ ਲਏ ਨਾਲੇ।
ਸਾਲ ਬਾਹੀਏਂ° ਤੁਰੇ ਦਿੱਲੀ ਵੱਲ। ਮੁਯੋ ਤ੍ਰਾਵੜੀਓ ਵਹੁ ਗੋਲੀ ਚੱਲ।੨੧। ੧੮੨੨ ਬਿ., ਭਾਵ ੧੭੬੫ ਈ.
ਉਸ ਚੇਲੋ ਥੋ ਬਘੇਲ ਸਿੰਘ ਧਾਲੀਵਾਲ[4]। ਮੱਧ ਮਾਝੈ ਉਸ ਗਾਮ ਚੁਬਾਲ°। ਝੁਬਾਲ, ਇਕ ਪਿੰਡ
ਅਤਿ ਸੂਰੋ° ਅਤਿ ਬਡੋ ਦਨਾਉ°। ਫਤੇਦਾਰ ਅਤਿ ਭਲੋ ਸੁਭਾਉ।੨੨। ਸੂਰਮਾ / ਦਾਨੀ
ਨਿਗਾਰੇ ਨਿਸ਼ਾਨ ਉਨ ਦਯੋ ਸੰਭਾਰ°। ਸਯਾਮ ਸਿੰਘ ਭਯੋ ਥੰਨੇਦਾਰ°। ਸੰਭਾਲ / ਜਥੇਦਾਰ
[5]ਉਸ ਕਰ ਦੀਨੋ ਮੂਹਰੇ ਵਾਰ°। ਯੋ ਭਯੋ ਸ੍ਰਦਾਰਨ ਸਿਰ ਬਡੋ ਸ੍ਰਦਾਰ।੨੩। ਮੋਹਰੀ

ਦੋਹਰਾ : ਮਿਸਲ ਮਾਝੇ ਮਧ ਹੁਤ° ਘਨੀ ਔ ਦ੍ਵਾਬੇ ਚੁਥਾਈ ਦੇਸ਼। ਹੁੰਦੀ ਸੀ
ਨੀਹਲ° ਪਰਬਤ ਲਗ ਗੰਗੋ° ਉਸ ਉਗ੍ਰਾਹੀ ਬਿਨੈ ਕਲੇਸ਼°।੨੪। ਤਰਾਈ / ਗੰਗਾ ਕਿਨਾਰੇ / ਬੇਰੋਕ

ਚੌਪਈ : ਜੋ ਉਸ ਕੀ ਕੋਊ ਮਿਸਲ ਅਕਾਵੈ°। ਕਰ ਉਪ੍ਰਾਲੋ ਉਸ ਦੂਰੋਂ ਪਾਵੈ। ਤੰਗ ਕਰੇ
ਮਿਸਲ ਸਭੀ ਜੁ ਹੁਤੀ ਪੰਥ ਮਾਂਹਿ। ਇਕ ਇਕ ਬਾਰ ਲਰ ਗਈ ਨਠਾਹਿ°।੨੫। ਲੜ ਕੇ ਨੱਠ ਗਈ
ਏਕ ਬਾਰ ਮਲਵਈ ਸ਼ੂੰਕ° ਗਏ। ਹੁਤੈ ਮਝੈਲਨ ਬਹੁ ਸਾਕ° ਕਏ। ਹੈਂਕਾਰੇ / ਰਿਸ਼ਤੇਦਾਰ
ਇਤ ਆਵਨ ਤੇ ਰਹੇ ਹਟਵਾਇ। ਟਕੇ ਨਜ਼ਰਾਨੇ ਚਹੈਂ ਇਨ° ਪਾਇ।੨੬। ਇਨ੍ਹਾਂ ਤੋਂ
ਇਨ ਮਿਸਲ ਬਘੇਲ ਸਿੰਘ ਕੀ ਹਥ ਪਾਯੋ। ਮਨੈ ਮਾਜਰੀਓਂ[6] ਉਨ ਆਨ ਦਬਾਯੋ।
ਰਹਯੋ ਬਘੇਲ ਸਿੰਘ ਉਨ੍ਹੈਂ ਸਮਝਾਇ। ਸਗੋਂ ਬਿਲਲਪੁਰ° ਬਿਹੂਨੀ ਲਈ ਚੁਕਾਇ।੨੭। ਬਹਿਲੋਲਪੁਰ
ਤਊ ਚੜ੍ਹਯੋ ਬਘੇਲ ਸਿੰਘ ਬਜਵਾਇ ਨਗਾਰੇ। ਜਾ ਸਿਧਨੋ ਆਇ ਜਾਸ ਲੇ ਮਾਰੇ।
ਔਰ ਗਿਰਦ ਘਨੋ ਰਲਿਓ ਬਹੁ ਲੂਟ। ਲਾਇ ਮੋਰਚੇ ਗੜ੍ਹ ਬਹਯੋ ਜੂਟ।੨੮।

ਦੋਹਰਾ : ਅਮਰ ਸਿੰਘ° ਖਬਰੋ ਭਈ ਕਛੂ ਚਿੱਤ ਨ ਚਿੰਤਾ ਕੀਨ। ਪਟਿਆਲੇ ਦਾ ਰਾਜਾ
ਮੈਂ ਚੜ੍ਹੂੰ ਜਥੈ ਬਹੁ ਫੌਜ ਕਰ ਉਸ ਲਈਗੁ ਮੁਲਕ ਸਭ ਛੀਨ°।੨੯। ਖੋਹ ਲਵੇਂਗਾ
ਬਹੁ ਫੌਜਨ ਉਦਮ ਰਚਯੋ ਹਲਕਾਰੇ° ਦਏ ਦੁੜਾਇ। ਹਰਕਾਰੇ
ਸਾਕੁ ਸਯਾਣ ਸਾਂਝ ਵਰਤਨ ਕਹਯੋ ਪਹੁੰਚੋ ਮੋ ਪੈ ਆਇ।੩੦।
ਫੂਲਵਇਣ° ਸਭ ਆ ਪੁਜਯੋ ਪੁਜੇ ਭਾਈ° ਕੇ ਆਇ। ਫੂਲ ਵੰਸ਼ੀ / ਭਾਈ ਰੂਪੇ ਕੇ, ਭਗਤੂ ਕੇ
ਰਾਇ ਜਿਗਰਾਮੀਯੋਂ° ਭੀ ਪੁਜਯੋ ਸੰਗ ਮਲੇਰੀਅਨ ਗੱਠ ਬਣਾਇ।੩੧। ਜਗਰਾਓਂ ਦਾ ਰਾਇ

---

੧. **ਕਲਸੀਏ :** ਕਲਸੀਆ, ਲਾਹੌਰ ਦੀ ਤਹਿਸੀਲ ਕਸੂਰ ਦੇ ਪਿੰਡ ਕਲਸੀਆ ਦਾ ਨਿਵਾਸੀ ਸ. ਗੁਰਬਖਸ਼ ਸਿੰਘ ਸੰਧੂ ਜਿਸ ਨੇ ਕਰੋੜੀਆ ਮਿਸਲ ਵਿੱਚ ਸ਼ਾਮਲ ਹੋ ਕੇ ਪੰਥ ਸੇਵਾ ਕੀਤੀ। ਅੰਬਾਲਾ ਜ਼ਿਲ੍ਹੇ ਵਿੱਚ ਕਲਸੀਆ ਰਿਆਸਤ ਦੇ ਰਾਜੇ ਇਸੇ ਵੰਸ਼ ਵਿੱਚੋਂ ਸਨ।

੨. **ਬੂੜੀਆ :** ਭੰਗੀ ਮਿਸਲ ਵਿੱਚੋਂ ਸ. ਨਾਨੂੰ ਸਿੰਘ ਨੇ ੧੭੬੪ ਈ. ਵਿੱਚ ਜਗਾਧਰੀ ਨਜ਼ਦੀਕ ਬੂੜੀਆ ਨੂੰ ਜਿੱਤ ਕੇ ਆਪਣੀ ਰਾਜਧਾਨੀ ਬਣਾਇਆ ਸੀ।

੩. **ਛਛਰੌਲੀ :** ਹਰਿਆਣਾ ਵਿੱਚ ਜਗਾਧਰੀ ਤੋਂ ਪਾਉਂਟਾ ਸਾਹਿਬ ਜਾਣ ਵਾਲੀ ਸੜਕ ਉੱਪਰ ਸਥਿਤ ਨਗਰ ਜੋ ਕਲਸੀਆ ਰਿਆਸਤ ਦੀ ਰਾਜਧਾਨੀ ਹੋਇਆ ਕਰਦਾ ਸੀ।

੪. **ਬਘੇਲ ਸਿੰਘ :** ਅੰਮ੍ਰਿਤਸਰ ਵਿੱਚ ਝਬਾਲ ਦਾ ਧਾਲੀਵਾਲ ਜੱਟ ਜੋ ਕਰੋੜਾ ਸਿੰਘ ਤੋਂ ਬਾਅਦ ਕਰੋੜੀਆ ਮਿਸਲ ਦਾ ਸਰਦਾਰ ਬਣਿਆ। ੧੭੮੩ ਈ. ਵਿੱਚ ਦਿੱਲੀ ਵਿਚਲੇ ਗੁਰਸਥਾਨਾਂ ਦੀ ਸੇਵਾ ਇਸ ਨੇ ਹੀ ਕਰਵਾਈ ਸੀ। ਇਸ ਨੇ ਜਮੁਨਾ ਕਿਨਾਰੇ ਛਲੌਦੀ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਇਸ ਦਾ ਦੇਹਾਂਤ ੧੮੦੨ ਈ. ਵਿੱਚ ਅੰਮ੍ਰਿਤਸਰ ਹੋਇਆ ਸੀ।

੫. ਹੱਥ ਲਿਖਤਾਂ ਵਿੱਚ ਇਹ ਬੰਦ ਅਧੂਰਾ ਹੈ।

੬. **ਮਨੀ ਮਾਜਰਾ :** ਚੰਡੀਗੜ੍ਹ ਦੇ ਨਜ਼ਦੀਕ ਇਕ ਨਗਰ ਜਿਸ ਨੂੰ ਗੰਗਾ ਰਾਮ ਦੇ ਪੁੱਤਰ ਗਰੀਬ ਦਾਸ ਨੇ ੧੭੬੪ ਈ. ਵਿੱਚ ਆਪਣੀ ਰਾਜਧਾਨੀ ਬਣਾਇਆ ਸੀ।

ਚੌਪਈ : ਪਾਖਰ ਸਿੰਘ ਬਹੁ ਮਾਨਸ਼ਾਹੀ ਲੈ ਆਯੋ। ਮਹਾਂ ਸਿੰਘ ਚੜ੍ਹ ਮੁਦਕੀਓਂ° ਧਾਯੋ। *ਮੁੱਦਕੀ ਤੋਂ*
ਹੁਤੋ ਰਾਜੇ ਕੇ ਸਾਲੇ ਸੋਊ। ਕੀਏ ਮੁਹਰੈਲ ਬਹੁ ਫੌਜੈ ਸੋਊ।੩੨।
ਫੌਜ ਨਾਹਣੀਓਂ° ਬਹੁ ਰਾਜੇ ਲਯਾਯੋ। ਪੱਗ ਬਦਲ ਭਾਈ ਰਾਜੈ ਬਣਾਯੋ। *ਨਾਹਨ ਦਾ ਰਾਜਾ*
ਮਹਾਰਾਜੀਏਂ° ਔ ਸਾਬੋ ਕੇ ਵਾਲ। ਕਾਲੇਕੇਂ° ਗਿਲ ਮੌੜ ਸੁ ਦਾਰ।੩੩। *ਮਹਾਰਾਜ ਕੇ / ਕਾਲੇ ਕੇ*
ਸਿੰਘਪੁਰੀਏ ਝਬ ਸੱਦੇ ਆਏ। ਹੁਤੇ ਤਊ ਥੇ ਨੇਮ ਬੰਧਾਏ।
¹ਔਰ ਗਿਰਦੈ ਕੈ ਛੋਟ ਸ੍ਰਦਾਰ। ਰਹਿ ਨਹਿੰ ਸਕਯੋ ਜੁ ਹੁਤੋ ਅਵਾਰ°।੩੪। *ਅਵਾਰਾ*
ਕਈ ਕੁਸ਼ਾਮਦੀਂ° ਕਈ ਸਾਕ ਸੁ ਦਾਰ। ਸਭ ਚੱਲ ਆਏ ਕਿਨ ਕਰੀ ਨ ਟਾਰ°।
*ਖੁਸ਼ਾਮਦੀ / ਟਾਲ ਮਟੋਲ*
ਬਿਨ ਸੱਦੇ ਆਏ ਖਾਣੇਵਾਰ°। ਘਿਓ ਖੰਡ ਕੈ ਚਲਾ ਦਏ ਖਾਰ°।੩੫। *ਖਾਣ ਵਾਲੇ / ਖਾਲ*

ਦੋਹਰਾ : ਰਾਜੇ ਨਦਰੋਂ° ਜੋ ਲਈ ਫੌਜ ਉਪਰ ਘੋੜਨ ਚੜ੍ਹਾਇ। *ਸਲਾਮੀ*
ਆਯੋ ਗਰਰੋਂ° ਦੇਖ ਬਡ ਫੌਜ ਰਹੀ ਭੂਮ ਛਾਇ।੩੬। *ਹੰਕਾਰ*

ਚੌਪਈ : ਬਹੁ ਬਜੈਂ ਨਗਾਰੇ ਬਡ ਘਮਘੋਰ° ਪਾਈ। ਦਲ ਤੈ ਚੌਗੁਨ ਕਹੈ ਲੁਕਾਈ। *ਸ਼ੋਰ*
ਫਿਰ ਦੇਖਯੋ ਖਾਨੋ ਜੰਬੂਰ°। ਛਲਕ ਕਰੀ ਤੌ ਰਹਯੋ ਕਾਸ° ਪੂਰ।੩੭। *ਜੰਬੂਰ ਖਾਨਾ / ਆਕਾਸ਼*
ਫਿਰ ਦੇਖਨ ਪੈਦਲ ਮੰਗਾਯੋ। ਦੇਖ ਉਨੈ ਬਹੁ ਦਿਲ ਹੁਲਸਾਯੋ°। *ਉਤਸ਼ਾਹ*
ਤੋਪਖਾਨਨਾ° ਕੀ ਛਲਕ ਕਰਵਾਈ। ਡੇਰੋ ਦੀਨੋ ਬਾਹਰ ਲਵਾਈ।੩੮। *ਤੋਪਖਾਨਿਆਂ*

ਦੋਹਰਾ : ਦੇਖ ਫੌਜ ਨ੍ਰਿਪ° ਖੁਸ਼ ਭਯੋ ਕਰ ਬੋਲਯੋ ਮੁਖੋਂ ਹੰਕਾਰ। *ਰਾਜਾ*
ਕਯਾ ਵਸਤੂ ਬਘੇਲ ਸਿੰਘ ਏਕਲੋ° ਸਭ ਪੰਥ ਲੜੈ ਜਾਇ ਹਾਰ।੩੯। *ਇਕੱਲਾ*
ਹਮਰੀ ਗੱਲ ਮੁਖ ਇਕ ਬਿਖੈ ਖਾਲਸੈ ਮੁੱਖ ਹਜ਼ਾਰ।
ਸੁਨ ਕਹੈਂ ਖੁਸ਼ਾਮਦੀ ਲੋਕ ਤਹਿੰ° ਜਾਇ ਨ ਆਇ ਘਰ ਹਾਰ°।੪੦। *ਉੱਥੇ / ਹਾਰ ਕੇ ਘਰ ਨਹੀਂ ਆਵੇਂਗਾ*

ਚੌਪਈ : ਜੋ ਘੱਲੇ ਰਾਜੇ ਥੋ ਗੋਪ° ਹਲਕਾਰੇ। ਸੋ ਆਏ ਕਰ ਸਿੰਘਨ ਸੁਮਾਰੇ°। *ਸੂਹੀਏ / ਗਿਣਤੀ ਮਿਣਤੀ*
ਹਜ਼ਾਰ ਚਾਰ ਉਨ ਬੰਦੂਕ ਬਤਾਈ। ਖੁਦ ਮਿਸਲ ਸੁਧੀ° ਬਘੇਲ ਸਿੰਘ ਲਿਖਾਈ।੪੧। *ਸਿੱਧੀ*
ਇਕ ਹਜ਼ਾਰ ਆਈ ਮਿਸਲੋਂ ਪਰਾਈ°। ਪੰਜ ਹਜ਼ਾਰ ਉਨ ਸਭੇ ਸੁਨਾਈ। *ਹੋਰਨਾਂ ਮਿਸਲਾਂ ਦੀ*
ਔਰ ਨਾਗੜਬੂਦੀ° ਦੀ ਕਯਾ ਕਹੌਂ ਗੱਲ। ਜੋ ਅਏ ਲੁਟੇਰੇ ਹੁਤ ਬਹੁ ਚੱਲ।੪੨। *ਮੂਰਖ ਲੋਕ*

ਦੋਹਰਾ : ਯਹ ਸੁਨ ਰਾਜਾ ਖੁਸ਼ ਭਯੋ ਫੌਜ ਕਾਬੂ° ਕੀ ਹਮ ਆਹਿ। *ਇਕੱਠੀ*
ਉਨ ਤੇ ਚੌਗੁਨ ਹਮ ਫਿਰੈਂ° ਹਮ ਲੱਯਗੁ ਉਸੈ ਫੜਵਾਇ।੪੩। *ਸਾਡੇ ਪਾਸ*

ਚੌਪਈ : ਕਹਿ ਬਘੇਲ ਸਿੰਘ ਕਿਤ ਨਠ ਜਾਊਗੁ। ਦਿੱਲੀ ਮਾਝੇ ਮੱਧ ਲੁਕਨ ਨ ਪਾਊਗੁ।
ਪੰਜ ਹਜ਼ਾਰ ਕੁੱਲ ਉਸ ਸੰਗ ਘੋੜਾ। ਹਮਰੇ ਸੰਗ ਹਜ਼ਾਰ° ਬਾਰਹ ਜੋੜਾ°।੪੪। *ਬਾਰਾਂ ਹਜ਼ਾਰ / ਇਕੱਠਾ ਕੀਤਾ*
ਤੋਪ ਜੰਬੂਰੇ ਉਸ ਸੰਗ ਨ ਕੋਈ। ਆਪਣੇ ਸੰਗ ਹਮ ਬਹੁਤੀ ਜੋਈ°। *ਇਹ ਸਾਮਾਨ*
ਹਮ ਦੀਨੋ ਬਹੁ ਖਜ਼ਾਨੇ ਖੁਲ੍ਹਵਾਇ। ਸਿੰਘਨ ਦਲ ਕਿਛ ਲੁਟੈ ਤੌ ਖਾਹਿ।੪੫।

---

੧. ਇਹ ਬੰਦ ਹੱਥ ਲਿਖਤਾਂ ਵਿੱਚ ਪ੍ਰਾਪਤ ਨਹੀਂ।

ਦੂਲਚਾ ਸਿੰਘ[1] ਸੁਨ ਚਿੰਤਾ ਭਾਰੀ। ਮਤ ਕਤ ਸਿੰਘਨ ਲੜਾਇ ਜਾਇ ਮਾਰੀ।
ਇਤੈ ਕਰਤ ਬਹੁ ਫੌਜ ਭਈ ਆਇ। ਮਤ ਦੇਵੈ ਹਮ ਫੌਜ ਵਿਚ ਲਾਇ।੪੬।

ਦੋਹਰਾ : ਮੁਲਕ ਮੋਰੋ ਹੈ ਨਿਕਟ ਇਨ ਤੌ ਇਹ ਲੇਹਿ ਛੁਡਾਇ।
ਬਿਨਾ ਲੜੇ ਮਲਵੱਈਅਨ ਕਿਮ ਲੀਜੈ ਮੁਲਕ ਛੁਡਾਇ।੪੭।

ਚੌਪਈ : ਬਘੇਲ ਸਿੰਘ ਉਸ ਹੱਸ ਕਰ ਕਹਯੋ। ਮੁਲਕ ਲੜੇ ਬਿਨ ਕਿਨ ਛਡ ਦਯੋ।
ਤੁਮ ਡਰ ਰਖਤ ਮਤ° ਜਾਯੋ ਹਾਰ। ਮੈਂ ਆਣ ਬਿਠਾਊਂ ਦੱਖਣ ਕੰਧਾਰ।੪੮। *ਮਤਾਂ*
ਵੱਲ ਪਟਯਾਲੇ ਦਯੋ ਡੇਰੋ ਤੁਰਤ ਤੁਰਵਾਇ। ਸੁਨ ਰਾਜੈ ਦਿਲ ਕ੍ਰੋਧ ਭਯੋ ਆਇ।
ਸੱਦ ਸੁਕਾਰੀਅਨ° ਹੁਕਮ ਕਰ ਦਯੋ। ਮਾਰ ਸਿੰਘਨ ਕਢਿ ਘੋੜੇ ਲੈ ਅਯੋ।੪੯। *ਸਰਕਾਰੀ ਨੌਕਰਾਂ ਨੂੰ*
ਵਕੀਲ ਰਾਜੈ ਹੁਤ ਚੈਨ ਸਿੰਘ ਜੋਊ। ਪਾਸ ਬਘੇਲ ਸਿੰਘ ਰਹਿਤ ਥੋ ਸੋਊ।
ਉਨ ਸੁਨ ਭੇਜੀ ਹਲਕਾਰਨ° ਜੋੜੀ। ਲੜਯੋ ਨ ਸਿੰਘਨ ਲਖ ਫੌਜ ਥੋੜੀ।੫੦। *ਹਰਕਾਰਿਆਂ ਦੀ*
ਰਾਜੈ ਕਹੀ ਤੂੰ ਵਖਤੋਂ° ਖੁੰਝਾਵੈਂ। ਫਿਰ ਯਹਿ ਵੇਲੋ ਹਮ ਕਬ ਪਾਵੈਂ। *ਸਮਾਂ, ਵੇਲਾ*
ਸਦ ਛਿੜਵਾਲ° ਔ ਫੂਲਵੈਣ° ਸ੍ਰਦਾਰ। ਪੁਛੀ ਸਲਾਹ ਸਭ ਭਾਈਚਾਰ।੫੧। *ਨੌਸ਼ਿਆਂ ਵਾਲੇ / ਫੂਲਵੰਸ਼ੀ*

ਦੋਹਰਾ : ਜੋ ਜੋ ਅਏ ਦਨਾਊਂ° ਤਹਿਂ ਸਭ ਕਹਿਤ ਆਏ ਮਾਰ ਮਾਰ। *ਦਾਨੇ, ਸਿਆਣੇ*
ਵਕੀਲ ਰਲਯੋ ਸਾਥ ਸਿੰਘਨ ਕੈ ਵਹਿ ਚਹਿਤ° ਤੁਹਾਰੀ ਹਾਰ।੫੨। *ਚਾਹੁੰਦਾ ਹੈ*

ਚੌਪਈ : ਤੁਮ ਲੜਨੋ ਹਮ ਹੀ ਕੋ ਕਹੋ। ਆਪ ਬੈਠ ਤੁਮ ਪਟਯਾਲੇ ਰਹੋ।
ਹਮ ਫੜ ਲਯਾਵੈਂ ਸਿੰਘ ਬਘੇਲੋ। ਵਕੀਲ ਕਹੇ ਕਿਮ ਚੁਕਤ ਹੈ ਵੇਲੋਂ°।੫੩। *ਵੇਲਾ ਲੰਘ ਜਾਵੇ*
ਉਨ ਲੈਣ ਕੀਨੋ ਕੁਛ ਸਿੰਘਨ ਕੋਲੈਂ°। ਛਿੜਵਾਲ ਫੁਜਦਾਰ ਇਮ ਕਹਿ ਬੋਲੈ। *ਪਾਸੋਂ, ਕੋਲੋਂ*
ਬੁਰੇ ਦਿਵਸ ਉਨ ਲੋਕਨ ਆਏ। ਅਪਨੀ ਮੌਤ ਉਨ ਆਪ ਸਦਾਏ।੫੪।
ਯਹਿ ਸੁਨ ਵਕੀਲੈ ਫਿਰ ਲਿਖ ਦਯੋ। ਜੌ ਮਿਟੋ ਨਹੀਂ ਤੌ ਦੂਰ ਨ ਅਯੋ।
ਤੌ ਲੋਕੀ ਇਮ ਹਾਸੀ ਉਚਾਰੀ। ਵਕੀਲ ਕੀਆ ਰਾਜੈ ਕਯਾ ਭਾਰੀ।੫੫।
ਤੌ ਛਿੜਵਾਲ ਇਮ ਕਰੀ ਸਲਾਹੋ। ਬਿਨ ਪੂਛੇ ਰਾਜੇ ਲੁਟ ਸਿੰਘਨ ਕੋ ਖਾਹੋ।
ਜਿਨ ਹੁਤੀ ਨ ਦੇਖੀ ਸਿੰਘਨ ਲੜਾਈ। ਪੋਚ ਪੋਚ ਬਰਛੀ ਤੇ ਕਹੈਂ ਚਮਕਾਈ।੫੬।

ਦੋਹਰਾ : ਜਿੱਕਾਂ ਮਝੈਲੇ ਬੋਟੜੇ° ਅਸਾਂ ਅਜ ਅੱਡੇ° ਆਹਿ। *ਬੋਟ, ਬੱਚੇ / ਅੜਿੱਕੇ*
ਘੈਂ ਘੋੜੀ ਉਨ ਟੋਡਾ° ਬਹੁ ਬਰਛੀ ਮੱਧ ਪਿਠੇ ਗਡਾਹਿਂ°।੫੭। *ਉੱਠ / ਪਿੱਠ ਵਿਚ ਗੱਡ ਦਿਆਂਗੇ*

ਚੌਪਈ : ਕੋਈ ਕਹੈ ਹਮ ਘੋੜੀ ਲਯਾਵੈਂ। ਕਿੱਲੇ ਬਧਰ° ਹਮ ਘਰ ਜਾਇ ਪਾਵੈਂ। *ਚਮੜੇ ਦਾ ਚੌੜਾ ਤਸਮਾ*
ਕੋਊ ਕਹੈ ਮੈਂ ਭਲ ਸੌਣ° ਆਯੋ। ²ਆਵੈਂ ਮਾਲ ਜੁ ਮਨ ਮਹਿਂ ਭਾਯੋ°।੫੮। *ਭਲਾ ਸਮਾਂ / ਮਨਭਾਉਂਦਾ*
ਕੋਊ ਕਹੈ ਮੋਇ ਮਿਲਯੋ ਬਘਯਾੜੇ। ਕੋਊ ਕਹੈ ਮੋਹਿ ਮਿਲਯੋ ਸਪ ਕਾਰੋ°। *ਕਾਲਾ ਸੱਪ*
ਥੀ ਦੇਖੀ ਜਿਨ ਸਿੰਘਨ ਲੜਾਈ। ਕਹਿਂ ਮਲਵੱਈਅਨ ਮਿਲ ਅਏ ਹੋ ਮਾਈ।੫੯।

---

੧. **ਦੂਲਚਾ ਸਿੰਘ :** ਦੂਹਲਾ ਸਿੰਘ, ਕਰੋੜ ਸਿੰਘੀਆ ਮਿਸਲ ਦਾ ਇਕ ਸਰਦਾਰ ਜਿਸ ਦਾ ਇਲਾਕਾ ਅੰਬਾਲਾ ਨੇੜੇ ਸ਼ਾਹਬਾਦ ਦੇ ਆਸ ਪਾਸ ਸੀ।

੨. ਹੱਥ ਲਿਖਤਾਂ ਵਿੱਚ ਇਹ ਪੰਕਤੀ ਪ੍ਰਾਪਤ ਨਹੀਂ।

ਜੇ ਨਹਿਂ ਮਿਲੇ ਤਾਂ ਅਬ ਮਿਲ ਆਵੋ। ਸਿੰਘਨ ਲੜ ਫਿਰ ਮਿਲਨ ਨ ਪਾਵੋ।
ਐਸੀ ਐਸੀ ਕਹਿ ਬਾਤ ਹੰਸਾਹਿਂ। ਕਰੈਂ ਖਿਲੀ° ਸੁ ਮਝੈਲਨ ਸੁਨਾਹਿਂ।੬੦। *ਮਜ਼ਾਕ*
ਅਬ ਆਗੈ ਸੁਨੋਂ ਸਿੰਘਨ ਕੀ ਬਾਤ। ਉਨ ਸੁਨਯੋ ਆਏ ਮਲਵਈ ਬਹੁ ਧਾਂਤ।
ਭਈ ਬਹੀਰੀਅਨ ਮਨ ਸੰਕਾਇ°। ਕਈਅਨ ਦੀਨੀ ਚੀਜੈ ਮੁੜਵਾਇ।੬੧। *ਸ਼ੰਕਾ*

ਦੋਹਰਾ : ਕਹਿਂ ਥੋੜੇ ਸਿੰਘ ਹਮ ਆਇ ਫਸੇ ਦੇਸ਼ ਉਨੈਂ ਕੈ ਮਾਂਹਿ°। *ਵਿੱਚ*
ਜੌ ਆਇ ਸੁਕਾਰੈ ਘੇਰ ਹੈ ਹਮ ਫੇਰ ਨ ਨਿਕਸਨ ਪਾਂਹਿ।੬੨।

ਚੌਪਈ : ਐਸੀ ਸੋਚ ਇਤ ਦਲ ਮਧ ਭਈ। ਨਹਿਂ ਢਿਗ ਬਘੇਲ ਸਿੰਘ ਡਰ ਕਿਨ ਕਹੀ।
ਇਕ ਦੁਲਚਾ ਸਿੰਘ ਇਮ ਆਨ ਉਚਾਰੀ। ਬਹੁ ਅਏ ਮਲਵਈ ਅਬ ਕਰ ਫੌਜ ਭਾਰੀ।੬੩।
ਤੁਸੀਂ ਮਿਸਲ ਕੋਈ ਸਾਥ ਨ ਲਈ। ਤੁਮ ਹਮ ਪੁਛੈ ਬਿਨ ਕਾਹਲ ਕਈ°। *ਕਾਹਲ ਕੀਤੀ ਹੈ*
ਅਬ ਦਸ ਪੰਜ ਦਿਨ ਧੀਰ ਧਰਾਵੋਂ°। ਮੁੜ ਡੇਰਾ ਦੇਸ਼ ਅਪਨੇ ਲਾਵੋ।੬੪। *ਫੈਸਲਾ ਕਰੋ*
ਤੌ ਹਸ ਬਘੇਲ ਸਿੰਘ ਐਸ ਉਚਾਰੀ। ਅਬ ਮੁੜ ਚਲੇ ਕਯਾ ਰਹੂਗੁ ਤੁਮਾਰੀ।
ਮਗਰੇ ਡੇਰਾ ਮਲਵਈ ਚਲਾਵੈਂ। ਯਹ ਪੰਥ ਮਧ ਕਯਾ ਹਾਸੀ ਕਰਾਵੈਂ।੬੫।
ਤਉ ਕਹੀ ਸਿੰਘ ਬਜਾਓ ਨਗਾਰੇ। ਕਰੂਗੁ ਗੁਰੂ ਜੋ ਉਸੈ ਭਾਵੈ ਕਾਰੇ।
ਸਦ ਸ੍ਰਦਾਰਨ ਦੀਵਾਨ ਲਗਾਯੋ। ਜੰਗ ਕਰਨ ਕੋ ਮਤੋ ਮਤਾਯੋ।੬੬।



ਦੋਹਰਾ : ਖਾਲਸੇ ਸੋਊ ਮੰਨ ਲਈ ਕਹੀ ਜੁ ਸਿੰਘ ਬਘੇਲ।
ਹਮ ਲਰਨੋ ਮਰਨੋ ਕਿਮ ਸੰਗੈਂ ਯਹ ਹੈ ਹਮਰੀ ਨਿਤ ਖੇਲ।੬੭।

ਚੌਪਈ : ਤੌ ਦੁਲਚੈ ਸਿੰਘ ਕੋ ਥੰਨੋ ਸੌਂਪਾਯੋ°। ਸੁੱਖੂ ਸਿੰਘ¹ ਸੱਦ ਮੁਹਰੈ ਲਾਯੋ। *ਜਥੇਦਾਰੀ ਸੌਂਪੀ*
ਸਯਾਮ ਸਿੰਘ ਸਲੀਨੀਏ ਮਨੇ ਮਾਜਰੀਏ°। ਰਸੂਲਪੁਰੀਏ ਚੌਲੀਏ ਚੁਬਾਲੀਏ।੬੮। *ਮਨੀ ਮਾਜਰੇ ਵਾਲੇ*
ਏ ਸਭ ਲਏ ਸੱਜੀ ਓਰ°। ਕਲਸੀਏ ਦਏ ਖੱਬੀ ਵਲ ਤੋਰ। *ਫੌਜ, ਪਾਸੇ*
ਬਘੇਲ ਸਿੰਘ ਕਹੀ ਉਨੈਂ ਸ੍ਰਦਾਰਨ। ਹੈ ਤੁਮ ਹੀ ਕੋ ਲਜਾ° ਜਿੱਤਨ ਹਾਰਨ।੬੯। *ਸ਼ਰਮ*
ਔਰ ਮਿਸਲ ਭੀ ਰਲੀ ਕਛੁ ਆਇ। ਕਹਯੋ ਉਨੈਂ ਰਹਯੋ ਬਹੀਰੋ ਦਾਇ°। *ਬਹੀਰ ਵੱਲ*
²ਰਹੋ ਸੁਚੇਤ ਕਰੋ ਤਕੜਾਈ। ਸ਼ਸਤਰ ਪਕੜੋ ਕਰੋ ਲੜਾਈ।੭੦।

ਦੋਹਰਾ : ਔਰ ਦੁਆਬੀਏ ਜੋ ਹੁਤੇ ਤੇ ਰਾਖੇ ਨਿਜ ਸਾਥ।
ਦੇ ਦੇ ਦਿਲਾਸੇ ਸਭਨ ਕੋ ਕਹਯੋ ਅਬ ਕਰੋ ਮਲਵਈਅਨ ਸੋਂ ਹਾਥ°।੭੧। *ਲੜਾਈ*

ਚੌਪਈ : ਇਕ ਔਰ ਬਚ° ਸ੍ਰਦਾਰਨ ਕਰਯੋ। ਜਿਨ ਛਕਯੋ ਨ ਪ੍ਰਸ਼ਾਦ ਸੋਊ ਛਕ ਤੁਰਯੋ। *ਇਕ ਹੋਰ ਬਚਨ*
ਚਾਰ ਪਹਿਰ ਕੀ ਹੋਗੁ ਲਰਾਈ°। ਹੋਨ ਮਿਲੁਗੁ ਨ ਡੇਰੇ ਬਿਨ ਫਤੈ ਪਾਈ।੭੨। *ਲੜਾਈ*

---

੧. **ਸੁੱਖੂ ਸਿੰਘ :** ਸੁੱਖ ਸਿੰਘ ਪੋਹਲੀ, ਕਸੂਰ ਦੇ ਨੇੜੇ ਰਾਏ ਪਿੰਡ ਦਾ ਵਾਸੀ, ਜੋ ਬਘੇਲ ਸਿੰਘ ਦਾ ਗੜਵਈ ਸੀ। ਬਘੇਲ ਸਿੰਘ ਨੇ ਇਸ ਨੂੰ ਰੋਹਤਕ, ਜੀਂਦ ਤੇ ਗੋਹਾਨਾ ਦੇ ਇਲਾਕੇ ਦੀ ਸਰਦਾਰੀ ਦਿੱਤੀ ਸੀ।
੨. ਇਹ ਬੰਦ ਹੱਥ ਲਿਖਤਾਂ ਵਿੱਚ ਪ੍ਰਾਪਤ ਨਹੀਂ।

ਸੋਊ ਸ੍ਦਾਰਨ ਮੰਨ ਲਈ ਸੱਭ। ਲਰਨ ਪਹਿਰ ਚਾਰ ਕਰ ਲਯੋ ਢੱਬ°। (ਢੰਗ, ਵਿਉਂਤ)
ਤੁਰੇ ਘਨੌਰੋਂ[1] ਮੋਰਚੇ ਉਠਾਇ। ਚੜ੍ਹ ਤੁਰੇ ਨਿਸ਼ਾਨਚੀ ਪਟਯਾਲੇ ਦਾਇ°।੭੩। (ਦੌੜ)
ਬਜੇ ਨਗਾਰੇ ਪਈ ਘਮਘੋਰ°। ਗਿਰਦ ਪਟਯਾਲੇ ਬਹੁ ਪੜ ਗਯੋ ਸ਼ੋਰ। (ਗੂੰਜ)
[2]ਚਾਰ ਤਰਫ ਭਈ ਆਓ ਆਈ°। ਭਯੋ ਗਰਦ ਮੈਂ ਸੂਰਜ ਛਾਈ।੭੪। (ਆਉਣ ਦੀ ਖ਼ਬਰ)

ਦੋਹਰਾ : ਰਾਜੇ ਦੇਖੀ ਗਰਦ ਦਲ ਉੱਪਰ ਬੈਠ ਮਹੱਲ।
ਦੈ ਬਾਰੂਦ ਸਿੱਕੇ ਸਭਨ ਕਹੀ ਲੜੋ ਅਬ ਚੱਲ।੭੫।

ਚੌਪਈ : ਰਾਜੇ ਸੁਕਾਰੀਅਨ ਦਯੋ ਫੁਰਮਾਈ। ਮਾਰੋ ਸਿੰਘਨ ਦਿਹੋ ਘੋੜੇ ਲਯਾਈ।
ਲਿਹੋ ਦੁਸ਼ਾਲੇ ਕੰਗਣ ਪਾਇ। ਯੌ ਕਹਿ ਭੇਜੇ ਤਿਨ ਦਿਲ ਵਧਾਇ।੭੬।

ਦੋਹਰਾ : ਦਲ ਤੇ ਚੌਗੁਨ ਘੋਰ° ਕਰ ਅਸਬੀ ਸੁਤਰੀ° ਬਜਵਾਇ। (ਸ਼ੋਰ / ਘੋੜੇ ਤੇ ਊਠਾਂ ਉਪਰਲੇ ਨਗਾਰੇ)
ਉਡੀ ਧੂਰ° ਰਵ° ਗੁੰਮ ਗਯੋ ਨਹਿੰ ਆਪਨ ਸੁਝੈ ਪਰਾਇ°।੭੭। (ਧੂੜ / ਸੂਰਜ / ਬੇਗਾਨਾ)

ਚੌਪਈ : ਦੇਖ ਫੌਜ ਰਾਜੋ ਖੁਸ਼ ਭਯੋ। ਬਕੀਲ° ਝੂਠ ਹੁਤ ਹਮ ਸੌਂ ਕਹਯੋ। (ਵਕੀਲ)
ਹਮਰੀ ਫੌਜ ਆਹਿ ਅਤਿ ਭਾਰੀ। ਅਬ ਲਿਓਗੁ ਦਲ ਸਿੰਘਨ ਕੈ ਮਾਰੀ।੭੮।
ਸੁਕਾਰ ਖਾਸ° ਦਈ ਪ੍ਰਿਥਮ ਚੜ੍ਹਾਇ। ਛੇੜ ਰੱਖੀ ਢਿਗ ਰਾਜੇ ਵਾਇ। (ਖ਼ਾਸ ਫ਼ੌਜ)
ਉਨ ਜਾਇ ਸਿੰਘਨ ਕੋ ਮੁਹਰੋ ਲਿਯੋ। ਇਕ ਬਾਰ ਪਰ ਲੜਖੜਾ° ਦਲ ਕਰਯੋ।੭੯। (ਪੈਰ ਲੜ ਖੜਾ ਗਏ)

ਦੋਊ ਵਲ ਤਹਿ ਸਸਤ੍ਰ ਚਲਾਵੈਂ। ਗਿਰੈਂ ਖੜੈਂ ਮੁੜ ਹਿਲ ਚਲ ਧਾਵੈਂ।
ਢੁਕ ਢਿਗ ਬਰਛੀ ਮਲਵਈ ਚਲਾਹਿੰ। ਓਇ ਢਿਗ ਬੰਦੂਕੀਅਨ ਢੁਕਨ° ਨ ਪਾਂਹਿ।੮੦। (ਨੇੜੇ)
ਕੁਵਾਇਦ° ਸੌਂ ਸਿੰਘ ਬਰਛੀ ਬਚਾਵੈਂ। ਮਾਰ ਗੋਲੀ ਉਨ੍ਹੈਂ ਦੂਰੋਂ ਗਿਰਾਵੈਂ। (ਕਵਾਇਦ)
ਖੈਂਚ ਤੇਗ ਸੋਊ ਮਾਰਨ ਆਵੈਂ। ਮਾਰ ਗੋਲੀ ਉਨ੍ਹੈ ਦੂਰੋਂ ਗਿਰਾਵੈਂ।੮੧।

ਦੋਹਰਾ : ਘੋੜ ਚੜੇ ਉਨ ਮੱਧ ਭਲੇ ਬਹੁ ਲਾਏ ਸਿੰਘਨ ਭੀ ਹਾਥ।
ਟਰੇਂ° ਨ ਸ਼ਸਤਰ ਫੇਟਿਓਂ° ਮਰ ਗਿਰੇ ਗੋਲੀਅਨ ਸਾਥ।੮੨। (ਟਲਣਾ / ਚੋਟ, ਫੇਟ)

ਚੌਪਈ : ਸੁ ਦੁਰਾਇਓ° ਪਠਾਣੀ ਫੌਜੈ ਪਾਹਿ। ਕਹਯੋ ਉਨ੍ਹੈਂ ਮਾਰੋ ਤੁਸੀਂ ਪਾਛੈ ਜਾਇ। (ਦੌੜਾਏ, ਭੇਜੇ)
ਸੋਊ ਫੌਜ ਪਰ ਬਹੀਰੈ ਪੜੀ। ਉਸ ਅਗਯੋਂ ਫੌਜ ਦੁਲਚੈ ਸਿੰਘ ਅੜੀ।੮੩।
ਉਸ ਉਪਰ ਪਯੋ ਦੇਖਯੋ ਜੋਰ। ਭੇਜਯੋ ਬਘੇਲ ਸਿੰਘ ਤੁੰਮਣੋਂ° ਹੋਰ। (ਜਥਾ)
ਕਿਛ ਸੁੱਖੂ ਸਿੰਘ ਵਲ ਘੱਲੇ ਸ੍ਦਾਰ। ਜਿਤਨ ਕੁ ਦੇਖਿਆ ਉਨ ਵਲ ਭਾਰ।੮੪।

ਦੋਹਰਾ : ਦੋਊ ਵਲ ਫੌਜੈਂ ਲਰੈਂ ਕਰ ਕਰ ਮਨ ਵਡ ਚਾਉ।
ਜਾਂਕੋ ਪਗ° ਪਾਛੈ ਮੁੜੈ ਰਹੂਗੁ ਨ ਤਿਸੈ ਹਿਯਾਉ°।੮੫। (ਜਿਸ ਦਾ ਪੈਰ / ਹਯਾ, ਪੱਤ)

---

੧. ਘਨੌਰ : ਪਟਿਆਲੇ ਦੇ ਨਜ਼ਦੀਕ ਉੱਤਰ-ਪੂਰਬ ਵਿੱਚ ਇਕ ਪੁਰਾਣਾ ਕਸਬਾ।
੨. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਚੌਪਈ : ਘੜੀ ਦੋਇਕ ਤਹਿੰ ਐਸੇ ਲੜੇ। ਪਿੱਛੈ ਪਾਉਂ ਨ ਕਿਸ ਕੇ ਪੜੇ।
ਜਿਮ ਜਿਮ ਸ਼ਸਤਰ ਤਨ ਗਏ ਚੀਰ। ਤਿਮ ਤਿਮ ਬਿਹਬਲ° ਭਏ ਸਰੀਰ।੮੬। ਦੁਖੀ
ਸਿੰਘ ਫਟੇ° ਤਹਿੰ ਹੀ ਥਾਂ ਬਹੇ। ਮਲਵਈ ਫਟੇ ਵਲ ਪਿੱਛੇ ਧਏ°। ਜ਼ਖਮੀ / ਪਿੱਛੇ ਤੁਰ ਗਏ
ਇਕ ਨੂੰ ਚੱਕ ਦੁਇ ਚਾਰ ਮੁੜਾਂਹਿ°। ਗਏ ਗਏ ਸਿੰਘ ਉਨੈਂ ਅਖਾਹਿੰ।੮੭। ਮੁੜਨ
ਉਹਾਂ ਕਲਾ ਕਿਛ ਐਸੀ ਭਈ। ਮਲਵੱਯਨ ਫੌਜ ਵਲ ਦੋਊ° ਹਿਲ ਗਈ। ਦੋਹਾਂ ਪਾਸਿਓਂ
ਸੁੱਖੂ ਸਿੰਘ ਤਹਿੰ ਗੈਲ ਦਬਾਈ। ਦੂਲਚੈ ਸਿੰਘ ਦਯੋ ਬਹੀਰ ਧਕਾਈ।੮੮।
ਬਘੇਲ ਸਿੰਘ ਤਹਿੰ ਸੁਤਰੀ° ਬਜਾਇ। ਹੌਲੀ ਹੌਲੀ ਦਯੋ ਧੱਕੋ ਲਗਾਇ। ਨਗਾਰਾ
ਰਾਜੈ ਦੇਖੀ ਫਿਰੀ ਲੜਾਈ। ਰੁਹੇਲ° ਪਯਾਦਾ° ਦਏ ਪ੍ਰਥਨੀ ਤੁਰਾਈ।੮੯। ਰੁਹੇਲੇ / ਪੈਦਲ

ਦੋਹਰਾ : ਨੱਠ ਭੱਜ ਕਿਛ ਜਾ ਪੁਜੇ ਦਈ ਇਕ ਇਕ ਬੰਦੂਖ° ਚਲਾਇ। ਬੰਦੂਕ
ਦੇਖ ਅਗੇ ਨਠ ਆਵਤੇ ਉਨ ਤਹਿੰ ਲਗੇ ਨ ਪਾਇ°।੯੦। ਪੈਰ

ਚੌਪਈ : ਫੌਜ ਅਸਵਾਰੀ° ਤਹਿੰ ਤੁਰ ਗਈ। ਬਹੁਤ ਮਾਰ ਪੈਦਲ ਪਰ ਭਈ। ਘੋੜ ਫ਼ੌਜ
ਜਿਨ ਕੇ ਪੈਰ ਕਾਜ° ਕਰ ਗਏ। ਬਚੇ ਸੋਊ ਔਰ ਮਾਰ ਖੋਸ ਲਏ।੯੧। ਕੰਮ
ਇਸੀ ਤੌਰ ਭਜ ਵੜੇ ਪਟਯਾਲੇ। ਲਏ ਅੜਾਇ ਪਟ° ਪਟਣ ਵਾਲੇ°। ਦਰਵਾਜ਼ੇ / ਪਟਿਆਲੇ ਵਾਲਿਆਂ
ਕੋਊ ਖੰਦਕ ਕੋਊ ਖਾਈਅਨ ਮਾਂਹਿ। ਗਿਰੇ ਪਰੇ ਤਹਿੰ ਜਾਨ ਬਚਾਹਿੰ।੯੨।



ਦੋਹਰਾ : ਤਬੈ ਰਾਜੈ ਅਗਯੋਂ ਕਹਯੋ ਕਰੋ ਤੋਪਨ ਕੀ ਮਾਰ।
ਧੂੰਓਂ ਧਾਰ° ਬਹੁ ਮਚਿ ਗਯੋ ਨਹਿੰ ਆਪਨ ਪ੍ਰਾਏ ਸਾਰ।੯੩। ਧੂੰਆਂਧਾਰ

ਚੌਪਈ : ਮਹਾਂ ਸਿੰਘ ਕੋ ਤਹਿੰ ਸੁਤਾ° ਮੁਯੋ। ਪਾਖਰ ਸਿੰਘ ਭੀ ਜ਼ਖਮੀ ਹੁਯੋ। ਪੁੱਤਰ
ਔਰ ਲੋਕਨ ਕੀ ਕਹਾਂ ਸੁਨਾਈਐ। ਗ੍ਰੰਥ ਬਧੈ° ਜੌ ਨਾਮ ਲਿਖਾਈਐ।੯੪। ਵਧਦਾ ਹੈ
ਲਾਹਲ ਬਡੂੰਗਰ[1] ਢਿਗ ਗ੍ਰਾਮ ਜੋਊ। ਲਏ ਬਹੀਰੀਅਨ ਤਹਿੰ ਲੁਟ ਦੋਊ।
ਤਹਿ ਬਘੇਲ ਸਿੰਘ ਪੈ ਚੈਨ ਸਿੰਘ ਆਯੋ। ਟਪ ਘੋੜਯੋਂ ਹਥ ਸਿੰਘ ਵਾਗ° ਪਾਯੋ।੯੫। ਘੋੜੇ ਦੀ ਵਾਗ
ਬਸ ਕਰ ਅਬ ਸਿੰਘ ਜੀ ਬਹੁ ਭਈ। ਤੈ ਹਮ ਤੈ ਦਸ ਗੁਣ ਕਰ ਲਈ।
ਦੂਲਚੈ ਸਿੰਘ ਭੀ ਆ ਸਮਝਾਯੋ। ਫਤੇ ਲਈ ਅਬ ਜੋਖੋਂ° ਮਤ ਖਾਯੋ।੯੬। ਜੋਖਮ, ਖ਼ਤਰਾ
ਮੁੜਯੋ ਸਿੰਘ ਜੀ ਡੇਰੋ ਕਰਾਯੋ। ਮਧ ਪਿੰਡਨ ਦੋਊ ਝੰਡਾ ਗਡਾਯੋ।
ਘਲਯੋ ਚੈਨ ਸਿੰਘ ਉਤ ਸਮਝਾਇ। ਤੋਪ ਚਲਨੀ ਜਾਇ ਹਟਵਾਇ।੯੭।

ਦੋਹਰਾ : ਤੌ ਰਾਜੇ ਸੌਂ ਚੈਨ ਸਿੰਘ ਕਹੀ ਜਾਇ ਹਥ ਜੋੜ।
ਮੈਂ ਲਿਖ ਭੇਜਯੋ ਹੁਤ ਪ੍ਰਿਥਮ ਮਤ ਲੜੋ ਪੰਥ ਲਖ ਥੋੜ°।੯੮। ਥੋੜ੍ਹੇ ਵੇਖ ਕੇ

ਚੌਪਈ : ਪੰਥ ਮੱਧ ਹੈ ਗੁਰ ਕੀ ਸ਼ਕਤਿ। ਪੰਥ ਮੱਧ ਜਪਿ ਤਪੀਏ ਭਗਤ।
ਆਦ ਪੰਥ ਕੈ ਨਿਗਾਰੇ ਨਿਸ਼ਾਨ। ਤੁਮ ਬਡੇ° ਮਨਤ ਥੇ ਤਿਨ ਕੀ ਆਨ।੯੯। ਵਡੇਰੇ

---

੧. ਲਹਿਲ ਤੇ ਬਡੂੰਗਰ, ਦੋ ਪਿੰਡ ਜੋ ਪਟਿਆਲੇ ਦੇ ਬਿਲਕੁਲ ਨਾਲ ਹਨ। ਲਹਿਲ ਅੱਜਕੱਲ ਪਟਿਆਲੇ ਸ਼ਹਿਰ ਦਾ ਹੀ ਇੱਕ ਹਿੱਸਾ ਬਣ ਗਿਆ ਹੈ।

 

ਰਾਜੇ ਕਹੀ ਔਰ ਰਖੋ ਸਿਪਾਹਿ°। ਲੇਹੁ ਬਠਿੰਡੇ ਤੇ ਖਜਾਨੇ ਮੰਗਵਾਇ। *ਫ਼ੌਜ*
ਰੁਪੱਯਾ ਕਾਠੀ ਦੇਹੁ ਲਗਾਇ। ਉਨ ਹੀ ਕੀ ਫੌਜ ਲਿਹੁ ਤੁੜਵਾਇ°।੧੦੦। *ਤੋੜ ਦਿਓ, ਫੁੱਟ*
ਇਹ ਤੌ ਬਾਤ ਅਚਾਨਕ ਭਈ। ਮੈਂ ਬਿਨ ਫੌਜ ਇਕੱਲੀ ਨਠ ਅਈ।
ਔਰ ਮਿਸਲ ਦੋ ਚਾਰ ਮੰਗਈਏ। ਜੇ ਹੁਤੀ ਬਘੇਲ ਸਿੰਘ ਤੇਊ ਸੁਵਈਏ°।੧੦੧। *ਸਵਾਈ, ਵਧੀਕ*
ਚੈਨ ਸਿੰਘ ਤਊ ਕਹੀ ਬਿਚਾਰੇ। ਹਮ ਦੋ ਵਲ° ਘਰ ਕਿਮ ਕਰੈਂ ਖਵਾਰੇ। *ਦੋਵੇਂ ਧਿਰਾਂ*
ਮਝੈਲ ਮਲਵਈ ਸਭ ਇਕੋ ਭਾਈ। ਅੰਦਰੋਂ ਬਾਹਰੋਂ ਰਲ ਹਮ ਲੁਟ ਖਾਈ।੧੦੨।
ਲੜਨ ਭਿੜਨ ਮੈ ਹੈ ਦੋਊ ਗਲ°। ਕੋਊ ਖੜੈ ਕੋਊ ਜਾਇ ਸੁ ਚਲ। *ਨਾਥ*
ਕਈ ਬਾਰ ਹਮ ਉਨ੍ਹੈਂ ਭਜਾਵੈਂ। ਕਈ ਬਾਰ ਹਮ ਉਨ ਤੇ ਨਠ ਆਵੈਂ।੧੦੩।

ਦੋਹਰਾ : ਸਾਮ ਦਾਮ ਦੰਡ ਭੇਦ ਜੋ ਕਹੈਂ ਉਪਾਇ ਜੁ ਚਾਰ°। *ਨੀਤੀ ਦੇ ਚਾਰ ਅੰਗ*
ਤਾਂਕੀ ਵਰਤਨ ਵਰਤ ਕੈ ਦਏ ਦੇਸੋਂ ਗ਼ਨੀਮ° ਨਿਕਾਰ°।੧੦੪। *ਵੈਰੀ / ਨਿਕਾਲ*

ਚੌਪਈ : ਕਹੀ ਰਾਜੇ ਤੂੰ ਸੁਯਾਨੋ ਆਹੀਂ°। ਤੁਮਰੀ ਬਾਤ ਹਮ ਮੋੜੈਂ ਨਾਹੀਂ। *ਸਿਆਣਾ ਹੈਂ*
ਮੁੜ ਅਯੋ ਚੈਨ ਸਿੰਘ ਸਿੰਘ ਜੀ ਪਾਸ। ਮੁਲਕ ਮੋੜ ਉਸ ਦੀਨੋ ਖਾਸ।੧੦੫।
ਨਜ਼ਰ ਨਜ਼ਰਾਨੋ ਐ ਮਾਮਲੋ ਆਹਿ। ਸੋ ਸਬ ਦੀਨੋ ਉਹਾਂ ਪੁਚਾਇ।
ਔਰ ਜੁ ਮਿਸਲ ਸੰਗ ਸਿੰਘ ਜੀ ਆਈ। ਸਭਨ ਲੀਨੋ ਮਾਮਲੋ ਭਰਵਾਈ।੧੦੬।



ਦੋਹਰਾ : ਤਿਸ ਹੀ ਦਿਨ ਬਘੇਲ ਸਿੰਘ ਸਭ ਮਿਸਲਨ ਕੰਮ ਸਰਵਾਇ°। *ਸੰਵਾਰੇ, ਪੂਰੇ ਕਰੇ*
ਨਜਰ ਨਜਰਾਨੋ ਦਿਵਾਇਕੈ ਚੜ੍ਹਯੋ ਡੰਕ ਬਜਵਾਇ°।੧੦੭। *ਡੰਕਾ ਵਜਾ ਕੇ*

ਚੌਪਈ : ਤਊ ਚੈਨ ਸਿੰਘ ਬਾਤ ਬਿਚਾਰੀ। ਗਰਬਤ ਸਿੰਘ ਸੋਂ ਨਹਿੰ ਖੁਲ੍ਹੀ ਹਮਾਰੀ।
ਹੈ ਬਘੇਲ ਸਿੰਘ ਬਡੋ ਉਪਾਈ°। ਮਤ ਹਮ ਦਏ ਕੋਈ ਖਰਾਬੀ ਪਾਈ।੧੦੮। *ਜੁਗਤ ਵਾਲਾ*
ਅਮਰ ਸਿੰਘ ਹਮ ਮਿਲਿਓ ਨਾਂਹੀ। ਚੜ੍ਹਤ ਹੋਤ° ਇਮ ਗਯੋ ਸੁਣਾਈ। *ਘੋੜੇ ਚੜ੍ਹਨ ਲੱਗੇ*
ਰਾਜੈ ਕਹਯੋ ਉਸ ਖੜਾਯੋ ਤੂੰ ਮੋੜ। ਹਮ ਸੋਂ ਉਸ ਕੋ ਕਰਾ ਦਿਹੁ ਜੋੜ°।੧੦੯। *ਮੇਲ*
ਜਾ ਚੈਨ ਸਿੰਘ ਸਿੰਘ ਜੁ ਸੋਂ ਕਹਯੋ। ਤੁਮ ਚੜ੍ਹ ਤੁਰੇ ਮਿਲਨ ਰਾਜੇ ਥੋ ਅਯੋ।
ਕਿਛਕੁ ਅਗਯੋਂ ਸਿੰਘ ਗੁੱਸੇ ਹੋਯੋ। ਟਪ ਘੋੜਯੋਂ ਫੜ ਚੈਨ ਸਿੰਘ ਖਲੋਯੋ।੧੧੦।
ਸੋ ਮੋੜ ਲੈ ਗਯੋ ਰਾਜੈ ਚੜ੍ਹਵਾਇ। ਨਜ਼ਰ ਨਜ਼ਰਾਨੋ ਬਹੁ ਫਿਰ ਦਯੋ ਵਾਇ°। *ਉਸ ਨੂੰ*
ਸਾਥ ਬੇਟੋ ਥੋ ਰਾਜੈ ਲੈ ਗਯੋ। ਸੋਊ ਬਘੇਲ ਸਿੰਘ ਕੁਛੜ° ਪਾ ਦਯੋ।੧੧੧। *ਗੋਦ*

ਦੋਹਰਾ : ਦੇ ਪਾਹੁਲ° ਤਿਸ ਸਿੰਘ ਕੀਓ ਭਯੋ ਅਤੀ ਤਬ ਗੱਠ। *ਅੰਮ੍ਰਿਤ ਛਕਾ ਕੇ*
ਬਹੁਤ ਕਾਮ ਉਨ ਭਲ ਕੀਓ ਕਰ ਕਰ ਸਿੰਘ ਜੀ ਨੱਠ।੧੧੨।

ਚੌਪਈ : ਹੋਰ ਮਿਸਲ ਜੋ ਕਰੈ ਦੁਸ਼ਟਾਈ°। ਆਇ ਬਘੇਲ ਸਿੰਘ ਉਨ ਕਰੈ ਸਹਾਈ। *ਦੁਸ਼ਮਣੀ*
ਨਿਜ ਘਰ ਤੇ ਉਨ ਭਲ ਘਰ ਜਾਣੈ। ਓਇ ਰਾਖੈ ਉਸ ਪਰ ਬਡ ਮਾਣੈ°।੧੧੩। *ਵੱਡਾ ਮਾਣ*
ਅਮਰ ਸਿੰਘ ਜਬ ਹੀ ਮਰ ਗਯੋ। ਉਨ ਮਿਸਲਨ ਤਿਸ ਰਾਜ ਮਲ ਲਯੋ।
ਸਿੰਘ ਪੁਰੀਅਨ ਲਈ ਬਨੂੜ ਸਬ ਮੱਲ। ਸੰਗਤ ਸਿੰਘਨ ਲਯੋ ਮੂਲੇਪੁਰ ਰੱਲ।੧੧੪।

ਭਏ ਪਟਯਾਲੇ ਦਰ ਦਰਬੰਦ°। ਭਯੋ ਸਾਹਬ ਸਿੰਘ[1] ਕੰਮ ਬਹੁ ਮੰਦ°। *ਬੂਹੇ ਬੰਦ / ਬੁਰਾ ਹਾਲ*
ਲਯਾਇ ਮਰਹਟੇ ਦਯੋ ਮੁਲਕ ਛੁਡਾਇ। ਕਰ ਲੜਾਈ ਦਈ ਮਿਸਲ ਕਢਾਇ।੧੧੫।
ਫੇਰ ਨਾਨੂ ਦੀਵਾਨ[2] ਆਕੀ° ਭਯੋ। ਜਪਤ ਖਪਤ ਕਰ ਤਿਸ ਦਰ° ਕਯੋ। *ਬਾਗੀ / ਘਰ ਬਾਰ ਜ਼ਬਤ ਕਰ ਲਿਆ*
ਫੇਰ ਭਟੀਅਨ° ਦਯੋ ਮੁਲਕ ਉਜਾੜ। ਜਾਇ ਬਘੇਲ ਸਿੰਘ ਸੋ ਦਏ ਮਾਰ।੧੧੬। *ਭੱਟੀਆਂ ਨੇ*
ਬੂਹੇ ਰਾਇ ਬੁਲਾਡੋ ਦਏ ਦੋਊ ਰੁਕਾਇ। ਸਰਸਯੋ[3] ਰਾਣੀਓ[4] ਦਏ ਭੱਟੀ ਕਢਾਇ।
ਹਾਂਸੀ ਹਿਸਾਰ ਅਠ ਖੇੜਨ° ਤਾਈਂ। ਸੰਗ ਦਈ ਫੌਜ ਕਰਵਾਈ ਉਗ੍ਰਾਹੀ।੧੧੭। *ਅੱਠ ਖੇੜੇ, ਪਿੰਡ*

ਦੋਹਰਾ : ਔਰ ਬਾਤ ਬਹੁ ਕਯਾ ਲਿਖੋਂ ਨਿਭ ਗਈ ਉਨ ਸੰਗ ਦੇਹ।
ਬਚਨਨ ਕੇ ਪੂਰੇ ਪੁਰਸ਼ ਪਾਲਤ ਤੇਊ ਸਨੇਹ°।੧੧੮। *ਪ੍ਰੇਮ*

## ੧੫੭. ਸਾਖੀ ਬਘੇਲ ਸਿੰਘ ਜੀ ਕੀ ਜਿਮ ਦਿਲੀ ਮਧ ਛਿਆਨੀ ਲਾਈ ਔ ਗੁਰਦੁਆਰੇ ਪ੍ਰਗਟਾਇ

ਦੋਹਰਾ : ਸੁਨੋ ਸਾਖੀ ਤੌਰ ਸਿੰਘਨ ਕੀ ਜਿਨ ਕੀਨੋ ਬਿਪ° ਉਪਕਾਰ। *ਬ੍ਰਾਹਮਣ*
ਦਿੱਲੀ ਢਿਗ ਜ਼ੁਲਮੀ° ਹੁਤੀ ਜਾਇ ਸੱਯਦ ਦੀਨੋ ਮਾਰ।੧। *ਜ਼ਾਲਿਮ*

ਚੌਪਈ : ਸ਼ਹਰ ਲੁਹਾਰੀ ਜਲਾਲੈਬਾਦ[5]। ਸੱਯਦ ਹੁਤੋ ਮਸਤ ਬਹੁ ਆਦ°। *ਮੁੱਢ*
ਉਨੈ ਬਾਮਨ° ਬੇਟੀ ਫੜ ਲਈ। ਉਸੈ ਅਦਾਲਤ° ਨ ਕਿਨਹੂੰ ਦਈ।੨। *ਬ੍ਰਾਹਮਣ / ਇਨਸਾਫ਼*
ਪੂਰਬ ਦੱਖਨ ਵੁਹ ਫਿਰ ਥੱਕਾ। ਉਨੈਂ ਆਇ ਫਿਰ ਗੁਰ ਪੰਥ ਤੱਕਾ।
ਹੁਤੋ ਪੰਥ ਥੋ ਮਾਝੇ ਮਾਂਹਿ। ਉਸੈ ਫਰਯਾਦ ਕਰੀ ਆਇ ਤਾਂਹਿ°।੩। *ਉਸ ਥਾਂ*
ਸਭੋ ਹਕੀਕਤ ਪੰਥ ਸੁਨਾਈ। ਕਰੋ ਉਪਰਾਲਾ ਨਹੀਂ ਮਰ ਰਹੋਂ ਯਾਹੀ°। *ਏਥੇ*
ਤੁਮ ਪਰਸ੍ਵਾਰਥੀ ਹੋ ਜਗ ਮਾਂਹੀ। ਤੁਮ ਬਿਨ ਕੋ ਛੁੱਤ੍ਰੀ° ਜਗ ਨਾਂਹੀ।੪। *ਬਲੀਆਂ, ਯੋਧਾ*
ਹੁਤੀ ਪੱਗ ਥੀ ਉਸ ਸਿਰ ਨਾਂਹਿ। ਸਿਰ ਫੂਲਯੋ ਫਿਰੈ ਸੁ ਪੰਥੈ ਪਾਹਿ।
ਕੋਊ ਕਹੈ ਵਹਿ ਜਾਗਾ° ਦੂਰ। ਕੋਈ ਕਹੈ ਵਹਿ ਦਿੱਲੀ ਹਜ਼ੂਰ।੫। *ਜਗ੍ਹਾ*

ਦੋਹਰਾ : ਊਹਾਂ ਲੜਾਈ ਬਹੁਤ ਹੈ ਹੈ ਉਤ ਬਡੀ ਸਿਪਾਹ°। *ਫ਼ੌਜ*
ਊਹਾਂ ਜਾਵੈ ਪੁਰਸ਼ ਸੋ ਜਿਨ ਮਿਲਨ ਨ ਹੋਵੈ ਮਾਇ°।੬। *ਮਾਂ ਨੂੰ*
ਸ਼ਹੀਦ ਨਿਹੰਗ ਭੁਜੰਗੀਅਨ ਕਹਿ ਨਗਾਰੇ ਦਏ ਬਜਾਇ।
ਹਮ ਤੌ ਜ਼ਰੂਰਹਿ ਜਾਇੰਗੇ ਔਰ ਕੋਈ ਜਾਇ ਨ ਜਾਇ।੭।

---

੧. **ਸਾਹਿਬ ਸਿੰਘ :** ਰਾਣੀ ਰਾਜ ਕੌਰ ਤੋਂ ੧੭੭੪ ਈ. ਵਿੱਚ ਪੈਦਾ ਹੋਇਆ ਪਟਿਆਲੇ ਦੇ ਰਾਜਾ ਅਮਰ ਸਿੰਘ ਦਾ ਪੁੱਤਰ, ਇਹ ੧੭੮੦ ਈ. ਵਿੱਚ ਪਟਿਆਲੇ ਦੀ ਗੱਦੀ ਉੱਪਰ ਬੈਠਿਆ ਤੇ ਦੇਹਾਂਤ ੧੮੧੩ ਈ. ਵਿੱਚ ਹੋਇਆ ਸੀ।

੨. **ਨਾਨੂ ਮੱਲ :** ਸੁਨਾਮ ਦਾ ਅਗਰਵਾਲ ਬਾਣੀਆ ਜੋ ਰਾਜਾ ਸਾਹਿਬ ਸਿੰਘ ਦਾ ਦੀਵਾਨ ਸੀ। ਇਸ ਦਾ ਦੇਹਾਂਤ ੧੭੯੧ ਈ. ਵਿੱਚ ਹੋਇਆ ਸੀ।

੩. **ਸਰਸਾ :** ਹਰਿਆਣਾ ਦਾ ਪੁਰਾਤਨ ਨਗਰ ਜੋ ਬਠਿੰਡੇ ਦੇ ਦੱਖਣ ਵਿੱਚ ਸਥਿਤ ਹੈ। ਕਿਸੇ ਸਮੇਂ ਇਸ ਦੇ ਇਰਦ ਗਿਰਦ ਦਾ ਇਲਾਕਾ ਭੱਟੀਆਂ ਦੇ ਅਧੀਨ ਹੁੰਦਾ ਸੀ।

੪. **ਰਾਣੀਆ :** ਸਰਸਾ ਦੇ ਦੱਖਣ ਪੱਛਮ ਵਿੱਚ ਇਕ ਪੁਰਾਤਨ ਪਿੰਡ ਜੋ ਭੱਟੀਆਂ ਦੇ ਅਧੀਨ ਸੀ।

੫. **ਜਲਾਲਾਬਾਦ :** ਸਹਾਰਨਪੁਰ ਤੋਂ ੨੫ ਕੁ ਮੀਲ ਦੱਖਣ ਵਿੱਚ ਸਥਿਤ ਇਕ ਨਗਰ ਜੋ ਜਲਾਲ ਖ਼ਾਨ ਨਾਮ ਦੇ ਪਠਾਣ ਸਰਦਾਰ ਨੇ ਵਸਾਇਆ ਸੀ।

ਚੌਪਈ : ਔਰ ਪੰਥ ਭੀ ਨਗਾਰੇ ਬਜਾਏ। ਸੁਨ ਪਰਸ੍ਵਾਰਥ ਹਟਯੋ° ਨ ਕਾਏ°। ਰੁਕਿਆ / ਕੋਈ
ਯੌ ਕਹਿ ਲੰਘੇ ਸਤ੍ਰਦਰ° ਦਰਯਾਇ। ਜਾਇ ਉਤਰੇ ਢਿਗ ਜਮਨਾ ਵਾਇ।੮। ਸਤਿਲੁਜ
ਉਤ ਵਲ ਖਬਰ ਤੁਰਕਨ ਭੀ ਭਈ। ਉਨੈਂ ਤਕੜਾਈ ਆਪਨ ਕਈ।
ਚਕਰ ਬੰਦੀ° ਗਿਰਦ ਸ਼ਹਿਰੇ ਕਈ। ਨਈ ਪੁਰਾਣੀ ਫੌਜ ਰਖ ਲਈ।੯। ਚਾਰ ਦੀਵਾਰੀ
ਲੰਘੇ ਜਮਨਾ ਕਰੀ ਪੰਥੈ ਦੌੜ। ਭਯੋ ਬ੍ਰਾਹਮਣ ਭੀ ਮੂਹਰੇ ਧੌੜ°। ਫੌਜ
ਆਇ ਤੁਰਕ ਤਬ ਦੂਰਹੁੰ° ਲੜੇ। ਕੁਛਕੁ ਸਿੰਘ ਤਹਿਂ ਹੋ ਰਹੇ ਖੜੇ।੧੦। ਦੂਰ ਤੋਂ
ਤੌ ਲੌ ਆਇਕੈ ਪੁਜਯੋ ਬਹੀਰ। ਤੌ ਠਟੀ° ਖਾਲਸੇ ਕਰਨ ਜੁਧ ਤਤਬੀਰ। ਫੈਸਲਾ
ਝੰਡੇ ਬੈਰਕ° ਦਈ ਖੁਲ੍ਹਾਇ। ਦਏ ਨਗਾਰਨ ਕੋ ਡੰਕੇ ਲਾਇ।੧੧। ਫਰਰੇ

ਦੋਹਰਾ : ਕਰ ਹੱਲਾ ਫਿਰ ਸਿੰਘੋਂ ਨੇ ਦੀਓ ਐਸੇ ਕਰ ਅਰਦਾਸ।
ਪਰਸ੍ਵਾਰਥ ਕੇ ਕਾਰਨੈ ਲਹੋ ਸ਼ਹੀਦੀ ਖਾਸ।੧੨।

ਚੌਪਈ : ਦਈ ਨਗਾਰਨ ਘਮਘੋਰ° ਪਾਇ। ਤੁਰਕਨ ਹੋਏ ਪੈਰ ਹਿਲਾਇ। ਗੂੰਜ
ਅਗੈ ਤੁਰਕ ਤੇ ਪਿਛੈ ਸਿੰਘੋੜ°। ਜਿਮ ਮਿਰਗਨ ਮੈਂ ਸਿੰਘ ਪੜੇ ਦੌੜ।੧੩। ਸ਼ੇਰਾਂ ਦਾ ਝੁੰਡ
ਜਿਉਂ ਜਿਉਂ ਤੁਰਕ ਸ਼ਸਤ੍ਰ ਅਗਯੋਂ ਚਲਾਇਂ। ਤਿਉਂ ਤਿਉਂ ਸਿੰਘ ਕਛੂ ਨ ਸੰਕਾਇਂ°। ਡਰ
ਖੋਲ ਦਰਵਾਜੇ ਤੁਰਕ ਅੰਦਰ ਵੜ ਗਏ। ਨਹਿਂ ਸਿੰਘਨ ਫਿਰ ਭੇੜਨ° ਦਏ।੧੪। ਬੰਦ
ਸਾਥ ਲੋਥਨ° ਦਰਵਾਜੇ ਭਰ ਗਏ। ਇਮ ਕਰ ਬਾਰ ਅੜਨ ਤੇ ਰਹੇ। ਲੋਥਾਂ ਨਾਲ
ਬਹੁ ਬੰਦੂਕਨ ਛਲਕ ਸਿੰਘ ਮਾਰੈਂ। ਫਟੇ ਚਟੇ° ਤੁਰਕ ਨਠੈਂ ਅਗਾਰੇ°।੧੫। ਜ਼ਖਮੀ / ਅੱਗੇ ਨੂੰ
ਅਗੇ ਖਾਲਸੈ ਕੋਊ ਸਕੇ ਨ ਅੜਨ। ਕਿਤੇ ਦਰਵਾਜੇ ਕਿਤੇ ਕੰਧ ਟਪ ਵੜਨ।
ਸਿੰਘਨ ਕੈ ਮਨ ਵਧਯੋ ਉਤਸਾਹ। ਸਿੰਘਨ ਜਾਪੇ ਤਰਫ ਚਾਰ ਰਾਹ।੧੬।

ਦੋਹਰਾ : ਉੱਪਰ ਹੇਠੈ ਹੋਇ ਉਨ ਵੜਯੋ ਪੰਥ ਤਹਿਂ ਨਾਲ।
ਘੜੀ ਚਾਰ ਕੇ ਭੀਤਰੇ° ਹੋ ਗਯੋ ਹੌਲੀ ਸੋਂ ਖਯਾਲ।੧੭। ਚਾਰ ਘੜੀਆਂ ਦੇ ਵਿੱਚ

ਚੌਪਈ : ਹੁਤੀ ਪ੍ਰਿਥਮ ਸਿੰਘਨ ਕਰ ਲਈ ਅਰਦਾਸ। ਬਿਨ ਮਾਰੇ ਤੁਰਕ ਲੁਟ ਨ ਖਾਸ।
ਤੌ ਸਿੰਘਨ ਫੜ ਲਈ ਤਲਵਾਰ। ਸ਼ਸਤਰ ਵਾਰਨ ਫੜ ਦਏ ਮਾਰ।੧੮।
ਬਿਨ ਬੋਦੀ ਸਿਰ ਜਿਸ ਦਿਸ ਆਇ। ਮਾਰ ਟੋਲ ਤਿਸ ਦੇਹਿਂ ਗਿਰਾਇ।
ਲਗੇ ਤੁਰਕਨ ਕੀ ਲੋਥਨ ਢੇਰ। ਬਹੁ ਨਠ ਗਏ ਔਰ ਦਰਵਾਜਨ° ਕੇਰ।੧੯। ਦੂਜੇ ਦਰਵਾਜ਼ਿਆਂ ਵਿੱਚੋਂ
ਕਈ ਬਚੇ ਲੈ ਮੁਖ ਮਧ ਘਾਹਿ°। ਹੁਤੋ ਦਯਾਵੰਤ° ਸਿੰਘਨ ਸੁਭਾਇ। ਮੂੰਹ ਵਿੱਚ ਘਾਹ ਪਾ ਕੇ / ਦਯਾਲੂ
[1]ਬੋਦੀ ਵਾਰਨ° ਰਛਯਾ ਦੇਵਤ। ਨਠੇ ਭਜੇ ਕੋ ਪੀਛਾ° ਨ ਲੇਵਤ।੨੦। ਚਿਹੁਆਂ ਦੀ / ਪਿੱਛਾ

ਦੋਹਰਾ : ਸੋ ਸੱਯਦ ਵੜ ਭੋਹਰੇ° ਬੈਠੋ ਮੱਧ ਲੁਕਾਇ। ਤਹਿਖਾਨਾ
ਢੂੰਡ ਰਹੇ ਸਿੰਘ ਬਹੁ ਉਸੈ ਵਹਿ ਕਿਤ ਨਦਰ° ਨ ਆਇ।੨੧। ਨਜ਼ਰ

ਚੌਪਈ : ਤੌ ਦਿਜ° ਨੈ ਜਾਇ ਧੀਅ ਬੁਲਾਈ। ਕਹੁ ਪਾਪਨ ਵਹਿ ਜੁਲਮੀ ਜਿਹ ਖਾਈ°। ਬ੍ਰਾਹਮਣ / ਜਿਸ ਦਾ
ਤੌ ਉਨ ਭੋਹਰੋ ਦਯੋ ਬਤਾਇ। ਦੌੜ ਸਿੰਘਨ ਫੜ ਕੱਢਯੋ ਵਾਇ।੨੨।

---

੧. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਰੋਰ ਮੰਜੈ ਸੋ ਊਪਰ ਨਰੜਾ°। ਬਾਂਧ ਜੇਵੜਨ° ਸੋਂ ਦੀਨੋ ਕਰੜਾ। *ਬੰਨ੍ਹਿਆ / ਰੱਸਿਆਂ ਨਾਲ*
ਤਹਿਂ ਛਪਰ ਲਯੋ ਫੂਸ ਨਿਕਾਰ। ਦਈ ਅਗਨ ਤਿਸ ਹੇਠੈ ਜਾਰ° ।੨੩। *ਜਲਾ ਦਿੱਤੀ*
ਫਿਰ ਬ੍ਰਹਮਨ ਇਮ ਪੰਥੈ ਕਹਯੋ। ਏਕ ਕਲਾਲ° ਇਸ ਅੱਗੈ ਅਹਯੋ। *ਇੱਕ ਜਾਤੀ*
ਧੀ ਪਰਾਈ ਵਹੁ ਇਸੈ ਬਤਾਵੈ। ਤੌ ਵਹ ਫੜ ਕਰ ਪਿਛੌਂ ਮੰਗਾਵੈ ।੨੪।
ਸੋ ਬੀ ਸਿੰਘਨ ਫੜ ਤੁਰਤ ਮੰਗਾਯਾ। ਪਾਇ ਰੱਸਾ ਉਸ ਫਾਹੈ ਟੰਗਾਯਾ°। *ਫਾਂਸੀ ਦੇ ਦਿੱਤਾ*
ਜੈ ਜੈ ਕਾਰ ਤਹਿਂ ਪੰਥੇ ਭਏ। ਬਹੁ ਤੁਰਕਨ ਘਰ ਸਯਾਪੇ° ਪਏ ।੨੫। *ਮਾਤਮ, ਸੋਗ*

ਦੋਹਰਾ : ਸੁਨੌਂ ਕਹਾਨੀ ਬਾਮਨੀ ਬੇਟੀ ਬ੍ਰਾਹਮਨ ਜੋਇ।
ਪੰਥ ਸੱਦ ਪੁਛ ਉਸ ਕਰੀ ਕਹੌਂ ਹਕੀਕਤ° ਸੋਇ ।੨੬। *ਸੱਚਾਈ, ਕਹਾਣੀ*

ਚੌਪਈ : ਪੁੱਛੀ ਪੰਥ ਸੱਦ ਬ੍ਰਾਹਮਨ ਧੀਅ। ਕਹੁ ਅਬ ਤੇਰੇ ਕਯਾ ਮੱਧ ਜੀਅ°। *ਦਿਲ ਵਿੱਚ*
ਉਨੈ ਕਹਯੋ ਮੈਂ ਵੱਸ ਪਰੀ ਪਰਾਇ। ਮੈਂ ਕਰ ਸੱਕੀ ਨ ਪ੍ਰਾਨ ਉਡਾਇ° ।੨੭। *ਜਾਨ ਨਾ ਦੇ ਸਕੀ*
ਬਦੋ ਬਦੀ ਉਨ ਮੈਂ ਸੰਗ ਕਯੋ। ਸੋਊ ਨਤੀਜਾ ਪੰਥ ਉਸ ਦਯੋ।
ਕਹਯੋ ਪੰਥ ਤੂੰ ਬੇਟੀ ਹਮਾਰੀ। ਦਯੁਗੁ ਮਿਲਾਇ ਅਬ ਦੋ ਕੁਲ ਥਾਰੀ° ।੨੮। *ਤੇਰੀ*
ਸੱਦ ਪੰਥ ਉਸ ਪਿਤਾ ਪੁਛਾਯਾ। ਉਨ ਉਸ ਪਿੰਡ ਸੁਸਰਾਰ° ਬਤਾਯਾ। *ਸਹੁਰਾ*
ਸੁਨਤ ਪੰਥ ਦਏ ਹਲਕਾਰੇ° ਤੋਰ। ਕਹੀ ਪੰਥ ਹਮ ਆਵੈਂ ਤੁਮ ਕੋਰ° ।੨੯। *ਹਰਕਾਰੇ / ਕੋਲ*
ਇਕੈ° ਤੂੰ ਹਮ ਸੰਗ ਕਰੋ ਲਰਾਈ°। ਇਕੈ ਤੂ ਬੇਟੀ ਲਿਹੋ ਪੰਥ ਰਲਾਈ। *ਜਾਂ ਤਾਂ / ਲੜਾਈ*
ਇਹ ਬੇਟੀ ਅਬ ਪੰਥਹ ਭਈ°। ਅਬ ਤੁਮ ਲੇਹੋ ਇਸੈ ਰਲਾਈ ।੩੦। *ਪੰਥ ਦੀ*

ਦੋਹਰਾ : ਯੋ ਕਹਿ ਕੈ ਤਹਿਂ ਪੰਥ ਭੀ ਡੰਕੇ ਦੀਏ ਲਗਾਇ।
ਦੌੜ ਦਿਪੌੜੇ° ਕਰ ਤਬੀ ਪਹੁੰਚਯੋ ਤਿਸ ਪਿੰਡ ਜਾਇ ।੩੧। *ਵਾਹੋ ਦਾਹੀ*

ਚੌਪਈ : ਉਸੀ ਪਿੰਡ ਕੇ ਪੈਂਚ° ਬੁਲਾਏ। ਦੀਨੀ ਉਨ ਸਭ ਗਲ ਸਮਝਾਏ। *ਪੰਚ*
ਸੋਊ ਬਾਤ ਪੰਚਨ ਮੰਨ ਲਈ। ਚਹੁ ਬਰਨੀ° ਪੰਚਾਇਤ ਬਿਪ ਸੰਗ ਅਈ ।੩੨। *ਚਾਰ ਵਰਣਾਂ ਦੀ*
ਚਹੁੰ ਬਰਨਨ ਇਮ ਲਈ ਠਹਿਰਾਏ। ਵਹਿ ਕਰੈ ਰਸੋਈ ਹਮ ਲੇਹਿਂ ਖਾਏ।
ਸਸੁਰਾਰ ਪੇਈਏ° ਦੁਇ ਟੱਬਰ ਜੋਰ। ਖੁਲਾਇ ਰਸੋਈ ਦਏ ਘਰ ਕੋ ਤੋਰ ।੩੩। *ਸਹੁਰੇ ਤੇ ਪੇਕੇ*
ਸਦ ਭਰਤੇ° ਉਸ ਬਾਂਹ ਫੜਵਾਈ। ਔਰ ਬਾਤ ਤਊ ਪੰਥ ਜੀਅ° ਆਈ। *ਪਤੀ / ਪੰਥ ਦੇ ਦਿਲ ਵਿੱਚ*
ਕਹਯੋ ਉਨੈਂ ਦਯੋ ਕੰਬਲੀ ਇਕ ਡਾਲ। ਕੰਨਯਾ ਦਾਨ ਤਹਿਂ ਪੰਥ ਦੇਗੁ ਘਾਲ ।੩੪।
ਇਸੈ ਪੰਥ ਨਿਜ ਬੇਟੀ ਕਹਯੋ। ਇਸ ਕੋ ਚਹੀਅਤ ਦਾਜ ਭੀ ਦਯੋ।
ਜਬ ਉਸ ਨੇ ਦਯੋ ਕਪੜੋ ਡਾਲ। ਲਗੇ ਚੁਤਰਫੋਂ ਪੜਨੈਂ ਮਾਲ ।੩੫।

ਦੋਹਰਾ : ਕਿਨੈ ਰੁਪੱਯੇ ਕਿਨ ਮੋਹਰੈਂ ਪੈਸੇ ਕੌਡੀ ਅਪਾਰ।
ਬਹੁਤ ਦਰਬ° ਇਕਠੀ ਭਈ ਵਹਿ ਬਿੱਪਰ° ਭਯੋ ਨਿਹਾਲ ।੩੬। *ਧਨ-ਮਾਲ / ਬ੍ਰਾਹਮਣ*
ਮਾਰਯੋ ਸੱਯਦ ਜਬ ਖਾਲਸੇ ਤੌ ਭਇਓ ਤੁਰਕਨ ਥਰਥੱਲ°। *ਤਰਥੱਲ, ਹਲਚਲ*
ਪੂਰਬ ਦੱਖਨ ਲਗ ਮਕੈ° ਗਈ ਗੱਲ ਯਹ ਚੱਲ ।੩੭। *ਮੱਕੇ ਤਕ, ਤਾਈਂ*

ਚੌਪਈ : ਹਿੰਦੂ ਕਹੈਂ ਪੰਥ ਨਿਹਕਲੰਕ° ਕੋ ਆਯੋ। ਇਸੀ ਪੰਥ ਹੋਵਗੁ ਪ੍ਰਗਟਾਯੋ। *ਨਿਹਕਲੰਕ ਦਾ ਪੰਥ*
ਤੁਰਕ ਕਹੈਂ ਖਰਜੰਦਾਲ° ਪੰਥ ਹੈ ਏਊ। ਐਸੋ ਚਰਿਤ੍ਰ ਜਗ ਭਯੋ ਤੇਊ।੩੮। *ਜ਼ਾਲਿਮ*

ਦੋਹਰਾ : ਸੱਯਦ ਫੂਕਯੋ ਪੰਥ ਜਬ ਫਿਰ ਭਏ ਦਿੱਲੀ ਗਿਰਦ ਖਾਸ।
ਮੱਧ ਦਿੱਲੀ ਚਿੰਤਾ ਪਰੀ ਘਰ ਘਰ ਬੀਤਯ ਤ੍ਰਾਸ°।੩੯। *ਡਰ ਪੈ ਗਿਆ*

ਚੌਪਈ : ਤੁਰਕਨ ਮੱਧ ਥਰਥੱਲਾ ਪਰਾ। ਜਿਹ ਕਿਨ ਸੁਨੀ ਤਹੀਂ ਤੁਰਕ ਡਰਾ।
ਕਹੈ ਤੁਰਕ ਯਹ ਖਰਜੰਦਾਲ ਪੰਥ। ਹਮ ਜਾਪਤ ਹੈ ਯਹੀ ਮਤੰਤ°।੪੦। *ਸਲਾਹ, ਮੱਤ*
ਪਾਤਸ਼ਾਹ ਦਿੱਲੀਪਤ ਖੌਫ ਖਾਯੋ। ਊਨ ਅਪਨੋਂ ਸਭ ਦੀਨ ਬੁਲਾਯੋਂ°। *ਮੁਸਲਮਾਨਾਂ ਨੂੰ ਸੱਦਿਆ*
ਹਮ ਕੋ ਛੋਡੇ ਯੇਹ ਪੰਥ ਨਾਹੀਂ। ਗਿਰਦ ਦਿੱਲੀ ਸਭ ਇਨ ਲੁਟ ਖਾਈ।੪੧।
ਅਬ ਨੌਬਤ° ਹੈ ਹਮ ਪਰ ਆਈ। ਲੜਨ ਜੋਗ ਫੌਜ ਹਮ ਪੈ ਨਾਹੀਂ। *ਮੁਸ਼ਕਲ*
ਬਿਨਾਂ ਫੌਜ ਹਮ ਨਾਹਿੰ ਬਚਾਈਂ। ਅਬ ਇਨ ਕੇ ਹਮ ਆਏ ਦਾਈ°।੪੨। *ਦਾਉ ਹੇਠ*
ਹਮ ਬਡਿਅਨ ਇਨ ਗੁਰਸੁਤ° ਮਾਰੇ। ਹਮ ਬਡਿਅਨ ਇਨ ਹਿਸਾਨ° ਬਿਸਾਰੇ। *ਸਾਹਿਬਜ਼ਾਦੇ / ਅਹਿਸਾਨ*
ਜਿਮ ਜਿਮ ਇਨਕੋ ਹਮ ਦੁਖ ਦਯੋ। ਤਿਮ ਤਿਮ ਚਹੈਂ ਏ ਬਦਲੋ ਲਯੋ।੪੩।

ਦੋਹਰਾ : ਇਕੈ° ਤਾਂ ਦਿੱਲੀ ਛਡ ਤੁਰੋ ਇਕੈ ਤਾਂ ਕਰੋ ਉਪਾਇ। *ਜਾਂ*
ਜਿਮ ਸਸੋ° ਅੰਧੇਰੀ ਮੱਧ ਮਰੈ ਮਤ ਇਮ ਹੀ ਮਰ ਜਾਇ।੪੪। *ਸਹਿਆ*

ਚੌਪਈ : ਤੌ ਦਾਨਾ° ਉਨ ਕਰੀ ਸਲਾਹ। ਹਮ ਦਿੱਲੀ ਛਡ ਅਬ ਖਚਤੇ ਨਾਂਹਿ। *ਸਿਆਣਿਆਂ*
ਹੈ ਬੇਗਮ ਸਿਮਰੂ[੧] ਕੀ ਆਹਿ। ਅਬ ਉਸ ਕੀ ਪੂਛ ਲੇਹੁ ਸਲਾਹਿ।੪੫।
ਸੋਊ ਤੁਰਤ ਲਈ ਸ਼ਾਹਿ ਬੁਲਾਇ। ਸਭ ਦੀਨੀ ਉਸ ਬਾਤ ਸੁਨਾਇ।
ਸੁਨ ਕਰ ਬੇਗਮ ਸੀਸ ਹਿਲਾਯਾ। ਬੁਰਾ ਵਖਤ ਕਹਿ ਬੇਗਮ ਸੁਨਾਯਾ।੪੬।

ਦੋਹਰਾ : ਤੌ ਬੇਗਮ ਐਸੇ ਕਹੀ ਛੋਡੀਏ ਨਾਂਹਿ ਉਪਾਇ।
ਸਾਮ ਦਾਮ ਦੰਡ ਭੇਦ ਕੈ ਬਨੈ ਸੁ ਲਿਓ ਬਨਾਇ।੪੭।

ਚੌਪਈ : ਹੈਂ ਸਿੰਘਨ ਮੱਧ ਬਹੁ ਸਰਦਾਰ। ਲੇਹੁ ਕਿਸੀ ਸੌਂ ਬਾਤ ਬਿਚਾਰ।
ਪਤਸ਼ਾਹਿ ਕਹੀ ਹਮ ਪਤਯਾਵੈਂ ਨਾਹੀਂ। ਮਤ ਮਾਰੈ ਹਮ ਦਗੋ° ਕਮਾਹੀ।੪੮। *ਦਗਾ, ਧੋਖਾ*
ਕਹਿ ਬੇਗਮ ਸਭ ਇਕਸਰ° ਨਾਹੀ। ਹਮ ਦੇਖੇ ਸਭ ਹੀ ਪਤਿਆਈ। *ਇੱਕੋ ਜਿਹੇ*
ਬਘੇਲ ਸਿੰਘ ਮੈਂ ਬਨਾਓਂ ਭਾਈ। ਤੁਮਰੀ ਬਾਂਹ ਦਯੋਂ ਤਿਸੈ ਫੜਾਈ।੪੯।
ਸ਼ਾਹ ਕਹੀ ਅਬ ਦੇਰ ਮਤ ਕਰੋ। ਹਮਰੀ ਬਾਂਹਿ ਅਬ ਉਸ ਹਥ ਧਰੋ।
ਤੌ ਬੇਗਮ ਤੁਰਕ ਘੱਲੇ ਵਕੀਲ। ਲੈ ਲੈ ਪਾਲਕਣ° ਔ ਬਡ ਫੀਲ°।੫੦। *ਪਾਲਕੀਆਂ / ਹਾਥੀ*

---

੧. **ਬੇਗਮ ਸਮਰੂ** : ਲੁਤਫ਼ ਅਲੀ ਖ਼ਾਨ ਦੀ ਧੀ ਜਿਸ ਦਾ ਅਸਲ ਨਾਮ ਜੇਬੁੰਨਿਸਾ ਸੀ। ਇਸ ਦੀ ਸ਼ਾਦੀ ਜਰਮਨੀ ਤੋਂ ਆਏ (Walter Reinhard Somres) ਫ਼ੌਜੀ ਅਫ਼ਸਰ/ਨਾਲ ਹੋਣ ਕਰਕੇ ਇਸ ਦਾ ਨਾਮ ਬੇਗਮ ਸਮਰੂ ਕਰਕੇ ਪ੍ਰਸਿੱਧ ਹੋ ਗਿਆ ਸੀ। ਸਮਰੂ ਨੇ ਫਰਾਂਸੀਸੀ, ਈਸਟ ਇੰਡੀਆ ਕੰਪਨੀ ਤੇ ਬੰਗਾਲ ਦੇ ਨਵਾਬ ਦੀ ਨੌਕਰੀ ਵੀ ਕੀਤੀ। ਇਸ ਨੇ ਆਪਣੇ ਉੱਦਮ ਨਾਲ ਜਮਨਾ-ਗੰਗ ਦੁਆਬ ਵਿੱਚ ਸਰਧਾਨੇ ਦੇ ਇਲਾਕੇ ਵਿੱਚ ਆਪਣੀ ਸੁਤੰਤਰ ਰਿਆਸਤ ਕਾਇਮ ਕਰ ਲਈ ਸੀ। ਇਸ ਦਾ ਦੇਹਾਂਤ ੧੭੭੮ ਈ. ਵਿੱਚ ਹੋਇਆ ਸੀ। ਇਸ ਉਪਰੰਤ ਬੇਗਮ ਸਮਰੂ ਰਿਆਸਤ ਦਾ ਕੰਮ-ਕਾਜ ਕਰਦੀ ਰਹੀ। ਇਸ ਦਾ ਦੇਹਾਂਤ ਜਨਵਰੀ ੧੯੩੬ ਵਿੱਚ ਹੋਇਆ ਸੀ।

ਜਾਇ ਬਘੇਲ ਸਿੰਘ ਜੀ ਲਯਾਇ। ਢਿਗ ਦਿੱਲੀ ਦਏ ਡੇਰੇ ਕਰਵਾਇ।
ਤੌ ਬੇਗਮ ਸਿੰਘ ਜੀ ਪਹਿ ਆਏ। ਦਈ ਛਯਾਨੀ[1] ਪਤਿਸ਼ਾਹ ਲਿਖਾਏ।੫੧।

ਦੋਹਰਾ : ਕਸਮ ਨੇਮ ਦੇਊ ਓਰ° ਤੇ ਬੇਗਮ ਦਏ ਕਰਾਇ। *ਦੋਵਾਂ ਧਿਰਾਂ ਵਿਚਕਾਰ*
ਡੇਹਰੇ ਸੱਤ ਚਿਣਵਾਵਿਣੇ ਸਿੰਘ ਜੀ ਲਏ ਲਿਖਾਇ[2]।੫੨।
ਸਿੰਘ ਜੀ ਕੌ ਪਤਿਸ਼ਾਹਿ ਨੇ ਘੱਲਿਓ ਐਸ ਅਖਵਾਇ।
ਮੋੜੋ ਪਾਛੈ ਦਲ ਕਿਮੈਂ ਹੁਇ ਨਿਜ ਦੇਸ਼ ਬਚਾਇ।੫੩।

ਚੌਪਈ : ਬਘੇਲ ਸਿੰਘ ਤੌ ਬੇਗਮ ਫੁਰਮਾਯੋ। ਕਹਿ ਪੜਸ਼ਾਹਿ ਡੇਰਾ ਬਾਹਰ ਕਰਾਯੋ।
ਮਾੜ ਮੋਟ ਜੋ ਤੁਮਰੇ ਪਾਹਿ°। ਦਿਓ ਬਾਹਰ ਤੂੰ ਝੰਡੋ ਗਡਵਾਇ।੫੪। *ਪਾਸ*
ਸੋਊ ਬਾਤ ਪਤਿਸ਼ਾਹ ਮੰਨ ਲਈ। ਦੀਨੇ ਝੰਡੇ ਬਾਹਰ ਗਡਈ° । *ਗੱਡ ਦਿੱਤੇ*
ਤੌ ਸਿੰਘ ਜੀ ਹਲਕਾਰੇ ਵਲ ਪੰਥ ਘੱਲੇ। ਜਾ ਕਹਯੋ ਪੰਥ ਬਿਖਬਰ ਕਹਾਂ ਤੁਮ ਚੱਲੇ।੫੫।
ਪਾਤਸ਼ਾਹ ਡੇਰਾ ਬਾਹਰ ਪਾਯੋ। ਬਹੁਤ ਦਖਣ ਤੇ ਮਰਹਟੇ ਮੰਗਾਯੋ।
ਚੋਰ ਘੋੜੀ° ਉਨ ਮੁਹਰੇ ਤੋਰੀ। ਤੁਮ ਮੁੜ ਜਾਵੋ ਤੁਮ ਪਹਿ ਫੌਜ ਥੋੜੀ।੫੬। *ਜਾਸੂਸ ਦੀ ਸਵਾਰੀ*
ਸੁਨਤ ਸਿੰਘ ਮੁੜ ਹਟੇ ਪਿਛਾਂਹਿ। ਸੁਨੀ ਖਬਰ ਤੁਰਤ ਯਿਹ ਪਤਿਸ਼ਾਹਿ।
ਕਹਯੋ ਸਿੰਘ ਯਹ ਬਡੋ ਦਨਾਯੋ°। ਰਖੀ ਦਿੱਲੀ ਔ ਮੁਲਕ ਬਚਾਯੋ।੫੭। *ਸਿਆਣਾ*



ਦੋਹਰਾ : ਸਬਜ਼ੀ ਮੰਡੀ[3] ਡੇਰਾ ਲਾਇਓ ਔ ਚਬੂਤਰਯੋਂ° ਛਯਾਨੀ ਆਇ। *ਕੋਤਵਾਲ ਦੀ ਕਚਹਿਰੀ*
ਹੁਕਮ ਦਿੱਲੀ ਮਧ ਸਿੰਘ ਤੁਰੇ ਮਿਲੇ ਸੂਬੇ° ਬਹੁ ਆਇ।੫੮। *ਫ਼ੌਜਦਾਰ*

ਚੌਪਈ : ਤੌ ਸਿੰਘ ਜੀ ਕੰਮ ਡੇਹਰਨ° ਤੋਰਾ। ਪ੍ਰਿਥਮ ਕੀਓ ਜੁ ਹੁਤੋ ਕੰਮ ਥੋੜਾ। *ਗੁਰਦੁਆਰਿਆਂ ਦਾ*
ਜਹਾਂ ਮਾਤ ਥੀ ਦੋਊ° ਰਹੀ। ਜਗਾ ਪੀਹੜੇ ਕੀ ਤਹਿੰ ਬਨਵਈ।੫੯। *ਮਾਤਾ ਸੁੰਦਰੀ ਤੇ ਸਾਹਿਬ ਦੇਵਾਂ*
ਹੁਤੀ ਸਾਹਬ ਦਈ ਔ ਸੁੰਦ੍ਰੀ ਮਾਤ। ਗੁਰ ਪਤਨੀ ਸਭ ਜਗ ਬਿਖਯਾਤ।
ਸ੍ਰੀ ਹਰਿ ਕ੍ਰਿਸ਼ਨ ਸਮਾਧ ਆਦ ਜਹੀਂ। ਜਮਨਾ ਢਿਗ ਗੱਡੇ ਝੰਡੇ ਤ੍ਰੈ° ਤਹੀਂ।੬੦। *ਤਿੰਨ*
ਪੰਜਵੋਂ ਝੰਡੋਂ ਹਰਿ ਕ੍ਰਿਸ਼ਨ ਜੀ ਜਹਿੰ ਬਹੇ। ਜੈ ਸਿੰਘ ਪੁਰੇ ਮਧ ਬੰਗਲੋ ਜੀ° ਅਹੇ। *ਬੰਗਲਾ ਸਾਹਿਬ*
ਸੁਗਮ° ਭਾਂਤ ਪੰਜ ਡੇਹਰੇ ਭਏ। ਗੱਡ ਝੰਡੇ ਪੰਜ ਕੜਾਹ ਕਰ ਦਏ।੬੧। *ਸੌਖਿਆਂ ਹੀ*
ਹੁਤੀ ਤੇਗ ਬਹਾਦਰ ਜਾਗਾ ਦੋਊ°। ਊਪਰ ਮਸੀਤ ਚਿਣ ਰਖੀ ਥੀ ਸੋਊ। *ਦੋ ਸਥਾਨ*
ਸਿੰਘ ਜੀ ਕਹਯੋ ਮਸੀਤ ਹੋਵੈ ਗੇਰ°। ਤੌ ਡੇਹਰੋ ਬਨਾਵੈਂਗੇ ਫੇਰ।੬੨। *ਢਾਹ ਦਿਓ*

ਦੋਹਰਾ : ਸੁਨ ਤੁਰਕਨ ਤਹਿੰ ਅਗ ਲਗੀ ਗਿਰਨ ਮਸੀਤਨ ਨਾਇ°। *ਨਾਮ*
ਗੇਰ ਮਸੀਤੈਂ ਕਿਮ ਜੀਏਂ ਜਹਿੰ ਬੈਸ° ਨਿਮਾਜ਼ ਪੜ੍ਹਾਇਂ।੬੩। *ਬੈਠ ਕੇ*

---

੧. **ਛਯਾਨੀ :** ਛੇ ਆਨੇ ਭਾਵ ਰੁਪਏ ਵਿੱਚੋਂ ਛੇ ਆਨੇ ਦੀ ਹਿੱਸੇਦਾਰੀ, ਮਾਰਚ ੧੭੮੩ ਈ. ਵਿੱਚ ਜਦ ਬਘੇਲ ਸਿੰਘ ਦੀ ਅਗਵਾਈ ਹੇਠ ਖ਼ਾਲਸਾ ਦਲ ਨੇ ਦਿੱਲੀ ਉੱਤੇ ਹਮਲਾ ਕੀਤਾ ਸੀ ਤਾਂ ਬਾਦਸ਼ਾਹ ਸ਼ਾਹ ਆਲਮ ਦੂਜੇ ਨੇ ਬਘੇਲ ਸਿੰਘ ਨੂੰ ਦਿੱਲੀ ਦੀ ਚੁੰਗੀ ਤੋਂ ਹੋਣ ਵਾਲੀ ਆਮਦਨ ਵਿੱਚੋਂ ਰੁਪਏ ਵਿੱਚੋਂ ਛੇ ਆਨੇ ਭਾਵ ੩੭.੫% ਹਿੱਸਾ ਦੇਣਾ ਮੰਨਿਆ ਸੀ।

੨. ਮਾਰਚ ੧੭੮੩ ਈ. ਵਿੱਚ ਦਿੱਲੀ ਉੱਪਰ ਕਬਜ਼ਾ ਕਰਦੇ ਸਮੇਂ ਸ. ਬਘੇਲ ਸਿੰਘ ਨੇ ਦਿੱਲੀ ਵਿੱਚ ਗੁਰੂ ਸਾਹਿਬਾਨ ਨਾਲ ਸੰਬੰਧਿਤ ਥਾਵਾਂ ਉੱਪਰ ਸੱਤ ਗੁਰਦੁਆਰੇ ਸਥਾਪਿਤ ਕਰਨ ਦਾ ਬਾਦਸ਼ਾਹ ਪਾਸੋਂ ਲਿਖਤੀ ਇਕਰਾਰ ਲਿਆ ਸੀ।

੩. **ਸਬਜ਼ੀ ਮੰਡੀ :** ਦਿੱਲੀ ਦੇ ਬਾਹਰਵਾਰ ਇਕ ਥਾਂ ਜੋ ਇਸ ਵੇਲੇ ਸਬਜ਼ੀ ਮੰਡੀ ਰੇਲਵੇ ਸਟੇਸ਼ਨ ਹੈ।

ਚੌਪਈ : ਮਿਲ ਸਭ ਤੁਰਕ ਗਏ ਸ਼ਾਹਿ ਕੋਲ। ਸਭੀ ਮੁਲਾਣੇ ਸਦ ਲਏ ਬੋਲ।
ਭਯੋ ਕਾਫਰ ਕਹਿੰ° ਅਬ ਪਤਸ਼ਾਹਿ। ਆਖੇ ਮਸੀਤ ਦੁਏ° ਦਿਹੋ ਗਿਰਾਇ।੬੪। *ਕਹਿਣ / ਦੋਵੇਂ*
ਹਮ ਜੀਵਤ ਕਿਮ ਮਸੀਤ ਗਿਰਨ ਦੇਹਿਂ। ਬਿਨਾਂ ਦਿੱਲੀ ਕਰਵਾਏ ਥੇਹ°। *ਬਰਬਾਦ*
ਪਤਸ਼ਾਹ ਕਹੀ ਤੁਮ ਅਗੈ ਨ ਕਹੀ। ਹਮ ਦਈ ਲਿਖਾਇ ਅਬ ਔਖੀ ਭਈ।੬੫।
ਜੌ ਹਮ ਲਿਖਤ ਚਹੈਂ ਅਬ ਮੋੜੀ। ਬਘੇਲ ਸਿੰਘ ਸੋਂ ਹੋ ਜਾਇ ਤੋੜ ਵਿਛੋੜੀ°। *ਸੰਧੀ ਟੁੱਟ ਜਾਏਗੀ*
ਡੇਰਾ ਪਾਊਗੁ ਚਕ ਹਮ ਦੇਸ਼ ਮਾਂਹਿ। ਔ ਕਸਮ ਕੌਲ ਤੇ ਹਮ ਝੂਠੇ ਬਣ ਜਾਹਿ।੬੬।
ਵਹਿ ਤੁਰਤ ਦੇਵੈ ਮੁਲਖ ਉਜਾੜ। ਕਯਾ ਜਾਣੈਂ ਲੇ ਦਿੱਲੀ ਹੀ ਮਾਰ।
ਹਮ ਕੋ ਤੁਮ ਖਰਾਬ ਕਰਵਾਵੋ। ਦੁਊ ਜਹਾਨੋਂ ਹਮੈਂ ਗੁਵਾਵੋ।੬੭।

ਦੋਹਰਾ : ਸਿੰਘ ਜੀ ਸਮਝਯੋ ਤੌਰ ਤਬ ਤੁਰਕ ਭਏ ਸੁ ਦੰਗੇਦਾਰ°। *ਦੰਗਾ ਕਰਨ ਵਾਲੇ, ਫਸਾਦਬਾਜ਼*
ਅਬ ਕਿਛ ਮਸ਼ਟ° ਸੁ ਮਾਰੀਏ ਫਿਰ ਲੈਯਨਗੀ ਸਵਾਰ।੬੮। *ਮਸਤੀ*

ਚੌਪਈ : ਤੌ ਸਿੰਘ ਜੀ ਸਭ ਪੰਥ ਬੁਲਾਯੋ। ਦਿੱਲੀ ਗਿਰਦੈ ਤੁਰਤ ਝਾਕੋਂ° ਲਵਾਯੋ। *ਨਜ਼ਰ ਹੇਠੋਂ ਕਢਵਾਇਆ*
ਜਿਨ ਜਿਨ ਥੀ ਬਹੁ ਹੁੱਜਤ° ਕਰੀ। ਮੁਲਕ ਉਨ੍ਹੈਂ ਲੁੱਟਯੋ ਉਸ ਘਰੀ°।੬੯। *ਤਕਰਾਰ / ਉਸੇ ਵੇਲੇ*
ਜੇ ਉਹ ਆਇ ਹੁਏ ਮਿੰਨਤਦਾਰ°। ਉਸ ਮੁਲਕੋਂ ਦਏ ਸਿੰਘ ਨਿਕਾਰ°। *ਮਿੰਨਤ ਕਰਨ ਵਾਲੇ / ਨਿਕਾਲ*
ਇਸੀ ਭਾਂਤ ਸਭ ਅਰਥੀ° ਭਏ। ਲਿਖਾਇ ਸਭਨ ਤੇ ਕਾਗਜ਼ ਲਏ।੭੦। *ਮਤਲਬੀ*
ਜਿਨ ਕੋ ਹੁਤੋ ਨ ਮੁਲਖ ਜਗੀਰ। ਉਨ ਦੈ ਦਰਬ ਕੀਏ ਤਾਬੇਗੀਰ°। *ਤਾਬੇਦਾਰ*
ਕਿਸੇ ਲੜਾਈ ਕਿਸ ਵਿਚੇ ਭਿੜਾਇ। ਕਿਸੈ ਬੰਧ ਕਿਸ ਦੇਹ ਛੁਡਾਇ।੭੧।
ਪਾੜ ਝੀੜ ਲੀਰਾਂ ਕਰ ਦਏ। ਹੱਥ ਸਭਨ ਕੇ ਲਿਖਾਇ ਕਟ ਲਏ।
ਕਿਸੈ ਖੁਹਾਇ° ਕਿਸ ਦਿਵਾਵੈ ਜਗੀਰ। ਲਿਖਤ ਲਿਖਾਈ ਇਸ ਤਤਬੀਰ।੭੨। *ਖੋਹ ਲਈ*

ਦੋਹਰਾ : ਜੋ ਉਨ ਲਿਖਤੈਂ° ਥੀ ਲਿਖੀ ਸਿੰਘ ਸਭ ਇਕ ਥਾਂ ਕੀਨ। *ਲਿਖਤਾਂ*
ਰਾਮ ਦਿਆਲ[1] ਦਿਵਾਨ ਹਥ ਸ਼ਾਹ ਅੱਗੈ ਧਰ ਦੀਨ।੭੩।

ਚੌਪਈ : ਦੇਖ ਸ਼ਾਹ ਬਹੁ ਖੁਸ਼ੀਆਂ ਭਯੋ। ਹਮੈਂ ਕਾਫਰ ਸਿੰਘ ਇਕਲੋਂ° ਨ ਕੀਓ। *ਇਕੱਲੇ ਨੂੰ*
ਹਮਰੇ ਸੰਗ ਤੁਮ ਬਹੁ ਮਿਲਵਾਏ। ਅਬ ਤੁਰਤ ਦੇਵੋਂ ਜਾਇ ਗਿਰਾਏ।੭੪।
ਯੌ ਲਿਖਵਾਇ ਦਿਵਾਨ ਲਿਆਯੋ। ਸਭ ਦਲ ਕੋ ਸਿੰਘ ਹੁਕਮ ਦਿਵਾਯੋ।
ਦਿਓ ਮਸੀਤ ਅਬ ਬਡੀ ਗਿਰਾਇ। ਰਕਾਬ ਗੰਜ ਕੇ ਹੈ ਜੋ ਮਾਂਹਿ°।੭੫। *ਵਿੱਚ*
ਸੁਨ ਯਹ ਬਾਤ ਹਲਕਾਰੇ ਧਾਇ। ਮੁੰਗਲੀ ਮੇਖ ਔ ਕੁਹਾੜੇ ਫੜ ਆਇ।
ਕਹੀ ਕੁਦਾਲ[2] ਬਹੁ ਹਥੌੜੇ ਮੰਗਵਾਇ। ਭੰਨਨ ਪੱਟਨ ਸਭ ਲਾਗੇ ਜਾਇ।੭੬।
ਹੁਤ ਪਥਰਨ ਬਹੁ ਚੂਨੇ ਧਾਰੀ°। ਕਿਤੇ ਪੱਥਰ ਕਿਤੇ ਇੱਟ ਦਈ ਡਾਰੀ। *ਚੂਨੇ ਵਿੱਚ ਚਿਣੀ*
ਪਹਿਰ ਦੋਇਕ ਮੈਂ ਸੋ ਦਈ ਢਾਇ। ਐਸੀ ਭਈ ਸਤਿਗੁਰੂ ਰਜਾਇ।੭੭।

---

੧. **ਰਾਮ ਦਿਆਲ** : ਰਾਇ ਰਾਮ ਸਿੰਘ ਜੀਓ, ਲਾਲਾ ਰਾਮ ਸਿੰਘ, ਇਹ ਖ਼ਾਲਸਾ ਦਲ ਦਾ ਵਕੀਲ ਸੀ ਜੋ ਵਿਦੇਸ਼ੀ ਤਾਕਤਾਂ ਪਾਸ ਸੁਨੇਹਾ ਲੈ ਕੇ ਜਾਇਆ ਕਰਦਾ ਸੀ।

੨. **ਕੁਦਾਲ** : ਜ਼ਮੀਨ ਪੁੱਟਣ ਵਾਲਾ ਗੈਂਤੀ ਵਰਗਾ ਇਕ ਸੰਦ ਜੋ ਅੱਗਿਓਂ ਤਿੱਖਾ ਹੁੰਦਾ ਹੈ।

ਦੋਹਰਾ : ਸ੍ਰੀ ਤੇਗ ਬਹਾਦਰ ਦੇਹ ਜਹਿਂ ਹੁਤੀ ਥੀ ਦਾਗੀ ਠੌਰ°। *ਜਿਸ ਥਾਂ ਸਸਕਾਰ ਕੀਤਾ ਸੀ*
ਤਿਹਰੋ ਛੇਵੋਂ° ਤਹਿਂ ਰਚਯੋ ਝੰਡੋ ਗਡਯੋ ਕਰ ਧੌੜ।੭੮। *ਛੇਵਾਂ ਗੁਰ ਸਥਾਨ*
ਕਰ ਕੜਾਹ ਤਹਿਂ ਸਿੰਘਨ ਬਹੁ ਲਯਾਇ ਕਰ ਦੀਓ ਵਰਤਾਇ।
ਤੁਰਕਨ ਘਰ ਸੋਗੋ° ਭਯੋ ਔ ਹਿੰਦੂਅਨ ਮਨ ਸੁਖ ਪਾਇ।੭੯। *ਸੋਗ*

ਚੌਪਈ : ਰਹਯੋ ਸੱਤਵੋਂ ਸੀਸ ਸੁ ਗੰਜ°। ਹੁਤੀ ਠੌਰ ਥੀ ਤਹਿਂ ਅਤਿਰੰਜ°। *ਸੀਸਗੰਜ / ਅਨੋਖੀ*
ਇਕ ਵਲ ਖੂਹੀ ਇਕ ਵਲ ਮਸੀਤ। ਨਹਿਂ ਜਾਪੈ ਗੁਰ ਜਗਾ ਥੀ ਕੀਤ°।੮੦। *ਕਿਥੇ*
ਤੌ ਇਕ ਊਹਾਂ ਥੀ ਮਾਸ਼ਕਨਾ[੧] ਪੁਰਾਣੀ। ਸੋ ਸਿੰਘ ਜੀ ਸੱਦ ਪੁਛੀ ਸਿਆਨੀ।
ਊਨੈ ਕਹੀ ਹਮ ਪਤਾ ਬਤਾਈਂ। ਹਿੰਦੂ ਪੀਰ ਈਹਾਂ ਚੌਂਕੀ ਡਸਾਈ°।੮੧। *ਡਾਹੀ*
ਮਸੀਤ ਕੰਧ ਤਹਿਂ ਉਪਰ ਚੌਥਾਈ। ਤਹਿਂ ਸਤਿਗੁਰ ਸਿਰ ਤੇਗ ਲਗਵਾਈ।
ਪੂਰਬ ਵਲ ਥੇ ਮੁਖ ਕਰ ਬਹੇ। ਲਗੀ ਤੇਗ ਸਿਰ ਅਗੈ ਗਿਰ ਅਏ।੮੨।
ਔਰ ਲੋਕ ਤਹ ਦੇਖਨ ਹੁਤ ਆਏ। ਹਮ ਪਿਤ° ਹੁਤ ਤਹਿਂ ਮਸ਼ਕ ਭ੍ਰਵਾਏ। *ਮੇਰਾ ਪਿਤਾ*
ਸੁਨ ਭੁਜੰਗੀ ਤੁਰਤ ਚਲੇ ਢਹਾਵਨ। ਸੁਨ ਦੰਗੋ° ਭਯੋ ਵਜ਼ੀਰ ਕੋ ਆਵਨ।੮੩। *ਝਗੜਾ*

ਦੋਹਰਾ : ਵਜ਼ੀਰ ਕਹੀ ਤੁਮ ਅਬ ਥੰਮ੍ਹੋ° ਹਮ ਆਵੈਂ ਕਲ ਸਿੰਘ ਕੋਲ। *ਰੁਕ ਜਾਓ*
ਜਿਮ ਸਿੰਘ ਜੀ ਆਖੈਂ ਤਿਮ ਕਰੈਂ ਕਿਮ ਕਹੈਂ ਬ੍ਰਿਥੋ° ਅਬ ਬੋਲ।੮੪। *ਵਿਅਰਥ*



ਚੌਪਈ : ਪ੍ਰਾਤ ਭਈ ਤੌ ਅਯੋ ਵਜ਼ੀਰ। ਆਇ ਸਿੰਘ ਪੈ ਕਰੀ ਤਤਬੀਰ।
ਕਿਛਕੁ ਮਸੀਤ ਕੀ ਪਿਛਵਾਰੀ° ਤੁੜਾਈ। ਕਿਛਕ ਅਗਯੋਂ ਭੀ ਰਖੀ ਬਨਾਈ।੮੫। *ਪਿਛਲਾ ਪਾਸਾ*
ਮੱਧ ਦਿੱਲੀ ਲਯੋ ਦੇਹਰੋ ਚਿਣਵਾਇ। ਸਤਮੋਂ ਝੰਡੋ° ਇਮ ਦੀਓ ਝੁਲਾਇ। *ਸੱਤਵਾਂ ਝੰਡਾ*
ਬਜਾਇ ਨਗਾਰੇ ਕੜਾਹੁ ਕਰਾਏ। ਸਿਖ ਪਰਸੰਨ ਚੁਤਰਫੋਂ ਆਏ।੮੬।
ਸ੍ਰਦਾਰ ਬਘੇਲ ਸਿੰਘ ਇਮ ਗਾਢ° ਮਾਰਾ। ਰਹੂਗੁ ਪ੍ਰਿਥੀ ਉਸ ਨਾਮ ਉਜਾਰਾ°। *ਗਰਜ / ਚਮਕਦਾ*
ਐਸੀ ਕਰੀ ਉਨ ਗੁਰ ਕੀ ਕਾਰ। ਪਾਊ ਜਗਾ ਵਹਿ ਗੁਰ ਕੇ ਦ੍ਵਾਰ।੮੭।

## ੧੫੮. ਸਾਖੀ ਸ. ਬਘੇਲ ਸਿੰਘ ਜੀ ਕੀ ਔ ਦਿੱਲੀ ਕੇ ਪਾਤਿਸ਼ਾਹਿ ਅਲੀ ਗੌਹਰਿ ਕੀ

ਦੋਹਰਾ : ਸਾਖੀ ਸਿੰਘ ਸੁ ਉਸੈਂ° ਕੀ ਔਰ ਭੀ ਦਿਊਂ ਸੁਨਾਇ। *ਬਘੇਲ ਸਿੰਘ*
ਅਘੜ ਸਿੰਘ ਸਾਹਿ ਸੋ ਮਿਲਯੋ ਔ ਕਰ ਲੁਟ ਦਈ ਦਿਖਾਇ।੧।
ਜਬ ਪੰਥ ਆਵੈ ਵਲ ਦਿਲੀ ਅਗਯੋਂ ਸਿੰਘ ਜੀ ਦਏ ਮੁੜਾਇ°। *ਮੋੜ ਦੇਵੇ*
ਤੌਫੇ ਤੁਫਾਇਤਾ° ਵਜ਼ੀਰ ਪਹਿ ਪਤਿਸ਼ਾਹਿ ਤੌਂ ਦਏ ਘਲਵਾਇ।੨। *ਤੋਹਫ਼ੇ ਤੇ ਸੁਗਾਤਾਂ*

ਚੌਪਈ : ਤੌ ਪਤਿਸ਼ਾਹ ਦਿਲ ਇਕ ਦਿਨ ਅਈ। ਹਮਸੋ ਮੁਲਾਕਾਤ ਨ ਸਿੰਘ ਕਬ ਭਈ।
ਜੋ ਮੋਹਿ ਅੰਬੀਰ° ਸਿੰਘ ਪਹਿ ਜਾਵੈਂ। ਬਹੁਤ ਖੂਬੀ ਉਸ ਮੋਹਿ ਸੁਨਾਵੈਂ।੩। *ਮੇਰਾ ਅਹਿਲਕਾਰ*

---

੧. **ਮਾਸ਼ਕਨ** : ਮਾਈ ਸੁੱਖਾਂ, ਇਕ ਮੁਸਲਿਮ ਮਾਸ਼ਕੀ ਦੀ ਪਤਨੀ ਜਿਸ ਨੇ ਸ. ਬਘੇਲ ਸਿੰਘ ਨੂੰ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਸਥਾਨ ਦੀ ਨਿਸ਼ਾਨਦੇਹੀ ਕਰਵਾਈ ਸੀ।

 

ਵਜ਼ੀਰ ਘੱਲਯੋ ਮੁਲਾਕਾਤ ਠਹਿਰਾਵਣ। ਜਿਮ ਆਵੈ ਤਿਮ ਕਰੋ ਲਿਆਵਣ।
ਆਇ ਵਜ਼ੀਰ ਕਹੀ ਤਿਮ ਬਾਤ। ਸੱਦਯੋ ਸ਼ਾਹ ਤੁਸਾਂ ਕਰਨ ਮੁਲਾਕਾਤ।੪।
ਤੌ ਸਿੰਘ ਜੀ ਦਯੋ ਵਜ਼ੀਰੈ ਸੁਨਾਇ। ਹਮ ਕਠਨ° ਕਰਨ ਮੁਲਾਕਾਤ ਹੈ ਸ਼ਾਹਿ। ਔਖਾ
ਸ਼ਾਹਿ ਮਿਲਤ ਹੈਂ ਹਥ ਬੰਧ ਦੋਇ। ਕਰ ਹੈਂ ਕੁਨਸੋਂ° ਝੁਕ ਝੁਕ ਸੋਇ।੫। ਕੁਰਨਿਸ਼, ਝੁਕ ਕੇ ਸਲਾਮ ਕਰਨਾ
ਨਹਿਂ ਸ਼ਸਤਰ ਕੋਊ ਸਾਥ ਲਿਜਾਵੈ। ਹਮ ਬਿਨ ਸ਼ਸਤ੍ਰ ਨ ਪੈਰ ਉਠਾਵੈਂ।
ਹਮਰੈ ਪੰਥ ਮੱਧ ਹੈ ਯਹਿ ਆਣ। ਨਹਿਂ ਸਿਰ ਧਰਨੋਂ° ਹਥ ਤੁਰਕਨ ਜਾਣ।੬। ਸਲਾਮ ਨਹੀਂ ਕਰਨੀ

ਦੋਹਰਾ : ਔ ਏਕਲ ਹਮ ਕਯਾ ਦੇਖਣੋਂ ਹਮ ਦੇਖਣ ਖ਼ੂਬ ਸਿਪਾਹਿ।
ਇਮ ਕਰ ਹਮਰੀ ਨਹਿਂ ਬਨੈ ਮੁਲਾਕਾਤ ਪਾਤਿਸ਼ਾਹਿ।੭।

ਚੌਪਈ : ਔ ਫੌਜ ਹਮਾਰੀ ਹੈ ਲੁਟਵਾਰੀ। ਮਤ ਕਰ ਜਾਵੈ ਕੋਊ ਖਵਾਰੀ।
ਇਤੀ ਬਾਤ ਜੌ ਹੁਇ ਮਨਜ਼ੂਰ। ਤੌ ਮਲਾਕਾਤ ਹੋ ਜਾਵਗੁ ਜ਼ਰੂਰ।੮।
ਜਾਇ ਵਜ਼ੀਰ ਸਭ ਸ਼ਾਹਿ ਸੁਨਾਈ। ਘੜੀ ਕੁ ਸੋਚ ਦਿਲ ਸ਼ਾਹ ਭੀ ਆਈ।
ਫੇਰ ਸ਼ਾਹ ਮੁਖ ਦੀਓ ਫੁਰਮਾਈ। ਜਿਮ ਆਖੈ ਤਿਮ ਲੇਹੁ ਬਨਾਈ।੯।
ਹਮ ਦੇਂ ਨਗਾਰੇ ਉਸ ਸੁਤਰੀ ਅਸਪੀ। ਦੈਂ ਮਹੀਮਰਾਤਬ° ਸੰਗ ਸਭ ਵਸਬੀ°। ਵੱਡਾ ਰੁਤਬਾ / ਮਾਣ ਵਡਿਆਈ
ਸਾਥ ਲਿਆਵੋ ਉਸ ਫੌਜ ਬਿਚਾਰੀ। ਗਲੀ ਕੂਚੈ ਕਿਸ ਕਰੈਂ ਨ ਖ੍ਵਾਰੀ।੧੦।
ਰਾਮ ਦਯਾਲ ਸਦ ਸ਼ਾਹ ਸਮਝਾਯੋ। ਮੁਲਾਕਾਤ ਕੋ ਦਿਨ ਟਿਕਵਾਯੋ°। ਨਿਸ਼ਚਿਤ ਕੀਤਾ
ਔਰ ਬਾਤ ਵਹੁ ਆਯੋ ਸੁਨਾਇ। ਉਸ ਦਿਨ ਨਜ਼ਰ ਕੋਊ ਕਸਾਈ ਨ ਪਾਇ।੧੧।

ਦੋਹਰਾ : ਦੇਖ ਸਿੰਘ ਉਸ ਮਾਰ ਹੈਂ ਮਤ ਦੰਗੋ ਹੋ ਜਾਇ।
ਦਿਨ ਨਹਿਂ ਆਵੇਂ ਬਜਾਰ ਮੱਧ ਸ਼ਾਹਿ ਹੋਕੋਂ° ਦਯੋ ਫਿਰਾਇ।੧੨। ਢੰਡੋਰਾ

ਚੌਪਈ : ਆਇ ਰਾਮ ਦਯਾਲ ਸਭ ਸਿੰਘ ਜੀ ਸੁਨਾਯੋ। ਲੈਨ ਵਜ਼ੀਰ ਹੋਤ ਪ੍ਰਾਤੇ° ਆਯੋ। ਸਵੇਰੇ
ਕਹੀ ਵਜ਼ੀਰ ਤਬ ਸਿੰਘ ਜੀ ਪਾਸੋਂ ਆਇ। ਜਿਮ ਮਨ ਮਾਨੈ ਤਿਮ ਚੜ੍ਹਿਓ ਧਾਇ।੧੩।
ਤੌ ਸਿੰਘ ਫੌਜ ਥੋੜ੍ਹੀਓ ਚੜ੍ਹਾਈ। ਸੱਦ ਸ੍ਦਾਰ ਸਭ ਲਏ ਸਮਝਾਈ।
[1]ਤੌ ਸਿੰਘ ਜੀ ਫੌਜ ਦਈ ਤੁਰਾਈ। ਮੁਹਰੇ ਨਕੀਬ° ਥੋ ਬੋਲਤੋ ਜਾਈ।੧੪। ਚਿਤਾਵਨੀ ਦੇਣ ਵਾਲਾ
[2]ਔਰ ਹਲਕਾਰੇ ਚੋਬਦਾਰ ਘਨੇ। ਅਗੈ ਅਗੈ ਸਿੰਘ ਸੋਊ ਜਾਇਂ ਭਨੇ।
ਅਤ੍ਰ ਪਤ੍ਰ° ਥਿਰ ਸਿੰਘ ਜੀ ਛਾਜੈ। ਚੰਦ ਸੂਰਜ ਕੀ ਰਿਸ਼ਮ ਬਿਰਾਜੈ।੧੫। ਛਤਰ
ਅਗੈ ਭੱਟ ਬਿਰਦਾਵਲ° ਪੜ੍ਹਤੇ ਜਾਹਿਂ। ਗੁਰੂ ਗ੍ਰੰਥ ਕੈ ਹੈ ਜੋਊ ਮਾਂਹਿ। ਜੱਸ
ਸਿੰਘ ਚੜ੍ਹ ਤੁਰਯੋ ਫੀਲ ਅੰਬਾਰੀ°। ਹਿਲੈ ਚੌਰ ਗੋਲ ਝਿਲ ਮਿਲਕਾਰੀ। ਹਾਥੀ ਦੇ ਹੌਦੇ ਉਪਰ
ਘੋੜੇ ਕੋਤਲ° ਅਗੇ ਤੁਰਾਏ। ਜਿਸੀ ਤੌਰ ਸਿੰਘ ਦਲੇਂ° ਰਖਾਏ।੧੬ ਖ਼ਾਸ ਘੋੜੇ / ਦਲ ਵਿੱਚ

ਦੋਹਰਾ : ਇਸੀ ਤੌਰ ਜਾਇ ਪਹੁੰਚਿਓ ਬਡੇ ਕਿਲੇ ਕੇ ਪਾਸ।
ਬਜੀਰ ਸੁ ਅਗਯੋਂ ਸ਼ਾਹ ਘਲਯੋ ਇਸਤਕਬਾਲ° ਕਰਨ ਖਾਸ।੧੭। ਸਵਾਗਤ

੧. ਪੰਜਾਬ ਯੂਨੀਵਰਸਿਟੀ ਵਾਲੇ ਖਰੜੇ ਵਿੱਚ ਇਹ ਬੰਦ ਅਧੂਰਾ ਹੈ।
੨. ਇਹ ਬੰਦ ਵੀ ਉਪਰੋਕਤ ਖਰੜੇ ਵਿੱਚ ਪ੍ਰਾਪਤ ਨਹੀਂ।

ਚੌਪਈ : ਤਹਿਂ ਸਿੰਘ ਜੀ ਦਯੋ ਹਸਤੀ ਛੋਰੇ°। ਤੌ ਚੜ੍ਹ ਤੁਰਯੋ ਨਿਜ ਖਾਸ ਘੋਰੇ°। *ਹਾਥੀ ਛੱਡ ਕੇ / ਘੋੜੇ ਉੱਤੇ*
ਚੜ੍ਹੇ ਚੜ੍ਹਾਇ ਵੜੇ ਮੱਧ ਕਿਲੇ। ਹੁਤੇ ਜਨਕ° ਥੇ ਅਗੇ ਰਲ ਮਿਲੇ।੧੮। *ਜਿਵੇਂ*
ਢੂਇ ਨੇੜੈ ਲਏ ਵਜੀਰ ਖੜਾਇ। ਭਲੀ ਠੌਰ° ਲੀਓ ਸਿੰਘ ਉਤਰਾਇ। *ਸੁੰਦਰ ਥਾਵੇਂ*
ਸਿੰਘ ਜੀ ਸਾਥ ਸਰਦਾਰ ਲਏ ਕਈ। ਦੂਲਚਾ ਸਿੰਘ ਸੱਦਾ ਸਿੰਘ ਜੁਈ°।੧੯। *ਜੋ, ਜਿਹੜੇ*
ਔਰ ਫੌਜ ਰਖਿ ਚੜ੍ਹੀ ਚੜ੍ਹਾਈ। ਪੰਜ ਸਤ ਸ੍ਰਦਾਰ ਲਏ ਉਤਰਾਈ।
ਸ਼ਸਤ੍ਰ ਬਸਤ੍ਰ ਤਹਿਂ ਕਸੇ ਕਸਾਏ। ਬੇਸ਼ਕ° ਸ਼ਾਹਿ ਵਲ ਤੁਰਤੇ ਗਏ।੨੦। *ਬੇਰੋਕ*
ਅੱਗੀ ਸ਼ਾਹ ਖੂਬ ਲਾਈ ਕਚਹਿਰੀ। ਹਿੰਦੂ ਤੁਰਕ ਬੈਠੇ ਨਿਜ ਨਿਜ ਠਹਿਰੀ°। *ਆਪੋ ਆਪਣੀ ਥਾਂ*
ਤਹਿਂ ਹਿੰਦੂਅਨ ਸ਼ਾਹਿ ਇਮ ਫਰਮਾਯੋ। ਅੱਗੀ ਸਿੰਘਨ ਤੁਮ ਫਤੇ ਬੁਲਾਯੋ।੨੧।

ਦੋਹਰਾ : ਤੌ ਦੂਲਚੈ ਸਿੰਘ ਆਖਿਓ ਦਿਵਾਨ ਰਾਮ ਦਯਾਲ ਸਮੁਝਾਇ।
ਤੂੰ ਤੋ ਆਪਨ ਵੱਲ ਤੇ ਕੁੰਨਸੋ° ਕਰਤੌ ਜਾਇ।੨੨। *ਕੁਰਨਿਸ਼, ਸਲਾਮ*

ਚੌਪਈ : ਹੱਥ ਕਮਾਨ ਸਿਰਦਾਰਨ ਲਈ। ਚਲੇ ਸਨਮੁਖ ਹੋਇ ਪਤਿਸ਼ਾਹੈ ਪਈ।
ਇਕ ਵਲ ਰਾਮ ਦਯਾਲ ਦੂਈ ਵਲ ਵਜੀਰ। ਕਰਤ ਕੁੰਨਸ ਤੁਰੇ ਆਪਨ ਤਤਬੀਰ।੨੩।
ਉਤ ਵਲ ਹਿੰਦੂ ਗੁਰ ਫਤੇ ਬੁਲਾਵੈਂ। ਊਚੈ ਸੁਨ ਸੁਨ ਸਿੰਘ ਅਗਯੋਂ ਮਨਾਵੈ।
ਰਾਮ ਦਯਾਲ ਤੋ ਕੁੰਨਸ ਜਾਇ ਕਰੀ। ਸਿੰਘ ਜੀ ਮੁਖੋਂ ਗੁਰ ਫਤੇ ਉਚਰੀ।੨੪।



ਦੋਹਰਾ : ਦੇਖ ਸ਼ਾਹੁ ਬਹੁ ਖੁਸ਼ ਭਯੋ ਸੱਦ ਵਜ਼ੀਰ ਕਹੀ ਸਮਝਾਇ।
ਸਿੰਘ ਕੋ ਕੁਰਸੀ ਤੁਮ ਦਯੋ ਔਰ ਅਮੀਰੈ ਤੇ ਦਿਵਾਇ।੨੫।

ਚੌਪਈ : ਸਿੰਘ ਜੀ ਸ਼ਾਹੇ ਕਮਾਨ° ਦਿਵਾਈ। ਲਈ ਸ਼ਾਹਿ ਦੁਇ° ਹੱਥ ਉਠਾਈ। *ਤੀਰ ਕਮਾਨ / ਦੋਵੇਂ*
ਸ਼ਾਹਿ ਹੱਥ ਕੁਰਸੀ ਵਲ ਕਰਯੋ। ਪਰਸਨ° ਮੁਖ ਸਿੰਘ ਅਗੈ ਬਹਿ ਰਹਯੋ।੨੬। *ਪ੍ਰਸੰਨ*
ਖੈਰ ਖਰੀਅਤ ਬਹੁ ਪੁਛੀ ਪਤਿਸ਼ਾਹਿ। ਕਰੀ ਗੱਲੈਂ ਜੋਊ ਦੋਸਤੀ ਰਾਹਿ।
ਔਰ ਸ੍ਰਦਾਰਨ ਕੋ ਦਿਵਾਈ ਕਮਾਨ। ਦਿਵਾਇ ਕੁਰਸੀ ਦੀਯੋ ਬਹੁ ਮਾਨ।੨੭।

ਦੋਹਰਾ : ਔਰ ਬਾਤ ਸਭ ਹੀ ਲਿਖੀ ਗ੍ਰੰਥ ਬਹੁਤ ਬਢ ਜਾਇ।
ਸ਼ਾਹੀ ਮਰਾਤਬ° ਬਹੁ ਬਡੋ ਸੋ ਸਿੰਘ ਜੀ ਦਯੋ ਪਤਿਸ਼ਾਹਿ।੨੮। *ਸ਼ਾਹੀ ਮਰਤਬਾ, ਰੁਤਬਾ*

ਚੌਪਈ : ਦਯੋ ਹਾਥੀ ਵਡ ਅੰਬਾਰੀ° ਪਾਇ। ਸ਼ੁਤਰੀ ਅਸਬੀ° ਦਈ ਇਹਾਂ ਬਜਾਇ। *ਹੌਦਾ/ ਘੁੜ ਨਗਾਰਾ*
ਔਰ ਤੌਫੇ ਤੁਫਾਇਤ° ਔ ਸਿਰੋ ਪਾਇ°। ਸਾਥ ਸ੍ਰਦਾਰਨ ਖੂਬ ਲਈ ਪਾਇ।੨੯। *ਤੋਹਫ਼ੇ-ਸੁਗਾਤਾਂ / ਸਿਰੋਪਾ*
ਮੋਤੀ ਮਾਲ° ਬਡ ਜ੍ਵਾਹਰਨ ਵਾਲੀ। ਔਰ ਦਏ ਬਡ ਮਨਸਬਦਾਰੀ°। *ਮੋਤੀਆਂ ਦੀ ਮਾਲਾ / ਪਦਵੀ*
ਔਰ ਸਭ ਚੀਜ਼ ਕੋ ਸਕੈ ਗਿਨਾਇ। ਇਤ ਬਘੇਲ ਸਿੰਘ ਉਤ ਘਰ ਪਤਿਸ਼ਾਹਿ।੩੦।

ਦੋਹਰਾ : ਕਰਤ ਵਿਦਾ ਸ਼ਾਹਿ ਇਮ ਕਹੀ ਇਮ ਹਮ ਹਵਸ° ਰਹਾਇ। *ਖ਼ਾਹਿਸ਼*
ਸਿੰਘ ਲੁਟੇਰੇ ਜਗ ਕਹੈਂ ਹਮ ਲੁਟਤੇ ਦੇਖੇ ਨਾਂਹਿ।੩੧।

ਚੌਪਈ : ਸਿੰਘ ਜੀ ਹਸ ਕਹੀ ਅਗਯੋਂ ਬਾਤ। ਅਸੀਂ ਦਿਖਾਵੈਂ ਤੁਮਹਿ ਪ੍ਰਭਾਤ°। *ਸਵੇਰੇ*
ਯਹ ਜੋ ਖੇਤ ਪੰਨਨ° ਕੋ ਪਾਰ°। ਇਨਕੀ ਲੂਟ ਕੂਟ ਕਰਹਿਂ ਦਿਖਾਰ।੩੨। *ਗੰਨੇ / ਦਰਿਆ ਪਾਰ*

 

ਦਾਮ° ਇਨਕੈ ਕਿਸਾਨਨ° ਦੀਏ ਜਾਹਿਂ। ਹੋਗ ਬਡੋ ਤਮਾਸ਼ੋ ਜਮਨਾ ਮਾਂਹਿ। *ਮੁੱਲ, ਕੀਮਤ / ਕਿਸਾਨਾਂ ਨੂੰ*
ਜਬ ਚਾਹੋ ਤਬ ਲਯੋ ਬੁਲਾਇ। ਸਿੰਘ ਹੋਲੀ ਸੀ ਕਰ ਦੇਹਿਂ ਦਿਖਾਇ।੩੩।
ਸੋਊ ਪ੍ਰਾਤ ਸਿੰਘ ਘਲੇ ਬੁਲਾਇ। ਢਲੇ ਦਿਵਸ ਕਹਯੋ ਸਿੰਘ ਚੜ੍ਹ ਆਇਂ।
ਸਿੰਘ ਜੀ ਕਹੀ ਹਮ ਜਾਵੈਂ ਜ਼ਰੂਰ। ਢਿਗ ਆਇ ਬੈਠਯੋ ਜਗਾ ਉਚੂਰ°।੩੪। *ਉੱਚੀ*
ਸੁਨਤ ਸਿੰਘਨ ਦਿਲਸ਼ਾਦੀ° ਹੋਈ। ਉਇ ਉਸ ਆਗੈ ਵੈ ਉਸ ਅਗੇ ਚਹੈ ਹੋਈ। *ਦਿਲ ਵਿੱਚ ਖੁਸ਼ੀ*
ਢਲੇ ਦਿਵਸ ਸਿੰਘ ਕੀਓ ਨਗਾਰੋ। ਤੁਰਯੋ ਡੇਰੋ ਸਭ ਲੁੱਟਨਵਾਰੋ°।੩੫। *ਲੁੱਟਣ ਵਾਲਿਆਂ ਦਾ*
ਕਿਸ ਹਥ ਦਾਤੀ ਕਿਸ ਛੁਰੀ ਕਟਾਰੀ। ਕਿਸੈ ਕਰਦ ਕਿਨ ਤਲਵਾਰਹਿ ਧਾਰੀ।
ਕਰਤ ਲੁੱਟ ਥੇ ਜਿਮ ਦਲ ਨਿੱਤ। ਰਲ ਮਿਲ ਲੁੱਟਨ ਆਇ ਹੁਏ ਮਿੱਤ°।੩੬। *ਮਿੱਤਰ*

ਦੋਹਰਾ : ਰਾਮ ਦਯਾਲ ਜਾਇ ਸ਼ਾਹ ਪੈ ਕਹਿ ਊਚੈ ਦਯੋ ਬਹਾਇ।
ਤੌ ਲੌ ਲੁੱਟਨਵਾਰ ਲੈ ਖੜਯੋ ਸੁੱਖੂ ਸਿੰਘ ਜਾਇ।੩੭।

ਚੌਪਈ : ਸ਼ਾਹਿ ਕਹੀ ਅਬ ਹੱਲਾ ਕਰਾਯੋ। ਅਪਨ ਵਜ੍ਹਾ ਸੋਂ° ਲੁੱਟ ਦਿਖਾਯੋ। *ਆਪਣੇ ਤਰੀਕੇ ਨਾਲ*
ਤੌ ਮਗਰੋਂ ਸਿੰਘ ਜੀ ਚੜ੍ਹ ਆਏ। ਚੰਗੇ ਮੰਦੇ ਕੋ ਵੈ ਬਹੁ ਲਯਾਏ।੩੮।
ਕੁੱਦ ਵੜੇ ਵੈ ਮੱਧ ਦਰਿਆਇ। ਕੋਈ ਤਰੈ ਕੋਈ ਗੋਤੇ ਖਾਇ।
ਕਈ ਮੁੜ ਖੜੇ ਕੋਈ ਰੁੜ੍ਹਤੇ ਜਾਇਂ। ਕਿਸ ਸਿਰ ਪੱਗ ਰਹੀ ਔ ਰੁੜ੍ਹੀ ਬਹੀ ਜਾਇਂ।੩੯।
ਕਈ ਪਹੁੰਚੇ ਜਾਇ ਪਰਲੇ ਪਾਰ। ਕਈ ਖੜੇ ਕਈ ਮੱਧ ਭਏ ਖੁਆਰ।
ਕਈ ਪੋਨੇਂ° ਲੈ ਮੁੜ ਭੀ ਆਏ। ਉਨ ਕੋ ਖੋਸ° ਕਈ ਰਸਤਯੋਂ ਲੈ ਧਾਏ।੪੦। *ਗੱਠੇ / ਖੋਹ ਕੇ*
ਵਹਿ ਉਸਕੋ ਵਹਿ ਉਸੈ ਧਕਾਵੈ। ਵਹਿ ਉਸ ਦਾੜਹਿ ਵਹਿ ਪੱਗ ਹਥ ਪਾਵੈ।
ਦੇਖ ਪਾਤਸ਼ਾਹ ਬਡ ਖੁਸ਼ੀਆਂ ਕਰੈ। ਹੱਸ ਹੱਸ ਬਹੈ ਔ ਲਿਟ ਲਿਟ° ਪਰੈ।੪੧। *ਲੋਟ ਪੋਟ*

ਦੋਹਰਾ : ਹਸਤੀ ਘੋੜੇ ਊਠ ਬਡ ਜੋ ਉਤ ਤੇ ਲਦ ਲਯਾਹਿ।
ਰਸਤੇ ਹੀ ਤੈ ਉਨ੍ਹੋਂ ਕੌ ਲੁੱਟੈਂ ਔਰ ਸੁ ਖਾਹਿਂ।੪੨।

ਚੌਪਈ : ਕਈ ਨਠੇ ਜਾਹਿਂ ਪਗਨ° ਲੁਹਾਇ। ਕਈ ਨਠੇ ਜਾਹਿਂ ਗੁੜਬੁਤੈਂ° ਖਾਇ। *ਪੱਗਾਂ / ਗੋਤੇ*
ਇਕ ਲੈ ਨੱਠੇ ਮੁੜ ਪਿਛਾ ਨ ਤਕਾਵੈਂ। ਇਕ ਰਲ ਮਿਲ ਘੁਲ ਤਿਹ ਠੇਕੇ° ਲਗਾਵੈਂ।੪੩। *ਠਹਾਕੇ*

ਸੋਰਠਾ : ਗੌਹਰ ਅਲੀ[1] ਪਾਤਿਸ਼ਾਹ ਭਯੋ ਪ੍ਰਸੰਨ ਦਿਖ ਪੰਥ ਲੁਟ।
ਜਿਮ ਬਵਰੋ° ਸਾਂਗ ਕਰਾਇ ਆਪ ਫੂਕ ਆਪੇ ਹਸੇ।੪੪। *ਪਾਗਲ*

ਦੋਹਰਾ : ਐਸੀ ਐਸੀ ਜੁਗਤ ਸੋਂ ਸਿੰਘ ਰਹਯੋ ਸੁ ਕਿਤਨਕ ਸਾਲ।
ਲਏ ਪੈਸੇ ਔਰ ਦੇਸ ਤੇ ਰਲਵਾਇ ਮਰਹਟੇ ਨਾਲ।੪੫।
ਠਾਣਾਂ ਦਿੱਲੀ ਬਹਾਹਿ ਫਿਰ ਪਤਿਸ਼ਾਹੋਂ ਛਯਾਨੀ° ਲਿਖਾਇ। *ਰੁਪਏ ਵਿੱਚੋਂ ਛੇ ਆਨੇ ਦਾ ਹਿੱਸਾ*
ਸ੍ਰੀ ਅੰਮ੍ਰਿਤਸਰ ਚਿਤ ਇਸ਼ਨਾਨ ਧਰ ਮੁੜ ਪੜਿਓ ਤਿਸ ਹੀ ਰਾਹਿ।੪੬।

---

੧. **ਗੌਹਰ ਅਲੀ :** ਅਲੀ ਗੌਹਰ, ਮੁਗ਼ਲ ਬਾਦਸ਼ਾਹ ਸ਼ਾਹ ਆਲਮ (ਦੂਜਾ) ਦਾ ਪਹਿਲਾ ਨਾਮ, ਇਹ ੧੭੬੦ ਈ. ਵਿੱਚ ਤਖ਼ਤ ਉੱਪਰ ਬੈਠਿਆ ਤੇ ੧੮੦੬ ਈ. ਵਿੱਚ ਦੇਹਾਂਤ ਹੋਇਆ।

## ੧੫੯. ਸਾਖੀ ਡੀਘ ਘੁਮੇਰ ਔ ਭਰਤਪੁਰੇ ਕੀ

ਦੋਹਰਾ : ਜਬ ਖਾਲਸੋ ਦੱਖਣ ਚਲਯੋ ਮਿਸਲੈਂ ਦਸੋ° ਬਣਾਇ। *ਦਸ ਮਿਸਲਾਂ*
ਜਾਇ ਸੂਰਜ ਮਲ ਘੇਰਿਓ° ਡੀਕ[1] ਕੁਮੇਰਹਿ[2] ਮਾਹਿ।੧। *ਮਹਾਂਠਿਆਂ ਨੇ ਘੇਰਿਆ*
ਸੱਤ ਲੱਖ ਟਕੇ ਉਨ ਲਿਖ ਘਲੇ ਤੌਂ ਮਿਲਣ ਆਯੋ ਪੰਥ ਆਪ।
ਸੁਨੋ ਅਬੈ ਸਯਾਮ ਸਿੰਘ ਸੋਂ ਜਿਮ ਉਸ ਭਯੋ ਮਿਲਾਪ।੨।

ਚੌਪਈ : ਸੁਨੋਂ ਮਿਲਾਪ ਉਸੈ ਕੀ ਬਾਤ। ਸੋ ਮਿਲਿਓ ਜੱਸਾ ਸਿੰਘ° ਕਲਾਲ ਜਾਤ। *ਜੱਸਾ ਸਿੰਘ ਆਹਲੂਵਾਲੀਆ*
ਸੋ ਕਹੈ ਸਯਾਮ ਸਿੰਘ ਕੋ ਮੈਂ ਮਿਲਹੋਂ ਗਲੇ। ਨਾਹੀਂ ਤੌ ਜਾਊਂ ਘਰ ਮੁੜ ਚਲੇ।੩।
ਸਯਾਮ ਸਿੰਘ ਕਹੈ ਮੈਂ ਮੋਨੋ° ਮਿਲੋਂ ਨਾਹੀਂ। ਵਲ ਦੋਊ ਇਮ ਜਿਦੇ ਕਰਾਹੀਂ°। *ਮੋਨੇ ਨੂੰ / ਜ਼ਿਦ ਕਰਨ*
ਤਊ ਪੰਥ ਨੇ ਅਸਾ° ਠਹਿਰਾਈ। ਲਵਾਇ ਤਨਖਾਹਿ° ਲਯੋ ਪੰਥ ਬਖ਼ਸ਼ਾਈ।੪। *ਇਸ ਤਰ੍ਹਾਂ / ਸਜ਼ਾ, ਦੰਡ*
ਕਹੀ ਪੰਥ ਸਯਾਮ ਸਿੰਘ ਮੰਨ ਲਈ। ਸੂਰਜ ਮਲ[3] ਬਹੁ ਖੁਸ਼ੀ ਮਨ ਭਈ।
ਅਬ ਮੈਂ ਮਿਲੇ ਪੰਥ ਵਡ ਭਯੋ। ਸੱਤ ਲੱਖ ਟਕਾ ਮੋਰੇ° ਕੰਮ ਅਯੋ।੫। *ਮੇਰੇ*

ਦੋਹਰਾ : ਆਗੇ ਖਾਲਸੇ ਪੰਥ ਬਹਿ ਸਰਬਤ° ਲਾਇ ਦਿਵਾਨ। *ਸਰਬੱਤ ਖ਼ਾਲਸਾ*
ਸੋ ਜੋੜੀ ਘੋੜੇ° ਲੈ ਅਯੋ ਸੁਨਹਿਰੀ ਸਾਜ ਲਵਾਨ°।੬। *ਦੋ ਘੋੜੇ / ਸੁਨਹਿਰੀ ਸਾਜ਼-ਸਾਮਾਨ ਵਾਲੇ*

ਚੌਪਈ : ਇਤੇ ਸਯਾਮ ਸਿੰਘ ਉੱਠ ਖਲੋਯੋ। ਮਿਲੇ ਗਲੇ ਇਮ ਕੁਸ਼ਲ° ਪੁਛੋਯੋ। *ਸੁੱਖ ਸਹੀਅਤ*
ਫਿਰ ਰਾਜਾ ਕਹਿ ਪਾਸ ਬਹਾਯੋ। ਕਰ ਰੱਯਤ ਸਿਰ ਮਾਮਲੋ ਠਹਿਰਾਯੋ।੭।
ਲਾਖ ਰੁਪੱਯੋ ਤਿਸ ਛੱਡ ਦਯੋ। ਸਿਰੋਪਾਊ° ਦੈ ਵਿਦਾ ਸੁ ਕਯੋ। *ਸਿਰੋਪਾ*
ਦਯੋ ਛੁਡਾਯੋ ਰਾਣੀ ਕਹਿ ਨਾਇ। ਕਹੈ ਨ ਪੰਥ ਹਮ ਬਿਰਥੀ° ਛੁਡਾਇ।੮। *ਵਿਅਰਥ*
ਤੀਨ ਲੱਖ ਰਾਜੇ ਤੁਰਤ ਦਏ। ਦੋਇ ਲੱਖ ਹੁਤੀ ਕਿਛ ਮੁੱਦਤ° ਕਏ। *ਕੁੱਝ ਸਮੇਂ ਪਿੱਛੋਂ*
ਤਊ ਰੁਪੱਯੋ ਤਿੰਨ ਲਖ ਆਯਾ। ਡੇਰੇ ਸਯਾਮ ਸਿੰਘ ਮਲ ਸੂਰਜ ਘਲਾਯਾ।੯।
ਤਿਸਕੀ ਬਾਂਟ° ਕਰਨ ਪੰਥ ਡਹਯੋ। ਕਰਤ ਝਗਰੋ° ਉਤ ਦੁਇ ਲਖ ਰਹਯੋ। *ਵੰਡ / ਝਗੜਾ*
[4]ਫੇਰ ਸੁਨੋ ਜਿਮ ਵਹਿ ਝਗਰੋ ਮੁਕਯੋ। ਸਭੀ ਬਾਤ ਮੈਂ ਅਬ ਲਿਖ ਦਯੋਂ।੧੦।

ਦੋਹਰਾ : ਕੋਊ ਕਹੈ ਮਿਸਲੋ ਬੰਡੋ° ਕੋਊ ਕਹੈ ਬੰਡੋ ਫੌਜ ਦੇਖ। *ਮਿਸਲਾਂ ਵਿੱਚ ਵੰਡੋ*
ਆਪੋ ਆਪਣੇ ਮਤਲਬੀ ਬੋਲ ਮਚਾਵੈਂ ਖੇਖ°।੧੧। *ਵਾਧੂ, ਫ਼ਾਲਤੂ*
ਦੁਇ ਲੱਖ ਖੋਇ ਜਿਮ ਫਿਰ ਬੰਡੇ ਸੋ ਬਿਧ ਦਿਓਂ ਸੁਨਾਇ।
ਮਿਸਲੋਂ ਦਸ ਜਿਮ ਕਰ ਵੰਡੇ ਬਡ ਛੋਟੀ ਕਰ ਸਮਝਾਇ।੧੨।

ਚੌਪਈ : ਪ੍ਰਿਥਮ ਪੰਝੀ ਹਜ਼ਾਰ ਰਖ ਦਸਵੰਧ ਲਯੋ। ਸ੍ਰੀ ਅੰਮ੍ਰਿਤਸਰ ਟਹਿਲ ਹਿਤ ਕਯੋ°। *ਸੇਵਾ ਕਰਨ ਲਈ*
ਜੋ ਅਹਿਮਦ ਗਿਲਜੋ ਗਯੋ ਢਾਹਿ। ਸ੍ਰੀ ਅਕਾਲ ਬੁੰਗੋ ਲੀਓ ਦੁਬਾਰ ਸਜਾਇ।੧੩।

---

੧. **ਡੀਕ :** ਡੀਘ, ਮਥੁਰਾ ਦੇ ਪੱਛਮ ਤੇ ਭਰਤਪੁਰ ਦੇ ਉੱਤਰ ਵਿੱਚ ਇਕ ਕਿਲ੍ਹਾ ਜਿਥੇ ਭਰਤਪੁਰੀਏ ਸੂਰਜ ਮੱਲ ਨੇ ਬੜਾ ਸੁੰਦਰ ਮਹੱਲ ਬਣਵਾਇਆ ਸੀ।

੨. **ਕੁਮੇਰ :** ਘੁਮੇਰ, ਕੁੰਭੀਰ, ਭਰਤਪੁਰ ਦੇ ਉੱਤਰ-ਪੱਛਮ ਵਿੱਚ ਕਿਲ੍ਹਾ ਜੋ ਭਰਤਪੁਰ ਰਿਆਸਤ ਵਿਚਲੇ ਮਜ਼ਬੂਤ ਗੜ੍ਹਾਂ ਵਿੱਚੋਂ ਇਕ ਸੀ।

੩. ਵਿਚਾਰਾਧੀਨ ਘਟਨਾ ਮਾਰਚ ੧੭੬੬ ਈ. ਵਿੱਚ ਵਾਪਰੀ ਸੀ ਤੇ ਉਦੋਂ ਭਰਤਪੁਰ ਦੀ ਗੱਦੀ ਉੱਪਰ ਸੂਰਜ ਮੱਲ ਦਾ ਪੁੱਤਰ ਜਵਾਹਰ ਸਿੰਘ ਸੀ।

੪. ਹੱਥ ਲਿਖਤਾਂ ਵਿੱਚ ਇਹ ਬੰਦ ਅਧੂਰਾ ਹੈ।

ਔ ਗਿਰਦ ਪੌੜੀ ਔ ਗੁਰ ਠੌਰ°। ਸੌਂਪ ਮਸੰਦਨ ਗੁਰ ਠੌਰ ਕਰੀ ਗੌਰ°। *ਗੁਰ ਸਥਾਨ / ਸੇਵਾਲ*
ਪੁਨ ਅੱਧੇ ਟਕੇ ਦਲ ਬ੍ਰਿਧ° ਰਖ ਲਏ। ਅੱਧੇ ਮਝੈਲ ਤਰਨ ਦਲ° ਦਏ।੧੪। *ਬੁੱਢਾ ਦਲ / ਤਰਨਾ ਦਲ*
ਤਿਨ ਮੱਧ ਤੀਨ ਮਿਸਲ ਸਮ° ਭਈ। ਸੁਕ੍ਰਚਕੀਏ ਰਾਮਗੜ੍ਹੀਏ ਕਨ੍ਹਈ। *ਇੱਕੋ ਜਿਹੀ*
ਚੌਥੇ ਭੰਗੀ ਸਵਾਏ ਠਏ°। ਪੰਜਮ ਪੌਣੇ° ਨਕਈ ਠਹਿਰਏ।੧੫। *ਸਵਾਇਆ ਹਿੱਸਾ / ਪੌਣਾ ਹਿੱਸਾ*
ਤਿਮ ਸਯਾਮ ਸਿੰਘ ਭਈ ਫੌਜ ਸਵਾਈ। ਬਾਰੈ ਹਜ਼ਾਰ ਗਿਣਤੀ ਤਿਸ ਆਈ।
[1]ਤਿੰਨ ਲਖ ਪੌਣੀ ਸੰਗਤ ਸਿੰਘੀਅਨ ਮਿਲਵਾਈ।੧੬।

ਦੋਹਰਾ : ਤੀਜੇ ਮਿਸਲ ਡਲੇਵਾਲ[2] ਬਡ ਬਧੀ° ਦੇਸ਼ ਦੁਵਾਬੇ° ਮਾਂਹਿ। *ਬੜੀ ਵਧੀ / ਜਲੰਧਰ ਦੁਆਬ*
ਜਿਸ ਮਾਝੈਂ ਮਧ ਨਹਿੰ ਬਡ ਜਗਾ ਇਕ ਢਾਂਬਾਵਾਲਾ ਸੁ ਜਾਹਿ।੧੭।

ਚੌਪਈ : ਚੌਥੀ ਮਿਸਲ ਸਿੰਘ ਪੁਰੀਏ ਆਹਿ। ਆਹਲੂਵਾਲੀਏ ਹੈਂ ਜਿਹ ਮਾਂਹਿ।
ਪੰਜਮ ਚੁਗ ਗਿਣ ਮਿਸਲ ਬਨਾਈ ਸੋਇ। ਅੰਮ੍ਰਿਤਸਰੀਏ ਸਿੰਘ ਕਹਾਵਤ ਥੋਇ।੧੮।
ਔਰ ਨਿਹੰਗ ਭੁਜੰਗ ਸ਼ਹੀਦ ਭਟ° ਥੋਇ। ਸੋਢੀ ਬੇਦੀ ਤੇਹਣ ਭੱਲੇ ਸੋਇ। *ਸੂਰਮੇ*
ਇਮ ਦਸ ਮਿਸਲਨ ਟਕੇ ਬ੍ਰਤਾਏ। ਦਸ ਮਿਸਲੋ ਜਿਮ ਜਾਦਵਨ[3] ਰਾਏ।੧੯।

ਦੋਹਰਾ : [4]ਜਿਮ ਜਾਦਵਨ ਕੀ ਦਸ ਮਿਸਲ ਤੇਊ ਪੰਥ ਗੁਰ ਆਹਿ।
ਸ੍ਰੀ ਕ੍ਰਿਸ਼ਨ ਸਮ ਗੁਰ ਦਸਮ ਤਿਮ ਹੀ ਖੇਡ ਖਿਡਵਾਇ।੨੦।

ਚੌਪਈ : ਜਿਮ ਕਾਲ ਜਮਨੋ[5] ਜਾਦਵ ਨਠਾਹਿ। ਤਿਮ ਗਿਲਜੇ ਤੇ ਸਿੰਘ ਨਠ ਜਾਹਿਂ।
ਜਿਤਨਕ ਵਾਰ ਜਮਨ ਕਾਲ° ਆਯਾ। ਤਿਤਨਕ ਵਾਰ ਉਨ ਪੰਥ ਨਿਕਲਾਯਾ।੨੧। *ਸ਼ਾਹ ਅਹਿਮਦ ਸ਼ਾਹ*
ਅੰਤ ਸਮੇਂ ਸੋ ਹਰ ਜੀ° ਮਰਵਾਯੋ। ਤਿਮੈ ਪੰਥ ਗੁਰ ਗਿਲਜੈ ਗਲਵਾਯੋ। *ਕ੍ਰਿਸ਼ਨ ਜੀ*
[6]ਮਾਰ ਤੁਰਕ ਸਭ ਦੀਏ ਖਪਾਇ°। ਗੁਰੂ ਫਤੇ ਖਾਲਸੇ ਦਈ ਬੁਲਾਇ।੨੨। *ਮਾਰ ਮੁਕਾ ਦਿੱਤੇ*

## ੧੯੦.੧. ਸਾਖੀ ਮਾਲਵੇ ਕੀ—੧

### (ਚਤਰਸਾਲ ਰਾਜਾ ਬਧਹਿ)

ਦੋਹਰਾ : ਤੌ ਮਾਲੀ° ਨੇ ਫਿਰ ਕਹਯੋ ਯਹ ਭੀ ਹਮੈ ਲਿਖਵਾਇ। *ਕਪਤਾਨ ਮਰੀ*
ਜਿਮ ਕਰ ਜੰਗਲ ਮਧ ਵਧੇ ਮਹਿਰਾਜੀ° ਔ ਫੂਲਵਾਇ°।੧। *ਮਹਿਰਾਜ ਕੇ / ਫੂਲ ਵੰਸ਼ੀ*

ਚੌਪਈ : ਜੋਊ ਤੌਰ° ਉਨਕੀ ਹੁਤ ਸੁਨੀ। ਪਾਸ ਪੁਰਾਤਨ ਔ ਬਹੁ ਗੁਨੀ। *ਜਿਸ ਤਰ੍ਹਾਂ*
ਉਸੀ ਤੌਰ ਮੈਂ ਮਗੀ° ਸੁਨਾਈ। ਉਸੀ ਤੌਰ ਮੈਂ ਦਿਓਂ ਲਿਖਾਈ।੨। *ਕਪਤਾਨ ਮਰੀ*
ਸੁਨੋ ਭਾਈ ਮਿਤ੍ਰ ਸੁਹਿਰਦ ਚਿੱਤ। ਭੂਲ ਜਾਊਂ ਤਊ ਲਿਖ ਦਯੋ ਤਿੱਤ°। *ਉਸੇ ਵੇਲੇ*
ਜੰਗਲ ਦੇਸ ਭਲੋ ਅਖਵਾਇ। ਹਿੰਸਾਰ° ਬਾਵਨੀ° ਸੰਗ ਲਗਵਾਇ।੩। *ਹਿਸਾਰ / ਬਵੰਜਾ ਪਿੰਡ*

---

੧. ਇਹ ਬੰਦ ਸਭ ਥਾਈਂ ਅਧੂਰਾ ਹੈ।
੨. **ਡਲੇਵਾਲ :** ਡਲੇਵਾਲੀਆ, ਬਾਰਾਂ ਮਿਸਲਾਂ ਵਿੱਚੋਂ ਇਕ ਮਿਸਲ, ਇਸ ਦਾ ਬਾਨੀ ਬਿਸਤ ਦੁਆਬ ਦੇ ਪਿੰਡ ਡਲੇਵਾਲ ਦਾ ਰਹਿਣ ਵਾਲਾ ਗੁਲਾਬ ਸਿੰਘ ਸੀ। ਬਾਅਦ ਵਿੱਚ ਤਾਰਾ ਸਿੰਘ ਗੈਬਾ ਇਸ ਮਿਸਲ ਦਾ ਸਿਰਕੱਢ ਸਰਦਾਰ ਹੋਇਆ।
੩. **ਜਾਦਵ :** ਯਾਦਵ, ਯਦੂ ਦੀ ਔਲਾਦ, ਯਾਦਵਾਂ ਵਿੱਚੋਂ ਸ੍ਰੀ ਕ੍ਰਿਸ਼ਨ ਜੀ ਬੜੇ ਵੱਡੇ ਨੀਤੀਵਾਨ ਤੇ ਧਾਰਮਿਕ ਪੁਰਸ਼ ਹੋਏ ਹਨ।
੪. ਛਪੇ ਹੋਏ ਸੰਸਕਰਣ ਵਿੱਚ ਇਹ ਛੰਦ ਪ੍ਰਾਪਤ ਨਹੀਂ।
੫. **ਕਾਲ ਜਮਨ :** ਕਾਲ ਯਵਨ, ਕਾਲੇ ਰੰਗ ਦਾ ਇਕ ਯਵਨ ਰਾਜਾ ਜੋ ਜਰਾਸੰਧ ਦਾ ਮਿੱਤਰ ਸੀ। ਇਹ ਕ੍ਰਿਸ਼ਨ ਜੀ ਨੂੰ ਮਾਰਨ ਲਈ ਮਥੁਰਾ ਉੱਪਰ ਚੜ੍ਹ ਆਇਆ ਸੀ।
੬. ਹੱਥ ਲਿਖਤਾਂ ਵਿੱਚ ਇਹ ਬੰਦ ਪ੍ਰਾਪਤ ਨਹੀਂ।

ਹੁਤ ਰਾਜ ਰਜਪੂਤਨਿ ਤੂਰਨ° ਦਿੱਲੀ। ਹਿੰਸਾਰ ਬਾਵਨੀ ਥੀ ਚੁਹਾਣੈਂ° ਮੱਲੀ। *ਤੂਰ ਰਾਜਪੂਤ / ਚੌਹਾਨਾਂ ਨੇ*
ਰਯਤ ਜੱਟ ਜੰਗਲ ਮਧ ਰਹੇ। ਬਹੁਤੇ ਗੋਤ ਗਿਨਤੀ ਕਿਤ ਲਹੇ।੪।
ਤਿਨ ਮਧ ਸਿੱਧੂ° ਬਹੁ ਵਧ ਭਏ। ਭਲੇ ਕਰਮ ਕਿਨ ਉਨ ਬਡ ਕਏ। *ਸਿੱਧੂ*
ਟੀਡੋਂ° ਕਾਉ ਕੋਊ ਪਹਿਲੋਂ ਅਯੋ। ਊਨੇ ਘਨੋਂ ਘੇਰੋ ਤਬ ਭੂਮਹਿ° ਠਯੋ।੫। *ਵਿਰਲਾ ਵਾਲਾ / ਧਰਤੀ*

ਦੋਹਰਾ : ਪਹਿਲੋਂ ਬੈਠੇ ਰੋਕ ਭੂਮ ਸੋ ਤੌਂ ਬਾਰਸ° ਅਖਵਾਇ। *ਵਾਰਿਸ , ਮਾਲਕ*
ਮਹਿਰਾਜੀ ਫਿਰਤੇ ਰਚ ਚੱਕ ਰੱਯਤ ਊਤ ਗੁਜਰ° ਕਰਾਇ।੬। *ਗੁਜਾਰਾ*

ਚੌਪਈ : ਤੂਰਨ° ਤੇ ਲਈ ਦਿੱਲੀ ਚੁਹਾਣ। ਰਾਇ ਪਥੌਰੋ[1] ਹੁਇ ਬੇਈਮਾਨ। *ਤੂਰਾਂ ਤੋਂ*
ਊਨ ਪੰਝੀ ਲੱਖ ਰਜਪੂਤ ਗਲਵਾਯਾ। ਸੋ ਬਿਨਾਂ ਫੌਜ ਗੋਰੀਏ° ਲਖ ਘਾਯਾ।੭। *ਸ਼ਹਾਬੁਦੀਨ ਗੌਰੀ*
ਸ਼ਾਹਿ ਗੌਰੀਓ ਦਯੋ ਕੱਢ ਪਠਾਣੈਂ°। ਪਠਾਣਨ ਪਰ ਗੁਰ ਮੁਗਲ ਲਿਆਣੇ। *ਪਠਾਣਾਂ ਨੇ*
ਮੁਗਲ ਮੱਧ ਕੀ ਕਹੋਂ ਕਹਾਨੀ। ਮਹਾਰਾਜੀਅਨ ਪਰ ਜਿਨ ਭਲੀ ਬਿਹਾਨੀ।੮।
ਪ੍ਰਿਥਮ ਸੁਨਾਊਂ ਭਾਈਅਨ° ਕੀ ਗੱਲ। ਮਹਾਰਾਜੀਅਨ ਪਰ ਜਿਮ ਆਵੈਂ ਚੱਲ। *ਭਾਈਆਂ ਦੀ*
ਪ੍ਰਿਥਮ ਭਾਈ ਬਹਿਲੋ ਸਿਖ ਭਯੋ। ਟਹਿਲ ਨਮਿਤ° ਪਹਿ ਗੁਰ ਕੇ ਗਯੋ।੯। *ਸੇਵਾ ਲਈ*
ਸ੍ਰੀ ਅਰਜਨ ਗੁਰ ਆਵੇ ਚੜ੍ਹਵਾਵਤ°। ਤਰਨ ਤਾਰਨ ਚਹੈਂ ਪੌੜੀ ਚਿਣਵਾਵਤ। *ਇੱਟਾਂ ਦੇ ਆਵੇ*
ਤਹਿਂ ਆਵੇ ਅੱਗ ਬਾਹਰ ਹੁਇ ਗਈ। ਬਹਿਲੋ ਲਯਾਯੋ ਪੰਡ ਕੂੜੈ ਠਈ।੧੦।



ਦੋਹਰਾ : ਸਹਤ ਸੀਸ ਤਿਹ ਪੰਡ ਦਬੀ° ਗੁਰ ਅਰਜਨ ਪਹੁੰਚਯੋ ਆਇ। *ਪੰਡ ਹੇਠ ਦੱਬਿਆ ਗਿਆ*
ਧੰਨ ਧੰਨ ਸਿੱਖੀ ਗੁਰ ਕਹੀ ਭਾਈ ਬਹਿਲੋ ਲਯੋ ਉਠਾਇ।੧੧।

ਚੌਪਈ : ਸਤਿਗੁਰ ਖੁਸ਼ੀ ਬਹਿਲੋ ਪਰ ਕਈ°। ਸੰਗਤ ਭੂਤਨ ਕੀ ਲਾਇ ਸੁ ਦਈ। *ਕੀਤੀ*
ਯਹੀ ਬਾਤ ਭਗਤੂ° ਸੁਨ ਪਾਈ। ਸਾਥ ਬਹਿਲੋ ਭਯੋ ਗੁਰ ਢਿਗ ਜਾਈ।੧੨। *ਭਾਈ ਭਗਤੂ*
ਉਸੈ ਪ੍ਰਸੰਗ ਪਗ° ਭਗਤੂ ਜਾਇ ਛੁਹੇ। ਮਸੰਦ ਜੰਗਲ° ਸਭ ਕਰ ਦਯੋ ਵਹੈ। *ਪੈਰ / ਸੱਥੀ ਜੰਗਲ*
ਭਗਤੂ ਸੰਗ ਹਰੀਓ ਬਾਲੋ[2] ਤੁਰਯੋ। ਸਭ ਜੰਗਲ ਇਮ ਭਾਗੋ ਭਰਯੋ°।੧੩। *ਭਾਗਾਂ ਭਰਿਆ*
ਅਬ ਮਹਾਰਾਜੀਅਨ ਕੀ ਗੱਲ ਸੁਨਾਊਂ। ਜਿਮ ਸੁਨੀ ਬ੍ਰਿਧਨ ਤੇ ਤਿਮੈਂ ਸੁਨਾਊਂ।
ਸਭ ਤੇ ਪਿਛੈ ਮਹਰਾਜੀਏ ਆਵੈਂ। ਨਹਿਂ ਊਨ ਜੋਗੀ ਜਿਮੀ ਹਥ ਆਵੈ।੧੪।
ਜਿਸਕੇ ਬਹੈਂ ਘਰੇ ਮਧ ਤੇਊ°। ਉਇ ਇਨ ਰਖੈ ਰਯਤ ਕਰ ਏਊ°। *ਉਹ / ਇਨ੍ਹਾਂ ਨੂੰ*
ਨਿਜ ਢਬ° ਇਨ ਕਛ ਲਗੈ ਨ ਘਾਤ। ਅਗੈ ਭਈ ਮਹਾਰਾਜੀਅਨ ਬਾਤ।੧੫। *ਆਪਣਾ ਮੌਕਾ*

ਦੋਹਰਾ : ਬਹੁ ਥੇ ਉਨ ਸੰਗ ਚੂਹੜੇ ਭਿੰਨ ਭੇਤ ਕਮੀ° ਰਖਾਹਿ। *ਕੰਮੀ*
ਯੌ ਕਰੈਂ ਬਖੀਲੀ° ਲੋਕ ਇਨ ਹੁਤੇ ਜੁ ਜੰਗਲ ਮਾਂਹਿ।੧੬। *ਈਰਖਾ*

---

੧. **ਰਾਇ ਪਿਥੌਰਾ** : ਪ੍ਰਿਥੀ ਰਾਜ ਚੌਹਾਨ, ਜੋ ਅਜਮੇਰ ਤੇ ਦਿੱਲੀ ਦਾ ਅੰਤਿਮ ਹਿੰਦੂ ਰਾਜਾ ਸੀ। ਸ਼ਹਾਬੁਦੀਨ ਗੌਰੀ ਨੇ ਇਸ ਨੂੰ ਹਰਾ ਕੇ ੧੧੯੨ ਈ. ਵਿੱਚ ਦਿੱਲੀ ਸਲਤਨਤ ਦੀ ਨੀਂਹ ਰੱਖੀ ਸੀ।

੨. **ਹਰੀਆ ਬਾਲਾ** : ਹਰੀਆ ਤੇ ਬਾਲਾ ਜੱਟ, ਇਹ ਦੋਨੋਂ ਪ੍ਰਿਥੀ ਚੰਦ ਦੇ ਪੁੱਤ ਮਿਹਰਬਾਨ ਦੇ ਚੇਲੇ ਸਨ। ਇਹ ਆਪਣਾ ਮੂੰਹ ਕਾਲਾ ਕਰਕੇ ਸਿਰ ਉੱਪਰ ਮੋਰਪੰਖ ਦਾ ਮੁਕਟ ਪਹਿਨਿਆ ਕਰਦੇ ਸਨ ਜਿਸ ਕਰਕੇ ਇਨ੍ਹਾਂ ਦਾ ਨਾਮ ਦੀਵਾਨੇ ਪ੍ਰਸਿੱਧ ਹੋਇਆ। ਏਥੇ ਰਤਨ ਸਿੰਘ ਭੰਗੂ ਨੇ ਇਨ੍ਹਾਂ ਨੂੰ ਭਾਈ ਭਗਤੂ ਦੇ ਸਾਥੀ ਹੋਣਾ ਲਿਖਿਆ ਹੈ।

ਚਪਈ : ਕਰੈਂ ਚਕ੍ਰ ਇਨ ਚੂਹੜਨ ਕੇਰੋਂ°। ਇਮ ਕਰ ਇਨ ਸੋ ਰਖੈਂ ਬਖੇਰੋ°। *ਵਾਗ / ਬਖੇੜਾ*
ਮਨ ਮਧ ਸਮਝੈਂ ਇਨ ਬਲਧਾਰੀ। ਮਤ ਮੱਲ ਬਹੈਂ ਜਿਹ ਭੂਮ° ਹਮਾਰੀ।੧੭। *ਜ਼ਮੀਨ*
ਇਮ ਕਰ ਇਨ ਭੂਮ ਬਹਿਣ ਨ ਦੇਇਂ। ਰਹੈਂ ਭੂਮ ਤੈ ਜਗਾਤ° ਭਰ ਲੇਹਿਂ। *ਟੈਕਸ, ਮਸੂਲ*
ਫਿਰ ਤੁਰ ਕੈ ਯੌ ਕਰੈਂ ਗੁਜਾਰਾ। ਭਯੋ ਚੱਕ੍ਰ° ਇਮ ਇਨ ਕੋ ਭਾਰਾ।੧੮। *ਕਿਸਮਤ ਦਾ ਚੱਕ੍ਰ*
ਇਮ ਕਰ ਦੇਵਹਿਂ ਇਨ੍ਹੈਂ ਨਿਕਾਰ। ਰਲ ਮੁਲਖੱਯੇ ਔ ਤਪੇਦਾਰ[1]।
ਤਉ ਮਹਰਾਜੀਅਨ ਮਤੋ ਮਤੋਯੋ°। ਹਮ ਚਹੀਅਤ ਕੋਊ ਦੇਸ਼ ਰੁਕੋਯੋ°।੧੯। *ਮਤਾ ਪਕਾਇਆ / ਰੋਕੀਏ*
ਦੇਸ਼ ਪਰਾਯੋ ਇਮ ਰੁਕਯੋ ਕਬ ਆਈ। ਬਿਨਾ ਕੀਏ ਕੋਊ ਖਡੋ ਸਹਾਈ°। *ਮੱਦਦਗਾਰ*
ਭਲੋ ਵਖਤ ਉਨਕਾ ਤਬ ਆਯੋ। ਉਨ ਸਤਿਗੁਰ ਕੋ ਉਹਲੋ° ਤਕਾਯੋ।੨੦। *ਆਸਰਾ*

ਸੋਰਠਾ : ਸੋ ਭਗਤੂ ਢਿਗ ਜਾਇ ਹਾਥ ਜੋੜ ਚਰਨੀ ਲਗੇ।
ਸਭ ਬਿਧ ਕਹੀ ਸੁਨਾਇ ਹਮਹਿ ਗੁਰੂ ਪਗ ਲਾਇਓ°।੨੧। *ਗੁਰੂ ਚਰਨਾਂ ਵਿੱਚ ਲੈ ਚਲੋ*

ਦੋਹਰਾ : ਮੇਲੋ ਬਸਾਖੀ ਆਇ ਪੁਨ ਲਯੋ ਮੋਹਣ° ਭਗਤੂ ਸਾਥ। *ਫੂਲਵੰਸ਼ ਦਾ ਵਡੇਰਾ*
ਪ੍ਰਿਥਮ ਮਿਲਾਯੋ ਸਭਨ ਤੇ ਢਿਗ ਸਤਿਗੁਰ ਜੋੜ ਸੁ ਹਾਥ।੨੨।

ਚੌਪਈ : ਸ੍ਰੀ ਸਤਿਗੁਰ ਦ੍ਰਿਸ਼ਟ ਖੁਸ਼ੀ ਕੀ ਕਰੀ। ਭਏ ਨਿਹਾਲ ਵੈ ਤਿਸ ਹੀ ਘਰੀ°। *ਉਸੇ ਵੇਲੇ*
ਮਹਰਾਜ[2] ਪੋਤ੍ਰੂੰ ਮੋਹਨ ਧੋ ਆਯੋ। ਸਾਥ ਪੁਤ੍ਰ ਸੋ ਕਾਲੈ[3] ਲਯਾਯੋ°।੨੩। *ਭੇਟ*
ਸ੍ਰੀ ਸਤਿਗੁਰ ਅੱਗੈ ਦਯੋ ਚੜ੍ਹਵਾਇ°। ਔਰ ਦਰਬ ਦਈ ਢੇਰੀ ਲਾਇ। *ਸੇਵਾ ਲਾਇਆ*
ਕਾਲੇ ਟਹਿਲ° ਗੁਰ ਲੰਗਰ ਲਾਈ। ਲੋਕਨ ਕਹਿ ਬਾਤ ਦਈ ਮਿਟਾਈ।੨੪। *ਸੇਵਾ*
ਤੌ ਮੋਹਨ ਗੁਰ ਪੈਂ° ਜੀ ਕੀ ਕਹੀ। ਦੱਯੋ ਜਿਮੀਂ ਹਮ ਵੱਸਨ ਤਈਂ। *ਪਾਸ*
ਹਸ ਸਤਿਗੁਰ ਯੌ ਮੋਹਨ ਕਹਯੋ। ਹਮ ਚਾਹੈਂ ਤੁਮ ਦੇਣੈਂ ਜੋਗ° ਕਯੋ।੨੫। *ਦੇਣ ਜੋਗ*
ਲੇਹਿਂ ਭੂਮ ਤੁਮ ਤੇ ਲੋਗ ਮੰਗ। ਜਾਹਿ ਅਬੈ ਤੂੰ ਭਗਤੂ ਸੰਗ।
ਹਮ ਆਵਹਿੰਗੇ ਜੰਗਲ° ਕੇ ਮਾਹਿ। ਤੁਮਰੇ ਕੰਮ ਬਣਾਵਤ ਤਾਂਹਿ।੨੬। *ਲੱਖੀ ਜੰਗਲ, ਮਾਲਵਾ*

ਦੋਹਰਾ : ਤੌ ਮੋਹਣ ਗੁਰ ਸੋਂ ਕਹੀ ਹਮ ਇਚਰਕ° ਬਹਿਣ ਮੁਹਾਲ°। *ਐਨਾ ਚਿਰ / ਔਖਾ*
ਸਤਿਗੁਰ ਆਖਯੋ ਨਹਿਂ ਡਰੋ ਕਰੂ ਕਰਤਾ ਤੁਮ ਪ੍ਰਤਿਪਾਲ°।੨੭। *ਪਾਲਣਾ*

ਚੌਪਈ : ਸੋ ਭਗਤੂ ਆਨ ਪਾਸ ਬਹਾਏ। ਚੱਕਣ ਧੌਰੈ° ਸੋਊ ਬਸਾਏ। *ਚੱਕ ਤੇ ਘਰ*
ਤੌ ਤਪੇਦਾਰ ਬਖੀਲੀ° ਕਰੈਂ। ਟਾਰੈਂ ਭਗਤੂ ਨਹਿਂ ਵੀ ਟਰੈਂ।੨੮। *ਈਰਖਾ, ਵੈਰ*
ਤੌ ਸਤਿਗੁਰ ਇਮ ਕਲ ਵਰਤਾਈ। ਇਕ ਬਰ° ਰਾਜੈ ਇਨ ਗਲ ਬਣਵਾਈ। *ਬੜੇ*
ਉਸ ਰਾਜੈ ਕੀ ਕਹੋਂ ਕਹਾਨੀ। ਜਿਮ ਲੋਕਨ ਬਹੁ ਸਯਾਨਨ ਬਖਾਨੀ।੨੯।
ਇਕ ਚਤਰਸਾਲ ਨ੍ਰਿਪ° ਦਖਣੀ ਕਹੈਂ। ਅਹਿਨਿਸ° ਬਹੁਤ ਸ਼ਰਾਬੀ ਰਹੈ। *ਰਾਜਾ ਚਤਰਸਾਲ / ਦਿਨ ਰਾਤ*
ਬੁਹਤ ਦੁੱਖ ਉਸ ਰੱਯਤ ਪਾਵੈ। ਸੋ ਰਹੈ ਸ਼ਰਾਬੀ ਦੁੱਖ ਨਾਹਿ ਮਿਟਾਵੈ।੩੦।

---

੧. **ਤਪੇਦਾਰ** : ਪਿੰਡਾਂ ਦੇ ਮਾਲਕ, ਮਧ ਯੁੱਗ ਵਿੱਚ ਪਰਗਨੇ ਦੇ ਇੰਤਜ਼ਾਮ ਲਈ ਕਈ ਸਬ-ਡਿਵੀਜ਼ਨ ਕਰ ਲਏ ਜਾਂਦੇ ਸਨ ਤੇ ਇਨ੍ਹਾਂ ਨੂੰ ਤਪੇ ਦੀ ਸੰਗਿਆ ਦਿੱਤੀ ਜਾਂਦੀ ਸੀ। ਤਪੇ ਦੇ ਪ੍ਰਬੰਧ ਲਈ ਅਧਿਕਾਰੀ ਨੂੰ ਤਪੇਦਾਰ ਕਿਹਾ ਜਾਂਦਾ ਸੀ।

੨. **ਮਹਰਾਜ** : ਮੇਹਰਾਜ, ਫੂਲ ਵੰਸ਼ ਦਾ ਵਡੇਰਾ, ਇਹ ਫੂਲ ਦੇ ਦਾਦੇ ਮੋਹਨ ਦਾ ਪੜਦਾਦਾ ਸੀ।

੩. **ਕਾਲਾ** : ਇਹ ਫੂਲ ਵੰਸ਼ ਦੇ ਵਡੇਰੇ ਮੋਹਨ ਦਾ ਪੁੱਤਰ ਸੀ।

ਦੋਹਰਾ : ਦੁਸ਼ਮਨ ਔਰ ਜੁ ਢਿਗ ਹੁਤੇ ਤਿਨ ਲਯੋ ਮੁਲਕ ਦਬਾਇ।
ਦਿਵਾਨ° ਮੁਸੱਦੀ° ਬਹੁ ਉਸੇ ਕਹਿ ਥਕ ਬਹੇ ਸਲਾਹਿ।੩੧। ਦੀਵਾਨ / ਮੁਤਸੱਦੀ

ਚੌਪਈ ਮਾਤ ਭ੍ਰਾਤ ਉਸ ਘਰ ਕੀ ਜੋਇ। ਰਹੇ ਸਮਝਾਇ ਵਹੁ ਮੰਨੈਂ ਨ ਕੋਇ।
ਰਾਤ ਦਿਵਸ ਵੈ ਰਹਿ ਸਰਸ਼ਾਰ°। ਸਭ ਕੰਮ ਉਸਕੋ ਭਯੋ ਖੁਆਰ।੩੨। ਨਸ਼ੇ ਵਿੱਚ
ਯਹੀ ਖਬਰ ਪਤਿਸ਼ਾਹ ਪਹਿ ਗਈ। ਰਾਜ ਨਾਮ ਲਿਖ ਦਯੋ ਲਘੁ ਭਈ°। ਛੋਟੇ ਭਰਾ ਦੇ ਨਾਮ
ਚਤਰਸਾਲ ਕਹਯੋ ਕੈਦ ਬਹਾਵਨ। ਦੁਇ ਬੋਤਲ ਕਹਿ ਸ਼ਾਬ ਪਿਲਾਵਨ।੩੩।

ਦੋਹਰਾ : ਯਹੀ ਬਾਤ ਦਿਵਾਨਨ ਮੰਨੀ ਮਹੂਰਤ ਲਯੋ ਕਢਵਾਇ।
ਸਵਾ ਪਹਿਰ ਦਿਨ ਜਬ ਚੜ੍ਹੇ ਕਰ ਦੱਯਗੁ ਟਿੱਕੋ° ਵਾਇ।੩੪। ਰਾਜ ਤਿਲਕ

ਚੌਪਈ : ਯਹੀ ਬਾਤ ਉਸ ਤਿਯ° ਸੁਨ ਪਾਈ। ਕਹਾਂ ਕਰੈ ਬਹੁ ਰਹੀ ਸਮਝਾਈ। ਇਸਤਰੀ, ਪਤਨੀ
ਟੂਟਯੋ ਨਸ਼ਾ ਉਨ ਰਾਣੀ ਜਗਾਈ। ਲਯਾਓ ਪਯਾਲਾ ਉਨ ਮੰਗ ਸੁਨਾਈ।੩੫।
ਰਾਣੀ ਕਹਯੋ ਆਇ ਦੇਗੁ ਤੁਹਿ ਭਾਈ। ਸਵਾ ਪਹਿਰ ਦਿਨ ਚੜ੍ਹੇ ਤੋ ਆਈ।
ਹੁਇ ਕਰੜੋ ਉਨ ਬਹੁਰ° ਉਚਾਰਯੋ। ਰਾਣੀ ਤਿਸਤੈ ਬਹੁ ਕਰੜੋਂ° ਪੁਕਾਰਯੋ।੩੬। ਫਿਰ / ਸਖ਼ਤ
ਆਉਗੁ ਤੁਮ ਪੈ ਤੁਮ ਲਘੁ ਭਾਈ। ਪਤਿਸ਼ਾਹੀ ਪ੍ਰਵਾਨੋ ਦੇਗੁ ਫੜਾਈ।
ਪਾਇ ਬੇੜੀ ਤੁਮ ਪਿਆਗੁ ਪਿਆਲਾ। ਸਵਾ ਪਹਿਰ ਦਿਨ ਚੜ੍ਹੇ ਜਿਸ ਕਾਲਾ।੩੭।
ਇਤਨੀ ਸੁਨ ਉਸ ਕਛੁ ਬੁਧ ਆਈ। ਕਹਯੋ ਨਾਰਿ ਕਿਛੁ ਦਸੋ ਉਪਾਈ।
ਰਾਨੀ ਬਹੁ ਕਹੀ ਨਠ ਅਬ ਤੂੰ ਜਾਹਿ। ਜਹਾਂਗੀਰ ਕੈ ਜਾ ਪਉ ਪਾਇ।੩੮।

ਦੋਹਰਾ : ਯਹੀ ਬਾਤ ਉਸ ਕੰਨ ਪਰੀ ਭਯੋ ਸ੍ਵਾਰ ਤਤਕਾਲ°। ਝਟਪਟ
ਦੌੜ ਧਾਪ ਕਰ ਜਾ ਪੁਜਯੋ ਨਿਜ ਕਹਯੋ ਸਭੀ ਅਹਵਾਲ°।੩੯। ਹਾਲ

ਚੌਪਈ : ਜਹਾਂਗੀਰ ਉਸ ਦਯੋ ਜੁਵਾਬ। ਅਬ ਤੁਮ ਕੋ ਨਹੀਂ ਮਿਲੈ ਸਵਾਬ°। ਫ਼ਾਇਦਾ
ਹਮ ਤੁਮਕੋ ਬਹੁ ਬਾਰ ਲਿਖ ਰਹੇ। ਤੈਂ ਛਡਯੋ ਨ ਨਸ਼ੋ ਹਮਾਰੇ ਕਹੇ।੪੦।
ਯਹ ਸੁਨ ਚਤਰਸਾਲ ਹਥ ਜੋੜੇ। ਦਿਹੁ ਰੋਟੀ ਮੁਹਿ ਵਲ ਕਿਤ ਔਰੇ°। ਹੋਰ ਕਿਸੇ ਪਾਸੇ
ਤੌ ਪਤਿਸ਼ਾਹ ਤਜਵੀਜ਼ ਕਰਾਈ। ਮੁਲਕ ਉਜਾੜ ਦਯੋ ਜੰਗਲ ਲਿਖਾਈ।੪੧।
ਆਇ ਬਠਿੰਡੇ ਉਨ ਡੇਰਾ ਲਾਯਾ। ਖਾਣੈ ਕੋ ਤਿਸ ਹੱਥ ਨ ਆਯਾ।
ਸੱਦੇ ਉਨ ਤਹਿੰ ਤੱਪੇਦਾਰ। ਉਨ੍ਹੈਂ ਦੇਖਿਓ ਮੁਲਖ ਉਜਾੜ।੪੨।
ਉਸ ਗੁਜਰ ਕਰਨ ਕੀ ਪੁਛੀ ਸਲਾਹਿ। ਕਹਯੋ ਉਨ੍ਹੈਂ ਤੂੰ ਲੁਟ ਮਾਰ ਖਾਹਿ।
ਰਾਜੈ ਕਹਯੋ ਤੁਮ ਅਗੈ ਹੁਇ ਬਤਾਇ। ਹੋਇ ਆਕੀ ਸੋ ਲਯੋ ਮਰਵਾਇ।੪੩।

ਦੋਹਰਾ : ਉਨ ਹੁਤੇ ਮਹਰਾਜੀ ਅੱਖ ਤਿਣੈ° ਸੋ ਉਨ ਦਏ ਬਤਾਇ। ਅੱਖ ਹੇਠ
ਸੋਊ ਖਬਰ ਤਿਨ ਕੋ ਭਈ ਪਰੀ ਚਿੰਤਾ ਤਿਨ ਆਇ।੪੪।

ਚੌਪਈ : ਮਹਿਰਾਜੀ ਸੁਨ ਭਗਤੂ ਢਿਗ ਅਏ। ਹਕੀਕਤ ਸਭੀ ਬਤਾਵਤ ਭਏ।
ਭਗਤੂ ਕਹੀ ਅਬ ਓਟ ਨਹੀਂ ਔਰੈ। ਸ੍ਰੀ ਗੁਰ ਵਲ ਚਹੀਏ ਹਥ ਜੋੜੇ।੪੫।

ਉਨ ਕਰੀ ਅਰਦਾਸ ਸ੍ਰੀ ਸਤਿਗੁਰ ਧਯਾਇ। ਇਸ ਆਫਤੋਂ° ਗੁਰ ਲਈਂ ਰਖਾਇ। *ਮੁਸੀਬਤ*
ਐਸੀ ਭਈ ਸਤਿਗੁਰ ਕੀ ਕਲਾ। ਆਇ ਉਤਰਯੋ ਢਿਗ ਚੱਕ ਔਰ ਭਲਾ।੪੬।
ਇਨ ਉਨ ਲੀਨੀ ਗਿਣ ਸਲਾਹਿ। ਹਮ ਭਜੇ ਬਚੈਂ ਨਹੀਂ ਕਿਤ ਹਮ ਜਾਹਿਂ।
ਹਮ ਤੁਮ ਰਲੈਂ ਤੋ ਬਚੈਂ ਇਕ ਥਾਇ। ਤੌ ਲੈ ਰਾਜਾ ਪਰਯੋ ਉਨ ਧਾਇ।੪੭।
ਲਏ ਲੂਟ ਤਿਨ ਜਟ ਬਿਚਲਾਇ। ਕਰੀ ਖਬਰ ਉਨ ਮਹਿਰਾਜਨ ਆਇ।
ਕੀਓ ਉਪਰਾਲੋ ਮਹਿਰਾਜਨ ਧਾਇ। ਪੜੇ ਉਨੈਂ ਪਰ ਢੋਲ ਬਜਵਾਇ।੪੮।

ਦੋਹਰਾ : ਲੁੱਟ ਫੌਜ ਬਹੁ ਰਜ ਪਰੀ ਲੀਨੀ ਪੰਡਨ° ਚੁਕਵਾਇ। *ਪੰਡਾਂ*
ਰਾਜਾ ਰਹਯੋ ਅਕੇਲੜੋ ਫੌਜ ਪੜੀ ਨਿਜੇ ਨਿਜ ਰਾਹਿ।੪੯।

ਚੌਪਈ : ਰਾਜਾ ਅਕੇਲੋ° ਤਹਿਂ° ਰਹਯੋ ਖੜੋ। ਮਹਰਾਜ ਤੁਮਨਨ° ਸਯੋਂ ਸੋਊ ਨ ਅੜੋ। *ਇਕੱਲਾ / ਉੱਥੇ / ਦਲ*
ਊਹਾਂ ਲਯੋ ਉਨ ਰਾਜੋ ਮਾਰ। ਸਤਿਗੁਰ ਸ੍ਵਾਰੀ ਉਨ ਕੀ ਕਾਰ।੫੦।
ਬਹੁਰ ਗੈਲ° ਸਭ ਫੌਜਹਿ ਭਏ। ਲੋਕ ਰਾਜੇ ਕੇ ਤਿਨ੍ਹ ਲੁਟ ਲਏ। *ਪਿਛੋਂ*
ਐਸੀ ਕਲਾ ਤਹਿਂ ਗੁਰ ਵਰਤਾਈ। ਭੂਪ° ਬਿਨਾਂ ਕੋ ਕਰ ਸਕੈ ਲਰਾਈ°।੫੧। *ਰਾਜਾ / ਲੜਾਈ*

## ੧੬੦.੨. ਸਾਖੀ ਮਾਲਵੇ ਕੀ—੨

(ਮੋਹਨ ਨੂੰ ਪਟਾ ਮਿਲਿਆ)



ਦੋਹਰਾ : ਮਾਰ ਲੁੱਟ ਰਾਜੇ ਮੁੜੇ ਪਰੀ ਸੋਚ ਚਿਤ ਆਨ।
ਹੁਤੇ ਰਾਜੋ ਸਾਕ° ਪਤਿਸ਼ਾਹ ਕੋ ਮਤ ਪਾਵੈ ਹਮ ਪਰ ਤਾਣ°।੧। *ਰਿਸ਼ਤੇਦਾਰ / ਜ਼ੋਰ*

ਚੌਪਈ : ਯਹੀ ਬਾਤ ਸੁਨ ਸਯਾਨਨ ਬਿਚਾਰੀ। ਭਈ ਸੋਚ ਉਨ ਮਨ ਮਧ ਭਾਰੀ।
ਨਠੇ ਭਜੇ ਭੀ ਬਚਤੇ ਨਾਹੀਂ। ਹੈ ਚਾਰ ਕੂੰਟ° ਪਤਿਸ਼ਾਹਨ ਪਾਹੀ।੨। *ਚਾਰੇ ਦਿਸ਼ਾਵਾਂ*
ਕਹੀ ਮੋਹਨ ਹਮ ਦਿੱਲੀ ਜਾਵੈਂ। ਜੱਟ ਪੇਚ° ਕੋਈ ਊਹਾਂ ਚਲਾਵੈਂ। *ਜਟਕਾ ਦਾਓ*
ਸਵਾ ਸੈ ਰੁਪਏ ਕੀ ਸੁਖਨੋਂ° ਠਹਿਰਾਈ। ਜੋੜ ਹੱਥ ਅਰਦਾਸ ਕਰਾਈ।੩। *ਸੁੱਖਣਾ*
ਇਕ ਘੋੜੋ ਲਯੋ ਦੇਨ ਨਜਰਾਨੈਂ°। ਯਹੀ ਜੁਗਤ ਲਈ ਮਧ ਚਿਤ ਠਾਨੇ। *ਨਜ਼ਰਾਨੇ ਵਾਸਤੇ*
ਤਊ ਸਿੱਖ ਤੂਰ ਆਇ ਤਬ ਬੋਲਾ। ਸੁ ਇਕ ਰਾਜੇ ਕੰਨ ਤੈ ਲਯੋ ਲੋਲਾ°।੪। *ਕੰਨਾਂ ਦਾ ਗਹਿਣਾ*
ਸੋਊ ਪਤਿਸ਼ਾਹਿ ਪਹਿ ਲੇ ਜਾਉ ਸੁਗਾਤ। ਜੌ ਹਮ ਹੋਇ ਭਲੀ ਕਛੁ ਬਾਤ।
ਕਰ ਅਰੰਦਾਸ ਸੁ ਪਰ ਗਯੋ ਰਾਹਿ। ਦਯੋ ਨਜ਼ਰਾਨੋ ਦਿੱਲੀ ਜਾਇ।੫।

ਦੋਹਰਾ : ਜਾਇ ਫਰਯਾਦ° ਪਹਿਲੋਂ ਕਰੀ ਔ ਨਜ਼ਰਾਨੇ ਦਯੋ ਘਲਾਇ। *ਬੇਨਤੀ*
ਗ੍ਰੀਬਨ° ਕੋ ਮਾਰਨ ਗਯੋ ਆਪ ਮੁਯੋ ਤਿਸ ਥਾਇ।੬। *ਗਰੀਬਾਂ ਨੂੰ*

ਚੌਪਈ : ਲੋਲਕ° ਦੇਖਯੋ ਜਬ ਪਤਿਸ਼ਾਹੀ। ਦੀਨੋ ਬੇਗਮ ਖੁਸ਼ੀ ਹੁਇ ਵਾਹੀ। *ਕੰਨਾਂ ਦਾ ਮੋਤੀ*
ਬੇਗਮ ਕਹਯੋ ਮੈਂ ਇਕ ਕਯਾ ਕਰੋਂ। ਦੋਊ ਹੁਇਂ ਤਾਂ ਮੈਂ ਕੰਨ ਧਰੋਂ।੭।
ਸੱਦ ਮੋਹਨ ਕੋ ਤਕੀਦ° ਬਹੁ ਕਹੀ। ਲਯਾਓ ਦੂਸਰੋ ਜਿੰਦ ਚਹਿਂ ਜੇਊ ਵਰੀ°। *ਤਾਕੀਦ / ਪ੍ਰਾਪਤ*
ਸੋ ਲਯਾਵੈਂ ਬਹੁ ਮਿਲੈ ਇਨਾਮ। ਨਹਿਂ ਲਯਾਵੈ ਤੌ ਮਾਰੀਯੁਗ ਥਾਮ°।੮। *ਏਸੇ ਦਾ*

ਯਹਿ ਸੁਨ ਮੋਹਨ ਬਹੁ ਸੋਚ ਪਰੀ। ਲਭੈ ਨਹੀਂ ਤੌ ਸਾਰਿਅਨ ਮਰੀ°। *ਸਾਰੇ ਮਾਰੇ ਜਾਣਗੇ*
ਮੋਹਨ ਸੁਖਣਾ ਫਿਰ ਗੁਰ ਧਾਰੀ। ਪੰਜ ਸੈ ਰੁਪੱਯੇ ਧਰੋਂ ਪੂਰ ਥਾਰੀ°।੯। *ਤੇਰੇ ਦਰਬਾਰ ਵਿਚ*
ਹੁਤੋ ਮੋਹਨ ਸੰਗ ਇਕ ਗਯੋ ਤਾਤ°। ਸਭ ਸਮਝਾਈ ਉਸ ਉਨ ਬਾਤ। *ਤਾਇਆ*
ਜਹਿਂ ਰਾਜਾ ਥੋ ਮਰ ਗਿਰ ਗਯੋ। ਹੋਗ ਉਸੈ ਥਾਂ ਸੋ ਗਿਰ ਗਯੋ।੧੦।

ਦੋਹਰਾ : ਭਲੇ ਭਾਗ° ਹਮ ਗੁਰ ਕਰੇ ਤੌ ਹਮ ਆਵਗੁ ਲੱਭ। *ਚੰਗੀ ਕਿਸਮਤ*
ਲਭੈ ਨ ਆਵਗੁ ਜੌ ਹਮੈ ਤੌ ਮਾਰੀਯਗੁ ਔਲਾਦ ਹਮ ਸੱਭ।੧੧।

ਚੌਪਈ : ਔਰ ਕਹੀ ਸਭ ਪੁਛ ਲਯੋ ਲੋਗ। ਗਿਰਯੋ ਪਰਯਾ ਕਿਸ ਲੱਭਯਾ ਹੋਗ।
ਮੋਹਨ ਸੋਂ ਸ਼ਾਹ ਬੰਧਯੋ ਕਰਾਰ°। ਲਯਾਵੈ ਸੁਤਾ° ਨਿਜ ਕਰ ਕਿਤ ਭਾਲ।੧੨। *ਇਕਰਾਰ ਕੀਤਾ / ਪੁੱਤਰ*
ਜਾਇ ਉਨ੍ਹੈਂ ਬਹੁ ਤਲਾਇਸ਼° ਕਰੀ। ਉਨ ਪਰ ਆਈ ਬਹੁ ਸੁਭ ਘਰੀ°। *ਤਲਾਸ਼ / ਸ਼ੁਭ ਘੜੀ*
ਨਜ਼ਰ ਪਰਯੋ ਉਨ ਲਯੋ ਉਠਾਇ। ਜੀਐ ਤੇ ਪਯਾਰੋਂ° ਪੁੱਜਯੋ ਧਾਇ।੧੩। *ਜਾਨ ਤੋਂ ਪਿਆਰਾ*
ਦਯੋ ਪਤਿਸ਼ਾਹੇ ਤੁਰਤਾ° ਸੁ ਜਾਇ। ਦੇਖ ਮਿਹਰਵਾਨ ਭਯੋ ਪਤਿਸ਼ਾਹਿ। *ਝਟਪਟ*
ਮੋਹਨ ਮੰਗ ਲੈ ਸ਼ਾਹੋਂ ਜ਼ਮੀਨ। ਘੁਮਾਇ ਲਾਖ ਦੀਓ ਪਟਾ° ਸੁ ਕੀਨ। *ਇਕ ਲੱਖ ਘੁਮਾਊਂ ਦਾ ਪਟਾ*
ਸਤਿਗੁਰ ਕ੍ਰਿਪਾ ਤੇ ਬਨ ਆਈ ਬਾਤ। ਭਏ ਪ੍ਰਸੰਨ ਇਮ ਮੋਹਣ ਤਾਤ।੧੪।

## ੧੯੦.੩. ਸਾਖੀ ਮਾਲਵੇ ਕੀ—੩
### (ਫੂਲਕਿਆਂ ਕਾ ਪ੍ਰਸੰਗ)



ਦੋਹਰਾ : ਸੁਨੋਂ ਬਾਤ ਅਬ ਫੂਲ ਕੀ ਜਿਮ ਕਰ ਵਧਿਓ ਸੋਇ।
ਪੇਟ ਵਜਾਯੋ ਗੁਰ ਢਿਗੈ ਹਰਿ ਗੋਬਿੰਦ° ਅਗੈ ਖਲੋਇ।੧। *ਗੁਰੂ ਹਰਿਗੋਬਿੰਦ*

ਚੌਪਈ : ਏਕ ਬਾਰ ਗੁਰ ਮਹਿਰਾਜੈ[1] ਆਯੋ। ਭਾਈ ਭਗਤੂ ਸੰਗ ਕਾਲੋ° ਲਯਾਯੋ। *ਕਾਲਾ, ਮੋਹਨ ਦਾ ਪੁੱਤਰ*
ਜੋ ਮੁਖ ਮਾਂਗੈ ਸੋ ਗੁਰ ਦੇਹਿ। ਦੂੱਧ ਪੁੱਤ ਧਨ ਖੁਸ਼ੀਆਂ ਲੇਹਿਂ।੨।
ਔਰ ਸਿਖ ਬਹੁ ਆਨ ਮਿਲਾਏ। ਫੂਲ[2] ਬਾਲਕ ਹੁਤ ਪਸ਼ੂ ਚਰਾਏ।
ਤਿਨ ਸੁਨ ਲਯੋ ਸੰਗਤ ਮਿਲ ਗਈ। ਰੂਠਾ° ਸੋਚ ਉਨ ਰੋਟੀ ਨ ਖਈ।੩। *ਗੁੱਸੇ ਹੋ*
ਮਾਤਾ ਪਿਤਾ ਮੁਹਾ° ਜੀਵਤ ਨਾਹੀਂ। ਕੌਨ ਮਿਲਾਵੈ ਮੁਹਿ ਗੁਰ ਪਾਹੀ°। *ਮੇਰੇ / ਪਾਸ, ਕੋਲ*
ਇਮ ਕਹਿ ਕੈ ਵਹੁ ਪਰਿਓ ਰੋਇ। ਖਬਰ ਭਈ ਕਾਲੇ ਚਾਚੇ ਸੋਇ।੪।
ਪ੍ਰਾਤ° ਫੂਲ ਸੰਗ ਕਾਲੇ ਉਠਯੋ। ਦਹੀਂਡੀ° ਦੈ ਸੰਗ ਅੱਗੈ ਕਯੋ। *ਸਵੇਰੇ / ਦਹੀਂ ਦੀ ਚਾਟੀ*
ਆਇ ਸਤਿਗੁਰ ਢਿਗ ਠਾਂਢੇ ਭਯੋ। ਤੌ ਸਤਿਗੁਰ ਧਯਾਨ ਵਲ ਫੂਲੈ ਅਯੋ।੫।

ਦੋਹਰਾ : ਅਗੇ ਦਹਿੰਡੀ ਫੂਲ ਧਰ ਮੱਥੋ ਭੂਮ ਟਿਕਾਇ°। *ਮੱਥਾ ਟੇਕਿਆ*
ਹੋਇ ਖੜੈ ਢਿਡ ਠੋਕਿਆ° ਜਿਮ ਕਾਲੈ ਹੁਤ ਸਮਝਾਇ।੬। *ਵਜਾਇਆ*

---

੧. **ਮਹਿਰਾਜ :** ਮੇਹਰਾਜ, ਫੂਲ ਵੰਸ਼ ਦੇ ਵਡੇਰੇ ਮੇਹਰਾਜ ਦੇ ਨਾਮ ਪੁਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਖ਼ਸ਼ਿਸ਼ ਨਾਲ ਮੋਹਨ ਦਾ ਵਸਾਇਆ ਹੋਇਆ ਪਿੰਡ ਜੋ ਪਹਿਲੇ ਬਾਹੀਏ ਵਿੱਚ ਸੀ। ਅੱਜਕੱਲ ਇਹ ਜ਼ਿਲ੍ਹਾ ਬਠਿੰਡਾ ਵਿੱਚ ਹੈ।
੨. **ਫੂਲ :** ਮੋਹਨ ਦਾ ਪੋਤਰਾ ਤੇ ਰੂਪ ਚੰਦ ਦਾ ਪੁੱਤਰ ਜਿਸ ਤੋਂ ਫੂਲ ਵੰਸ਼ ਪ੍ਰਸਿੱਧ ਹੋਇਆ। ਪਟਿਆਲਾ, ਨਾਭਾ ਤੇ ਜੀਂਦ ਦੇ ਰਾਜੇ ਇਸੇ ਦੇ ਖ਼ਾਨਦਾਨ ਵਿੱਚੋਂ ਸਨ।

ਚੌਪਈ : ਤਬ ਗੁਰ ਦੇਖ ਤਿਸ ਭਏ ਪ੍ਰਸੰਨ। ਖਿੜ ਖਿੜ ਹੱਸੇ ਭਾਗ ਉਨ ਧੰਨ।
ਕਿਤ ਤੁਰਯੋ ਸਗਨ ਭਲ° ਔ ਭਲ ਘੜੀ। ਭਲੀ ਦ੍ਰਿਸ਼ਟ ਤਿਸ ਗੁਰ ਵਲ ਅੜੀ°।੭। ਚੰਗੇ ਸ਼ਗਨ / ਟਿਕੀ

ਦੋਹਰਾ : ਸਤਿਗੁਰ ਪੂਛੇ ਕਾਲਿਆ ਯਹ ਬਾਲਕ ਹੈ ਕੋਇ°। ਕੌਣ
ਅਬ ਢਿੱਡ ਵਜਾਯੋ ਕਿਮ ਇਨੈਂ ਮੁਹਿ ਬਾਤ ਸਮਝਾਓ ਸੋਇ।੮।

ਚੌਪਈ : ਹਾਥ ਜੋੜ ਉਨ ਬਚਨ ਉਚਾਰੇ। ਹੁਇ ਸਨਮੁਖ ਗੁਰ ਸਚ ਦਰਬਾਰੇ।
ਹੋਹੁ ਸਤਿਗੁਰ ਤੁਮ ਜਾਣੀ ਜਾਣ। ਇਸਕਾ ਬਾਪ ਮੁਯੋ ਵਿਚ ਘਾਣ°।੯। ਲੜਾਈ ਵਿੱਚ
ਚਤਰਸਾਲ ਹਮ ਪਰ ਜਬ ਪਯੋ°। ਇਸ ਕਾ ਬਾਪ ਉਨੈਂ ਮਾਰ ਦਯੋ। ਚੜ੍ਹ ਕੇ ਆਇਆ
ਹਮਰੋ ਥੋ ਸੋ ਬੜੋ ਭਰਾਇ°। ਫੂਲ ਭਤੀਜੋ ਮੇਰੋ ਆਹਿ।੧੦। ਵੱਡਾ ਭਰਾ
ਇਸ ਕੋ ਘਾਟੇ ਰਿਜਕਹਿ° ਰਹਯੋ। ਇਸ ਤੁਮ ਅੱਗੇ ਪੇਟ ਬਜਯੋ। ਰੁਜ਼ਗਾਰ
ਨਿਮਾਣਿ° ਬਾਪਨ ਕੇ ਗੁਰ ਮਾਈ ਬਾਪ। ਯਹ ਸੁਨ ਢਿੱਡ ਬਜਾਯੋ ਆਪ।੧੧। ਯਤੀਮਾਂ, ਨਿਮਾਣਿਆਂ

ਦੋਹਰਾ : ਰਿਜਕ ਅਨਾਇਤ° ਕਿਛ ਕਰੋ ਧਰੋ ਇਸੈ ਸਿਰ ਹਾਥ। ਬਖ਼ਸ਼ਿਸ਼
ਯਹ ਸ਼ਰਨ ਤੁਮਾਰੀ ਆ ਪਰਯੋ ਸੁਤ ਹਮਰੇ ਹੈ ਬਡ ਭ੍ਰਾਤ°।੧੨। ਵੱਡੇ ਭਰਾ

ਚੌਪਈ : ਸਤਿਗੁਰ ਸੱਦ ਪਾਸ ਫੂਲ ਮੰਗਾਯਾ। ਆਇ ਸੀਸ ਉਨ ਚਰਨ ਛੁਹਾਯਾ।
ਤਬ ਗੁਰ ਹੋਏ ਬਹੁਤ ਪ੍ਰਸੰਨ। ਦਈ ਫੂਲ ਲੜ° ਤੌ ਗਠ° ਬੰਨ੍ਹ।੧੩। ਪੱਲੇ / ਬਖ਼ਸ਼ਿਸ਼ ਦੀ ਗਠੜੀ
ਕਹਯੋ ਇਸੈ ਹਮ ਦੀਨੋ ਰਾਜ। ਪੂਰਨ ਕੀਨੋ ਇਸ ਹਮ ਕਾਜ।
ਹਾਥੀ ਘੋੜੇ ਤੋਪ ਜੰਬੂਰੇ। ਪਾਲਕੀਅਨ° ਸਯੋਂ ਰਹਿੰ ਘਰ ਪੂਰੇ।੧੪। ਪਾਲਕੀਆਂ ਨਾਲ
ਜੋ ਔਰਨ ਕੋ ਭੀ ਬਖਸ਼ੀਸ਼ ਕਰਾਈ। ਰਹੀਗੁ ਅਖੁੱਟ ਨਿਖੁੱਟਗੁ ਨਾਹੀਂ।
ਦਯੋ ਰਾਜ ਤੁਹਿ ਦੁਇ ਦਰਯਾਇ ਮਾਂਹਿ°। ਸ੍ਰੀ ਮੁਖਵਾਕ ਕਹਯੋ ਅਸ ਤਾਂਹਿ।੧੫।[1] ਵਿਚਕਾਰ

ਦੋਹਰਾ : ਔਰ ਬਹੁਤ ਖੁਸ਼ੀਆਂ ਕਰੀ ਲੈ ਗਯੋ ਫੂਲ ਘਰ ਧਾਇ।
ਸੁਨ ਕਾਲੇ ਤ੍ਰੀਮਤ° ਅੱਗ ਲਗੀ ਕਿਮ ਪੁਤ ਆਯੋ ਪ੍ਰਾਏ° ਦਿਵਾਇ।੧੬। ਪਤਨੀ / ਪਰਾਏ ਪੁੱਤਰ ਨੂੰ

ਚੌਪਈ : ਕਾਲੈ ਕੋ ਬਡ ਤ੍ਰਿਯਾ° ਸਤਾਯਾ°। ਕਿਮ ਕਾਲੇ ਦਿਨ ਦਸਵਾਂ ਆਯਾ। ਪਤਨੀ / ਤੰਗ ਕੀਤਾ
ਉਸੀ ਤੋਰ ਫਿਰ ਲਈ ਦਹਿੰਡੀ। ਨਿਜ ਸੁਤ ਕੈ ਸਿਰ ਪਰ ਧਰ ਦੀਂਢੀ°।੧੭। ਸਿਰ ਉੱਪਰ ਰੱਖੀ
ਫਿਰ ਸਤਿਗੁਰ ਜਬ ਝਾਤੀ ਪਾਈ। ਦੇਖਯੋ ਬਾਲਕ ਅਗੈ ਖੜਵਾਈ।
ਉਸੀ ਤੋਰ ਢਿੱਡ ਲੜਕੇ ਠਠੋਰਾ°। ਸ੍ਰੀ ਸਤਿਗੁਰ ਮੁਖ ਉਸ ਵਲ ਜੋਰਾ°।੧੮। ਵਜਾਇਆ / ਕੀਤਾ

ਦੋਹਰਾ : ਤੌ ਸਤਿਗੁਰ ਉਸ ਹਸ ਕਹਯੋ ਅਬ ਲੜਕੋ ਆਣਯੋ ਔਰ°। ਹੋਰ, ਦੂਸਰਾ
ਹਮ ਤੌ ਉਸ ਇਤਨੋਂ ਦਯੋ ਵਹੁ ਕਰੂ ਤੁਹਾਰੀ ਗੌਰ°।੧੯। ਦੇਖ-ਭਾਲ

ਦੋਹਰਾ : ਭਗਤੂ ਭਾਈ° ਤਹਿੰ ਖੜੋ ਕਹਿ ਤਿਨ ਯੋ ਕਰਾਈ ਅਰਦਾਸ। ਭਾਈ ਭਗਤੂ
ਅਪਨੋਂ ਬੀਜਯੋ ਹੁਇ ਜੋਊ ਰਹੈ ਮੋਹਨ ਕਿਆਂ ਪਾਸ।੨੦।

ਚੌਪਈ : ਭਾਈ ਸਫ਼ਾਰਸ਼ ਗੁਰ ਮੰਨ ਲਈ। ਇਸ ਬਿਧ ਥਾਪੀ ਸਭਹਨ° ਦਈ°। ਸਾਰਿਆਂ ਨੂੰ / ਦਿੱਤੀ
ਇਕ ਕਾਲੇ ਕੀ ਭਈ ਕਮਾਈ। ਸਭੀ ਮੋਹਣ ਸੁਤਨ° ਕੋ ਗਯੋ ਰਜਾਈ।੨੧। ਪੁੱਤਰਾਂ ਨੂੰ

ਐਸੀ ਖੁਸ਼ੀ ਪਰ ਕਾਲੇ[੦] ਅਈ। ਅਪਨੋ ਬਲ ਗੁਰ ਤਹਿੰ ਮਧ ਦਯੋ ਪਈ[੦]। *ਕਾਲੇ ਉੱਪਰ / ਪਾ ਦਿੱਤਾ*
ਜੈਦ ਪੁਰੀਆਨਾ[੧] ਤੋਂ ਉਨ ਮਾਰਾ। ਕਹੈਂ ਲੋਕ ਉਸ ਅਤਿ ਬਲਵਾਰਾ[੦]।੨੨। *ਬਲਵਾਨ*

## ੧੬੧. ਸਾਖੀ ਫੂਲਕਿਆਂ ਕਾ ਔਰ ਪ੍ਰਸੰਗ

ਦੋਹਰਾ : ਸੁਨੋ ਬਾਤ ਅਬ ਫੂਲ ਕੀ ਜਿਮ ਫੁਰੇ[੦] ਬਚਨ ਗੁਰ ਸੋਇ। *ਜਿਵੇਂ ਪੂਰੇ ਹੋਏ*
ਭਯੋ ਰਿਜਕ ਉਸ ਘਰ ਘਣੋਂ ਔ ਭਏ ਪੁੱਤ੍ਰ ਉਸ ਦੋਇ।੧।

ਚੌਪਈ : ਤਿਲੋਕਾ[੨] ਰਾਮਾ[੩] ਤਿਨਕੇ ਨਾਮ। ਫੂਲ ਬੰਧਯੋ ਜਾਇ ਫੂਲਾ[੪] ਗਿਰਾਮ।
ਤੌਂ ਲੌਂ ਪਤਿਸ਼ਾਹੀ ਦਸਮੀ[੦] ਆਏ। ਦੈ ਪਾਹੁਲ ਤੇ ਸਿੰਘ ਬਣਾਏ।੨। *ਗੁਰੂ ਗੋਬਿੰਦ ਸਿੰਘ*
ਔ ਰਾਮੇ ਕੇ ਭਏ ਪਾਂਚ ਸਪੂਤ[੫]। ਆਲੇ ਸਿੰਘ[੬] ਭੂਮੀਓ ਸੰਗ ਔਧੂਤ।
ਦੁਨੋ ਸੁਰਤੀਓ ਪੰਜਵੋਂ ਰਘੂ ਪਛਾਨੋ। ਹਮੀਰਾ ਗਜਪਤ[੭] ਸੁਤ ਤਿਲੋਕੇ ਜਾਨੋ।੩।
ਜਿਤ ਵਲ ਦੌੜ ਸੁ ਧੌੜ ਕਰਾਹਿਂ। ਹੋਇ ਫਤੇ ਸੋਊ ਹਾਰੇ ਨਾਂਹਿਂ।
ਆਏ ਬੰਦੇ[੦] ਸੋਂ ਰਲ ਮਿਲੇ। ਮ੍ਰਵਾਇ ਦੁਸ਼ਟ ਕੰਮ ਕਰਾ ਲਏ ਭਲੇ।੪। *ਬੰਦਾ ਬਹਾਦਰ*

ਦੋਹਰਾ : ਸੁਨਾਮ[੮] ਮੂਣਕ[੯] ਤੁਰਕ ਕੋ ਨਿਕਲ ਨ ਬਾਹਰ ਪਾਇ।
ਜੋ ਨਿਕਲੈ ਦੱਸ ਬੰਦਯਨ ਲਵੈ ਉਨੈ ਮ੍ਰਵਾਇ।੫।



ਚੌਪਈ : ਫੂਲ ਮਹਿਰਾਜੀ ਇਕੱਤ੍ਰ ਸਭ ਭਏ। ਇਮ ਕਰ ਕੰਮ ਸਭਨ ਗੱਠਾ[੦] ਲਏ। *ਨਜਿੱਠ*
ਔਰ ਸਭੀ ਕਥ ਆਖੀ ਜਾਇ। ਸੂਚ ਸੂਚਾ[੦] ਕਿਛ ਦਯੋ ਸੁਨਾਇ।੬। *ਸੰਖਿਪਤ*
ਰਾਮੇ ਤਿਲੋਕੇ ਸੁਤ ਭਏ ਜੁਵਾਨ। ਔਰ ਵਾਧੋ ਭਯੋ ਉਨ ਮਧ ਆਨ।
ਉਲਾਦ ਉਨੈਂ ਘਰ ਔਰੇ[੦] ਭਈ। ਭੂਮ ਚਹੈਂ ਵਹਿ ਔਰ ਦਬਈ[੦]।੭। *ਹੋਰ / ਵਧਾਊਣੀ, ਕਬਜ਼ਾ*

ਝੂਲਨਾ : ਸਤਾਰਾਂ ਸੈ ਸਤਾਸੀਏ[੦] ਮੈਂ ਜੰਗਲ ਪੜੇ ਤ੍ਰਿਣ ਕਾਲਾ[੦]। *੧੭੮੭ ਬਿ. / ਘਾਸ ਪੱਠੇ ਦਾ ਕਾਲ*
ਰਲ ਫੂਲ ਪੋਤ੍ਰਨਾ[੦] ਗਲ ਕਰੀ ਕੋਊ ਮੁਲਖ ਬਸਾਈਏ ਪਾਨੀਵਾਲਾ[੦]। *ਪੋਤਰਿਆਂ ਨੇ / ਪਾਣੀ ਵਾਲਾ*

---

੧. **ਜੈਦਪਰਾਣਾ :** ਮਾਲਵੇ ਵਿੱਚ ਭੋਖੜੀ ਪਿੰਡ ਦਾ ਸਰਦਾਰ ਜੋ ਫੂਲ ਦੇ ਵਡੇਰਿਆਂ ਨੂੰ ਟਿਕਣ ਨਹੀਂ ਸੀ ਦਿੰਦਾ। ਫੂਲ ਦੇ ਚਾਚੇ ਕਾਲੇ ਨੇ ਇਸ ਨੂੰ ਜੰਗ ਵਿੱਚ ਮਾਰਿਆ ਤਾਂ ਮੋਹਨ ਨੇ ਮੇਹਰਾਜ ਪਿੰਡ ਵਸਾਇਆ ਸੀ।
੨. **ਤਿਲੋਕ ਸਿੰਘ :** ਚੌਧਰੀ ਫੂਲ ਦਾ ਵੱਡਾ ਪੁੱਤਰ ਜੋ ਨਾਭਾ ਤੇ ਜੀਂਦ ਦੇ ਰਾਜਿਆਂ ਦਾ ਵਡੇਰਾ ਸੀ। ਇਸ ਨੇ ਆਪਣੇ ਛੋਟੇ ਭਾਈ ਰਾਮ ਸਿੰਘ ਸਮੇਤ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਆ ਕੇ ਅੰਮ੍ਰਿਤ ਪਾਨ ਕੀਤਾ ਸੀ।
੩. **ਰਾਮ ਸਿੰਘ :** ਚੌਧਰੀ ਫੂਲ ਦਾ ਛੋਟਾ ਪੁੱਤਰ, ਪਟਿਆਲੇ ਦਾ ਰਾਜਾ ਘਰਾਣਾ ਏਸੇ ਦੇ ਖ਼ਾਨਦਾਨ ਵਿੱਚੋਂ ਹੈ।
੪. **ਫੂਲ :** ਚੌਧਰੀ ਫੂਲ ਦੇ ਨਾਮ ਉੱਤੇ ਵਸਾਇਆ ਇਕ ਨਗਰ ਜੋ ਜ਼ਿਲ੍ਹਾ ਬਠਿੰਡਾ ਵਿੱਚ ਰਾਮਪੁਰਾ ਦੇ ਬਿਲਕੁਲ ਨਜ਼ਦੀਕ ਹੈ।
੫. **ਪਾਂਚ ਸਪੂਤ :** ਪੰਜ ਪੁੱਤਰ, ਏਥੇ ਰਾਮ ਸਿੰਘ ਦੇ ਪੰਜ ਪੁੱਤਰ ਆਲਾ ਸਿੰਘ, ਭੂਮੀਆ, ਦੁਨਾ, ਸੁਰਤੀਆ ਤੇ ਰਘੂ ਦੱਸੇ ਹਨ। ਪਰ ਇਤਿਹਾਸ ਵਿੱਚ ਆਲਾ ਸਿੰਘ ਦੇ ਦੋ ਭਰਾਵਾਂ ਦੁਨਾ ਤੇ ਬਖਤਾ ਦਾ ਹੀ ਜ਼ਿਕਰ ਆਉਂਦਾ ਹੈ।
੬. **ਆਲਾ ਸਿੰਘ :** ਰਾਮ ਸਿੰਘ ਦਾ ਪੁੱਤਰ ਤੇ ਚੌਧਰੀ ਫੂਲ ਦਾ ਪੋਤਰਾ। ਇਸ ਦਾ ਜਨਮ ੧੬੯੧ ਈ. ਤੇ ਦੇਹਾਂਤ ੧੭੬੫ ਈ. ਵਿੱਚ ਹੋਇਆ ਸੀ। ਪਟਿਆਲਾ ਨਗਰ ਤੇ ਰਿਆਸਤ ਦੀ ਬੁਨਿਆਦ ਏਸੇ ਨੇ ਰੱਖੀ ਸੀ।
੭. **ਹਮੀਰਾ ਗਜਪਤ :** ਹਮੀਰ ਸਿੰਘ ਤੇ ਗਜਪਤ ਸਿੰਘ, ਏਥੇ ਲੇਖਕ ਨੇ ਇਨ੍ਹਾਂ ਨੂੰ ਤਿਲੋਕ ਸਿੰਘ ਦੇ ਪੁੱਤਰ ਦੱਸਿਆ ਹੈ ਜੋ ਕਿ ਠੀਕ ਨਹੀਂ। ਇਨ੍ਹਾਂ ਵਿੱਚੋਂ ਪਹਿਲਾ (ਹਮੀਰ ਸਿੰਘ) ਤਿਲੋਕ ਸਿੰਘ ਦਾ ਪੜਪੋਤਰਾ ਸੀ ਜਦੋਂ ਕਿ ਦੂਜਾ (ਗਜਪਤ ਸਿੰਘ) ਪੋਤਰਾ ਸੀ। ਹਮੀਰ ਸਿੰਘ ਨੇ ਨਾਭੇ ਉੱਪਰ ਜਦੋਂ ਕਿ ਗਜਪਤ ਸਿੰਘ ਨੇ ਜੀਂਦ ਉੱਪਰ ਰਾਜ ਕੀਤਾ।
੮. **ਸੁਨਾਮ :** ਜ਼ਿਲ੍ਹਾ ਸੰਗਰੂਰ ਵਿੱਚ ਇਕ ਪੁਰਾਤਨ ਨਗਰ ਜੋ ਧੂਰੀ-ਜਾਖਲ ਰੇਲਵੇ ਲਾਈਨ ਉੱਪਰ ਸਥਿਤ ਹੈ।
੯. **ਮੂਣਕ :** ਜ਼ਿਲ੍ਹਾ ਸੰਗਰੂਰ ਤਹਿਸੀਲ ਸੁਨਾਮ ਵਿੱਚ ਇਕ ਪੁਰਾਤਨ ਪਿੰਡ ਜੋ ਜਾਖਲ ਜੰਕਸ਼ਨ ਤੋਂ ੯ ਕੁ ਮੀਲ ਪੂਰਬ ਵੱਲ ਹੈ।

ਬਾਲਯੋਂਵਾਲਾ° ਧਨੌਲਾ[1] ਭਦੌੜ ਸਹਣੌ° ਆਇ ਬੰਨ੍ਹਯੋ ਅਢਆਯੋ[2] ਬਨਾਲਾ[3]। *ਭਾਗਿਆਂਵਾਲੀ / ਸਹਿਣਾ*
ਛਿਆਂ ਭਾਈਆਂ ਛੇ ਪਿੰਡ ਬਧੇ ਖਾਲਸਾ ਆਇ ਦਯੋ ਮੁਲਕ ਮੱਲ ਬਹਾਲਾ°।੮। *ਬਿਠਾ ਦਿੱਤਾ*

## ੧੯੨. ਔਰ ਸਾਖੀ ਮਾਲਵੇ ਕੀ

### (ਮਲੇਰੀਏ ਪਠਾਣਾਂ ਤੋਂ ਆਲਾ ਸਿੰਘ ਦੀ ਰੱਖਿਆ)

ਦੋਹਰਾ : ਸਾਖੀ ਸੁਨੋ ਫਿਰ ਮਲਵਈਅਨ ਜਿਮ ਪੰਥ ਉਪਰਾਲੋਂ° ਕੀਨ। *ਜਤਨ*
ਫੂਲਾਇਣਾ° ਬਾਧੇ ਭਯੋ° ਕਰ ਦੌਰ ਮੁਲਕ ਮਲ ਲੀਨ।੧। *ਫੂਲਵੰਸ਼ੀ / ਬੱਧ ਗਏ*

ਚੌਪਈ : ਪੰਥ ਨਿਕਲ ਜਬ ਮਾਲਵਯੋ ਜਾਵੈ। ਤੁਰਕ ਮਾਲਵੇ ਪਰ ਚੜ੍ਹ ਧਾਵੈਂ।
ਜਾਵੈਂ ਕੁਟ ਲੁਟ ਟਕੇ ਮੰਗਾਹਿਂ। ਜੇਤਿਕ° ਉਨ ਤੇ ਦਏ ਨ ਜਾਹਿਂ।੨। *ਜਦੋਂ, ਜਿਹੜੇ*
ਮੁਹਰੇ ਹੁਇ ਤੁਰੇ ਮਲੇਰੀਏ° ਪਠਾਨ। ਓਇ ਚਾਹੈਂ ਦਯੈ ਕਢਵਾਯੋ ਹਿੰਦੁਵਾਨ। *ਮਲੇਰਕੋਟਲੀਏ*
ਮਲਵੱਯਨ ਇਮ ਮਿਥੀ ਸਲਾਹਿ। ਲਯਾਇ ਖਾਲਸੇ ਲਯੋ ਮਲੇਰੀ ਮ੍ਰਵਾਇ।੩।
ਇਮ ਮਿਥ ਤੁਰਯੋ ਆਲੋ ਸਿੰਘ ਆਪ। ਸਾਥ ਬੁਢਾ ਸਿੰਘ ਗੁਰਬਖਸ਼ ਸਿੰਘ[4] ਬਾਪ।
ਪੰਥ ਅੰਮ੍ਰਿਤਸਰ ਹੁੱਤੇ ਡੇਰੇ। ਤੌ ਦਏ ਨਜ਼ਰਾਨੇ ਸਭ ਪੰਥ ਕੇਰੇ।੪।
ਹੁਤੇ ਪੰਥ ਅਕਾਲ ਬੁੰਗੇ ਲਗਯੋ ਦਿਵਾਨ। ਸੁਨੈ ਰਹਿਰਾਸ ਪੰਥ ਨਿਤ ਆਨ।
ਆਲੈ ਸਿੰਘ ਲਏ ਭਾਈ ਸਾਥ। ਜੋੜ ਖੜਯੋ ਖਾਲਸੈ ਢਿਗ ਹਾਥ।੫।

ਦੋਹਰਾ : ਕਹੀ ਹਕੀਕਤ ਖੜ੍ਹ ਉਨੈ ਸੁਨੀ ਪੰਥ ਦੈ ਕਾਨ°। *ਕੰਨ ਦੇ ਕੇ, ਧਿਆਨ ਨਾਲ*
ਉਨ ਕਹੀ ਸਤਾਵੈਂ ਤੁਰਕ ਹਮ ਮਲੇਰੋਂ° ਉੱਠ ਪਠਾਣ।੬। *ਮਲੇਰਕੋਟਲੇ ਤੋਂ*

ਚੌਪਈ : ਹਮ ਕੋ ਆਇ ਮਲੇਰੀ ਸਤਾਵੈਂ। ਮੁਲਕ ਹਮਾਰੋ ਲੁੱਟ ਲਿਜਾਵੈਂ।
ਸੁਨ ਕਰ ਉੱਤ੍ਰ ਪੰਥ ਉਚਾਰਯੋ। ਅਸੀਂ ਕਰੇਂਗੇ ਉਨ ਚੜ ਮਾਰਯੋ।੭।
ਕਿਮ ਕਰ ਉਨ ਕੋ ਕਾਬੂ ਕਰਵਾਯੋ। ਗੜ੍ਹ ਕੋਟਨ° ਕਿਤੈ ਦੂਰ ਲਿਯਾਯੋ। *ਕਿਲ੍ਹਿਆਂ ਤੋਂ*
ਉਸ ਕਰ ਸਿੰਘ ਉਨ ਮਾਰ ਗਵਾਹਿਂ। ਜਿਮ ਕਰ ਪੰਥੈ ਦਾਯ° ਸੁ ਮਾਹਿਂ।੮। *ਦਾਅ*
ਆਲੈ ਸਿੰਘ ਤਿਮ ਲੀਨੀ ਮਾਨ। ਮੈਂ ਯਹੀ ਕਰੂੰਗੁ ਜਾ ਉਹਾਂ ਠਾਨ।
ਕਹੀ ਪੰਥ ਆਵੈਂ ਤੁਮ ਪਾਸ। ਅਕਾਲ ਬੁੰਗੈ ਖੜ ਕਰੀ ਅਰਦਾਸ।੯।
ਦੀਪ ਮਾਲ° ਕੋ ਮੇਲੋ ਲਾਇ। ਚੜੂਗੁ ਪੰਥ ਤੌ ਤੁਮਰੇ ਦਾਇ°। *ਦੀਵਾਲੀ / ਵੱਲ, ਪਾਸੇ*
ਭਈ ਦੂਜ° ਕੋ ਦਿਨ ਮਿਥ ਲਯੋ। ਮੁਹਰੈ ਲਗਨ ਬੁਢੈ ਸਿੰਘ ਕਹਯੋ।੧੦। *ਭਈਆ ਦੂਜ ਦਾ ਤਿਉਹਾਰ*

ਦੋਹਰਾ : ਤੁਰਤੈਂ° ਹੋਏ ਸਿੰਘ ਆਲੈ ਜੋੜ ਹੱਥ ਕਹੀ ਫੇਰ। *ਤੁਰਨ ਵੇਲੇ*
ਜੇ ਪੰਥ ਖਬਰ ਨਾਂ ਹਮ ਲਈ ਤੌ ਮਾਰੈਂ ਤੁਰਕ ਮੁਹਿ ਘੇਰ।੧੧।

ਚੌਪਈ : ਤੌ ਖਾਲਸੇ ਬਹੁ ਧੀਰ ਧਰਾਯੋ। ਜਰੂਰ ਪੰਥ ਚਹੂਗੁ ਤੁਮ ਪਹਿ ਆਯੋ।
ਜਾਇ ਆਲੇ ਸਿੰਘ ਤਿਮ ਹੀ ਕਰੀ। ਪਿੰਡ ਮਲੇਰੀਅਨ ਰਚੀ ਕਰਨ ਗੜ੍ਹੀ।੧੨।

---

੧. **ਧਨੌਲਾ** : ਬਰਨਾਲਾ ਨਜ਼ਦੀਕ ਬਰਨਾਲਾ ਤੋਂ ਸੰਗਰੂਰ ਸੜਕ ਉੱਪਰ ਸਥਿਤ ਇਕ ਕਸਬਾ।
੨. **ਅਢਆਯੋ** : ਅਸਲ ਨਾਮ ਹੰਢਿਆਯਾ, ਇਹ ਬਰਨਾਲੇ ਦੇ ਨਜ਼ਦੀਕ ਬਰਨਾਲਾ ਬਠਿੰਡਾ ਸੜਕ ਉੱਪਰ ਸਥਿਤ ਹੈ।
੩. **ਬਨਾਲਾ** : ਅਸਲ ਨਾਮ ਬਰਨਾਲਾ, ਜ਼ਿਲ੍ਹਾ ਸੰਗਰੂਰ ਦਾ ਇਕ ਪ੍ਰਧਾਨ ਨਗਰ ਜੋ ਸੰਗਰੂਰ ਤੋਂ ੩੭ ਕਿਲੋਮੀਟਰ ਪੱਛਮ ਦਿਸ਼ਾ ਵਿੱਚ ਹੈ।
੪. **ਗੁਰਬਖਸ਼ ਸਿੰਘ** : ਭਾਈ ਭਗਤੂ ਦੀ ਵੰਸ਼ ਵਿੱਚੋਂ ਜਿਸ ਦੇ ਪੁੱਤਰ ਦੇਸੂ ਸਿੰਘ ਨੇ ਕੈਂਥਲ ਦੀ ਰਿਆਸਤ ਕਾਇਮ ਕੀਤੀ ਸੀ।

